ਅੰਤਰ-ਭਾਰਤੀ ਪੁਸਤਕਮਾਲਾ

# ਸਮਕਾਲੀਨ ਹਿੰਦੀ ਕਹਾਣੀਆਂ

ਸੰਪਾਦਕ
ਧਨੰਜਯ ਵਰਮਾ

ਅਨੁਵਾਦਕ
ਰਾਜਿੰਦਰ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

## ਤਤਕਰਾ

# ਸਮਕਾਲੀਨ ਕਹਾਣੀ ਦੀ ਪਛਾਣ

ਸਮਕਾਲੀਨ ਕਹਾਣੀ ਦੀ ਪ੍ਰਮਾਣਿਕਤਾ ਦੀ ਜਾਂਚ ਦਾ ਇਕ ਸਿੱਧਾ ਤਰੀਕਾ ਇਹ ਹੋ ਸਕਦਾ ਹੈ ਕਿ ਅਸੀਂ ਉਸ ਵਿਚੋਂ ਉਭਰਨ ਵਾਲੇ ਆਦਮੀ ਦੀ ਤਸਵੀਰ ਦਾ ਜਾਇਜ਼ਾ ਲਈਏ ਅਤੇ ਇਹ ਤੈਅ ਕਰੀਏ ਕਿ ਉਹ ਸਮਕਾਲੀਨ ਮਨੁੱਖ ਦੀ ਤਸਵੀਰ ਹੈ ਜਾਂ ਨਹੀਂ। ਸਮਕਾਲੀਨ ਕਹਾਣੀ ਰਾਹੀਂ ਠੀਕ ਆਦਮੀ ਦੀ ਪਛਾਣ ਜਾਂ ਉਸ ਪਛਾਣ ਦੇ ਰਾਹੀਂ ਸਮਕਾਲੀਨ ਕਹਾਣੀ ਦੀ ਪ੍ਰਮਾਣਿਕਤਾ ਦੀ ਪੜਤਾਲ ਉਪਰੋਂ ਜਿੰਨੀ ਆਸਾਨ ਨਜ਼ਰ ਆਉਂਦੀ ਹੈ, ਉਸ ਵਿਚ ਉਤਨੇ ਹੀ ਖਤਰੇ ਵੀ ਹਨ, ਕਿਉਂਕਿ ਇਸ ਰਸਤੇ ਸਾਨੂੰ ਤੁਹਾਨੂੰ ਬਹੁਤ ਸਾਰੀਆਂ ਉਲਝੀਆਂ ਹੋਈਆਂ ਗੱਲਾਂ ਅਤੇ ਮੁੱਦਿਆਂ ਨੂੰ ਸਾਫ਼ ਕਰਨਾ ਹੈ।

ਸਭ ਤੋਂ ਪਹਿਲਾਂ ਇਹੀ ਤੈਅ ਕੀਤਾ ਜਾਏ ਕਿ ਸਮਕਾਲੀਨ ਕਹਾਣੀਆਂ ਵਿਚੋਂ ਜਿਸ ਆਦਮੀ ਦੀ ਤਸਵੀਰ ਉਭਰਦੀ ਹੈ ਉਹ ਕੌਣ ਅਤੇ ਕਿਹੋ ਜਿਹਾ ਹੈ? ਉਹ ਸਮਕਾਲੀਨ ਅਸਲੀ ਮਨੁੱਖ ਦੇ ਰੂਪਾਂ ਨਾਲ ਕਿੰਨਾ ਮਿਲਦਾ ਜੁਲਦਾ ਹੈ ਜਾਂ ਵੱਖ ਹੈ? ਪਹਿਲੇ ਤਾਂ ਤੁਸੀਂ ਕਹਿ ਸਕਦੇ ਹੋ ਕਿ ਲੇਖਕ ਹੀ ਉਹ ਆਦਮੀ ਹੁੰਦਾ ਹੈ ਜੋ ਆਪਣੀਆਂ ਰਚਨਾਵਾਂ ਵਿਚੋਂ ਉਭਰਦਾ ਹੈ। ਜੋ ਲੇਖਕ ਆਪਣੀਆਂ ਰਚਨਾਵਾਂ ਵਿਚੋਂ ਆਪਣੇ ਆਪ ਨੂੰ ਉਭਾਰਦੇ, ਰਚਦੇ ਅਤੇ ਬੁਣਦੇ ਹਨ, ਉਹ ਆਤਮ-ਪ੍ਰਗਟਾਵਾਦੀ ਅਖਵਾਉਂਦੇ ਹਨ। ਉਹ ਆਪਣੇ ਆਪ ਨੂੰ ਵਿਅਕਤੀ-ਸੁਤੰਤਰਤਾ ਦੇ ਪਹਿਰੇਦਾਰ ਵੀ ਕਹਿੰਦੇ ਹਨ, ਪਰ ਉਹ ਸਮਕਾਲੀਨ ਅਤੇ ਆਮ ਆਦਮੀ ਨੂੰ ਇੰਨੀ ਵੀ ਸੁਤੰਤਰਤਾ ਦੇਣਾ ਨਹੀਂ ਚਾਹੁੰਦੇ ਕਿ ਉਹ ਇਨ੍ਹਾਂ ਦੀਆਂ ਰਚਨਾਵਾਂ ਵਿਚੋਂ ਝਾਕ ਸਕੇ। ਉਸ ਨੂੰ ਅਰਥਾਤ ਆਪਣੀ ਰਚਨਾ ਨੂੰ ਤਾਂ ਉਹ ਆਪਣੀ ਹੀ ਮੂਰਤ ਘੜਨ ਅਤੇ ਫਿਰ ਘੜਨ ਦਾ ਮਾਧਿਅਮ ਮੰਨਦੇ ਹਨ ਜੋ ਕਿ ਮਨੁੱਖੀ ਮੁੱਲ ਅਤੇ ਭਾਗਵਾਦ ਦੀ ਚਿੰਤਾ ਦੀ ਮੁਦ੍ਰਾ ਉਨ੍ਹਾਂ ਦੀ ਵੀ ਹੁੰਦੀ ਹੈ। ਫਿਰ ਵੀ, ਹੁਣ ਸਾਡੇ ਵਿਚੋਂ ਬਹੁਤੇ ਇਸ ਗੱਲ ਦੀ ਪੁਸ਼ਟੀ ਨਹੀਂ ਕਰਨਗੇ ਕਿ ਕਹਾਣੀ ਨੂੰ ਇਤਨਾ ਆਤਮ-ਸੀਮਤ ਅਤੇ ਵਿਅਕਤੀਵਾਦੀ ਬਣਾ ਦਿਤਾ ਜਾਏ। ਕਹਾਣੀ ਇਸ ਰੁਖ ਅਤੇ ਦ੍ਰਿਸ਼ਟੀਕੋਣ ਨੂੰ ਕਾਫ਼ੀ ਪਹਿਲਾਂ ਛੱਡ ਚੁੱਕੀ ਹੈ। ਹੁਣ ਤਾਂ ਉਹ ਆਪਣੇ ਰਾਹੀਂ ਸਮੇਂ, ਸਮਾਜ, ਹਾਲਾਤ ਅਤੇ ਪੂਰੇ ਵਾਤਾਵਰਣ ਨੂੰ ਪੇਸ਼ ਕਰਨ, ਉਸ ਦੇ ਆਹਮੋ-ਸਾਹਮਣੇ ਆਉਣ ਅਤੇ ਉਸ ਵਿਚ ਸ਼ਾਮਲ ਹੋ ਕੇ ਉਸ ਦੀਆਂ ਚਣੌਤੀਆਂ ਨੂੰ ਸਵੀਕਾਰ ਕਰਨ ਅਤੇ ਉਨ੍ਹਾਂ ਨਾਲ ਟਕਰਾਣ ਦਾ ਹਥਿਆਰ ਹੋ ਗਈ ਹੈ।

ਇਸ ਦਿਸ਼ਾ ਵਿਚ ਉਹ ਲਗਾਤਾਰ ਵਿਕਸਤ ਹੋਈ ਅਤੇ ਹੋ ਰਹੀ ਹੈ। ਆਪਣੇ ਸਮੇਂ, ਆਪਣੇ ਅੱਜ, ਆਪਣੀ ਚੌਤਰਫਾ ਅਤੇ ਜੱਦੋਜਹਿਦ ਕਰਦੀ ਦੁਨੀਆਂ ਦੇ ਉਭਰਨ ਵਾਲੇ ਅਕਸ ਤੋਂ ਹੀ ਹੁਣ ਕਹਾਣੀ ਦੀ ਪ੍ਰਮਾਣਿਕਤਾ ਦੀ ਜਾਂਚ ਹੋ ਸਕਦੀ ਹੈ। ਲੇਖਕ ਨੇ ਜੋ ਵੀ ਯਥਾਰਥ ਦੇਖਿਆ-ਭੋਗਿਆ ਹੈ, ਉਸ ਦਾ ਅਨੁਭਵ ਕਿਤਨਾ ਹੀ ਪ੍ਰਮਾਣਿਕ ਹੋਵੇ ਅਸੀਂ ਉਸ ਦੀ ਜਾਂਚ ਪਰਖ ਸਮਕਾਲੀਨ ਅਤੇ ਆਮ ਮਨੁੱਖ ਦੇ ਭੋਗੇ ਜਾਂਦੇ ਯਥਾਰਥ ਅਤੇ ਅਨੁਭਵ ਦੇ ਸਮਾਨਾਂਤਰ ਹੀ ਕਰਾਂਗੇ। ਇਸ ਬਹਾਨੇ ਅਸੀਂ ਕੋਈ ਨਿਰਦੇਸ਼ ਦੇਣਾ ਨਹੀਂ ਚਾਹੁੰਦੇ, ਉਹ ਤਾਂ ਤੁਹਾਨੂੰ ਸਮਾਂ ਦਿੰਦਾ ਹੈ ਅਤੇ ਦੇਵੇਗਾ, ਅਸੀਂ ਤਾਂ ਉਸ ਨੂੰ ਕੇਵਲ ਰੇਖਾਂਕਿਤ ਹੀ ਕਰ ਸਕਦੇ ਹਾਂ, ਫਿਰ ਇਹ ਅਕਸ ਹੀ ਕਾਫੀ ਨਹੀਂ ਹੁੰਦਾ। ਜਰੂਰੀ ਇਹ ਵੀ ਹੈ ਕਿ ਉਸ ਦੇ ਪ੍ਰਤੀ ਤੁਹਾਡੀ ਪਹੁੰਚ, ਤੁਹਾਡਾ ਰੁਖ ਅਤੇ ਦ੍ਰਿਸ਼ਟੀਕੋਣ ਕੀ ਹੈ ਅਤੇ ਤੁਸੀਂ ਉਸ ਰਾਹੀਂ ਜੁੜੇ ਕਿਸ ਨਾਲ ਹੋ।...

ਇਹ ਗੱਲ ਬਹੁਤ ਅਹਿਮ ਹੈ ਅਤੇ ਸਮਕਾਲੀਨ ਕਹਾਣੀਕਾਰ ਇਸ ਮਾਮਲੇ ਵਿਚ ਖਾਸਾ ਚੇਤੰਨ ਵੀ ਹੈ। ਉਹ ਆਪਣੀ ਹੈਸੀਅਤ ਅਤੇ ਦਰਜਾ ਇਕ ਸਾਧਾਰਣ ਨਾਗਰਿਕ ਤੋਂ ਵੱਖ ਨਹੀਂ ਮੰਨਦਾ। ਹਰ ਦਿਨ ਅਤੇ ਹਰ ਪਲ ਹੋਣ ਵਾਲੇ ਅੰਦਰੂਨੀ ਅਤੇ ਬਾਹਰੀ ਅਨੁਭਵ ਉਸ ਨੂੰ ਬਾਰ ਬਾਰ ਅਤੇ ਲਗਾਤਾਰ ਇਕ ਭਿਆਨਕ ਯੁੱਧ ਵਿਚ ਲਿਆ ਸੁੱਟਦੇ ਹਨ। ਉਸ ਦੀ ਕੋਸ਼ਿਸ਼ ਹੈ ਕਿ ਉਸ ਦੀ ਗੱਲ ਕੇਵਲ ਉਸ ਦੀ ਰਹਿ ਕੇ ਉਸ ਦੇ ਚਹੁੰ ਪਾਸਿਆਂ ਦੇ ਉਨ੍ਹਾਂ ਸਾਰੇ ਲੋਕਾਂ ਦੀ ਹੋਵੇ ਜਿਨ੍ਹਾਂ ਦੇ ਵਿਚ ਉਹ ਰਹਿੰਦਾ ਹੈ ਅਤੇ ਰਚਦਾ ਹੈ। ਇਹ ਲਈ ਗਹੁ ਨਾਲ ਦੇਖਿਆਂ ਪਤਾ ਲੱਗੇਗਾ ਕਿ ਸਮਕਾਲੀਨ ਕਹਾਣੀ ਵਿਚ ਜੋ ਬਦਲਾਵ ਆਇਆ ਹੈ, ਉਸ ਦਾ ਬੁਨਿਆਦੀ ਆਧਾਰ ਹੀ ਇਹ ਹੈ ਕਿ ਉਨ੍ਹਾਂ ਵਿਚ ਕਹਾਣੀਕਾਰ ਹਾਲਾਤ ਦਾ ਕੇਵਲ ਅੱਖੀਂ ਵੇਖਣ ਵਾਲਾ ਗਆਹ ਨਹੀਂ ਹੈ, ਉਸ ਤੋਂ ਅੱਗੇ ਵੱਧ ਕੇ ਉਹ ਉਨ੍ਹਾਂ ਵਿਚ ਸ਼ਾਮਲ ਹੈ ਅਤੇ ਉਸ ਤੋਂ ਉਪਜੀਆਂ ਅਸਮਾਨਤਾਵਾਂ ਅਤੇ ਤ੍ਰਾਸਦੀਆਂ ਦਾ ਉਹ ਸਹਿਭੋਗੀ ਹੈ। ਸਮਕਾਲੀਨ ਮਾਮਲਿਆਂ ਵਿਚ ਪ੍ਰਮਾਣਿਕ ਕਹਾਣੀ ਉਹੀ ਹੋ ਸਕਦੀ ਹੈ, ਜੋ ਸਮਕਾਲੀਨ ਆਦਮੀ ਦੀ ਹੀ ਤਰ੍ਹਾਂ ਅੱਜ ਦੇ ਹਾਲਾਤ ਵਿਚ ਸ਼ਾਮਲ ਅਤੇ ਉਨ੍ਹਾਂ ਨਾਲ ਜੂਝਦਿਆਂ ਹੋਇਆਂ ਪ੍ਰਾਪਤ ਕੀਤੇ ਅਨੁਭਵ ਨੂੰ ਰਚੇ। ਮਨੁੱਖੀ ਪ੍ਰਗਟਾਵੇ ਦੀਆਂ ਸਾਰੀਆਂ ਵਿਧਾਵਾਂ ਜੋ ਨਵੀਂ ਤਾਕਤ ਅਤੇ ਸਾਰਥਕਤਾ ਪ੍ਰਾਪਤ ਕਰਦੀਆਂ ਹਨ, ਉਹ ਆਮ ਮਨੁੱਖ ਦੀ ਜ਼ਿੰਦਗੀ ਦੀ ਜ਼ਮੀਨ ਤੇ ਆ ਕੇ ਹੀ ਪਾ ਸਕਦੀਆਂ ਹਨ। ਅਸੀਂ ਜੋ ਜੀ ਰਹੇ ਹਾਂ, ਜੇ ਉਸ ਦਾ ਬਿੰਬ-ਪ੍ਰਤੀਬਿੰਬ ਉਨ੍ਹਾਂ ਵਿਚ ਨਾ ਹੋਇਆ ਤਾਂ ਕਿਸੇ ਵੀ ਵਿਵਸਥਾ ਦੀ ਸਾਜ਼ਸ਼ ਨੂੰ ਤੋੜਿਆ ਨਹੀਂ ਜਾ ਸਕਦਾ। ਉਹ ਭਾਵੇਂ ਸੰਬੰਧਾਂ ਦੀ ਜੜਤਾ ਹੋਵੇ ਜਾਂ ਮੁੱਲਾਂ ਦਾ ਘਟਣਾ ਹੋਵੇ, ਇਹ ਸਭ ਹਵਾ ਵਿਚ ਨਹੀਂ ਹੋ ਰਿਹਾ ਹੈ। ਉਸ ਦੇ ਸਾਫ਼ ਸਾਫ਼ ਕਾਰਣ ਅਤੇ ਜੜ੍ਹਾਂ ਵਿਵਸਥਾ ਵਿਚ ਹਨ।

ਸਮਕਾਲੀਨ ਪ੍ਰਮਾਣਿਕ ਕਹਾਣੀ ਇਸ ਗੱਲ ਤੋਂ ਜਾਣੂ ਲੱਗਦੀ ਹੈ। ਉਨ੍ਹਾਂ ਵਿਚ ਵਿਰੋਧ ਦੀ ਰਾਜਨੀਤੀ ਅਤੇ ਰਾਜਨੀਤਕ-ਹੀਨਤਾ ਦੇ ਅਵਸਰਵਾਦ ਦਾ ਨਕਾਬ ਵੀ ਉਲਟਿਆ ਹੋਇਆ ਮਿਲੇਗਾ। ਚੀਜ਼ਾਂ ਅਤੇ ਸੰਬੰਧਾਂ ਦੇ ਬਦਲੇ ਹੋਏ ਸਰਗਮ ਨੂੰ ਉਭਾਰ ਕੇ ਉਨ੍ਹਾਂ ਵਿਚ ਸਮਕਾਲੀਨ ਜ਼ਿੰਦਗੀ ਦਾ ਕੇਂਦਰੀਪਨ ਵੀ ਮਿਲੇਗਾ। ਉਨ੍ਹਾਂ ਵਿਚ ਖਾਸੀ ਤਿੱਖੀ ਅਤੇ ਤੇਜ਼ ਤਕਰਾਰ ਹੈ, ਆਮ ਆਦਮੀ ਦੀ ਖਿੱਝ, ਬਦਹਵਾਸੀ ਅਤੇ

ਟੁੱਟਪੈਣ ਦੀ ਭਾਵਨਾ ਵੀ ਉਨ੍ਹਾਂ ਵਿਚ ਹੈ। ਸਮਕਾਲੀਨ ਕਹਾਣੀ ਪ੍ਰਤੀਵਾਦ ਅਤੇ ਪ੍ਰਤੀਰੋਧ ਦੀ ਕਹਾਣੀ ਹੈ।...ਉਸ ਦਾ ਪ੍ਰਤੀਵਾਦ ਅਤੇ ਪ੍ਰਤੀਰੋਧ ਹਰ ਉਸ ਚੀਜ਼ ਨਾਲ ਹੈ, ਜੋ ਸਮਕਾਲੀਨ ਮਨੁੱਖ ਦੇ ਸੰਕਟ ਦਾ ਕਾਰਣ ਹੈ। ਅਜਿਹਾ ਨਹੀਂ ਕਿ ਇਸ ਤੋਂ ਪਹਿਲਾਂ ਅਸਹਿਮਤੀ ਦੀਆਂ ਕਹਾਣੀਆਂ ਨਹੀਂ ਲਿਖੀਆਂ ਗਈਆਂ, ਪਰ ਸਮਕਾਲੀਨ ਅਸਹਿਮਤੀ ਦੀ ਮਾਨਸਿਕਤਾ ਵੀ ਬਦਲੀ ਹੋਈ ਹੈ। ਪਹਿਲੇ ਇਨਕਾਰ ਦੀ ਮੁਦ੍ਰਾ ਸੀ ਅਤੇ ਉਸ ਦੇ ਪਿੱਛੇ ਸੀ ਅਤੀਤ ਨਾਲ ਲਗਾਓ ਦਾ ਸੰਸਕਾਰ। ਉਸ ਨਾਲ ਵੀ ਇਕ ਅਜੀਬ ਜਿਹੀ ਦੁਬਿਧਾ ਪੈਦਾ ਹੋ ਗਈ ਸੀ। ਉਸ ਨੇ ਨਕਲੀ ਝਗੜਿਆਂ ਅਤੇ ਵਿਰੋਧਾਂ ਨੂੰ ਵੀ ਜਨਮ ਦਿਤਾ ਸੀ। ਪਰਿਵੇਸ਼ ਦੇ ਮਾਧਿਅਮ ਨਾਲ ਵਿਅਕਤੀ ਅਤੇ ਵਿਅਕਤੀ ਦੇ ਮਾਧਿਅਮ ਨਾਲ ਪਰਿਵੇਸ਼ ਨੂੰ ਪਾਣ ਜਾਂ ਸਮੇਂ ਦੀ ਸੱਚਾਈ ਦੇ ਵਿਚ ਵਿਅਕਤੀ ਨੂੰ ਸਥਾਪਤ ਕਰਨ ਦੀ ਪੁਰਾਣੀ ਪ੍ਰਤਿਗਿਆ ਤੋਂ ਕੀ ਇਹ ਨਹੀਂ ਲੱਗਦਾ ਕਿ ਇਸ ਵਿਚ ਪਰਿਵੇਸ਼ ਅਤੇ ਵਿਅਕਤੀ ਨੂੰ ਵੱਖ-ਵੱਖ ਮੰਨ ਲਿਆ ਗਿਆ ਹੈ। ਇਸੇ ਦਾ ਤਾਂ ਨਤੀਜਾ ਹੈ ਕਿ ਲੋਕਪ੍ਰਿਯ ਅਤੇ ਸਾਹਿਤਕ ਕਹਾਣੀ ਦੇ ਵੀ ਖਾਨੇ ਖਿੱਚੇ ਗਏ ਅਤੇ ਫਿਰ ਸ਼ਾਹਿਤ ਦੀ ਰਾਜਨੀਤੀ ਵਿਚ ਬਿਆਨਾਂ ਦੀ ਚੰਗੀ ਦਿਲਚਸਪ ਲੜਾਈ ਵੀ ਛਿੜ ਗਈ। ਸੱਚਾਈ ਨੂੰ ਪ੍ਰਗਟ ਕਰਨ ਦੇ ਕਾਇਲ ਲੋਕੀਂ ਚੁੱਪਚਾਪ ਅਭਿਵਿਅਕਤੀ ਦੇ ਯਥਾਰਥ ਦੀ ਸ਼ਰਨ ਵਿਚ ਚਲੇ ਗਏ।...ਪਰ ਉਹ ਦੌਰ ਵੀ ਬੀਤ ਗਿਆ। ਹੁਣ ਨਾ ਤਾਂ ਬੀਤੇ ਨਾਲ ਲਗਾਓ ਦਾ ਮੋਹ ਰਹਿ ਗਿਆ ਹੈ ਕਿ ਕਿਸੇ ਦਾ ਮੋਹ ਭੰਗ ਹੋਵੇ ਅਤੇ ਨਾ ਸਚਾਈ ਨੂੰ ਸਾਮਾਜਿਕ ਅਤੇ ਵਿਅਕਤੀ ਦੇ ਖਾਨਿਆਂ ਵਿਚ ਵੰਡ ਕੇ ਵੇਖਿਆ ਜਾ ਸਕਦਾ ਹੈ। ਉਨ੍ਹਾਂ ਵਿਚ ਸ਼ੰਸ਼ਲਿਸ਼ਟਤਾ ਅਤੇ ਆਂਗਿਕਤਾ ਦਾ ਨਜ਼ਰੀਆਂ ਵਿਕਸਤ ਹੋਇਆ ਹੈ ਅਤੇ ਕਹਾਣੀ ਦੀ ਚੇਤਨਾ, ਸਾਰੀ ਸਾਮਾਜਿਕ ਚੇਤਨਾ ਦਾ ਅੰਗ ਅਤੇ ਅੰਸ਼ ਹੋ ਕੇ ਪ੍ਰਗਟ ਹੋ ਰਹੀ ਹੈ।

ਸਮਕਾਲੀਨ ਕਹਾਣੀ ਵਿਚ ਅਨੇਕਾਂ ਦਵੰਦਾਂ ਅਤੇ ਵਿਰੋਧਾਂ ਤੋਂ ਮੁਕਤੀ ਦੀ ਇਕ ਹੋਰ ਪੱਧਰ ਪ੍ਰਗਟ ਹੋਈ ਹੈ: ਉਹ ਹੈ ਵਿਆਪਕ ਨਕਲੀਪਨ ਨਾਲ ਸੰਘਰਸ਼। ਇਹ ਨਕਲੀਪਨ ਹੈ ਵਿਦਰੋਹ, ਹਮਲੇ ਅਤੇ ਰੋਸ ਦਾ। ਅਜੇ ਬਹੁਤ ਦਿਨ ਨਹੀਂ ਹੋਏ ਜਦੋਂ ਕਿ ਸਾਰਾ ਵਾਤਾਵਰਣ ਸੰਵਾਦਹੀਨਤਾ, ਇਕੱਲੇਪਨ, ਅਜਨਬੀਪਨ ਅਤੇ ਦੁੱਖ ਭਰੇ ਸ਼ਬਦ ਉਚਾਰਣਾਂ ਨਾਲ ਗੂੰਜ ਰਿਹਾ ਸੀ। ਕੁਝ ਤਾਂ ਅਜੇ ਵੀ ਉਸੇ ਦੀ ਮਾਲਾ ਜਪ ਰਹੇ ਹਨ। ਇਸ ਜਾਪ ਦੇ ਨਾਲ ਇਕ ਰੋਸ ਅਤੇ ਹਮਲੇ ਦੀ ਮੁਦ੍ਰਾ ਵੀ ਇਸ ਕਹਾਣੀ ਵਿਚ ਉਭਰੀ ਅਤੇ ਉਸ ਦਾ ਕੇਂਦਰ ਸੀ ਸਿਰਫ ਇਸਤਰੀ-ਪੁਰਸ਼ ਸੰਬੰਧ। ਇਨ੍ਹਾਂ ਸੰਬੰਧਾਂ ਵਿਚ ਆਏ ਤਨਾਉ ਅਤੇ ਠੰਡੇਪਨ ਨੂੰ ਲੈ ਕੇ ਕਹਾਣੀਆਂ ਹੌਲੇ ਹੌਲੇ ਟੁੱਟਦੀਆਂ ਹੋਈਆਂ ਇਕ ਭਿਆਨਕ ਦੁਨੀਆਂ ਵਿਚ ਉਤਰਨ ਦਾ ਦਾਅਵਾ ਲੈ ਕੇ ਆਈਆਂ ਅਤੇ ਉਨ੍ਹਾਂ ਦੇ ਲੇਖਕਾਂ ਦੀ ਸਾਰੀ ਕੋਸ਼ਿਸ਼ ਆਪਣੀ ਗੁਆਚੀ ਹੋਈ ਇੱਜ਼ਤ ਦੀ ਭਾਲ ਸੀ। ਉਨ੍ਹਾਂ ਦਾ ਦਾਅਵਾ ਸੀ ਕਿ ਉਹ ਹੀ ਸਹੀ ਅਰਥਾਂ ਵਿਚ ਸਮਕਾਲੀਨ ਹਨ, ਪਰ ਸੱਚ ਤਾਂ ਇਹ ਹੈ ਕਿ ਉਹ ਸਨ ਕੇਵਲ ਉਨ੍ਹਾ ਲੇਖਕਾਂ ਦੀ ਪੂਰਣ ਰੂਪ ਵਿਚ ਨਿੱਜੀ ਦੁਨੀਆਂ ਦੀਆਂ, ਉਨ੍ਹਾਂ ਦੇ ਆਪਣੇ ਹਨੇਰੇ ਲੋਕਾਂ ਦੀਆਂ ਜਾਂ ਫਿਰ ਇਕ ਵਿਸ਼ੇਸ਼ ਕਾਟ ਅਤੇ ਸਾਂਚੇ ਵਿਚ ਢਲੇ ਆਦਮੀਆਂ ਦੀਆਂ ਜੋ ਆਦਮੀ ਨਹੀਂ ਸਿਰਫ 'ਵਿਅਕਤੀ' ਹੁੰਦਾ ਹੈ ਅਤੇ

ਬਹੁਤ ਜਲਦੀ ਪਤਾ ਲੱਗ ਗਿਆ ਕਿ ਚੀਜ਼ਾਂ ਅਤੇ ਸੰਬੰਧਾਂ ਅਤੇ ਹਾਲਾਤ ਦੀ ਬਦਲਾਹਟ ਜਾਂ ਵਰਤਮਾਨ ਦੀ ਕਰੂਤਤਾ ਅਤੇ ਭਿਆਨਕਤਾ ਦਾ ਨਾਂ ਲੈ ਕੇ ਇਨ੍ਹਾਂ ਕਹਾਣੀਆਂ ਵਿਚ ਲੇਖਕਾਂ ਦੇ ਸਪਾਟ ਚਿਹਰੇ ਹੀ ਵਧੇਰੇ ਉਭਰ ਰਹੇ ਸਨ। ਅਜਿਹੇ ਚਿਹਰੇ ਜਿਨ੍ਹਾਂ ਤੇ ਜੀਵਨ ਦੀ ਸਿੱਧੀ ਰਗੜ ਦੇ ਨਿਸ਼ਾਨ ਤਾਂ ਗਾਇਬ ਸਨ, ਬਾਕੀ ਸੀ ਸਿਰਫ ਇਕ ਬੌਧਿਕ ਪੋਜ਼। ਅਸੀਂ ਨਹੀਂ ਕਹਿੰਦੇ ਕਿ ਇਕੱਲਾਪਨ, ਅਜਨਬੀਪਨ ਜਾਂ ਦੁੱਖ ਪਰਿਵੇਸ਼ ਵਿਚ ਕਦੀ ਨਹੀਂ ਰਿਹਾ, ਪਰ ਸਵਾਲ ਇਹ ਹੈ ਕਿ ਉਸ ਨੂੰ ਤੁਸੀਂ ਕਿਥੇ ਕੇਂਦ੍ਰਿਤ ਕਰ ਰਹੇ ਹੋ ? ਕਿਸ ਰੂਪ ਵਿਚ ਉਸ ਨੂੰ ਵੇਖ ਰਹੇ ਹੋ ? ਉਸ ਪ੍ਰਤੀ ਤੁਹਾਡੀ ਪਹੁੰਚ ਅਤੇ ਰੁਖ ਕੀ ਹੈ ?...ਮਜ਼ੇ ਦੀ ਗੱਲ ਤਾਂ ਇਹ ਹੈ ਕਿ ਜਿਥੇ ਇਹ ਸਭ ਹੋ ਰਿਹਾ ਹੈ, ਉਥੋਂ ਤਾਂ ਉਹ ਕਹਾਣੀਆਂ ਅਤੇ ਉਨ੍ਹਾ ਦੇ ਲੇਖਕ ਕੱਟੇ ਹੋਏ ਸਨ ਅਤੇ ਆਪਣੇ ਵਿਅਕਤੀਵਾਦੀ ਖੋਲ ਵਿਚ ਦੱਬ ਕੇ ਇਕ ਭੇਦ ਭਰੇ ਅਤੇ ਅਨਾਮ ਦੁੱਖ ਦਾ ਜਾਪ ਕਰ ਰਹੇ ਸਨ ਜਾਂ ਫਿਰ ਉਸ ਸਭ ਨੂੰ ਅਧਿਆਤਮਕ ਅਤੇ ਦਾਰਸ਼ਨਿਕ ਜਾਮਾ ਪਹਿਨਾ ਰਹੇ ਸਨ। ਉਹ ਸਮਝਣਾ ਹੀ ਨਹੀਂ ਚਾਹੁੰਦੇ ਸਨ ਕਿ ਆਧੁਨਿਕ ਹਾਲਾਤ ਵਿਚ ਹੋ ਰਹੇ ਸਮਕਾਲੀਨ ਅਮਾਨਵੀਕਰਣ, ਅਜਨਬੀਪਨ, ਅਲਗਾਵ, ਇਕੱਲੇਪਨ ਅਤੇ ਦੁੱਖ ਦੇ ਪਿੱਛੇ ਇਕ ਵਿਵਸਥਾ ਹੈ ਅਤੇ ਇਹ ਸਭ ਪੂੰਜੀਵਾਦੀ ਦੇਸ਼ਾਂ ਵਿਚ ਆਪਣੀ ਅੰਤਮ ਸਥਿਤੀ ਤੇ ਹੈ, ਕਿਉਂਕਿ ਉਥੇ ਬਾਵਜੂਦ ਉਦਯੋਗੀਕਰਣ ਅਤੇ ਯਾਂਤ੍ਰਿਕ ਉੱਨਤੀ ਦੇ ਆਮ ਮਨੁੱਖ ਦੀ ਹਿੱਸੇਦਾਰੀ ਨਹੀਂ ਹੈ। ਉਹ ਤਾਂ ਉਥੇ ਆਪਣੀ ਹੀ ਮਿਹਨਤ ਤੋਂ ਕੱਟਿਆ ਹੋਇਆ ਅਤੇ ਅਜਨਬੀ ਹੈ।

ਸਾਡੇ ਇਥੇ ਤਾਂ ਆਮ ਮਨੁੱਖ ਚੁਰਾਹਿਆਂ, ਬੱਸਾਂ, ਟਰਾਮਾਂ, ਕਾਰਖ਼ਾਨਿਆਂ, ਦਫ਼ਤਰਾਂ, ਝੁਗੀਆਂ-ਝੌਂਪੜੀਆਂ, ਫੁੱਟਪਾਥਾਂ ਅਤੇ ਰਾਸ਼ਨ ਦੀਆਂ ਲੰਮੀਆਂ ਲੰਮੀਆਂ ਕਤਾਰਾਂ ਵਿਚ ਆਰਥਕ ਮਜਬੂਰੀਆਂ ਨਾਲ ਜੂਝਦਾ, ਪਰਿਵਾਰਕ ਸੰਕਟ ਸਹਿਣ ਕਰਦਾ ਰਿਹਾ, ਪਰ ਇਸ ਨੂੰ ਲੇਖਕ ਨੇ ਭੀੜ ਸਮਝਿਆ ਅਤੇ ਉਸ ਨਾਲ ਸੰਬੰਧਾਂ ਨੂੰ ਰਾਜਨੀਤੀ ਆਖ ਕੇ ਨੱਕ-ਮੂੰਹ ਵੱਟਿਆ। ਉਸ ਦੀ ਸਥਿਤੀ ਨੂੰ ਆਪਣੀ ਸਥਿਤੀ ਤੋਂ ਵੱਖ ਮੰਨ ਕੇ ਉਹ ਆਪਣੀ ਅਸਮਿਤਾ ਦੀ ਭਾਲ ਕਲਾ ਦੀ ਸੁਰੱਖਿਅਤ ਦੁਨੀਆਂ ਵਿਚ ਕਰਦੇ ਰਹੇ। ਉਨ੍ਹਾਂ ਨੇ ਬਗ਼ਾਵਤ ਕੀਤੀ—ਆਪਣੇ ਬੁੱਢੇ ਮਾਤਾ-ਪਿਤਾ ਤੋਂ ਜਾਂ ਪ੍ਰੇਮਿਕਾ ਤੋਂ। ਉਹ ਹਮਲਾਵਰ ਬਣੇ—ਸੁੰਨੇ ਬਿਸਤਰਿਆਂ ਉਤੇ ਅਤੇ ਉਨ੍ਹਾਂ ਦਾ ਗੁੱਸਾ ਨਿਕਲਿਆ ਆਪਣੀਆਂ ਪਤਨੀਆਂ ਤੇ। ਮੱਧ ਵਰਗ ਤੋਂ ਆਏ ਇਨ੍ਹਾਂ ਲੇਖਕਾਂ ਦੀ ਵਰਗ ਚੇਤਨਾ ਨੂੰ ਲਕਵਾ ਮਾਰ ਗਿਆ ਅਤੇ ਵਰਗ ਸੰਘਰਸ਼ ਦੇ ਬਦਲੇ ਵਿਚ ਉਨ੍ਹਾਂ ਨੇ ਵਰਗ ਮਿਲਣ ਅਤੇ ਸਹਿਹੋਂਦ ਨੂੰ ਚੁਣ ਲਿਆ। ਅਨੁਭਵ ਅਤੇ ਲੇਖਨ ਦੀ ਧਰਾਤਲ ਤੇ ਉਨ੍ਹਾਂ ਦੀ ਮਾਨਸਿਕਤਾ ਵਿਚ ਇਸੇ ਲਈ ਇਕ ਖਾਈ ਆਈ ਜਿਸ ਨੂੰ ਉਹ ਕਲਾਕਾਰ ਦੀ ਨਿਰਪੱਖਤਾ ਜਾਂ ਭੋਗਤਾ ਰਚਨਾਕਾਰ ਅਤੇ ਸਰਜਕ ਮਨੀਸ਼ਾ ਦੇ ਵੱਖਰੇਪਨ ਦੀ ਕਲਾਵਾਦੀ ਧਾਰਨਾ ਦਾ ਨਾਂ ਲੈ ਕੇ ਛੁਪਾਂਦੇ ਰਹੇ। ਜ਼ਿੰਦਗੀ ਦੇ ਖੱਟੇ-ਮਿੱਠੇ, ਤਿੱਖੇ, ਔਰਤ ਦੇ ਕੜਵੇ ਅਨੁਭਵਾਂ ਦੇ ਗੁਜਰਨ ਵਾਲਾ ਕਥਾਕਾਰ ਆਪਣੀਆਂ ਚੁਫੇਰੇ ਦੀਆਂ ਕਰੂਰਤਾਵਾਂ ਤੋਂ ਕੇਵਲ ਵਿਚਾਰ ਦੀ ਪੱਧਰ ਤੇ ਹੀ ਨਹੀਂ, ਜੀਵਨ ਦੀ ਪੱਧਰ ਤੇ ਵੀ ਲੜਦਾ ਹੈ। ਉਹ ਨਿਰਪੱਖ ਨਹੀਂ ਰਹਿ ਸਕਦਾ। ਫਿਰ ਆਖਰ ਤਾਂ ਵਿਚਾਰ ਦੀ ਪੱਧਰ ਤੇ ਲੜਨ

ਦੀ ਤਾਕਤ ਵੀ ਤਾਂ ਜੀਵਨ ਦੀ ਪੱਧਰ ਤੇ ਲੜੀ ਜਾਣ ਵਾਲੀ ਲੜਾਈ ਨਾਲ ਹੀ ਆਉਂਦੀ ਹੈ ।

ਸਮਕਾਲੀਨ ਕਹਾਣੀ ਦੇ ਇਸ ਪਿਛੋਕੜ ਵਿਚ ਇਕ ਸਮੇਂ ਤੱਕ ਜਿਸ 'ਸਮਾਨਾਂਤਰ ਕਹਾਣੀ' ਦਾ ਅੰਦੋਲਨ ਚਲਿਆ ਉਸ ਦਾ ਝੰਡਾ ਲਹਿਰਾਂਦਿਆਂ ਹੋਇਆਂ ਇਕ ਲੇਖਕ ਸੱਜਣ ਨੇ ਕਿਹਾ ਸੀ, "ਅੱਜ ਦਾ ਲੇਖਕ ਕਲਾਵਾਦੀ-ਸੌਂਦਰਯਵਾਦੀ ਮੁੱਲਾਂ ਦੇ ਲਈ ਨਹੀਂ ਲੜ ਰਿਹਾ ਹੈ । ਉਹ ਲੜ ਰਿਹਾ ਹੈ ਆਪਣੇ ਵਿਚਾਰਾਂ ਲਈ, ਕਿਉਂਕਿ ਇਹ ਨਹੀਂ ਭੁਲਣਾ ਚਾਹੀਦਾ ਕਿ ਆਮ ਜਨਤਾ ਦੀ ਸਥਿਤੀ ਦਾ ਨਿਰਣਾ ਅਜੇ ਹੋਣਾ ਹੈ ਅਤੇ ਇਸ ਦੇ ਲਈ ਅੱਜ ਦਾ ਲੇਖਕ ਮੋਰਚੇ ਤੇ ਸਭ ਤੋਂ ਅੱਗੇ ਹੈ ।"...

ਇਹ ਚੰਗੀ ਖਾਸੀ ਨਿਗਰ ਸ਼ਬਦਾਵਲੀ ਹੈ ਅਤੇ ਕਿਸ ਦੀ ਮਨਸ਼ਾ ਨਹੀਂ ਹੋਵੇਗੀ ਕਿ ਅਜਿਹਾ ਹੋਵੇ ਅਤੇ ਜੇ ਇਹੀ ਸਮਕਾਲੀਨ ਕਹਾਣੀ ਦੀ ਪਛਾਣ ਹੈ ਤਾਂ ਫਿਰ ਸਾਡੇ ਤੁਹਾਡੇ ਵਿਚ ਇਤਨੀ ਹਿੰਮਤ ਅਤੇ ਈਮਾਨਦਾਰੀ ਹੋਣੀ ਚਾਹੀਦੀ ਹੈ ਕਿ ਉਹ ਸਿੱਧੇ-ਸਾਦੇ ਇਹ ਐਲਾਨ ਕਰੇ ਕਿ ਜੋ ਕਹਾਣੀਆਂ ਆਮ ਜਨਤਾ ਦੀ ਸਥਿਤੀ ਅਤੇ ਉਸ ਦੇ ਨਿਰਣਾਇਕ ਸੰਘਰਸ਼ ਵਿਚ ਸ਼ਾਮਲ ਨਹੀਂ ਹਨ ਉਹ ਸਮਕਾਲੀਨ ਕਹਾਣੀਆਂ ਨਹੀਂ ਹਨ । ਅੱਜ ਵੀ ਜੋ ਲੇਖਕ ਕਲਾਵਾਦੀ ਅਤੇ ਸੌਂਦਰਯਵਾਦੀ ਕੀਮਤਾਂ ਦੀ ਰੱਖਿਆ ਵਿਚ ਛਾਤੀ ਪਿੱਟ ਰਹੇ ਹਨ ਅਤੇ ਭੁੱਖ ਅਤੇ ਅਕਾਲ ਵਰਗੇ ਵਿਅਪਕ ਭਾਰਤੀ ਅਨੁਭਵ ਅਤੇ ਵਾਸਤਵਿਕਤਾ ਨੂੰ ਕਵਿਤਾ ਦੀ ਅਮੂਰਤ ਅਤੇ ਥਰਥਰਾਂਦੀ ਭਾਸ਼ਾ ਵਿਚ ਪੇਸ਼ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਤੁਸੀਂ ਕਿਸ ਹੱਦ ਤੱਕ ਸਮਕਾਲੀਨ ਆਖ ਸਕਦੇ ਹੋ ? ਕੀ ਤੁਸੀਂ ਇਸ ਗੱਲ ਤੋਂ ਇਨਕਾਰ ਕਰ ਸਕਦੇ ਹੋ ਕਿ ਅੱਜ ਦਾ ਆਦਮੀ ਵਿਚਾਰਾਂ ਦੇ ਲਈ ਨਹੀਂ ਆਪਣੀ ਹੋਂਦ ਦੀ ਰੱਖਿਆ ਦੇ ਲਈ ਲੜ ਰਿਹਾ ਹੈ । ਅੱਜ ਉਸ ਦਾ ਸੰਘਰਸ਼ ਦਾਰਸ਼ਨਿਕ ਨਹੀਂ, ਮੂਲ ਰੂਪ ਵਿਚ ਆਰਥਕ ਹੈ ਅਤੇ ਫਿਰ ਉਪਰ ਤੋਂ ਜੋ ਲੜਾਈ ਵਿਚਾਰਧਾਰਾ ਦੀ ਆਈਡਿਆਲਾਜੀ ਦੀ ਅਤੇ ਵਿਚਾਰਾਂ ਦੀ ਨਜ਼ਰ ਆਉਂਦੀ ਹੈ ਉਸ ਦੇ ਪਿੱਛੇ ਵੀ ਤਾਂ ਵਰਗ-ਹਿੱਤ ਸਰਗਰਮ ਹਨ । ਇਸ ਲਈ ਜੋ ਲੋਕੀਂ ਦਾਰਸ਼ਨਿਕ ਅਤੇ ਵਿਚਾਰਕ ਸੰਘਰਸ਼ ਨੂੰ ਸ਼ਬਦ ਦੀ ਪਹਿਲੀ ਪੇਸ਼ਕਾਰੀ ਮੰਨਦੇ ਹਨ ਉਨ੍ਹਾਂ ਦੀ ਰਾਜਨੀਤਕ, ਸਾਮਾਜਿਕ ਅਤੇ ਆਰਥਕ ਵਿਚਾਰਧਾਰਾਤਮਕ ਸੰਬੰਧਤਾਵਾਂ ਨੂੰ ਵੀ ਸਾਨੂੰ ਸਮਝਣਾ ਹੋਵੇਗਾ । ਲੇਖਨ ਵਿਚੋਂ ਸਪੱਸ਼ਟ ਹੁੰਦੇ ਉਹਨਾਂ ਦੇ ਵਰਗ ਹਿੱਤਾਂ ਨੂੰ ਵੀ ਵੇਖਣਾ ਹੋਵੇਗਾ । ਕੀ ਹੁਣ ਵੀ ਵਕਤ ਨਹੀਂ ਆ ਗਿਆ ਕਿ ਲੇਖਕ ਆਪਣੀਆਂ ਸੰਬੰਧਤਾਵਾਂ ਅਤੇ ਪ੍ਰਤੀਬੱਧਤਾਵਾਂ ਐਲਾਨ ਕਰਨ ਅਤੇ ਲੇਖਨ ਵਿਚ ਆਪਣੀ ਰਚਨਾਤਮਕ ਪੇਸ਼ਕਾਰੀ ਸਪੱਸ਼ਟ ਕਰਨ ।

ਅਜੇ ਬਹੁਤ ਸਮਾਂ ਨਹੀਂ ਹੋਇਆ ਜਦ 'ਲੇਖਕ ਤਾਂ ਲੇਖਨ ਦੇ ਪ੍ਰਤੀ ਪ੍ਰਤੀਬੱਧ ਹੈ' ਅਤੇ ਕਿ 'ਉਸ ਦੀ ਪੇਸ਼ਕਾਰੀ ਤਾਂ ਰਚਨਾ ਹੈ' ਕਹਿ ਕੇ ਸਹਿ-ਅਸਤਿਤਵ ਅਤੇ ਸਮਝੌਤਾਵਾਦੀ ਨੀਤੀ ਅਪਣਾਈ ਜਾਂਦੀ ਰਹੀ ਸੀ ਅਤੇ ਰੋਮਾਨ ਅਤੇ ਰਹੱਸ ਦੇ ਕਵੀਆਂ ਅਤੇ ਲੇਖਕਾਂ ਨੂੰ ਆਪਣੇ ਨਾਲ ਲੈ ਕੇ ਚਲਣ ਦਾ ਖਤਰਾ ਸਾਹਿਤ ਵਿਚ ਪ੍ਰਗਤੀਸ਼ੀਲ ਅੰਦੋਲਨ ਨੇ ਚੁੱਕਿਆ ਸੀ । ਉਸ ਦਾ ਬਹੁਤ ਸਾਰਾ ਖਮਿਆਜ਼ਾ ਸਾਨੂੰ ਰਚਨਾਤਮਕ ਪੱਧਰ ਤੇ ਵੀ ਭੁਗਤਣਾ ਪਿਆ ਹੈ । ਇਹ ਤਾਂ ਠੀਕ ਹੈ ਕਿ ਤੁਸੀਂ ਆਪਣੇ ਲੇਖਨ ਅਤੇ ਆਪਣੀ

ਰਚਨਾ ਦੇ ਪ੍ਰਤੀ ਪ੍ਰਤੀਬੱਧ ਅਤੇ ਚੇਤੰਨ ਹੋ ਪਰ ਤੁਹਾਡਾ ਲੇਖਨ ਅਤੇ ਤੁਹਾਡੀ ਰਚਨਾ ਕਿਸ ਦੇ ਪ੍ਰਤੀ ਪ੍ਰਤੀਬੱਧ ਅਤੇ ਚੇਤੰਨ ਹੈ ? ਉਹ ਕਿਸ ਦੇ ਪੱਖ ਦੀ ਹੈ ? ਉਹ ਕਿਸ ਦੇ ਪੱਖ ਵਿਚ ਜਾ ਰਹੀ ਹੈ ? ਕੀ ਇਹ ਸੁਆਲ ਵੀ ਪੁੱਛਣ ਦਾ ਹੱਕ ਸਾਨੂੰ ਅਤੇ ਪਾਠਕਾਂ ਨੂੰ ਨਹੀਂ ਹੈ ? ਅੱਜ ਜਦੋਂ ਸਾਰੀ ਮਨੁੱਖੀ ਨਿਯਤ ਰਾਜਨੀਤੀ ਦੀ ਭਾਸ਼ਾ ਵਿਚ ਸੋਚੀ, ਸਮਝੀ ਅਤੇ ਤੈਅ ਕੀਤੀ ਜਾ ਰਹੀ ਹੈ ਤਾਂ ਲੇਖਕ ਦੀ ਖੁਲ੍ਹੀ ਜਾਂ ਨਕਲੀ, ਚੇਤਨ ਜਾਂ ਅਚੇਤਨ ਰਾਜਨੀਤਕ ਸੰਬੰਧਿਤਾ ਨੂੰ ਅਸੀਂ ਕਿਵੇਂ ਭੁੱਲ ਸਕਦੇ ਹਾਂ। ਫਿਰ ਉਹ ਲੇਖਕ ਦੀ ਜਾਗਰੂਕਤਾ ਹੀ ਕਿਹੀ ਜੋ ਰਾਜਨੀਤੀ ਤੋਂ ਬੇਖਬਰ ਅਤੇ ਅਸੰਬੰਧਿਤ ਹੋਵੇ ? ਲੇਖਨ ਅਤੇ ਰਾਜਨੀਤਕ ਸੰਬੰਧਤਾਵਾਂ ਨੂੰ ਅਸੀਂ ਕਦੋਂ ਤੱਕ ਵੱਖ ਵੱਖ ਖਾਨਿਆਂ ਵਿਚ ਰੱਖੀ ਰਹਾਂਗੇ। 'ਲੇਖਨ ਕੋਈ ਕ੍ਰਾਂਤੀ ਨਹੀਂ ਕਰ ਸਕਦੀ' ਦਾ ਨਾਅਰਾ ਉਛਾਲ ਕੇ ਲੇਖਨ ਰਾਹੀਂ ਪ੍ਰੀਵਰਤਨ ਅਤੇ ਕ੍ਰਾਂਤੀ ਦੀ ਮਾਨਸਿਕਤਾ ਤਿਆਰ ਕਰਨ ਅਤੇ ਸਮਾਜਕ ਰੱਦੋ ਬਦਲ ਵਿਚ ਉਸ ਦੀ ਭੂਮਿਕਾ ਤੋਂ ਕਦੋਂ ਤੱਕ ਇਨਕਾਰ ਕੀਤਾ ਜਾਂਦਾ ਰਹੇਗਾ। ਕਹਾਣੀ ਆਪਣੀ ਵਿਆਪਕ ਸੰਵੇਦਨਸ਼ੀਲਤਾ ਦੇ ਕਾਰਣ ਜਿਸ ਵਿਸ਼ਾਲ ਮਨੁੱਖੀ ਸਮਾਜ ਨਾਲ ਜੁੜਦੀ ਹੈ ਕੀ ਉਸ ਦੀ ਇਸ ਪ੍ਰਤੀਕ੍ਰਿਆ ਅਤੇ ਅਸਰ ਨੂੰ ਵੀ ਨਜ਼ਰ ਅੰਦਾਜ਼ ਕੀਤਾ ਜਾਂਦਾ ਰਹੇਗਾ। ਸਮਕਾਲੀਨ ਕਹਾਣੀਆਂ ਵਿਚ ਅਜਿਹੀ ਕੋਈ ਗਜਦੰਤੀ ਮੀਨਾਰ ਨਾ ਤਾਂ ਕਦੀ ਹੋ ਸਕਦੀ ਹੈ ਅਤੇ ਨਾ ਰਹੀ ਹੈ—ਘੱਟੋ ਘੱਟ ਹਿੰਦੀ ਕਹਾਣੀ ਦੀ ਆਪਣੀ ਜਾਤੀ ਪਰੰਪਰਾ ਵਿਚ ਤਾਂ ਨਹੀਂ ਹੀ ਰਹੀ ਹੈ।

ਇਸ ਲਈ ਮੂਲ ਮੁਦਾ ਹੈ : ਸਮਕਾਲੀਨ ਆਦਮੀ ਦੇ ਸੰਘਰਸ਼ ਨਾਲ ਸੰਬੰਧਤਾ ਦਾ, ਜੀਵਨ ਦੀ ਸੰਪੂਰਣ ਚੇਤਨਾ ਦਾ, ਸਾਮਾਜਿਕ ਅਸਲੀਅਤ ਦੇ ਵਿਆਪਕ ਅਨੁਭਵ ਦਾ। ਮੁਕਤੀਬੋਧ ਬਹੁਤ ਸਪੱਸ਼ਟ ਢੰਗ ਨਾਲ ਕਹਿ ਚੁੱਕੇ ਹਨ ਕਿ 'ਜੋ ਲੋਕ ਸ਼ੁੱਧ ਸਾਹਿਤ ਜਾਂ ਸਾਹਿਤ ਵਿਚ ਵਿਅਕਤੀ ਸੁਤੰਤਰਤਾ ਦੀ ਗੱਲ ਕਰਦੇ ਹਨ, ਉਹ ਰਚਨਾ ਨੂੰ ਉਸ ਦੀ ਸਾਮਾਜਿਕ ਸੰਸਕ੍ਰਿਤਕ ਭੂਮੀ ਤੋਂ ਕੱਟ ਦੇਣਾ ਚਾਹੁੰਦੇ ਹਨ'।...ਕਹਿਣਾ ਨਹੀਂ ਹੋਵੇਗਾ ਕਿ ਸਮਕਾਲੀਨ ਹਿੰਦੀ ਕਹਾਣੀ ਦੇ ਪਿਛੋਕੜ ਵਿਚ ਅਜਿਹੇ ਲੋਕ ਮੌਜੂਦ ਰਹੇ ਹਨ ਅਤੇ ਰਹਿਣਗੇ ਪਰ ਇਥੇ ਹੀ ਠੀਕ-ਗਲਤ ਦਾ ਵਿਵੇਕ, ਇਕ ਤਿੱਖਾ ਆਲੋਚਨਾਤਮਕ ਵਿਵੇਕ ਜ਼ਰੂਰੀ ਹੈ। ਗ਼ੌਰ ਕਰੀਏ ਤਾਂ ਅਜਿਹੇ ਹੀ ਲੋਕ ਸ਼ਿਲਪ-ਚੇਤਨਾ ਅਤੇ ਕਲਾਤਮਕਤਾ ਦੀ ਭਰਪੂਰ ਵਕਾਲਤ ਕਰਦੇ ਹਨ ਪਰ ਉਨ੍ਹਾਂ ਦਾ ਸ਼ਿਲਪ ਅਤੇ ਉਨ੍ਹਾਂ ਦੀ ਕਲਾਤਮਕਤਾ ਹੀ ਉਹਨਾਂ ਦੀ ਸਮਗਰ ਮਾਨਸਿਕਤਾ ਸਮ-ਕਾਲੀਨਤਾ ਨਾਲ ਬੇਮੇਲ ਹੁੰਦੀ ਹੈ। ਬਦਲੀਆਂ ਹੋਈਆਂ ਸਮਕਾਲੀਨ ਸਥਿਤੀਆਂ ਤੇ ਉਨ੍ਹਾਂ ਦੀ ਨਜ਼ਰ ਵੀ ਜਾਂਦੀ ਜ਼ਰੂਰ ਹੈ, ਉਹ ਉਨ੍ਹਾਂ ਦਾ ਕਿਸੇ ਹੱਦ ਤੱਕ ਯਥਾਰਥ-ਵਾਦੀ ਚਿੱਤ੍ਰਣ ਵੀ ਕਰਦੇ ਹਨ, ਪਰ ਉਹ ਇਹ ਜਾਨਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਉਹ ਬਦਲੀਆਂ ਕਿਉਂ ਹਨ ? ਉਨ੍ਹਾਂ ਦੇ ਲਈ ਜ਼ਿੰਮੇਦਾਰ ਕੌਣ ਹੈ ? ਕਹਾਣੀ ਵਿਚ ਇਸ ਪ੍ਰਕ੍ਰਿਤੀਵਾਦ ਨੂੰ ਮਰਿਆਂ ਬਹੁਤ ਦਿਨ ਹੋ ਗਏ ਹਨ। ਉਸ ਨੂੰ ਹੁਣ ਫਿਰ ਤੋਂ ਨਹੀਂ ਜਿਵਾਇਆ ਜਾ ਸਕਦਾ। ਕੁਝ ਕਹਾਣੀਕਾਰ ਮਨੁੱਖੀ ਸੰਬੰਧਾਂ ਵਿਚ ਆਏ ਸੰਕਟ ਨੂੰ ਵੀ ਬਹੁਤ ਉਭਾਰਦੇ ਹਨ ਪਰ ਉਸ ਸੰਕਟ ਦੇ ਪਿੱਛੇ ਖੜੀਆਂ ਤਾਕਤਾਂ ਨੂੰ ਉਹ ਸ਼ਾਇਦ ਸਮਝਣਾ ਨਹੀਂ ਚਾਹੁੰਦੇ, ਕਿਉਂਕਿ ਅਜਿਹਾ ਕਰਦਿਆਂ ਹੀ ਉਨ੍ਹਾਂ ਨੂੰ ਸਿੱਧੇ-

ਸਾਦੇ ਆਰਥਕ ਵਿਵਸਥਾ ਅਤੇ ਰਾਜਨੀਤਕ ਸਾਜ਼ਸ਼ਾਂ ਦੇ ਵਿਰੋਧ ਵਿਚ ਖੜਾ ਹੋਣਾ ਪਏਗਾ। ਇਸ ਸਿੱਧੀ ਟੱਕਰ ਤੋਂ ਬਚ ਕੇ ਉਹ ਅਕਸਰ ਹੀ ਆਪਣੇ ਵਿਰੋਧ ਦਾ ਧਰਾਤਲ ਸ਼ਾਬਦਿਕ, ਦਾਰਸ਼ਨਿਕ ਅਤੇ ਅਧਿਆਤਮਕ ਬਣਾ ਲੈਂਦੇ ਹਨ। ਉਨ੍ਹਾਂ ਦੀ ਕਥਨੀ ਵਿਚ ਸਮਕਾਲੀਨਤਾ ਅਤੇ ਵਰਤਮਾਨ ਨਾਲ ਟੱਕਰ ਦੀਆਂ ਕਮਜ਼ੋਰੀਆਂ ਅਤੇ ਘਾਟਾਂ ਨੂੰ ਉਹ ਸ਼ਿਲਪ ਅਤੇ ਭਾਸ਼ਾ ਦੀ ਚਤੁਰਾਈ ਨਾਲ ਛੁਪਾਣਾ ਚਾਹੁੰਦੇ ਹਨ, ਪਰ ਕੋਈ ਵੀ ਚਲਾਕੀ ਕਥਨ ਦੇ ਬਦਲੇ ਵਿਚ ਟਿਕ ਨਹੀਂ ਸਕਦੀ।

ਅਜਿਹਾ ਨਹੀਂ ਕਿ ਸਮਕਾਲੀਨ ਹਿੰਦੀ ਕਹਾਣੀ ਸ਼ਿਲਪ ਅਤੇ ਭਾਸ਼ਾ ਦੇ ਪ੍ਰਤੀ ਚੇਤਨ ਨਹੀਂ ਹੈ। ਨਵੇਂ ਪ੍ਰਯੋਗਾਂ ਦੇ ਪ੍ਰਤੀ ਉਸ ਦੀ ਚੇਤਨਤਾ ਵਿਚ ਹੁਣ ਵਧੇਰੇ ਸਮਗਰਤਾ ਆਈ ਹੈ। ਜ਼ਿੰਦਗੀ ਦੇ ਸਿੱਧੇ ਸੰਘਰਸ਼ ਨਾਲ ਜੋ ਮੁਹਾਵਰਾ ਅਤੇ ਸਹਿਜਤਾ ਆਈ ਹੈ, ਉਹ ਕਥਨ ਦੀ ਪ੍ਰਮਾਣਿਕਤਾ ਅਤੇ ਅਨੁਭਵ ਦਾ ਤਤਕਾਲੀਨ ਤਕਾਜ਼ਾ ਹੈ, ਜਿਸ ਨੂੰ ਸਹਿਜ ਹੀ ਪਛਾਣਿਆ ਜਾ ਸਕਦਾ ਹੈ। ਜਿਸ ਅਨੁਭਵ ਨੂੰ ਪਹਿਲੇ ਲੋਕ ਵਿਚਾਰ ਜਾਂ ਚਿੰਤਨ ਦੀ ਰਾਹ ਤੋਂ ਭਟਕਾ ਕੇ ਪੇਸ਼ ਕਰਦੇ ਸਨ, ਉਸ ਨੂੰ ਸਮਕਾਲੀਨ ਕਹਾਣੀਕਾਰ ਆਪਣੀ ਚੌਤਰਫ਼ਾ ਜ਼ਿੰਦਗੀ ਦੇ ਕਿਸੇ ਨਾ ਕਿਸੇ ਹਿੱਸੇ ਵਿਚ ਹੋਣ ਵਾਲੀ ਪ੍ਰਤੀਕ੍ਰਿਆ ਦਾ ਜ਼ਰੂਰੀ ਹਿੱਸਾ ਅਤੇ ਅੰਗ ਬਣਾ ਕੇ ਪੇਸ਼ ਕਰਦਾ ਹੈ। ਉਹ ਵਿਵਸਥਾ ਅਤੇ ਰਾਜਨੀਤਕ ਸਾਜ਼ਸ਼ਾਂ ਤੇ ਸਿੱਧੀ ਚੋਟ ਕਰਦਾ ਹੈ।

ਸਮਕਾਲੀਨ ਕਹਾਣੀ ਅਤੇ ਉਸ ਦੀ ਭਾਸ਼ਾ ਵਿਚ ਆਇਆ ਜੁਝਾਰੂ ਤੇਵਰ ਅਤੇ ਤਿੱਖਾ ਪ੍ਰਗਟਾ ਕੇਵਲ ਉਪਰਲਾ ਬਦਲਾਵ ਨਹੀਂ ਹੈ। ਉਸ ਦੇ ਪਿੱਛੇ ਆਮ ਮਨੁੱਖ ਦੇ ਰੋਜ਼ਾਨਾ ਦੇ ਅਨੁਭਵਾਂ ਦਾ ਦਹਿਕਦਾ ਸੰਸਾਰ ਹੈ। ਕਹਾਣੀ ਵਿਚ ਇਹ ਉਸੇ ਦੀ ਭਾਸ਼ਾ, ਤੇਵਰ ਅਤੇ ਪ੍ਰਤੀਕਿਰਿਆਵਾਂ ਦਾ ਸਿੱਧਾ ਪ੍ਰਤੀਬਿੰਬ ਹੈ। ਕਹਾਣੀਕਾਰ ਦੇ ਆਪਣੇ ਆਸ ਪਾਸ ਦੇ ਹੁੰਦੇ ਹੋਏ ਅਨੁਭਵ ਸੰਸਾਰ ਵਿਚ ਇਹ ਵਾਪਸੀ, ਅਸਲ ਵਿਚ ਕਹਾਣੀ ਦੀ ਆਪਣੀ ਮੂਲ ਮਾਨਸਿਕਤਾ ਵਲ ਵਾਪਸੀ ਹੈ, ਜਿਥੇ ਅਨੁਭਵ ਦੀ ਸਮਕਾਲੀਨਤਾ ਅਤੇ ਉਸ ਦੇ ਵਰਤਮਾਨ ਦੀ ਅਹਿਮੀਅਤ ਹੁੰਦੀ ਹੈ। ਸਮਕਾਲੀਨ ਕਹਾਣੀ ਦਾ ਕਥਨ ਅਤੇ ਉਸ ਦੀ ਦ੍ਰਿਸ਼ਟੀ ਵੀ ਸਮਕਾਲੀਨ ਮਨੁੱਖ ਦੀ ਦੁਨੀਆਂ ਅਤੇ ਉਸ ਦੀ ਜੱਦੋਜਹਿਦ ਤੋਂ ਉਪਜੀ ਹੈ ਅਤੇ ਉਸ ਵਿਚ ਉਸ ਦੀ ਜ਼ਿੰਦਗੀ ਦੇ ਨਿਰਣਾਇਕ ਸੰਘਰਸ਼ ਅਤੇ ਉਸ ਦੇ ਅਨੁਭਵ ਪ੍ਰਗਟ ਹੋ ਰਹੇ ਹਨ। ਸਮਕਾਲੀਨ ਕਹਾਣੀ ਆਪਣੇ ਸਮੇਂ ਅਤੇ ਪਰਿਵੇਸ਼ ਨੂੰ ਵਿਅਕਤੀਵਾਦੀ ਗਵਾਹ ਦੇ ਦ੍ਰਿਸ਼ਟੀਕੋਣ ਤੋਂ ਨਹੀਂ ਵੇਖਦੀ। ਉਹ ਤਾਂ ਉਨ੍ਹਾਂ ਨੂੰ ਇਕ ਖੁਲ੍ਹੀ ਅਤੇ ਵਸਤੂਪਰਕ ਜ਼ਮੀਨ ਦੇ ਵਿਸਤਾਰ ਵਿਚ ਦੇਖਦੀ ਹੈ ਅਤੇ ਉਸ ਵਿਚੋਂ ਉਭਰਦਾ ਹੋਇਆ ਆਦਮੀ ਆਪਣੇ ਸਮੇਂ ਅਤੇ ਸੰਘਰਸ਼ ਦਾ ਸਿਰਫ਼ ਪ੍ਰਤੀਨਿਧੀ ਅਤੇ ਗੁਆਹ ਨਹੀਂ, ਜੁਝਾਰੂ ਪੱਖ ਪੂਰਨ ਵਾਲਾ ਵੀ ਹੁੰਦਾ ਹੈ। ਉਸ ਦਾ ਤਿੱਖਾ ਰਾਜਨੀਤਕ ਅਤੇ ਸਾਮਾਜਿਕ ਪ੍ਰਤੀਵਾਦ, ਸਮਕਾਲੀਨ ਹਾਲਾਤ ਵਿਚ ਉਸ ਦੀ ਖਿੱਝ, ਬੌਖਲਾਹਟ ਅਤੇ ਗੁੱਸਾ ਅੱਜ ਦਾ ਦਹਿਕਦਾ ਹੋਇਆ ਅਨੁਭਵ ਹੈ। ਸਮਕਾਲੀਨ ਕਹਾਣੀ ਉਸ ਨੂੰ ਆਪਣੇ ਸਹਿਜ ਅਤੇ ਸਿੱਧੇ ਕਥਨ ਦੇ ਰਾਹੀਂ ਪਾਠਕਾਂ ਤੱਕ ਪਹੁੰਚਾਂਦੀ ਹੈ ਅਤੇ ਉਨ੍ਹਾਂ ਦੀ ਅਚਾਨਕ ਹਿੱਸੇਦਾਰੀ ਲੈ ਕੇ ਉਨ੍ਹਾਂ ਨਾਲ ਸਿੱਧੇ ਗੱਲਬਾਤ ਕਰਦੀ ਅਤੇ ਆਪਣੀ ਸਾਮਾਜਿਕ ਵਿਆਖਿਆ ਦਿੰਦੀ ਹੈ। ਉਹਨਾਂ ਦੇ ਬਿਆਨ

ਦਾ ਅੰਦਾਜ਼ ਸਾਦਾ ਪ੍ਰੰਤੂ ਸਾਵਧਾਨ ਹੈ। ਸੱਚਾਈ ਦੀ ਖੋਜ ਜਾਂ ਸਮਕਾਲੀਨ ਮਨੁੱਖ ਨੂੰ ਕੇਂਦ੍ਰਿਤ ਕਰਨ ਦੀ ਕੋਸ਼ਿਸ਼ ਵਿਚ ਉਹ ਸਿੱਧੇ ਯਥਾਰਥ, ਅਤੇ ਕੇਂਦਰੀ ਮਨੁੱਖ ਨੂੰ ਰੇਖਾਂਕਿਤ ਕਰਦੀਆਂ ਹਨ। ਉਹ ਸਮਕਾਲੀਨ ਦੁੱਖਦਾਈ ਅਤੇ ਭਿਆਨਕ ਵਰਤਮਾਨ ਨੂੰ ਨਿਰਪੱਖ ਢੰਗ ਨਾਲ ਪੇਸ਼ ਨਾ ਕਰਕੇ ਮਨੁੱਖੀ ਕਿਸਮਤ ਤੇ ਛਾਂਦੇ ਇਸ ਸੰਕਟ ਦੀ ਘੜੀ ਵਿਚ ਇਕ ਨਿਸ਼ਚਿਤ ਪੱਖ ਪੂਰਨ ਦੇ ਨਾਲ ਕ੍ਰਾਂਤੀ ਦੀ ਖਾਹਿਸ਼ ਨੂੰ ਪ੍ਰਗਟ ਕਰਦੀ ਹੈ। ਆਪਣੇ ਸਮੇਂ ਦੀਆਂ ਚੁਣੌਤੀਆਂ ਨਾਲ ਨਿਪਟਣ ਦੇ ਲਈ ਉਸ ਦੇ ਤੇਵਰ ਤਣੇ ਹੋਏ, ਭਾਸ਼ਾ ਸਿੱਧੀ ਚੁੱਭਦੀ ਹੋਈ ਅਤੇ ਪ੍ਰਗਟਾਓ ਇਕਦਮ ਪ੍ਰਤੱਖ ਹੋ ਗਿਆ ਹੈ। ਇਹੀ ਇਨ੍ਹਾਂ ਦੀ ਵਿਆਪਕ ਅਪੀਲ ਦਾ ਬੁਨਿਆਦੀ ਕਾਰਣ ਹੈ। ਅੱਜ ਜਦੋਂ ਕਿ ਆਦਮੀ ਵਰਗਾਂ ਵਿਚ ਵੰਡ ਦਿੱਤਾ ਗਿਆ ਹੈ, ਸਮਕਾਲੀਨ ਕਹਾਣੀਕਾਰ ਸਵੀਕਾਰ ਕਰਦਾ ਹੈ ਕਿ ਇਕ ਆਮ ਮਨੁੱਖ ਦੇ ਰੂਪ ਵਿਚ ਰੋਜ਼ਾਨਾ ਦੀ ਜ਼ਿੰਦਗੀ ਦੇ ਅਨੁਭਵਾਂ ਦੇ ਦੌਰਾਨ ਆਏ ਸਾਰੇ ਖਤਰਿਆਂ ਨੂੰ ਕਹਾਣੀ ਦੇ ਰਾਹੀਂ ਪੇਸ਼ ਕਰਨ ਅਤੇ ਆਪਣੇ ਆਸ ਪਾਸ ਦੇ ਆਪਣੇ ਹੀ ਵਰਗੇ ਅਨਗਿਣਤ ਆਦਮੀਆਂ ਵਿਚ ਇਕ ਬੇਚੈਨੀ ਅਤੇ ਹਲਚਲ ਪੈਦਾ ਕਰਨਾ ਹੀ ਉਸ ਦਾ ਉਦੇਸ਼ ਹੈ।

ਉਂਜ ਸਮਕਾਲੀਨ ਹਿੰਦੀ ਕਹਾਣੀਆਂ ਦੇ ਅਨੇਕਾਂ ਪੱਧਰ ਅਤੇ ਪੜ੍ਹਾਅ ਹਨ। ਉਸ ਦੀ ਰਚਨਾਤਮਕਤਾ ਅਨੇਕ ਵਾਦੀ ਅਤੇ ਸੰਵਾਦੀ ਅੰਦਰੂਨੀ ਧੁੰਨਾਂ ਨਾਲ ਭਰਪੂਰ ਹੈ ਅਤੇ ਅਨੇਕਾਂ ਪ੍ਰਵਿਰਤੀਆਂ ਅਤੇ ਧਾਰਾਵਾਂ ਦੀ ਇਹ ਬਹੁਧੁਨੀ-ਆਤਮਕਤਾ ਹੀ ਉਸ ਦੀ ਖੁਸ਼ਹਾਲੀ ਦਾ ਵੀ ਸਬੂਤ ਹੈ।

## ਇਹ ਸੰਗ੍ਰਹਿ

ਇਹ ਸੰਕਲਨ ਨੈਸ਼ਨਲ ਬੁਕ ਟਰੱਸਟ, ਇੰਡੀਆ ਦੇ ਪਿਛਲੇ ਪ੍ਰਕਾਸ਼ਨ 'ਹਿੰਦੀ ਕਹਾਣੀ' ਦਾ ਅਗਲਾ ਅਤੇ ਪੂਰਕ ਸੰਕਲਨ ਹੈ। ਪਿਛਲਾ ਸੰਕਲਨ ਹਿੰਦੀ ਕਹਾਣੀ ਦੀ ਯਾਤਰਾ ਦੇ ਲੱਗਭਗ ਆਰੰਭਕ ਬਿੰਦੂ ਤੋਂ ਸ਼ੁਰੂ ਹੋਇਆ ਸੀ ਅਤੇ ਉਸ ਵਿਚ ਚੰਦਰਧਰ ਸ਼ਰਮਾ ਗੁਲੇਰੀ, ਪ੍ਰੇਮ ਚੰਦ, ਜਯਸ਼ੰਕਰ ਪ੍ਰਸਾਦ, ਜੈਨੇਂਦ੍ਰ ਕੁਮਾਰ, ਯਸ਼ਪਾਲ, ਰਾਂਗੇਯ ਰਾਘਵ, ਫਣੀਸ਼ਵਰਨਾਥ ਰੇਣੂ, ਰਾਜੇਂਦਰ ਯਾਦਵ, ਕਮਲੇਸ਼ਵਰ, ਮੋਹਨ ਰਾਕੇਸ਼, ਅਮਰਕਾਂਤ, ਨਿਰਮਲ ਵਰਮਾ, ਸ੍ਰੀਕਾਂਤ ਵਰਮਾ, ਗਿਆਨਰੰਜਨ ਅਤੇ ਕਾਂਸ਼ੀਨਾਥ ਸਿੰਘ ਤੱਕ ਦੀਆਂ ਕਹਾਣੀਆਂ ਸ਼ਾਮਲ ਸਨ। ਇਸ ਦੇ ਬਾਵਜੂਦ ਉਸ ਨਾਲ ਹਿੰਦੀ ਕਹਾਣੀ ਦਾ ਪੂਰਣ ਰੂਪ ਠੀਕ ਤਰ੍ਹਾਂ ਨਹੀਂ ਉਭਰਦਾ ਸੀ। ਉਸ ਵਿਚ ਹਿੰਦੀ ਕਹਾਣੀ ਦੇ ਵਿਕਾਸ ਅਤੇ ਰਚਨਾਤਮਕ ਖੁਸ਼ਹਾਲੀ ਦੀ ਪ੍ਰਤੀਨਿਧਤਾ ਕਰਨ ਵਾਲੇ ਕਈ ਉੱਘੇ ਕਹਾਣੀਕਾਰ ਸ਼ਾਮਲ ਨਹੀਂ ਕੀਤੇ ਜਾ ਸਕੇ ਸਨ। ਨਾ ਕੇਵਲ ਪੁਰਾਣੀ ਅਤੇ ਵਿਚ ਦੀ ਪੀੜ੍ਹੀ ਦੇ ਵੀ ਕਈ ਪ੍ਰਤੀਨਿਧੀ ਉਸ ਵਿਚੋਂ ਰਹਿ ਗਏ ਸਨ। ਸੁਤੰਤਰਤਾ ਤੋਂ ਬਾਅਦ ਹਿੰਦੀ ਕਹਾਣੀ ਵਿਚ ਆਏ ਅਨੇਕਾਂ ਅੰਦੋਲਨਾਂ—ਨਵੀਂ ਕਹਾਣੀ, ਅਕਹਾਣੀ, ਵਾਯੂ ਕਹਾਣੀ, ਅਚੇਤਨ ਕਹਾਣੀ, ਸਚੇਤਨ ਕਹਾਣੀ, ਸਮਾਨਾਂਤਰ ਕਹਾਣੀ ਆਦਿ ਦੇ ਰਚਨਾਤਮਕ ਪ੍ਰਤੀਨਿਧੀਆਂ ਨੂੰ ਵੀ ਉਸ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਿਆ ਸੀ। ਇਹ ਸ਼ਾਇਦ ਸੰਭਵ ਵੀ ਨਹੀਂ ਸੀ। ਕਿਸੇ ਵੀ ਸੰਕਲਨ ਦੀਆਂ ਆਪਣੀਆਂ ਆਪਣੀਆਂ ਸੀਮਾਵਾਂ ਹੁੰਦੀਆਂ ਹਨ। ਕੁਝ ਹੋਰ ਨਾ ਸਹੀ ਤਾਂ ਆਕਾਰ

ਅਤੇ ਪੰਨਿਆਂ ਦੀ ਗਿਣਤੀ ਦਾ ਬੰਧਨ ਵੀ ਕਈ-ਕਈ ਸੀਮਾ ਰੇਖਾਵਾਂ ਖਿੱਚ ਦਿੰਦਾ ਹੈ। ਫਿਰ ਵੀ...

ਇਸ ਸੰਕਲਨ ਵਿਚ ਸਵਰਗੀ ਗਜਾਨਨ ਮਾਧਵ ਮੁਕਤੀਬੋਧ ਤੋਂ ਲੈ ਕੇ ਮੰਜ਼ੂਰ ਅਹਿਤੇਸ਼ਾਮ ਤੱਕ ਦੀਆਂ ਕਹਾਣੀਆਂ ਸ਼ਾਮਲ ਹਨ। ਇਕ ਪਾਸੇ ਜਿਥੇ ਹਰੀਸ਼ੰਕਰ ਪਰਸਾਈ, ਭੀਸ਼ਮ ਸਾਹਨੀ, ਅੰਮ੍ਰਿਤ ਰਾਏ, ਕਾਮਤਾਨਾਥ, ਰਮਾਕਾਂਤ, ਸਵਯੰ ਪ੍ਰਕਾਸ਼ ਹਨ, ਉਥੇ ਦੂਜੇ ਪਾਸੇ ਧਰਮਵੀਰ ਭਾਰਤੀ, ਰਾਮਕੁਮਾਰ, ਕ੍ਰਿਸ਼ਨ ਬਲਦੇਵ ਵੈਦ, ਮਹੀਪ ਸਿੰਘ, ਰਾਜੀ ਸੇਠ, ਰਮੇਸ਼ ਬਖਸ਼ੀ, ਗੋਵਿੰਦ ਮਿਸ਼ਰ, ਅਤੇ ਸਤਯੇਨ ਕੁਮਾਰ ਹਨ। ਸਮਕਾਲੀਨ ਹਿੰਦੀ ਕਹਾਣੀ ਦੀ ਵਿਵਿਧਤਾ ਨੂੰ ਉਸ ਦੀ ਮੁਮਕਿਨ ਸਮਗਰਤਾ ਵਿਚ ਪੇਸ਼ ਕਰਨ ਦੀ ਇਸ ਕੋਸ਼ਿਸ਼ ਵਿਚ ਇਸੇ ਲਈ ਵਿਚਾਰਕ ਸੰਬੰਧਤਾ, ਅਤੇ ਵਿਚਾਰਧਾਰਾਤਮਕ ਪ੍ਰਤੀਬੱਧਤਾ ਅਤੇ ਰਚਨਾਤਮਕ ਤਾਜ਼ਗੀ, ਖੁਸ਼ਹਾਲੀ ਅਤੇ ਸੰਭਾਵਨਾ ਨੂੰ ਧਿਆਨ ਵਿਚ ਰਖਿਆ ਗਿਆ ਹੈ। ਨਾ ਕੇਵਲ ਰੂਪਾਤਮਕ ਵਿਵਿਧਤਾ ਸਗੋਂ ਕਹਾਣੀ ਦੀ ਆਪਣੀ ਜਾਤੀ ਵਿਸ਼ੇਸ਼ਤਾ ਨੂੰ ਵੀ ਰੇਖਾਂਕਿਤ ਕਰਨ ਦੇ ਲਈ ਹੀ ਕੁਝ ਅਜਿਹੇ ਕਹਾਣੀਕਾਰਾਂ ਦੀਆਂ ਕਹਾਣੀਆਂ ਵੀ ਸ਼ਾਮਲ ਹੋ ਗਈਆਂ ਹਨ, ਜੋ ਵਿਚਾਰਕ ਮੱਤਭੇਦ ਦੇ ਬਾਵਜੂਦ 'ਯਥਾਰਥਵਾਦ ਦੀ ਜਿੱਤ' ਦਾ ਸਬੂਤ ਹਨ।

ਸਮਕਾਲੀਨ ਹਿੰਦੀ ਕਹਾਣੀ ਦੇ ਹੁਣ ਤੱਕ ਦੇ ਵਿਕਾਸ ਦੇ ਜਾਇਜ਼ੇ ਦੇ ਲਈ ਨਵੀਂ ਕਹਾਣੀ ਦੇ ਬਾਅਦ ਦੇ ਕੁਝ ਮਹੱਤਵਪੂਰਣ ਅੰਦੋਲਨਾ ਦੇ ਪ੍ਰਤੀਨਿਧੀ ਕਹਾਣੀਕਾਰਾਂ ਨੂੰ ਵੀ ਇਸ ਵਿਚ ਸ਼ਾਮਲ ਕੀਤਾ ਗਿਆ ਹੈ ਅਤੇ ਉਹ ਕਹਾਣੀਕਾਰ ਵੀ ਇਥੇ ਮੌਜੂਦ ਹਨ ਜੋ ਇਨ੍ਹਾਂ ਸਾਰੇ ਅੰਦੋਲਨਾਂ, ਚਰਚਾ, ਪਰਿਚਰਚਾਵਾਂ ਤੋਂ ਲੱਗਪਗ ਨਿਰਲੇਪ ਆਪਣੀ ਰਚਨਾ ਨਿਸ਼ਠਾ ਨੂੰ ਹੀ ਸਮਰਪਤ ਰਹੇ ਹਨ।

ਸਾਡੀ ਭਰਪੂਰ ਕੋਸ਼ਿਸ਼ ਰਹੀ ਹੈ ਕਿ ਜਿਥੋਂ ਤੱਕ ਸੰਭਵ ਹੋਵੇ ਵਸਤੂਪਰਕ ਢੰਗ ਨਾਲ ਹਿੰਦੀ ਕਹਾਣੀ ਦੇ ਸਮਕਾਲੀਨ ਪਿਛੋਕੜ ਨੂੰ ਉਸ ਦੀ ਮੁਮਕਿਨ ਸਮਗਰਤਾ ਵਿਚ ਪੇਸ਼ ਕੀਤਾ ਜਾਏ। ਆਪਣੀ ਇਸ ਕੋਸ਼ਿਸ਼ ਵਿਚ ਸਾਨੂੰ ਫਿਰ ਕੁਝ ਪ੍ਰਤੀਨਿਧੀ ਅਤੇ ਇਤਿਹਾਸਕ ਦ੍ਰਿਸ਼ਟੀ ਤੋਂ ਉੱਘੇ ਕਹਾਣੀਕਾਰਾਂ ਦਾ ਸਹਿਯੋਗ ਪ੍ਰਾਪਤ ਨਹੀਂ ਹੋ ਸਕਿਆ। ਜੇ ਇਹ ਸਹਿਯੋਗ ਪ੍ਰਾਪਤ ਹੋ ਜਾਂਦਾ ਤਾਂ ਇਸ ਸੰਗ੍ਰਹਿ ਨੂੰ ਕੁਝ ਹੋਰ ਸਮਗਰਤਾ ਅਤੇ ਭਰਪੂਰਤਾ ਮਿਲ ਜਾਂਦੀ। ਪਰ ਜੋ ਹੋ ਨਹੀਂ ਸਕਿਆ, ਉਸ ਦਾ ਗ਼ਮ ਕੀ, ਉਹ ਨਹੀਂ ਹੋ ਸਕਿਆ।

—ਧਨੰਜਯ ਵਰਮਾ

ਐਮ-433, ਈ-7, ਅਰੇਰਾ ਕਾਲੋਨੀ,
ਭੂਪਾਲ-462016

# ਅਕਾਲ ਉਤਸਵ

—ਹਰੀਸ਼ੰਕਰ ਪਰਸਾਈ

ਦਰਾਰਾਂ ਵਾਲੀ ਸਪਾਟ ਸੁੱਕੀ ਭੂਮੀ ਨਾਮਰਦ ਪਤੀ ਦੀ ਸੰਤਾਨ-ਇੱਛੁਕ ਪਤਨੀ ਵਾਂਗ ਬੇਚੈਨ ਨੰਗੀ ਪਈ ਹੈ।

ਅਕਾਲ ਪਿਆ ਹੈ।

ਕੋਲ ਹੀ ਇਕ ਗਾਂ ਅਕਾਲ ਦੀ ਖਬਰ ਵਾਲੇ ਅਖਬਾਰ ਨੂੰ ਖਾ ਕੇ ਪੇਟ ਭਰ ਰਹੀ ਹੈ। ਕੋਈ 'ਸਰਵੇ' ਵਾਲਾ ਅਫਸਰ ਛੱਡ ਗਿਆ ਹੋਵੇਗਾ। ਆਦਮੀ ਇਸ ਮਾਮਲੇ ਵਿਚ ਗਾਂ-ਬੈਲ ਤੋਂ ਵੀ ਗਿਆ-ਗੁਜ਼ਰਿਆ ਹੈ। ਗਾਂ ਤਾਂ ਇਸ ਅਖ਼ਬਾਰ ਨੂੰ ਵੀ ਖਾ ਲੈਂਦੀ ਹੈ, ਪਰ ਆਦਮੀ ਉਸ ਅਖ਼ਬਾਰ ਨੂੰ ਵੀ ਨਹੀਂ ਖਾ ਸਕਦਾ, ਜਿਸ ਵਿਚ ਛਪਿਆ ਹੈ ਕਿ ਅਮਰੀਕਾ ਤੋਂ ਅਨਾਜ ਦੇ ਜਹਾਜ਼ ਚੱਲ ਚੁੱਕੇ ਹਨ। ਇਕ ਵਾਰ ਮੈਂ ਖਾ ਗਿਆ ਸਾਂ। ਇਕ ਕਾਲਮ ਦਾ 6 ਲਾਈਨਾਂ ਦਾ ਸਮਾਚਾਰ ਸੀ। ਮੈਂ ਉਸ ਨੂੰ ਕੱਟਿਆ ਅਤੇ ਪਾਣੀ ਦੇ ਨਾਲ ਨਿਗਲ ਗਿਆ। ਸਾਰਾ ਦਿਨ ਭੁੱਖ ਨਹੀਂ ਲੱਗੀ। ਅੱਜ ਕੱਲ੍ਹ ਅਖ਼ਬਾਰਾਂ ਵਿਚ ਅੱਧੇ ਪੰਨਿਆਂ ਤੇ ਕੇਵਲ ਅਕਾਲ ਅਤੇ ਭੁੱਖਮਰੀ ਦੇ ਸਮਾਚਾਰ ਛੱਪਦੇ ਹਨ। ਜੇ ਅਕਾਲ ਪੀੜਤ ਆਦਮੀ ਸੜਕ ਤੇ ਪਿਆ ਅਖ਼ਬਾਰ ਚੁੱਕ ਕੇ ਉਤਨੇ ਪੰਨੇ ਖਾ ਲਏ, ਤਾਂ ਮਹੀਨਾ-ਭਰ ਭੁੱਖ ਨਾ ਲੱਗੇ। ਪਰ ਇਸ ਦੇਸ਼ ਦਾ ਆਦਮੀ ਮੂਰਖ ਹੈ। ਅੰਨ ਖਾਣਾ ਚਾਹੁੰਦਾ ਹੈ। ਭੁੱਖਮਰੀ ਦੇ ਸਮਾਚਾਰ ਨਹੀਂ ਖਾਣਾ ਚਾਹੁੰਦਾ।

ਹਰ ਸਾਲ ਬਸੰਤ ਆਉਂਦਾ ਹੈ। ਹਰ ਸਾਲ ਮੰਗਲ ਵਰਖਾ ਆਉਂਦੀ ਹੈ। ਹਰ ਸਾਲ ਸ਼ਰਦ-ਉਤਸਵ ਆਉਂਦਾ ਹੈ।

ਹਰ ਸਾਲ ਅਕਾਲ ਆਉਂਦਾ ਹੈ ਜਿਵੇਂ ਹਰ ਸਾਲ ਆਜ਼ਾਦੀ ਦਿਵਸ ਅਤੇ ਗਣਤੰਤਰ ਦਿਵਸ ਆਉਂਦੇ ਹਨ। ਇਹ ਮੰਗਲ-ਉਤਸਵ ਆਪਣੇ ਆਪ ਆਉਂਦੇ ਹਨ। ਸ਼ਰਦ ਵਿਚ ਕੋਈ ਚੰਨ ਦੀ ਪ੍ਰਾਰਥਨਾ ਨਹੀਂ ਕਰਦਾ ਕਿ ਹੇ ਅੰਮ੍ਰਿਤਘਟ, ਉਤਸਵ ਦੇ ਲਈ ਅੰਮ੍ਰਿਤ ਵਰਸਾ।

ਪਰ ਅਕਾਲ ਦੇ ਲਈ ਬੜੀਆਂ ਪ੍ਰਾਰਥਨਾਵਾ, ਬੜੇ ਯੱਗ ਕਰਦੇ ਹਨ। ਅਕਾਲ ਦੇ ਲਈ ਇੰਦਰ-ਪੂਜਾ ਹੁੰਦੀ ਹੈ। ਪਹਿਲੇ ਇੰਦਰ-ਪੂਜਾ ਵਰਖਾ ਦੇ ਲਈ ਹੁੰਦੀ ਸੀ। ਪਰ ਹੁਣ ਅਵਰਖਾ ਦੇ ਲਈ ਇੰਦਰ-ਪੂਜਾ ਹੁੰਦੀ ਹੈ। ਕ੍ਰਿਸ਼ਨ ਦਾ ਗੋਵਰਧਨ ਪਰਬਤ ਕੁਝ ਦਿਨਾਂ ਵਿਚ ਧੂੜ ਹੋ ਕੇ ਬਿਖਰ ਜਾਏਗਾ। ਇੰਦਰ ਦਾ ਕ੍ਰੋਧ ਹੁਣ

ਭਿਆਨਕ ਵਰਖਾ ਵਿਚ ਨਹੀਂ ਅਵਰਖਾ ਵਿਚ ਪ੍ਰਗਟ ਹੁੰਦਾ ਹੈ। ਗੋਵਰਧਨ ਨੂੰ ਸਮਗਲਰ ਯੁਰਪ ਵਿਚ ਵੇਚ ਦੇਣਗੇ।

ਬੜੀ ਪ੍ਰਾਰਥਨਾ ਹੁੰਦੀ ਹੈ। ਜਮਾਂਖੋਰ ਅਤੇ ਮੁਨਾਫ਼ਾਖੋਰ ਸਾਲ ਭਰ ਯੱਗ ਕਰਾਉਂਦੇ ਹਨ। ਸਮਗਲਰ ਮਹਾਂਕਾਲ ਨੂੰ ਮਨੁੱਖੀ ਸਿਰ ਭੇਟਾ ਕਰਦਾ ਹੈ। ਇੰਨਜੀਨੀਅਰ ਦੀ ਪਤਨੀ ਭਜਨ ਗਾਂਦੀ ਹੈ—'ਪ੍ਰਭੂ, ਦੁੱਖ ਹਰੋ ਸਭ ਦੇ'। ਪ੍ਰਭੂ ਪਿਛਲੇ ਸਾਲ ਅਕਾਲ ਪਿਆ ਸੀ ਤਾਂ ਸਕਸੈਨਾ ਅਤੇ ਰਾਠੌਰ ਨੂੰ ਤੁਸਾਂ ਸਹਾਇਤਾ ਕੰਮ ਦੁਆ ਦਿੱਤਾ ਸੀ। ਪ੍ਰਭੂ, ਇਸ ਸਾਲ ਵੀ ਇਧਰ ਅਕਾਲ ਪਾ ਦਿਉ ਅਤੇ 'ਇਹਨਾਂ' ਨੂੰ ਸਹਾਇਤਾ ਕੰਮ ਦਾ ਇੰਨਚਾਰਜ ਬਣਾ ਦਿਉ। 'ਤਹਿਸੀਲਦਾਰਨ, ਨਾਇਬਿਨ, ਓਵਰਸੀਅਰਨ ਸਾਰੀਆਂ ਅਰਦਾਸ ਕਰਦੀਆਂ ਹਨ। ਸੁਣਿਆ ਹੈ ਵਿਧਾਇਕ ਦੀ ਪਤਨੀ ਅਤੇ ਮੰਤਰੀ ਦੀ ਪ੍ਰੇਮਿਕਾ ਵੀ ਯੱਗ ਕਰਵਾਉਂਦੀਆਂ ਹਨ। ਜਾਂਚ-ਕਮਿਸ਼ਨ ਦੇ ਬਾਵਜੂਦ ਮੈਂ ਅਜਿਹਾ ਪਾਪਮਈ ਵਿਚਾਰ ਨਹੀਂ ਰਖਦਾ। ਇਤਨੇ ਯੁੱਗਾਂ ਦੇ ਬਾਅਦ ਇੰਦਰ ਦੇਵ ਪ੍ਰਸੰਨ ਹੁੰਦੇ ਹਨ ਅਤੇ ਇਲਾਕੇ ਵਲੋਂ ਨਲਕੇ ਦਾ ਕਨੈਕਸ਼ਨ ਕੱਟ ਦਿੰਦੇ ਹਨ।

ਹਰ ਸਾਲ ਬਸੰਤ !

ਹਰ ਸਾਲ ਸ਼ਰਦ !

ਹਰ ਸਾਲ ਅਕਾਲ !

ਫਿਰ ਅਕਾਲ-ਉਤਸਵ ਕਿਉਂ ਨਾ ਹੋ ਜਾਏ ? ਇਸ ਨੂੰ ਮਨਾਣ ਦਾ ਇਕ ਵਿਸ਼ੇਸ਼ ਤਰੀਕਾ ਹੁੰਦਾ ਹੈ, ਜਿਵੇਂ ਦੂਸਰੇ ਉਤਸਵਾਂ-ਤਿਉਹਾਰਾਂ ਦਾ ਹੁੰਦਾ ਹੈ। ਗਣਤੰਤਰ ਦਿਵਸ ਤੇ ਪਰੇਡ ਹੁੰਦੀ ਹੈ। ਅਕਾਲ ਵਿਚ ਸਸਤੇ ਅਨਾਜ ਦੀ ਰਾਸ਼ਨ ਦੀ ਦੁਕਾਨ ਤੇ ਵੀ ਪਰੇਡ ਹੁੰਦੀ ਹੈ ਅਤੇ ਬਹੁਤ ਜੋਸ਼ ਨਾਲ ਹੁੰਦੀ ਹੈ। ਗਣਤੰਤਰ ਪਰੇਡ ਕੁਝ ਘੰਟੇ ਹੁੰਦੀ ਹੈ, ਅਕਾਲ ਪਰੇਡ ਮਹੀਨੇ ਵਿਚ ਹਰ ਰੋਜ਼ ਹੁੰਦੀ ਹੈ। ਰਾਸ਼ਨ ਦੀ ਦੁਕਾਨ ਤੇ ਖਾਲੀ ਥੈਲਾ ਲਈ ਖੜੋਤੀ ਫ਼ੌਜ ਵਿਚ ਉਹਨਾਂ ਫ਼ੌਜੀਆਂ ਤੋਂ ਜ਼ਿਆਦਾ ਜੋਸ਼ ਹੁੰਦਾ ਹੈ।

ਸਾਲ ਵਿਰ 10 ਮਹੀਨੇ ਪਹਿਲਵਾਨ ਐਲਾਨ ਕਰਦਾ ਹੈ—ਇਸ ਸਾਲ ਉਹ ਰਿਆਜ਼ ਕੀਤਾ ਹੈ ਕਿ ਕੋਈ ਅਖਾੜੇ ਵਿਚ ਮੁਕਾਬਲੇ ਵਿਚ ਨਹੀਂ ਉਤਰ ਸਕਦਾ। ਚੁਨੌਤੀ ਦਿੰਦਾ ਹਾਂ—ਕੋਈ ਅਪ੍ਰੈਲ-ਮਈ ਵਿਚ ਲੜ ਲਏ। ਪਰ ਪਹਿਲਵਾਨ ਨੂੰ ਅਪ੍ਰੈਲ ਵਿਚ ਟਾਈਫਾਈਡ ਹੋ ਜਾਂਦਾ ਹੈ ਅਤੇ ਉਹ ਕਹਿੰਦਾ ਹੈ—ਹੁਣ ਮੈਂ ਲਾਚਾਰ ਹਾਂ। ਟਾਈਫਾਈਡ ਨੇ ਸਾਰੀ ਬਾਦਾਮ ਉਤਾਰ ਦਿੱਤੀ।

ਮੰਤਰੀ ਲੋਕ ਵੀ ਅਜਿਹੇ ਹੀ ਪਹਿਲਵਾਨ ਹਨ...ਨੌਂ ਮਹੀਨੇ ਤਾਲ ਠੋਕਦੇ ਹਨ...ਅੰਨ ਦੀ ਥੁੜ੍ਹ ਸਾਹਮਣੇ ਆਉਣ ਦੀ ਹਿੰਮਤ ਨਹੀਂ ਕਰ ਸਕਦਾ। ਇਤਨੇ ਲੱਖ ਕੁਵਿੰਟਲ ਦਾ ਸਟਾਕ ਹੋਵੇਗਾ। 'ਲੇਵੀ' ਲਈ ਜਾਏਗੀ। ਲੜ ਲਏ ਕੋਈ ਜਮਾਖੋਰ... ਪਛਾੜ ਦਿੱਤਾ ਜਾਏਗਾ।

ਪਰ ਮਈ ਆਉਂਦਿਆਂ ਹੀ ਉਸ ਨੂੰ ਵੀ ਟਾਈਫਾਈਡ ਹੋ ਜਾਂਦਾ ਹੈ। ਕਹਿੰਦਾ ਹੈ—ਕੀ ਕਰਾਂ ? ਜਮਾਖੋਰੀ ਦਾ 'ਟਾਈਫਾਈਡ' ਸਰਕਾਰ ਨੂੰ ਹੋ ਗਿਆ। ਵਿਰੋਧੀ ਤਾਂ ਵਿਰੋਧੀ ਆਪਣੀ ਪਾਰਟੀ ਦੇ ਲੋਕ ਵੀ ਰੋਗ ਦੇ ਕੀਟਾਣੂ ਲਈ ਬੈਠੇ ਹਨ। ਦਵਾਈ ਲੈਣ ਅਮਰੀਕਾ ਭੇਜਿਆ ਹੈ ਆਦਮੀ। ਮਈ ਵਿਚ ਵੀਰ ਮੰਤਰੀਆਂ ਦੀ ਵੀ

ਬਾਦਾਮ ਉਤਰ ਜਾਂਦੀ ਹੈ ।

ਇਧਰ ਮੈਂ ਵੇਖਿਆ, ਉਲਟੀ 'ਲੇਵੀ' ਲਈ ਜਾਣ ਲੱਗੀ ਹੈ । ਇਕ ਸ਼ਹਿਰ ਵਿਚ ਭਾਰਤੀ ਨਿਗਮ ਦੇ ਗੋਦਾਮ ਤੋਂ ਗਲਤ ਨੰਬਰ ਪਲੇਟ ਦੇ ਟਰੱਕ ਵਿਚ ਲੱਦ ਕੇ 150 ਬੋਰੀਆਂ ਕਣਕ ਜਾ ਰਹੀ ਸੀ ਕਿ ਫਾਟਕ ਤੇ ਚੌਕੀਦਾਰ ਨੇ ਪਕੜ ਲਿਆ । ਉਸ ਨੇ ਪੁੱਛਿਆ—ਇਹ 'ਲੇਵੀ' ਦੀ ਕਣਕ ਕਿੱਥੇ ਜਾ ਰਹੀ ਹੈ ? ਵਿਭਾਗ ਦੇ ਆਦਮੀ ਨੇ ਕਿਹਾ—ਤੈਨੂੰ ਨਵਾਂ ਕਾਨੂੰਨ ਨਹੀਂ ਪਤਾ ? ਨਵੇਂ ਕਾਨੂੰਨ ਦੇ ਮੁਤਾਬਿਕ ਖਾਧ ਨਿਗਮ ਆਪ ਲੇਵੀ ਦੇਵੇਗਾ । ਉਹ ਲੇਵੀ ਹੈ ਇਹ, ਜੋ ਜਮਾਂਖੋਰ ਨੂੰ ਦਿੱਤੀ ਜਾ ਰਹੀ ਹੈ । ਨਵੇਂ ਆਰਡਰ ਪੁੱਛ ਲਿਆ ਕਰੋ ।

ਮੈਂ ਇਕ ਵਿਧਾਇਕ ਪਾਸੋਂ ਪੁੱਛਦਾ ਹਾਂ—ਅਕਾਲ ਦੀ ਸਥਿਤੀ ਕਿਹੋ ਜਿਹੀ ਹੈ ?

ਉਹ ਚਿੰਤਤ ਹੁੰਦਾ ਹੈ । ਮੈਂ ਸਮਝਦਾ ਹਾਂ ਉਹ ਅਕਾਲ ਕਾਰਣ ਚਿੰਤਤ ਹੈ ।

ਮੈਨੂੰ ਬੜੀ ਸੰਤੁਸ਼ਟੀ ਹੁੰਦੀ ਹੈ ।

ਉਹ ਜਵਾਬ ਦਿੰਦਾ ਹੈ—ਹਾਂ, ਅਕਾਲ ਤਾਂ ਹੈ ਪਰ ਜ਼ਿਆਦਾ ਨਹੀਂ ਹੈ । ਕੋਸ਼ਿਸ਼ ਕਰਨ ਨਾਲ ਜਿੱਤਿਆ ਜਾ ਸਕਦਾ ਹੈ । ਸਿਰਫ 11 ਵਿਧਾਇਕ ਸਾਡੇ ਪਾਸ ਆ ਜਾਣ, ਤਾਂ ਸਾਡੀ ਮਨਿਸਟਰੀ ਬਣ ਸਕਦੀ ਹੈ ।

ਹਰ ਆਦਮੀ ਦਾ ਆਪਣਾ ਅਕਾਲ ਹੁੰਦਾ ਹੈ । ਇਹਨਾਂ ਦਾ ਅਕਾਲ ਦੂਸਰਾ ਹੈ । ਇਹਨਾਂ ਨੂੰ ਕੇਵਲ 11 'ਕੁਵਿੰਟਲ' ਵਿਧਾਇਕ ਮਿਲ ਜਾਣ, ਤਾਂ ਅਕਾਲ ਸਮੱਸਿਆ ਹੱਲ ਹੋ ਜਾਏ...ਸੱਤਾ ਦੀ ।

ਦਿਨ ਵਿਚ ਇਹ ਸਭ ਸੋਚਦਾ ਹਾਂ ਅਤੇ ਰਾਤ ਨੂੰ ਮੈਨੂੰ ਅਨੋਖੇ ਸੁਪਨੇ ਆਉਂਦੇ ਹਨ ।

ਇਕ ਰਾਤ ਸੁਪਨਾ ਆਇਆ—ਰਾਸ਼ਟਰ ਨੇ ਅਕਾਲ-ਉਤਸਵ ਮਨਾਉਣ ਦਾ ਫ਼ੈਸਲਾ ਕਰ ਲਿਆ ਹੈ । ਕਈ ਇਲਾਕਿਆਂ ਵਿਚ ਹੋ ਰਿਹਾ ਹੈ । ਇਕ ਇਲਾਕੇ ਵਿਚ ਅਕਾਲ ਉਤਸਵ ਮੈਂ ਸੁਪਨੇ ਵਿਚ ਵੇਖਿਆ ।

ਆਸ-ਪਾਸ ਦੇ 4-5 ਪਿੰਡਾਂ ਦੇ ਕਿਸਾਨ, ਇਸਤ੍ਰੀਆਂ, ਬੱਚੇ ਇਕੱਠੇ ਸਨ ।

ਪੰਡਾਲ ਸਜਾਇਆ ਗਿਆ ਸੀ । ਮੰਤਰੀ ਅਕਾਲ-ਸਮਾਗਮ ਦਾ ਉਦਘਾਟਨ ਕਰਨ ਆਉਣ ਵਾਲੇ ਸਨ । ਪਟਵਾਰੀ ਨੇ ਭੁੱਖਿਆਂ ਤੋਂ ਚੰਦਾ ਇਕੱਠਾ ਕਰਕੇ ਗੁਲਾਬ ਦੇ ਹਾਰ ਸ਼ਹਿਰ ਤੋਂ ਮੰਗਵਾ ਲਏ ਸਨ ।

ਇਸਤ੍ਰੀਆਂ ਖਾਲੀ ਮੰਗਲ ਘੜਿਆਂ ਵਿਚ ਸੁੱਕੇ ਨਾਲੇ ਦੇ ਕਿਨਾਰੇ ਦੀ ਘਾਹ ਰੱਖ ਕੇ ਲਾਈਨ ਵਿਚ ਤੁਰ ਰਹੀਆਂ ਸਨ । ਉਹ ਗਾ ਰਹੀਆਂ ਸਨ :—

'ਅਬ ਕੇ ਬਰਸ ਮੇਘਾ ਫਿਰ ਸੇ ਨਾ ਬਰਸੋ, ਮੰਗਲ ਪੜੇ ਅਕਾਲ ਰੇ' ।

ਓਵਰਸੀਅਰ ਅਤੇ ਮੇਟ ਉਹਨਾਂ ਵਿਚੋਂ ਆਪਣੇ ਲਈ ਛਾਂਟ ਰਹੇ ਸਨ...

—ਸਾਬ, ਉਸ ਨੂੰ ਵੇਖੋ ਕਿਵੇਂ ਮਟਕਦੀ ਹੈ ।

—ਓਏ, ਪਰ ਇਸ ਸਾਹਮਣੇ ਵਾਲੀ ਨੂੰ ਤਾਂ ਵੇਖ ! ਦੋ ਵਾਰ ਪੂਰੀ ਰੋਟੀ ਖਾ ਲਏ ਤਾਂ ਪਰੀ ਹੋ ਜਾਏ !

—ਪਰ ਸਾਬ, ਸੁਣਿਆ ਹੈ, ਤਹਿਸੀਲਦਾਰ ਸਾਬ ਵੀ ਤਬੀਅਤ ਫੈਂਕ

ਦਿੰਦੇ ਹਨ ।

—ਓਏ, ਤਾਂ 'ਥਰੂ ਪ੍ਰਾਪਰ ਚੈਨਲ'। ਸਰਕਾਰੀ ਨਿਯਮ ਅਸੀਂ ਥੋੜ੍ਹਾ ਹੀ ਤੋੜਾਂਗੇ ।

ਹੱਡੀ ਹੀ ਹੱਡੀ । ਪਤਾ ਨਹੀਂ ਕਿਸ ਗੂੰਦ ਨਾਲ ਇਹਨਾਂ ਹੱਡੀਆਂ ਨੂੰ ਜੋੜ ਕੇ ਆਦਮੀ ਦੇ ਪੁਤਲੇ ਬਣਾ ਕੇ ਖੜੇ ਕਰ ਦਿੱਤੇ ਗਏ ਹਨ ।

ਇਹ ਜੀਉਂਦਿਆਂ ਰਹਿਣ ਦੀ ਇੱਛਾ ਦੀ ਗੂੰਦ ਹੈ । ਇਹ ਹੱਡੀ ਜੋੜ ਦਿੰਦੀ ਹੈ । ਅੰਤੜੀਆਂ ਜੋੜ ਦਿੰਦੀ ਹੈ ।

ਸਿਰ ਮੀਲ-ਭਰ ਦੂਰ ਪਿਆ ਹੋਵੇ ਤਾਂ ਵੀ ਜੁੜ ਜਾਂਦਾ ਹੈ ।

ਜੀਣ ਦੀ ਇੱਛਾ ਦੀ ਗੂੰਦ ਬੜੀ ਤਾਕਤਵਰ ਹੁੰਦੀ ਹੈ ।

ਪਰ ਸੋਚਦਾ ਹਾਂ ਇਹ ਜੀਉਂਦੇ ਕਿਉਂ ਹਨ ।

ਇਹ ਮਰਨ ਦੀ ਇੱਛਾ ਨੂੰ ਖਾ ਕੇ ਜੀਉਂਦੇ ਹਨ । ਇਹ ਰੋਜ਼ ਕਹਿੰਦੇ ਹਨ—ਇਸ ਨਾਲੋਂ ਤਾਂ ਮੌਤ ਆ ਜਾਏ ਤਾਂ ਚੰਗਾ ਹੈ ।

ਇਹ ਮਰਨ ਦੀ ਇੱਛਾ ਨੂੰ ਖਾ ਜਾਂਦੇ ਹਨ । ਮਰਨ ਦੀ ਇੱਛਾ ਵਿਚ ਪੋਸ਼ਕ ਤੱਤ ਹੁੰਦੇ ਹਨ ।

ਜੀਣ ਦੀ ਇੱਛਾ ਗੂੰਦ ਹੁੰਦੀ ਹੈ, ਜੋ ਸਰੀਰ ਨੂੰ ਜੋੜੀ ਰੱਖਦੀ ਹੈ ।

ਮਰਨ ਦੀ ਇੱਛਾ ਵਿਚ ਪੋਸ਼ਕ ਤੱਤ ਹੁੰਦੇ ਹਨ ।

ਅਕਾਲ ਉਤਸਵ ਸ਼ੁਰੂ ਹੋਇਆ ।

ਉਤਸਵ ਵਿਚ ਕਵੀ ਜ਼ਰੂਰੀ ਹੁੰਦੇ ਹਨ । ਉਹ ਉਤਸਵ ਦਾ 'ਮੂਡ' ਬਣਾਂਦੇ ਹਨ । ਉਥੇ ਦੋ ਕਵੀ ਵੀ ਸਨ ਜੋ ਸਮੇਂ ਅਨੁਸਾਰ ਕਵਿਤਾ ਬਣਾ ਲਿਆਏ ਸਨ ।

ਵਿਧਾਇਕ ਨੇ ਸੰਖੇਪ ਭਾਸ਼ਨ ਦਿੱਤਾ—ਬੜੇ ਭਾਗਾਂ ਦੀ ਗੱਲ ਹੈ ਕਿ ਮੰਤਰੀ ਸਾਹਿਬ ਸਾਡੇ ਵਿਚ ਆਏ ਹਨ । ਉਹਨਾਂ ਨੂੰ ਕਈ ਉਤਸਵਾਂ ਦਾ ਸੱਦਾ ਮਿਲਿਆ ਹੋਇਆ ਸੀ, ਪਰ ਇਸ ਖੇਤਰ ਦੇ ਅਕਾਲ ਨਾਲ ਉਹਨਾਂ ਨੂੰ ਖਾਸ ਪਿਆਰ ਹੈ, ਇਸ ਲਈ ਉਹ ਇਥੇ ਆਏ ਹਨ । ਅਸੀਂ ਉਹਨਾਂ ਦਾ ਸੁਆਗਤ ਕਰਦੇ ਹਾਂ ।

ਹਾਰ ਪਏ, ਤਾੜੀਆਂ ਵੱਜੀਆਂ ।

ਸਭ ਤੋਂ ਸੁੰਦਰ ਤਾੜੀਆਂ ਮਾਰੀਆਂ ਮੰਤਰੀ ਜੀ ਦੇ ਆਸ ਪਾਸ ਬੈਠੇ ਜਮਾਂਖੋਰਾਂ, ਮੁਨਾਫ਼ਾਖੋਰਾਂ, ਚੋਰ ਬਾਜ਼ਾਰੀਆਂ ਅਤੇ ਇਹਨਾਂ ਦੇ ਸਰਕਾਰੀ ਮਾਸੀ ਦੇ ਪੁੱਤਰ ਭਰਾਵਾਂ ਨੇ । ਫਿਰ ਮੰਤਰੀ ਜੀ ਨੇ ਭਾਸ਼ਨ ਦਿੱਤਾ ।

''ਮੈਂ ਤੁਹਾਡਾ ਧੰਨਵਾਦੀ ਹਾਂ ਕਿ ਇਸ ਅਕਾਲ ਉਤਸਵ ਦੇ ਉਦਘਾਟਨ ਦੇ ਲਈ ਤੁਸਾਂ ਮੈਨੂੰ ਸੱਦਿਆ ਹੈ । ਅਕਾਲ ਭਾਰਤ ਦੀ ਪੁਰਾਣੀ ਪਰੰਪਰਾ ਹੈ । ਤੁਸੀਂ ਜਾਣਦੇ ਹੋ ਕਿ ਭਗਵਾਨ ਰਾਮ ਦੇ ਰਾਜ ਵਿਚ ਵੀ ਅਕਾਲ ਪਿਆ ਸੀ । ਅਸੀਂ ਗਾਂਧੀ ਜੀ ਦੇ ਆਦੇਸ਼ ਅਨੁਸਾਰ ਰਾਮ-ਰਾਜ ਲਿਆ ਰਹੇ ਹਾਂ । ਅਕਾਲ ਰਾਮ-ਰਾਜ ਦਾ ਆਧਾਰ ਹੈ । ਜੇ ਅਕਾਲ ਨਾ ਪੈਂਦਾ ਤਾਂ ਮਰਿਆਦਾ ਪੁਰਸ਼ੋਤਮ ਭਗਵਾਨ ਰਾਮ ਰਾਮ-ਰਾਜ ਦਾ ਸਵਰਗ ਨਹੀਂ ਲਿਆ ਸਕਦੇ ਸਨ । ਇਸ ਲਈ ਅਕਾਲ ਦਾ ਸਵਾਗਤ ਕਰਨਾ ਚਾਹੀਦਾ ਹੈ । ਅਕਾਲ ਦੇ ਬਿਨਾਂ ਰਾਮ-ਰਾਜ ਨਹੀਂ ਆ ਸਕਦਾ । ਮੇਰੇ ਵਿਰੋਧੀ ਮਿੱਤਰ ਜੋ

ਭਾਰਤੀ ਸੰਸਕ੍ਰਿਤੀ ਦੇ ਪੂਜਕ ਹਨ, ਮੇਰੇ ਨਾਲ ਸਹਿਮਤ ਹੋਣਗੇ ਕਿ ਅਕਾਲ ਸਾਡੀ ਮਹਾਨ ਭਾਰਤੀ ਸੰਸਕ੍ਰਿਤੀ ਦਾ ਇਕ ਪ੍ਰਮੁੱਖ ਤੱਤ ਹੈ। ਦ੍ਰੋਣਾਚਾਰੀਆ ਜਿਹੇ ਵੀਰ ਤੱਕ ਭੁੱਖੇ ਮਰਦੇ ਸਨ।

"ਮੇਰੀ ਇੱਛਾ ਹੈ, ਤੁਸੀਂ ਬਹੁਤ ਖੁਸ਼ੀ ਨਾਲ ਅਕਾਲ ਉਤਸਵ ਮਨਾਓ। ਅਸੀਂ ਘੋਰ ਸੰਕਟ ਵਿਚ ਵੀ ਖੁਸ਼ ਰਹਿੰਦੇ ਹਾਂ। ਤੁਸੀਂ ਜਾਣਦੇ ਹੋ, ਪਿਆਰੇ ਸੱਜਣਾਂ ਦੀ ਮੌਤ ਦੇ ਬਾਅਦ ਅਸੀਂ ਸ਼ਰਾਧ ਕਰਦੇ ਹਾਂ। ਉਸ ਵਕਤ ਹੱਥ ਦੇ ਨਾਲ ਸ਼ੁੱਧ ਘਿਓ ਦੀ ਪ੍ਰੀਖਿਆ ਕਰਦੇ ਹਾਂ ਅਤੇ ਉਸ ਦਾ ਲੱਡੂ ਖਾਂਦੇ ਹਾਂ।"

"ਮੈਂ ਬਹੁਤਾ ਸਮਾਂ ਨਹੀਂ ਲਵਾਂਗਾ, ਕਿਉਂਕਿ ਰੈਸਟ ਹਾਊਸ ਵਿਚ ਮੇਰਾ ਮੁਰਗਾ ਪੱਕ ਗਿਆ ਹੋਵੇਗਾ। ਮੇਰੀ ਕਾਮਨਾ ਹੈ ਕਿ ਉਤਸਵ ਸਫ਼ਲ ਹੋਵੇ।"

ਉਹ ਬੈਠ ਗਏ।

ਇਸ ਦੇ ਪਿੱਛੋਂ ਦੋ ਕਵਿਤਾਵਾਂ ਪੜ੍ਹੀਆਂ ਗਈਆਂ—ਇਕ ਗੰਭੀਰ ਅਤੇ ਦੂਜੀ ਹਾਸਰਸ ਦੀ। ਗੰਭੀਰ ਕਵੀ ਨੇ ਪੜ੍ਹਿਆ :—

ਸਵਾਗਤ ਅਕਾਲ! ਸਵਾਗਤ ਅਕਾਲ!
ਭਾਰਤ ਦੀ ਮਹਾਨਤਾ ਦੇ ਪ੍ਰਤੀਕ;
ਗਾਂਧੀ ਦੇ ਸੁਪਨਿਆਂ ਦੇ ਪ੍ਰਤੀਕ,
ਗੁਦਾਮਾਂ ਵਿਚ ਰੱਖੀ ਸੁਰੱਖਿਅਤ
ਹਰੀ ਕ੍ਰਾਂਤੀ ਦੇ ਪ੍ਰਿਯ ਪ੍ਰਤੀਕ
ਮੈਨੂੰ ਵੀ ਕਰਦੇ ਬੈਠੇ ਜੁਗਾਲ!
ਸਵਾਗਤ ਅਕਾਲ! ਸਵਾਗਤ ਅਕਾਲ!

ਫਿਰ ਹਾਸ-ਰਸ ਦੀ ਕਵਿਤਾ ਕਵੀ 'ਮਾਮਾ' ਨੇ ਪੜ੍ਹੀ :—

ਮਾਮੀ ਬੋਲੀ ਮਾਮਾ ਨੂੰ, ਦੇਖੋ
ਰੋਟੀ ਤਾਂ ਬਿੱਲੀ ਨਿਗਲ ਗਈ
ਮਾਮਾ ਬੋਲੇ ਰੋਟੀ ਵਾਪਸ ਲੈਣ ਨੂੰ
ਤੂੰ ਨਿਗਲ ਲੈ ਬਿੱਲੀ ਨੂੰ ਤੁਰੰਤ!

ਇਸ ਦੇ ਬਾਅਦ ਥੋੜ੍ਹੀ ਹੋਰ ਉਪਚਾਰਿਕਤਾ ਦੇ ਪਿੱਛੋਂ ਸਮਾਗਮ ਖਤਮ ਹੋਇਆ, ਕਿਉਂਕਿ ਰੈਸਟ ਹਾਊਸ ਵਿਚ ਮੁਰਗੇ ਪੱਕ ਕੇ ਬਾਂਗ ਦੇਣ ਲੱਗ ਪਏ ਸਨ। ਦੂਸਰੇ ਦਿਨ ਤੋਂ ਸਹਾਇਤਾ ਕੰਮ ਆਰੰਭ ਹੋ ਗਏ।

ਮੈਨੂੰ ਸੁਪਨੇ ਬਹੁਤ ਆਉਂਦੇ ਹਨ।

ਮੈਂ ਵੇਖਦਾ ਹਾਂ—ਭੁੱਖੇ ਬਿਲਬਿਲਾ ਰਹੇ ਹਨ। ਮਜ਼ਦੂਰੀ ਪੂਰੀ ਨਹੀਂ ਮਿਲਦੀ। ਮਿਲਦੀ ਹੈ ਤਾਂ ਦਾਣਾ ਨਹੀਂ ਮਿਲਦਾ। ਮਿਲਦਾ ਹੈ ਤਾਂ ਮਹਿੰਗਾ ਮਿਲਦਾ ਹੈ। ਮਹਿੰਗਾ ਮਿਲਦਾ ਹੈ ਤਾਂ ਪਤਾ ਨਹੀਂ ਉਸ ਵਿਚ ਕੀ ਕੀ ਕਚਰਾ ਮਿਲਿਆ ਰਹਿੰਦਾ ਹੈ।

ਭੁੱਖੇ ਅਤੇ ਅੱਧਮਰੇ ਚੀਕਦੇ ਹਨ—ਰੋਟੀ ਨਹੀਂ ਤਾਂ ਉਤਸਵ ਕਿਸ ਗੱਲ ਦਾ! ਉਤਸਵ ਫੇਲ੍ਹ ਹੋ ਗਿਆ!

ਮੈਨੂੰ ਇਕ ਸੁਪਨਾ ਹੋਰ ਆਉਂਦਾ ਹੈ। ਕੁਝ ਦੂਜੀਆਂ ਪਾਰਟੀਆਂ ਦੇ ਲੋਕ ਸੇਠਾਂ, ਜਮਾਂਖੋਰਾਂ, ਸੂਦਖੋਰਾਂ ਮੁਨਾਫ਼ਾਖੋਰਾਂ ਨੂੰ ਲੈ ਕੇ ਜਾਂਦੇ ਹਨ ਅਤੇ ਲੋਕਾਂ ਨੂੰ ਆਖਦੇ ਹਨ :—

ਤੁਹਾਨੂੰ ਰੋਟੀ ਨਹੀਂ ਮਿਲਦੀ। ਰੋਟੀ ਨਹੀਂ ਮਿਲਦੀ ਕਿਉਂਕਿ ਅਨਾਜ ਨਹੀਂ ਮਿਲਦਾ। ਅਨਾਜ ਕਿਉਂ ਨਹੀਂ ਮਿਲਦਾ, ਕਿਉਂਕਿ ਇਹ ਲੋਕੀਂ ਜੋ ਆਏ ਹਨ, ਇਹਨਾਂ ਦਾ ਅਨਾਜ ਸਰਕਾਰ ਨੇ ਦਬਾ ਲਿਆ ਹੈ। ਜ਼ਬਰਦਸਤੀ ਦਬਾ ਲਿਆ ਹੈ।

ਤੁਸੀਂ ਲੋਕ ਦੱਸੋ—ਪੀੜ੍ਹੀਆਂ ਤੋਂ ਅਨਾਜ ਤੁਸੀਂ ਕਿਨ੍ਹਾਂ ਨੂੰ ਵੇਚਦੇ ਸੀ ?

ਲੋਕ ਬੋਲੇ—ਇਨ੍ਹਾਂ ਤੁਹਾਡੇ ਨਾਲ ਦੇ ਲੋਕਾਂ ਨੂੰ। ਪਰ ਇਹ ਲੋਕ...

ਨੇਤਾ ਲੋਕ ਬੋਲੇ—'ਪਰ' ਬੰਦ ਕਰੋ ਹੁਣ। ਇਸ ਸਰਕਾਰ ਨੇ ਇਨ੍ਹਾਂ ਦਾ ਖਰੀਦਣਾ ਬੰਦ ਕਰ ਦਿੱਤਾ ਹੈ। ਫਿਰ ਦੱਸੋ—ਅਨਾਜ ਤੁਸੀਂ ਕਿਸ ਤੋਂ ਲੈਂਦੇ ਸੀ ?

ਲੋਕ ਬੋਲੇ—ਇਨ੍ਹਾਂ ਤੋਂ। ਪਰ...

ਨੇਤਾ ਬੋਲੇ—ਪਰ ਸਰਕਾਰ ਨੇ ਇਨ੍ਹਾਂ ਦਾ ਵੇਚਣਾ ਬੰਦ ਕਰ ਦਿੱਤਾ ਹੈ।

ਲੋਕਾਂ ਨੇ ਕਿਹਾ—ਤਾਂ ਫਿਰ ਅਸੀਂ ਲੋਕ ਕੀ ਕਰੀਏ ? ਕਿਸ ਦੇ ਈਮਾਨ ਤੇ ਭਰੋਸਾ ਕਰੀਏ ?

ਨੇਤਾ ਬੋਲੇ—ਹੁਣ ਸਾਡੀ ਗੱਲ ਮੰਨੋ। ਇਸ ਸਰਕਾਰ ਦਾ ਅਕਾਲ ਉਤਸਵ ਤੁਸੀਂ ਭੁਗਤ ਚੁੱਕੇ। ਇਸ ਸਰਕਾਰ ਨੂੰ ਬਦਲੋ। ਹੁਣ ਸਾਨੂੰ ਵੋਟ ਦਿਉ। ਸਾਨੂੰ ਵਿਧਾਨ ਸਭਾ ਅਤੇ ਸੰਸਦ ਵਿਚ ਭੇਜੋ। ਸਾਡੀ ਸਰਕਾਰ ਬਣਵਾਉ। ਤੁਸੀਂ ਦੇਖੋਗੇ ਕਿ ਤੁਸੀਂ ਸਾਰੇ ਸੁਖੀ ਹੋ ਜਾਓਗੇ। ਖਰੀਦਣ ਵਾਲੇ ਖਰੀਦਣਗੇ ਅਤੇ ਵੇਚਣ ਵਾਲੇ ਵੇਚਣਗੇ। ਇਹੀ ਆਦਿ ਕਾਲ ਤੋਂ ਚਲਿਆ ਆ ਰਿਹਾ ਹੈ। ਇਹੀ ਸਨਾਤਨ ਧਰਮ ਹੈ। ਸਾਡੇ ਅਕਾਲ-ਉਤਸਵ ਤੋਂ ਤੁਹਾਨੂੰ ਕੋਈ ਸ਼ਿਕਾਇਤ ਨਹੀਂ ਹੋਵੇਗੀ।

ਲੋਕੀਂ ਬੋਲੇ—ਮਗਰ...

ਨੇਤਾ ਬੋਲੇ—ਤੁਸੀਂ ਬਾਰ-ਬਾਰ 'ਮਗਰ' ਕਿਉਂ ਬੋਲਦੇ ਹੋ ?

ਮਗਰਮੱਛ ਬੋਲੋ ਨਾ !

ਮੈਨੂੰ ਫਿਰ ਸੁਪਨਾ ਆਉਂਦਾ ਹੈ। ਮੈਂ ਸੁਪਨਿਆਂ ਤੋਂ ਪ੍ਰੇਸ਼ਾਨ ਹਾਂ। ਉਹ ਕਿਤਨੇ ਸੁਖੀ ਹਨ, ਜਿਨ੍ਹਾਂ ਨੂੰ ਸੁਪਨੇ ਨਹੀਂ ਆਉਂਦੇ। ਮੈਨੂੰ ਲੱਗਣ ਲੱਗਾ ਹੈ ਕਿ ਉਹ ਸੁਖ ਦੀ ਗਹਿਰੀ ਨੀਂਦਰ ਸੌਂਦਾ ਹੈ, ਜਿਸ ਨੂੰ ਸੁਪਨੇ ਨਹੀਂ ਆਉਂਦੇ। ਮੇਰਾ ਪਹਿਲੇ ਖਿਆਲ ਸੀ ਕਿ ਸੂਰ ਅਤੇ ਕੁੱਤਾ ਅਜਿਹੇ ਪ੍ਰਾਣੀ ਹਨ ਜਿਨ੍ਹਾਂ ਨੂੰ ਸੁਪਨੇ ਨਹੀਂ ਆਉਂਦੇ। ਪਰ ਹੁਣ ਅੰਨ ਦਾ ਦਾਣਾ ਨਾ ਮਿਲਣ ਨਾਲ ਚੂਹੇ ਨੂੰ ਵੀ ਸੁਪਨੇ ਆਉਂਦੇ ਹਨ।

ਸੁਪਨੇ ਵਿਚ ਵੇਖਦਾ ਹਾਂ ਕਿ ਭੁੱਖੇ ਲੋਕੀਂ ਤਰ੍ਹਾਂ ਤਰ੍ਹਾਂ ਦੀਆਂ ਸਰਕਾਰਾਂ ਬਣਾਂਦੇ ਹਨ। ਅਕਾਲ ਉਤਸਵ ਵੀ ਮਨਾਂਦੇ ਹਨ। ਬੜਾ ਆਨੰਦ ਹੈ। ਪਰ ਰੋਟੀ ਨਹੀਂ ਮਿਲਦੀ। ਅੰਨ ਨਹੀਂ ਮਿਲਦਾ।

'ਅਥਾਤੋ ਬ੍ਰਹਮ ਜਿਗਿਆਸਾ !' ਮੈਂ ਦਾਰਸ਼ਨਿਕ ਹੋ ਜਾਂਦਾ ਹਾਂ। ਰਿਸ਼ੀ ਚੇਲੇ ਨੂੰ ਬ੍ਰਹਮ ਦੇ ਰੂਪ ਦੇ ਬਾਰੇ ਵਿਚ ਚਿੰਤਨ ਕਰਨ ਨੂੰ ਆਖਦਾ ਹੈ। ਜਿਗਿਆਸੂ ਚੇਲਾ

ਵਰਤ ਰੱਖ ਕੇ ਚਿੰਤਨ ਕਰਦਾ ਹੈ ਅਤੇ ਭੁੱਖਾ ਬ੍ਰਹਮਚਾਰੀ ਆ ਕੇ ਆਖਦਾ ਹੈ—ਗੁਰੂ ਅੰਨੰ ਬ੍ਰਹਮ। ਅੰਨ ਹੀ ਬ੍ਰਹਮ ਹੈ, ਗੁਰੂ ! ਅੰਨ ! ਅੰਨ ! ਇਸ ਦੇ ਪਿੱਛੋਂ ਹੀ ਆਨੰਦ ਬ੍ਰਹਮ ਹੈ।

ਇਧਰ ਹੱਲਚਲ ਵੱਧ ਰਹੀ ਹੈ।

ਪਤਾ ਨਹੀਂ ਕੌਣ ਇਨ੍ਹਾਂ ਲੋਕਾਂ ਨੂੰ ਸਮਝਾਂਦੇ ਹਨ ਕਿ ਜੋ ਸਰਕਾਰ ਅਕਾਲ ਉਤਸਵ ਮੰਨੇਗੀ, ਰੋਟੀ ਨਹੀਂ ਦੇਵੇਗੀ।

ਪਰ ਲੋਕਾਂ ਨੂੰ ਉਤਸਵ ਮਨਾਣ ਦੀ ਆਦਤ ਪੈ ਗਈ ਹੈ।

ਉਤਸਵ ਦਾ ਰੂਪ ਭਾਵੇਂ ਬਦਲੇ, ਇਹ ਉਤਸਵ ਮਨਾਣਗੇ।

ਮੈਨੂੰ ਭਿਆਨਕ ਸੁਪਨਾ ਆਉਂਦਾ ਹੈ।

ਵੇਖਦਾ ਹਾਂ ਕਿ ਅਕਾਲ ਉਤਸਵ ਦੇ ਮੂਡ ਵਿਚ ਢੋਲਕ ਵਜਾ ਕੇ ਨੱਚਦੇ-ਗਾਂਦੇ ਭੁੱਖੇ, ਅੱਧਮਰੇ ਰਾਜਧਾਨੀ ਵਿਚ ਆ ਗਏ ਹਨ ਅਤੇ ਬੜਾ ਭਿਆਨਕ ਦ੍ਰਿਸ਼ ਮੈਨੂੰ ਦਿਸਦਾ ਹੈ।

ਇਕ ਵਿਧਾਇਕ ਜਾਣ-ਪਛਾਣ ਦਾ ਮਿਲਦਾ ਹੈ। ਉਸ ਦਾ ਇਕ ਹੱਥ ਹੀ ਨਹੀਂ ਹੈ। ਆਸਤੀਨ ਵਿਚੋਂ ਖ਼ੂਨ ਟਪਕ ਰਿਹਾ ਹੈ।

ਮੈਂ ਪੁੱਛਦਾ ਹਾਂ ਇਹ ਕੀ ਹੋ ਗਿਆ ?

ਉਹ ਕਹਿੰਦਾ ਹੈ ਉਹੀ ਅਕਾਲ ਉਤਸਵ ਵਾਲੇ ਲੋਕੀਂ ਮੇਰਾ ਹੱਥ ਖਾ ਗਏ।

ਕਿਸੇ ਵਿਧਾਇਕ ਦੀ ਲੱਤ ਖਾ ਲਈ ਗਈ ਹੈ। ਕਿਸੇ ਮੰਤਰੀ ਦੀ ਨੱਕ ਤੇ ਕਿਸੇ ਦਾ ਕੰਨ।

ਭੀੜ ਵੱਧਦੀ ਜਾਂਦੀ ਹੈ।

ਵਿਧਾਇਕ ਅਤੇ ਮੰਤਰੀ ਦੌੜ ਰਹੇ ਹਨ।

ਅਚਾਨਕ ਸੈਂਕੜੇ ਜਮਾਂਖੋਰਾਂ ਅਤੇ ਮੁਨਾਫ਼ਾਖੋਰਾਂ ਨੂੰ ਲੋਕੀਂ ਪਕੜ ਲਿਆਂਦੇ ਹਨ ਅਤੇ ਉਨ੍ਹਾਂ ਨੂੰ ਭੁੰਨ ਰਹੇ ਹਨ। ਕਹਿੰਦੇ ਹਨ—ਤੁਹਾਡੀ ਭੁੱਖ ਇਤਨੀ ਭਿਆਨਕ ਹੈ ਕਿ ਆਪਣਾ ਹੀ ਭੁੰਨਿਆਂ ਮਾਸ ਖਾਧੇ ਬਿਨਾਂ ਤੁਹਾਡਾ ਪੇਟ ਨਹੀਂ ਭਰੇਗਾ।

ਸਾਨੂੰ ਖਾਓਗੇ ਤਾਂ ਭੁੱਖੇ ਰਹਿ ਜਾਓਗੇ। ਸਾਡੇ ਵਿਚ ਖਾਣ ਲਾਇਕ ਕਿਤਨਾ ਘੱਟ ਹੈ।

ਹੁਣ ਉਹ ਪੁਲਸ ਅਤੇ ਰਾਈਫਲ ਦੀ ਰਾਹ ਵੇਖ ਰਹੇ ਹਨ।

ਸਾਰੇ ਵਿਧਾਇਕ ਭਵਨਾਂ ਵਿਚ ਸੰਨਾਟਾ !

ਸੰਸਦ ਅਤੇ ਉਸ ਦੇ ਅਹਾਤੇ ਵਿਚ ਸੰਨਾਟਾ !

ਹੁਣ ਇਹ ਭੁੱਖੇ ਕੀ ਖਾਣ ? ਭਾਗ-ਵਿਧਾਤਾਵਾਂ ਅਤੇ ਜੀਵਨ ਦੇ ਥੋਕ ਠੇਕੇਦਾਰਾਂ ਦੀ ਨੱਕ ਖਾ ਗਏ, ਕੰਨ ਖਾ ਗਏ, ਹੱਥ ਖਾ ਗਏ, ਲੱਤਾਂ ਖਾ ਗਏ। ਉਹ ਸਾਰੇ ਨੱਸ ਗਏ। ਹੁਣ ਕੀ ਖਾਣ।

ਹੁਣ ਕੀ ਖਾਣ ! ਆਖ਼ਰ ਉਹ ਵਿਧਾਨ ਸਭਾ ਅਤੇ ਸੰਸਦ ਦੀਆਂ ਇਮਾਰਤਾਂ ਦੇ ਪੱਥਰ ਅਤੇ ਇੱਟਾਂ ਕੱਟ ਕੱਟ ਖਾਣ ਲੱਗੇ।

ਭਿਆਨਕ ਸੁਪਨਾ ! ਮੇਰੀ ਨੀਂਦਰ ਖੁਲ੍ਹ ਗਈ। ਮੈਂ ਪਸੀਨੇ ਨਾਲ ਭਿੱਜ ਜਾਂਦਾ

ਹਾਂ। ਘਬਰਾਹਟ ਹੁੰਦੀ ਹੈ। ਕੀ ਕਰਾਂ ? ਸੁਪਨਾ ਹੀ ਤਾਂ ਹੈ—ਇਹ ਸੋਚ ਕੇ ਸ਼ਾਂਤ ਹੋਣਾ ਚਾਹੁੰਦਾ ਹਾਂ।

ਪਰ ਚੈਨ ਨਹੀਂ ਮਿਲਦਾ। ਮਾਨਸ ਚਤੁਸ਼ਸ਼ਤੀ ਵਰ੍ਹਾ ਹੈ, ਇਸ ਲਈ ਮੈਂ 'ਰਾਮਚਰਿਤਮਾਨਸ' ਸ਼ਰਧਾ ਪੂਰਵਕ ਫਿਰ ਤੋਂ ਪੜ੍ਹ ਰਿਹਾ ਹਾਂ। ਮੈਂ 'ਰਾਮਚਰਿਤਮਾਨਸ' ਚੁੱਕ ਲੈਂਦਾ ਹਾਂ। ਇਸ ਨਾਲ ਸ਼ਾਂਤੀ ਮਿਲੇਗੀ।

ਉਂਜ ਹੀ ਕੋਈ ਪੰਨਾ ਖੋਲ੍ਹ ਲੈਂਦਾ ਹਾਂ।

ਸੰਜੋਗ ਨਾਲ 'ਲੰਕਾ-ਕਾਂਡ' ਨਿਕਲ ਪੈਂਦਾ ਹੈ।

ਮੈਂ ਪੜ੍ਹਦਾ ਹਾਂ। ਅਸ਼ੋਕ ਵਾਟਿਕਾ ਵਿਚ ਤ੍ਰਿਜਟਾ ਸੀਤਾ ਜੀ ਨੂੰ ਧੀਰਜ ਬੰਨ੍ਹਾਉਂਦੀ ਹੈ।

ਤ੍ਰਿਜਟਾ ਨੂੰ ਵੀ ਮੇਰੀ ਤਰ੍ਹਾਂ ਸੁਪਨਾ ਆਇਆ ਸੀ।

ਤ੍ਰਿਜਟਾ ਮੇਰੇ ਤੋਂ ਵੱਧ ਦੇਖਦੀ ਅਤੇ ਸਮਝਦੀ ਸੀ। ਉਸ ਨੂੰ ਬਹੁਤ ਕੁਝ ਬਾਰੇ ਅਗੇਤੀ ਹੀ ਜਾਣਕਾਰੀ ਮਿਲ ਜਾਂਦੀ ਸੀ। ਉਹ ਆਖਦੀ ਹੈ—

ਯੇਹ ਸਪਨਾ ਮੈਂ ਕਹੋ ਵਿਚਾਰੀ।
ਹੁਈ ਹੈ ਸਤਿ ਗਏ ਦਿਨ ਚਾਰੀ॥

# ਗੁਲਕੀ ਬੰਨੋ

**—ਧਰਮਵੀਰ ਭਾਰਤੀ**

"ਏ ਮਰ ਕਲਮੂੰਹੇ !" ਅਚਾਨਕ ਘੇਘਾ ਭੂਆ ਨੇ ਕੂੜਾ ਸੁੱਟਣ ਲਈ ਦਰਵਾਜ਼ਾ ਖੋਲ੍ਹਿਆ ਅਤੇ ਚਬੂਤਰੇ ਤੇ ਬੈਠੇ ਮਿਰਵਾ ਨੂੰ ਗਾਂਦਿਆਂ ਵੇਖ ਕੇ ਕਿਹਾ, "ਤੋਰ ਪੇਟ ਮੇਂ ਫੋਨੋਗਿਰਾਫ ਉਲਿਆਨ ਬਾ ਕਾ, ਜੌਨ ਭਿਨਸਾਰ ਭਵਾ ਕਿ ਤਾਨ ਤੋੜੈ ਲਾਗਾ ? ਰਾਮ ਜਾਨੈ, ਰਾਤ ਕੇ ਕੇਸਨ ਏਕਰਾ ਦੀਦਾ ਲਾਗਤ ਹੈ ।" ਮਾਰੇ ਡਰ ਦੇ ਕਿ ਕਿਧਰੇ ਘੇਘਾ ਭੂਆ ਸਾਰਾ ਕੂੜਾ ਉਸੇ ਦੇ ਸਿਰ ਤੇ ਨਾ ਸੁੱਟ ਦੇਵੇ, ਮਿਰਵਾ ਥੋੜ੍ਹਾ ਖਿਸਕ ਗਿਆ ਅਤੇ ਜਿਉਂ ਹੀ ਘੇਘਾ ਭੂਆ ਅੰਦਰ ਗਈ ਤਾਂ ਫਿਰ ਚਬੂਤਰੇ ਦੀ ਪੌੜੀ ਤੇ ਬੈਠ, ਪੈਰ ਝੁਲਾਂਦਿਆਂ ਹੋਇਆਂ ਉਸ ਨੇ ਉਲਟਾ ਸੁਲਟਾ ਗਾਣਾ ਸ਼ੁਰੂ ਕੀਤਾ, "ਤੁਮੇ ਬਛ ਯਾਦ ਕਲਤੇ ਅਮ ਛਨਮ ਤੇਲੀ ਕਛਮ !" ਮਿਰਵਾ ਦੀ ਆਵਾਜ਼ ਸੁਣ ਕੇ ਪਤਾ ਨਹੀਂ ਕਿਧਰੋਂ ਝਬਰੀ ਕੁੱਤੀ ਵੀ ਕੰਨ-ਪੂਛ ਝਟਕਾਰਦੀ ਆ ਗਈ ਅਤੇ ਹੇਠਾਂ ਸੜਕ ਤੇ ਬੈਠ ਕੇ ਮਿਰਵਾ ਦਾ ਗਾਣਾ ਬਿਲਕੁਲ ਉਸੇ ਅੰਦਾਜ਼ ਵਿਚ ਸੁਣਨ ਲੱਗੀ ਜਿਵੇਂ ਹਿਜ਼ ਮਾਸਟਰਸ ਵਾਇਸ ਦੇ ਰਿਕਾਰਡ ਤੇ ਤਸਵੀਰ ਬਣੀ ਹੁੰਦੀ ਹੈ ।

ਅਜੇ ਸਾਰੀ ਗਲੀ ਵਿਚ ਸੰਨਾਟਾ ਸੀ । ਸਭ ਤੋਂ ਪਹਿਲਾਂ ਮਿਰਵਾ (ਅਸਲੀ ਨਾਂ ਮਿਹਰ ਲਾਲ) ਜਾਗਦਾ ਸੀ ਅਤੇ ਅੱਖਾਂ ਮਲਦਿਆਂ ਮਲਦਿਆਂ ਘੇਘਾ ਭੂਆ ਦੇ ਚਬੂਤਰੇ ਤੇ ਆ ਬੈਠਦਾ ਸੀ । ਉਸ ਦੇ ਬਾਅਦ ਝਬਰੀ ਕੁੱਤੀ, ਫਿਰ ਮਿਰਵਾ ਦੀ ਛੋਟੀ ਭੈਣ ਮਟਕੀ ਅਤੇ ਉਸ ਦੇ ਬਾਅਦ ਇਕ ਇਕ ਕਰਕੇ ਗਲੀ ਦੇ ਸਾਰੇ ਬੱਚੇ—ਖੋਂਚੇ ਵਾਲੀ ਦਾ ਲੜਕਾ ਮੇਵਾ, ਡਰਾਈਵਰ ਸਾਹਿਬ ਦੀ ਲੜਕੀ ਨਿਰਮਲ, ਮਨੀਜਰ ਸਾਹਿਬ ਦੇ ਮੁੰਨਾ ਬਾਬੂ—ਸਾਰੇ ਆ ਇਕੱਠੇ ਹੁੰਦੇ ਸਨ । ਜਦ ਤੋਂ ਗੁਲਕੀ ਨੇ ਘੇਘਾ ਭੂਆ ਦੇ ਚਬੂਤਰੇ ਤੇ ਸਬਜ਼ੀਆਂ ਦੀ ਦੁਕਾਨ ਰੱਖੀ ਸੀ ਤਦ ਤੋਂ ਇਹ ਭੀੜ ਉਥੇ ਹੋਣ ਲੱਗੀ ਸੀ । ਉਸ ਤੋਂ ਪਹਿਲੇ ਬੱਚੇ ਹਕੀਮ ਜੀ ਦੇ ਚਬੂਤਰੇ ਤੇ ਖੇਡਦੇ ਸਨ । ਧੁੱਪ ਨਿਕਲਦਿਆਂ ਗੁਲਕੀ ਸੱਟੀ ਤੋਂ ਸਬਜ਼ੀਆ ਖਰੀਦ ਕੇ ਆਪਣੀ ਕੁਬੜੀ ਪਿੱਠ ਤੇ ਲੱਦੀ, ਡੰਡਾ ਟੇਕਦੀ ਆਉਂਦੀ ਅਤੇ ਆਪਣੀ ਦੁਕਾਨ ਫੈਲਾ ਦਿੰਦੀ । ਮੂਲੀ, ਨਿੰਬੂ, ਕੱਦੂ, ਲੌਕੀ, ਘੀਆ-ਕੱਦੂ, ਕਦੀ-ਕਦੀ ਸਸਤੇ ਫਲ । ਮਿਰਵਾ ਅਤੇ ਮਟਕੀ ਜਾਨਕੀ ਉਸਤਾਦ ਦੇ ਬੱਚੇ ਸਨ, ਜੋ ਇਕ ਭਿਆਨਕ ਰੋਗ ਵਿਚ ਗਲ ਗਲ ਕੇ ਮਰੇ ਸਨ ਅਤੇ ਦੋਵੇਂ ਬੱਚੇ ਵੀ ਅਪਾਹਜ ਅਤੇ ਬੀਮਾਰ ਪੈਦਾ ਹੋਏ ਸਨ । ਬਿਨਾਂ ਝਬਰੀ ਕੁੱਤੀ ਦੇ ਹੋਰ ਕੋਈ ਉਨ੍ਹਾਂ

ਕੋਲ ਨਹੀਂ ਬੈਠਦਾ ਸੀ ਅਤੇ ਬਿਨਾਂ ਗੁਲਕੀ ਦੇ ਉਹਨਾਂ ਨੂੰ ਕੋਈ ਆਪਣੇ ਦਰਵਾਜ਼ੇ ਜਾਂ ਦੁਕਾਨ ਤੇ ਚੜ੍ਹਨ ਨਹੀਂ ਦਿੰਦਾ ਸੀ।

ਅੱਜ ਵੀ ਗੁਲਕੀ ਨੂੰ ਆਉਂਦਿਆਂ ਵੇਖ ਕੇ ਸਭ ਤੋਂ ਪਹਿਲਾਂ ਮਿਰਵਾ ਗਾਣਾ ਛੱਡ ਕੇ ਬੋਲਿਆ, "ਛਲਾਮ ਗੁਲਕੀ!" ਅਤੇ ਮਟਕੀ ਆਪਣੇ ਵਧੀ ਹੋਈ ਤਿੱਲੀ ਵਾਲੇ ਪੇਟ ਤੋਂ ਖਿਸਕਦਾ ਹੋਇਆ ਜਾਂਘੀਆ ਸੰਭਾਲਦਿਆਂ ਹੋਇਆਂ ਬੋਲੀ, "ਇਕ ਮੂਲੀ ਦੇ ਦੇ! ਏ ਗੁਲਕੀ!" ਗੁਲਕੀ ਪਤਾ ਨਹੀਂ ਕਿਸ ਗੱਲ ਤੋਂ ਖਿੱਝੀ ਹੋਈ ਸੀ ਕਿ ਉਸ ਨੇ ਮਟਕੀ ਨੂੰ ਝਿੜਕ ਦਿੱਤਾ ਅਤੇ ਆਪਣੀ ਦੁਕਾਨ ਲਾਣ ਲੱਗੀ। ਝਬਰੀ ਵੀ ਕੋਲ ਗਈ ਕਿ ਗੁਲਕੀ ਨੇ ਡੰਡਾ ਉਠਾਇਆ। ਦੁਕਾਨ ਲਾ ਕੇ ਉਹ ਆਪਣੀ ਕੁਬੜੀ ਪਿੱਠ ਦੋਹਰੀ ਕਰ ਬੈਠ ਗਈ ਅਤੇ ਪਤਾ ਨਹੀਂ ਕਿਸ ਨੂੰ ਬੁੜਬੁੜਾ ਕੇ ਗਾਲ੍ਹਾਂ ਦੇਣ ਲੱਗੀ। ਮਟਕੀ ਇਕ ਪਲ ਚੁੱਪਚਾਪ ਖੜੀ ਰਹੀ, ਫਿਰ ਉਸ ਨੇ ਰਟਣਾ ਸ਼ੁਰੂ ਕਰ ਦਿੱਤਾ, "ਇਕ ਮੂਲੀ! ਏ ਗੁਲਕੀ! ਇਕ..." ਗੁਲਕੀ ਨੇ ਫਿਰ ਝਿੜਕਿਆ ਤਾਂ ਚੁੱਪ ਹੋ ਗਈ ਅਤੇ ਪਾਸੇ ਹੱਟ ਕੇ ਲਲਚਾਈਆਂ ਨਜ਼ਰਾਂ ਨਾਲ ਸਫ਼ੈਦ ਧੋਤੀਆਂ ਹੋਈਆਂ ਮੂਲੀਆਂ ਨੂੰ ਵੇਖਣ ਲੱਗੀ। ਇਸ ਵਾਰ ਉਹ ਬੋਲੀ ਨਹੀਂ। ਚੁੱਪਚਾਪ ਉਨ੍ਹਾਂ ਮੂਲੀਆਂ ਵੱਲ ਹੱਥ ਵਧਾਇਆ ਹੀ ਸੀ ਕਿ ਗੁਲਕੀ ਚੀਖੀ, "ਹੱਥ ਹਟਾ! ਛੂਹੀਂ ਨਾ। ਕੋੜ੍ਹੀ ਕਿਧਰੇ ਦੀ! ਕਿਧਰੇ ਖਾਣ ਪੀਣ ਦੀ ਚੀਜ਼ ਵੇਖੀ ਕਿ ਜੋਕ ਵਾਂਗ ਚਿੰਬੜ ਗਈ, ਚਲ ਉਧਰ!" ਮਟਕੀ ਪਹਿਲਾਂ ਤਾਂ ਪਿੱਛੇ ਹਟੀ ਪਰ ਫਿਰ ਉਸ ਦੀ ਤ੍ਰਿਸ਼ਨਾ ਇੰਨੀ ਕਾਬੂ ਤੋਂ ਬਾਹਰ ਹੋ ਗਈ ਕਿ ਉਸ ਨੇ ਹੱਥ ਵਧਾ ਕੇ ਇਕ ਮੂਲੀ ਖਿੱਚ ਲਈ। ਗੁਲਕੀ ਦਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ ਅਤੇ ਉਸ ਨੇ ਬਾਂਸ ਦੀ ਸੋਟੀ ਚੁੱਕ ਕੇ ਉਸ ਦੇ ਹੱਥ ਤੇ ਜ਼ੋਰ ਨਾਲ ਮਾਰੀ! ਮੂਲੀ ਹੇਠਾਂ ਜਾ ਡਿੱਗੀ ਅਤੇ "ਹਾਇ! ਹਾਇ! ਹਾਇ!" ਕਰਕੇ ਦੋਵੇਂ ਹੱਥ ਝਟਕਦੀ ਹੋਈ ਮਟਕੀ ਪੈਰ ਪਟਕ ਪਟਕ ਕੇ ਰੋਣ ਲੱਗ ਪਈ। "ਜਾ ਆਪਣੇ ਘਰ ਜਾ! ਮੇਰੀ ਦੁਕਾਨ ਤੇ ਮਰਨ ਨੂੰ ਗਲੀ ਭਰ ਦੇ ਬੱਚੇ ਹਨ—" ਗੁਲਕੀ ਚੀਖ਼ੀ। "ਦੁਕਾਨ ਦੇ ਕੇ ਤਾਂ ਮੈਂ ਮੁਸੀਬਤ ਮੁੱਲ ਲੈ ਗਈ ਏ। ਪਲ ਭਰ ਪੂਜਾ ਭਜਨ ਵਿਚ ਵੀ ਕਾਂ ਕਾਂ ਮੱਚੀ ਰਹਿੰਦੀ ਏ।" ਅੰਦਰੋਂ ਘੇਘਾ ਭੂਆ ਨੇ ਸੁਰ ਮਿਲਾਈ। ਚੰਗਾ ਹੰਗਾਮਾਂ ਮੱਚ ਗਿਆ। ਇੰਨੇ ਵਿਚ ਝੱਬਰੀ ਵੀ ਖਲੋ ਗਈ ਅਤੇ ਜ਼ੋਰ ਜ਼ੋਰ ਦੀ ਭੌਂਕਣ ਲੱਗੀ। "ਲੈਫਟ ਰਾਈਟ! ਲੈਫਟ ਰਾਈਟ!" ਚੌਂਕ ਤੋਂ ਤਿੰਨ ਚਾਰ ਬੱਚਿਆਂ ਦਾ ਜਲੂਸ ਚਲਿਆ ਆ ਰਿਹਾ ਸੀ। ਅੱਗੇ ਅੱਗੇ ਦਰਜਾ 'ਬ' ਵਿਚ ਪੜ੍ਹਨ ਵਾਲੇ ਮੁੰਨਾ ਬਾਬੂ ਨਿੰਮ ਦੀ ਟਹਿਣੀ ਨੂੰ ਝੰਡੇ ਵਾਂਗ ਪਕੜੀ ਜਲੂਸ ਦੀ ਅਗਵਾਈ ਕਰ ਰਹੇ ਸਨ, ਪਿੱਛੇ ਸਨ ਮੇਵਾ ਅਤੇ ਨਿਰਮਲ। ਜਲੂਸ ਆ ਕੇ ਦੁਕਾਨ ਦੇ ਸਾਹਮਣੇ ਰੁਕ ਗਿਆ। ਗੁਲਕੀ ਸਾਵਧਾਨ ਹੋ ਗਈ। ਦੁਸ਼ਮਣ ਦੀ ਤਾਕਤ ਵੱਧ ਗਈ ਸੀ।

ਮਟਕੀ ਸਿਸਕਦੀ ਹੋਈ ਬੋਲੀ, "ਮੈਨੂੰ ਗੁਲਕੀ ਨੇ ਮਾਰਿਆ ਹੈ। ਹਾਇ! ਹਾਇ! ਮੈਨੂੰ ਨਾਲੀ ਵਿਚ ਧੱਕਾ ਦਿੱਤਾ ਸੂ। ਹਾਇ ਬਾਪ ਰੇ!" ਨਿਰਮਲ, ਮੇਵਾ, ਮੁੰਨਾ ਸਾਰੇ ਨੇੜੇ ਆ ਕੇ ਉਸ ਦੀ ਚੋਟ ਵੇਖਣ ਲੱਗੇ। ਫਿਰ ਮੁੰਨਾ ਨੇ ਧੱਕ ਕੇ ਸਾਰਿਆਂ ਨੂੰ ਪਿੱਛੇ ਹਟਾ ਦਿੱਤਾ ਅਤੇ ਨਿੰਮ ਦੀ ਟਹਿਣੀ ਲੈ ਕੇ ਤਣ ਕੇ ਖਲੋ ਗਿਆ, "ਇਸ ਨੂੰ ਕਿਸ ਨੇ ਮਾਰਿਆ ਹੈ!"

"ਮੈਂ ਮਾਰਿਆ ਹੈ !" ਕੁਬੜੀ ਗੁਲਕੀ ਨੇ ਬੜੀ ਤਕਲੀਫ ਨਾਲ ਖਲੋ ਕੇ ਕਿਹਾ, "ਕੀ ਕਰੇਂਗਾ ? ਮੈਨੂੰ ਮਾਰੇਂਗਾ ?"

"ਮਾਰਾਂਗਾ ਕਿਉਂ ਨਹੀਂ ?" ਮੁੰਨਾ ਬਾਬੂ ਨੇ ਆਕੜ ਕੇ ਕਿਹਾ।

ਗੁਲਕੀ ਇਸ ਦਾ ਕੁਝ ਜਵਾਬ ਦਿੰਦੀ ਕਿ ਬੱਚੇ ਨੇੜੇ ਹੋ ਗਏ। ਮਟਕੀ ਨੇ ਜੀਭ ਕੱਢ ਕੇ ਮੂੰਹ ਬਣਾਇਆ, ਮੇਵਾ ਨੇ ਪਿੱਛੇ ਜਾ ਕੇ ਕਿਹਾ, "ਏ ਕੁਬੜੀ, ਏ ਕੁਬੜੀ ਆਪਣਾ ਕੁਬੜ ਵਿਖਾ।" ਅਤੇ ਇਕ ਮੁੱਠੀ ਧੂੜ ਉਸ ਦੀ ਪਿੱਠ ਤੇ ਸੁੱਟ ਕੇ ਨੱਸਿਆ। ਗੁਲਕੀ ਦਾ ਮੂੰਹ ਗੁੱਸੇ ਨਾਲ ਲਾਲ ਹੋ ਗਿਆ ਅਤੇ ਭਰੇ ਹੋਏ ਗਲੇ ਨਾਲ ਕਰਾਹੁੰਦਿਆਂ ਹੋਇਆਂ ਉਸ ਨੇ ਪਤਾ ਨਹੀਂ ਕੀ ਕਿਹਾ। ਪ੍ਰੰਤੂ ਉਸ ਦੇ ਚਿਹਰੇ ਤੇ ਡਰ ਦੀ ਛਾਂ ਬਹੁਤ ਗਹਿਰੀ ਹੋ ਗਈ ਸੀ। ਬੱਚੇ ਸਾਰੇ ਇਕ ਇਕ ਮੁੱਠੀ ਧੂੜ ਲੈ ਕੇ ਸ਼ੋਰ ਮਚਾਂਦਿਆਂ ਹੋਇਆਂ ਦੌੜੇ ਕਿ ਅਚਾਨਕ ਘੇਘਾ ਭੂਆ ਦੀ ਆਵਾਜ਼ ਸੁਣਾਈ ਦਿੱਤੀ, 'ਏ ਮੁੰਨਾ ਬਾਬੂ, ਜਾਂਦਾ ਹੈਂ ਕਿ ਹੁਣੇ ਭੈਣ ਜੀ ਨੂੰ ਬੁਲਾ ਕੇ ਦੋ ਚਾਰ ਠੁਕਵਾਵਾਂ।'

"ਜਾ ਤਾਂ ਰਹੇ ਹਾਂ !" ਮੁੰਨਾ ਨੇ ਆਕੜਦਿਆਂ ਹੋਇਆਂ ਕਿਹਾ।

"ਧੁਤੁ-ਧੁਤੁ-ਧੂ।" ਜਲੂਸ ਚਲ ਪਿਆ ਅਤੇ ਕਪਤਾਨ ਨੇ ਨਾਅਰਾ ਲਾਇਆ :—

ਆਪਣੇ ਦੇਸ਼ ਵਿਚ ਆਪਣਾ ਰਾਜ !

ਗੁਲਕੀ ਦੀ ਦੁਕਾਨ ਬਾਈਕਾਟ !

ਨਾਅਰਾ ਲਾਂਦਿਆਂ ਹੋਇਆਂ ਜਲੂਸ ਗਲੀ ਵਿਚ ਮੁੜ ਗਿਆ। ਕੁਬੜੀ ਨੇ ਅੱਥਰੂ ਪੂੰਝੇ, ਸਬਜ਼ੀ ਤੋਂ ਧੂੜ ਝਾੜੀ ਅਤੇ ਸਾਗ 'ਤੇ ਪਾਣੀ ਦੇ ਛਿੱਟੇ ਮਾਰਨ ਲੱਗੀ।

ਗੁਲਕੀ ਦੀ ਉਮਰ ਜ਼ਿਆਦਾ ਨਹੀਂ ਸੀ। ਇਹੀ ਵੱਧ ਤੋਂ ਵੱਧ ਪੰਝੀ ਛੱਬੀ ਸਾਲ ਸੀ। ਪਰ ਚਿਹਰੇ ਤੇ ਝੁਰੜੀਆਂ ਆਉਣ ਲੱਗੀਆਂ ਸਨ ਅਤੇ ਕਮਰ ਦੇ ਕੋਲੋਂ ਉਹ ਇਸ ਹੱਦ ਤੱਕ ਦੋਹਰੀ ਹੋ ਗਈ ਸੀ, ਜਿਵੇਂ ਅੱਸੀ ਸਾਲ ਦੀ ਬੁੱਢੀ ਹੋਵੇ। ਬੱਚਿਆਂ ਨੇ ਜਦੋਂ ਪਹਿਲੀ ਵਾਰ ਉਸ ਨੂੰ ਮੁਹੱਲੇ ਵਿਚ ਵੇਖਿਆ ਤਾਂ ਉਨ੍ਹਾਂ ਨੂੰ ਹੈਰਾਨੀ ਵੀ ਹੋਈ ਅਤੇ ਥੋੜ੍ਹਾ ਡਰ ਵੀ। ਕਿੱਥੋਂ ਆਈ ? ਕਿਵੇਂ ਆ ਗਈ ? ਪਹਿਲੇ ਕਿੱਥੇ ਸੀ ? ਇਸ ਦਾ ਉਨ੍ਹਾਂ ਨੂੰ ਕੋਈ ਅੰਦਾਜ਼ਾ ਨਹੀਂ ਸੀ। ਨਿਰਮਲ ਨੇ ਜ਼ਰੂਰ ਆਪਣੀ ਮਾਂ ਨੂੰ ਉਸ ਦੇ ਪਿਤਾ ਡਰਾਈਵਰ ਨੂੰ ਰਾਤ ਕਹਿੰਦਿਆਂ ਸੁਣਿਆ, "ਇਹ ਮੁਸੀਬਤ ਹੋਰ ਖੜੀ ਹੋ ਗਈ। ਮਰਦ ਨੇ ਕੱਢ ਦਿੱਤਾ ਤਾਂ ਅਸੀਂ ਥੋੜ੍ਹਾ ਹੀ ਢੋਲ ਗਲੇ ਬੰਨ੍ਹਾਂਗੇ। ਪਿਓ ਵੱਖਰਾ ਸਾਡਾ ਰੁਪਿਆ ਖਾ ਗਿਆ। ਸੁਣਿਆ ਚਲ ਵਸਿਆ ਤਾਂ ਡਰੀ ਕਿ ਕਿਧਰੇ ਮਕਾਨ ਤੇ ਅਸੀਂ ਕਬਜ਼ਾ ਨਾ ਕਰ ਲਈਏ ਤੇ ਮਰਦ ਨੂੰ ਛੱਡ ਕੇ ਚਲੀ ਆਈ। ਖਬਰਦਾਰ ਜੇ ਚਾਬੀ ਦਿੱਤੀ ਤੂੰ।"

"ਕੀ ਛੋਟੇਪਨ ਦੀ ਗੱਲ ਕਰਦੀ ਹੈਂ। ਰੁਪਿਆ ਉਸ ਦੇ ਪਿਓ ਨੇ ਲੈ ਲਿਆ ਤਾਂ ਕੀ ਅਸੀਂ ਉਸ ਦਾ ਮਕਾਨ ਮਾਰ ਲਵਾਂਗੇ ? ਚਾਬੀ ਅਸਾਂ ਦੇ ਦਿੱਤੀ ਹੈ। ਦਸ-ਪੰਜ ਦਿਨ ਦਾ ਅੰਨ-ਪਾਣੀ ਭੇਜ ਦੇ ਉਸ ਦੇ ਘਰ।"

"ਹਾਂ ਹਾਂ, ਸਾਰਾ ਘਰ ਚੁੱਕ ਕੇ ਭੇਜ ਦਿਉ। ਸੁਣ ਰਹੀ ਏਂ ਘੇਘਾ ਭੂਆ।"

"ਤਾਂ ਕੀ ਹੋਇਆ ਬਹੂ, ਅਰੇ ਨਿਰਮਲ ਦੇ ਬਾਬੂ ਨਾਲ ਤਾਂ ਇਸ ਦੇ ਪਿਓ ਦੀ ਦੰਦ-ਕਟੀ ਦੋਸਤੀ ਰਹੀ ਹੈ।" ਘੇਘਾ ਭੂਆ ਦੀ ਆਵਾਜ਼ ਆਈ। "ਵਿਚਾਰੀ ਪਿਓ

ਦੀ ਇਕੱਲੀ ਸੰਤਾਨ ਹੈ। ਇਸੇ ਦੇ ਵਿਆਹ ਵਿਚ ਮਲੀਆਮੇਟ ਹੋ ਗਿਆ। ਪਰ ਅਜਿਹੇ ਕਸਾਈ ਦੇ ਹੱਥ ਵਿਚ ਦੇ ਦਿੱਤਾ ਕਿ ਪੰਜਾਂ ਵਰ੍ਹਿਆਂ ਵਿਚ ਕੁਬੜ ਨਿਕਲ ਆਇਆ।"

"ਸਾਲਾ ਇਥੇ ਆਏ ਤਾਂ ਹੰਟਰ ਨਾਲ ਖ਼ਬਰ ਲਵਾਂ ਮੈਂ।" ਡਰਾਈਵਰ ਸਾਹਿਬ ਬੋਲੇ, 'ਪੰਜ ਸਾਲ ਬਾਅਦ ਬੱਚਾ ਹੋਇਆ। ਹੁਣ ਮਰਿਆ ਹੋਇਆ ਬੱਚਾ ਪੈਦਾ ਹੋਇਆ ਤਾਂ ਉਸ ਵਿਚ ਇਸ ਦਾ ਕੀ ਕਸੂਰ। ਸਾਲੇ ਨੇ ਪੌੜੀ ਤੋਂ ਧੱਕਾ ਦੇ ਦਿੱਤਾ। ਉਮਰ ਭਰ ਲਈ ਹੱਡੀ ਖਰਾਬ ਹੋ ਗਈ ਨਾ। ਹੁਣ ਕਿਵੇਂ ਗੁਜ਼ਾਰਾ ਹੋਵੇ ਉਸ ਦਾ ?"

"ਬੇਟਾ ਇਸ ਨੂੰ ਦੁਕਾਨ ਖੁਲ੍ਹਵਾ ਦੇ। ਸਾਡਾ ਚਬੂਤਰਾ ਖਾਲੀ ਪਿਆ ਹੈ। ਇਹੀ ਰੁਪਿਆ, ਦੋ ਰੁਪਿਆ ਕਿਰਾਇਆ ਦੇ ਦਿਆ ਕਰੇ। ਦਿਨ ਭਰ ਆਪਣਾ ਸੌਦਾ ਲਾ ਲਿਆ ਕਰੇ। ਮੈਂ ਕੀ ਮਨ੍ਹਾਂ ਕਰਦੀ ਹਾਂ ? ਇਤਨਾ ਵੱਡਾ ਚਬੂਤਰਾ ਮੁਹੱਲੇ ਵਾਲਿਆਂ ਦੇ ਕੰਮ ਨਾ ਆਇਆ ਤਾਂ ਕੀ ਮੈਂ ਛਾਤੀ ਤੇ ਧਰ ਕੇ ਲੈ ਜਾਵਾਂਗੀ! ਪਰ ਹਾਂ, ਮੈਨੂੰ ਰੁਪਿਆ ਦੇ ਦਿਆ ਕਰੇ।"

ਦੂਜੇ ਦਿਨ ਇਹ ਸਨਸਨੀਖੇਜ਼ ਖ਼ਬਰ ਬੱਚਿਆਂ ਵਿਚ ਫੈਲ ਗਈ। ਉਂਜ ਤਾਂ ਹਕੀਮ ਜੀ ਦਾ ਚਬੂਤਰਾ ਵੱਡਾ ਸੀ, ਪਰ ਉਹ ਕੱਚਾ ਸੀ, ਉਸ ਤੇ ਛੱਤ ਨਹੀਂ ਸੀ। ਭੂਆ ਦਾ ਚਬੂਤਰਾ ਲੰਮਾ ਸੀ, ਉਸ ਤੇ ਪੱਥਰ ਜੜੇ ਸਨ। ਲੱਕੜੀ ਦੇ ਖੰਭੇ ਸਨ। ਉਸ ਤੇ ਟੀਨ ਦੀ ਛੱਤ ਸੀ। ਕਈ ਖੇਡਾਂ ਦੀ ਸਹੂਲਤ ਸੀ। ਖੰਭਿਆਂ ਦੇ ਪਿੱਛੇ ਕਿਲਕਿਲ ਕਾਂਟੇ ਦੀਆਂ ਲਕੀਰਾਂ ਖਿੱਚੀਆਂ ਜਾ ਸਕਦੀਆਂ ਸਨ। ਇਕ ਟੰਗ ਨਾਲ ਉਚੱਕ-ਉਚੱਕ ਕੇ ਬੱਚੇ ਚਿਬਿੱਡੀ ਖੇਡ ਸਕਦੇ ਸਨ। ਪੱਥਰ ਤੇ ਲੱਕੜੀ ਦਾ ਪੀੜਾ ਰੱਖ ਕੇ ਹੇਠੋਂ ਮੁੜਿਆ ਹੋਇਆ ਤਾਰ ਘੁੰਮਾ ਕੇ ਰੇਲ ਗੱਡੀ ਚਲਾ ਸਕਦੇ ਸਨ।

ਜਦੋਂ ਗੁਲਕੀ ਨੇ ਆਪਣੀ ਦੁਕਾਨ ਦੇ ਲਈ ਚਬੂਤਰਿਆਂ ਦੇ ਖੰਭਿਆਂ ਵਿਚ ਬਾਂਸ ਬੰਨ੍ਹੇ ਤਾਂ ਬੱਚਿਆਂ ਨੂੰ ਲੱਗਾ ਕਿ ਉਹਨਾਂ ਦੇ ਸਾਮਰਾਜ ਵਿਚ ਕਿਸੇ ਅਨਜਾਣੇ ਦੁਸ਼ਮਣ ਨੇ ਆ ਕੇ ਕਿਲ੍ਹੇਬੰਦੀ ਕਰ ਲਈ ਹੈ। ਉਹ ਸਹਿਮੇ ਹੋਏ ਦੂਰ ਤੋਂ ਕੁਬੜੀ ਗੁਲਕੀ ਨੂੰ ਦੇਖਿਆ ਕਰਦੇ ਸਨ। ਨਿਰਮਲ ਹੀ ਉਸ ਦੀ ਇਕੋ ਇਕ ਖ਼ਬਰਾਂ ਦੇਣ ਵਾਲੀ ਸੀ ਅਤੇ ਨਿਰਮਲ ਦਾ ਇਕੋ ਇਕ ਭਰੋਸੇਯੋਗ ਸੂਤਰ ਸੀ ਉਸ ਦੀ ਮਾਂ। ਉਸ ਤੋਂ ਜੋ ਸੁਣਿਆ ਸੀ ਉਸ ਦੇ ਆਧਾਰ ਤੇ ਨਿਰਮਲ ਨੇ ਸਾਰਿਆਂ ਨੂੰ ਦੱਸਿਆ ਸੀ ਕਿ ਇਹ ਚੋਰ ਹੈ। ਇਸ ਦਾ ਪਿਓ 100 ਰੁਪਿਆ ਚੁਰਾ ਕੇ ਨੱਸ ਗਿਆ ਸੀ। ਇਹ ਵੀ ਉਸ ਦੇ ਘਰ ਦਾ ਸਾਰਾ ਰੁਪਿਆ ਚੁਰਾਉਣ ਆਈ ਹੈ। ਰੁਪਿਆ ਚੁਰਾਏਗੀ ਤਾਂ ਇਹ ਵੀ ਮਰ ਜਾਏਗੀ।

ਮੁੰਨਾ ਨੇ ਕਿਹਾ, "ਪਰਮਾਤਮਾ ਸਾਰਿਆਂ ਨੂੰ ਸਜ਼ਾ ਦਿੰਦਾ ਹੈ।"

ਨਿਰਮਲ ਬੋਲੀ, "ਸੁਸਰਾਲ ਵਿਚ ਵੀ ਰੁਪਏ ਚੁਰਾਏ ਹੋਣਗੇ।"

ਮੇਵਾ ਬੋਲਿਆ, "ਓਏ, ਕੁਬੜ ਥੋੜ੍ਹਾ ਹੈ, ਉਹੀ ਰੁਪਿਆ ਬੰਨ੍ਹਿਆ ਹੋਇਆ ਸੂ ਪਿੱਠ ਤੇ।"

ਮਨਸੇਧੂ ਦਾ ਰੁਪਿਆ ਹੈ। "ਸੱਚਮੁੱਚ ?" ਨਿਰਮਲ ਨੇ ਅਵਿਸ਼ਵਾਸ ਨਾਲ

ਕਿਹਾ। "ਹੋਰ ਨਹੀਂ ਤਾਂ ਕੀ। ਕੁਬੜ ਥੋੜ੍ਹਾ ਹੈ। ਹੈ ਤਾਂ ਦਿਖਾਵੇ ਦਾ।" ਮੁਨਾ ਵਲੋਂ ਉਤਸਾਹਿਤ ਹੋ ਕੇ ਮੇਵਾ ਪੁੱਛਣ ਜਾ ਹੀ ਰਿਹਾ ਸੀ ਕਿ ਵੇਖਿਆ ਸਾਬਣ ਵਾਲੀ ਸੱਤੀ ਖਲੋਤੀ ਗੁਲਕੀ ਨਾਲ ਗੱਲਾਂ ਕਰ ਰਹੀ ਹੈ। "ਚੰਗਾ ਕੀਤੈ ਤੂੰ! ਮਿਹਨਤ ਨਾਲ ਦੁਕਾਨ ਕਰ। ਹੁਣ ਕਦੀ ਥੁੱਕਣ ਵੀ ਨਾ ਜਾਈਂ ਉਸ ਦੇ ਘਰ। ਹਰਾਮਜ਼ਾਦਾ, ਦੂਸਰੀ ਔਰਤ ਕਰ ਲਏ, ਭਾਵੇਂ ਦਸ ਹੋਰ ਕਰ ਲਏ। ਸਾਰਿਆਂ ਦਾ ਖ਼ੂਨ ਉਸੇ ਦੇ ਮੱਥੇ ਚੜ੍ਹੇਗਾ। ਇਥੇ ਕਦੀ ਆਏ ਤਾਂ ਮੇਰੇ ਕੋਲੋਂ ਅਖਵਾਈਂ। ਇਸੇ ਚਾਕੂ ਨਾਲ ਦੋਵੇਂ ਅੱਖਾਂ ਕੱਢ ਲਵਾਂਗੀ।"

ਬੱਚੇ ਡਰ ਕੇ ਪਿੱਛੇ ਹੱਟ ਗਏ। ਚਲਦਿਆਂ ਚਲਦਿਆਂ ਸੱਤੀ ਬੋਲੀ, "ਕਦੀ ਰੁਪਤੇ ਪੈਸੇ ਦੀ ਲੋੜ ਹੋਵੇ ਤਾਂ ਦੱਸੀਂ ਭੈਣਾ।"

ਕੁਝ ਦਿਨ ਬੱਚੇ ਡਰੇ ਰਹੇ। ਪਰ ਅਚਾਨਕ ਉਨ੍ਹਾਂ ਨੂੰ ਇਹ ਸੁੱਝਿਆ ਕਿ ਸੱਤੀ ਨੂੰ ਇਹ ਕੁਬੜੀ ਡਰਾਉਣ ਲਈ ਬੁਲਾਂਦੀ ਹੈ। ਇਸ ਨੇ ਉਨ੍ਹਾਂ ਦੇ ਗੁੱਸੇ ਦੀ ਅੱਗ ਵਿਚ ਘਿਓ ਦਾ ਕੰਮ ਕੀਤਾ। ਪਰ ਕਰ ਕੀ ਸਕਦੇ ਸਨ। ਅੰਤ ਵਿਚ ਉਹਨਾਂ ਨੇ ਇਕ ਤਰੀਕਾ ਲੱਭਾ। ਉਹ ਇਕ ਬੁੱਢੀ ਦੀ ਖੇਡ ਖੇਡਦੇ ਸਨ। ਉਸ ਨੂੰ ਉਨ੍ਹਾਂ ਨੇ ਸੋਧਿਆ। ਮਟਕੀ ਨੂੰ ਲੈਮਜੂਸ ਦੇਣ ਦਾ ਲਾਲਚ ਦੇ ਕੇ ਕੁਬੜੀ ਬਣਾਇਆ ਗਿਆ। ਉਹ ਉਸੇ ਤਰ੍ਹਾਂ ਪਿੱਠ ਦੋਹਰੀ ਕਰਕੇ ਚਲਣ ਲੱਗੀ। ਬੱਚਿਆਂ ਨੇ ਸਵਾਲ-ਜਵਾਬ ਸ਼ੁਰੂ ਕੀਤੇ :—

"ਕੁਬੜੀ—ਕੁਬੜੀ ਦਾ ਹੇਰਾਨਾ ?"
"ਸੂਈ ਹਿਰਾਨੀ।"
"ਸੂਈ ਲੈ ਕੇ ਕੀ ਕਰੇਂਗੀ ?"
"ਕੰਥਾ ਸੀਵਾਂਗੀ।"
"ਕੰਥਾ ਸੀ ਕੇ ਕੀ ਕਰੇਂਗੀ ?"
"ਲੱਕੜੀ ਲਿਆਵਾਂਗੀ।"
"ਲੱਕੜੀ ਲਿਆ ਕੇ ਕੀ ਕਰੇਂਗੀ ?"
"ਭਾਤ ਪਕਾਵਾਂਗੀ।"
"ਭਾਤ ਪਕਾ ਕੇ ਕੀ ਕਰੇਂਗੀ ?"
"ਭਾਤ ਖਾਵਾਂਗੀ।"
"ਭਾਤ ਦੇ ਬਦਲੇ ਲਾਤ ਖਾਹ।"

ਅਤੇ ਇਸ ਤੋਂ ਪਹਿਲਾਂ ਕਿ ਕੁਬੜੀ ਬਣੀ ਹੋਈ ਮਟਕੀ ਕੁਝ ਕਹਿ ਸਕੇ ਉਹ ਉਸ ਨੂੰ ਜ਼ੋਰ ਨਾਲ ਲੱਤ ਮਾਰਦੇ ਅਤੇ ਮਟਕੀ ਮੂੰਹ ਦੇ ਭਾਰ ਡਿੱਗਦੀ। ਉਸ ਦੀਆਂ ਕੋਹਣੀਆਂ ਅਤੇ ਗੋਡੇ ਛਿੱਲੇ ਜਾਂਦੇ। ਅੱਖਾਂ ਵਿਚ ਅੱਥਰੂ ਆ ਜਾਂਦੇ ਅਤੇ ਹੋਂਠ ਦਬਾ ਕੇ ਉਹ ਆਪਣਾ ਰੋਣਾ ਰੋਕਦੀ। ਬੱਚੇ ਖੁਸ਼ੀ ਨਾਲ ਚਿਲਾਂਦੇ, "ਮਾਰ ਸੁਟਿਆ ਕੁਬੜੀ ਨੂੰ। ਮਾਰ ਸੁਟਿਆ ਕੁਬੜੀ ਨੂੰ।" ਗੁਲਕੀ ਇਹ ਸਭ ਵੇਖਦੀ ਅਤੇ ਮੂੰਹ ਫੇਰ ਲੈਂਦੀ।

ਇਕ ਦਿਨ ਜਦੋਂ ਇਸੇ ਤਰ੍ਹਾਂ ਮਟਕੀ ਨੂੰ ਕੁਬੜੀ ਬਣਾ ਕੇ ਗੁਲਕੀ ਦੀ ਦੁਕਾਨ ਤੇ ਲੈ ਗਏ ਤਾਂ ਇਸ ਤੋਂ ਪਹਿਲਾਂ ਕਿ ਮਟਕੀ ਜਵਾਬ ਦੇਵੇ, ਉਨ੍ਹਾਂ ਬਿਨਾਂ ਸੋਚੇ-ਸਮਝੇ ਉਸ ਨੂੰ ਇੰਨੀ ਜ਼ੋਰ ਨਾਲ ਧੱਕਾ ਦਿੱਤਾ ਕਿ ਉਹ ਕੋਹਣੀ ਵੀ ਨਾ ਟੇਕ ਸਕੀ ਅਤੇ

ਸਿੱਧੀ ਮੂੰਹ ਦੇ ਭਾਰ ਜਾ ਡਿੱਗੀ। ਨੱਕ, ਹੋਂਠ ਤੇ ਭੌਂਆਂ ਖ਼ੂਨ ਨਾਲ ਲੱਥਪਥ ਹੋ ਗਈਆਂ। ਉਹ "ਹਾਇ! ਹਾਇ!" ਕਰਕੇ ਇਤਨੀ ਬੁਰੀ ਤਰ੍ਹਾਂ ਚੀਖੀ ਕਿ ਲੜਕੇ "ਕੁਬੜੀ ਮਰ ਗਈ!" ਚਿਲਾਂਦੇ ਹੋਏ ਵੀ ਸਹਿਮ ਗਏ ਅਤੇ ਹੈਰਾਨ ਪ੍ਰੇਸ਼ਾਨ ਹੋ ਗਏ।

ਅਚਾਨਕ ਉਨ੍ਹਾਂ ਨੇ ਵੇਖਿਆ ਕਿ ਗੁਲਕੀ ਉੱਠੀ। ਉਹ ਜਾਨ ਛੱਡ ਕੇ ਦੌੜੇ। ਪਰ ਗੁਲਕੀ ਉਠ ਕੇ ਆਈ, ਮਟਕੀ ਨੂੰ ਗੋਦ ਵਿਚ ਲੈ ਕੇ ਪਾਣੀ ਨਾਲ ਉਸ ਦਾ ਮੂੰਹ ਧੋਣ ਲੱਗੀ ਅਤੇ ਧੋਤੀ ਨਾਲ ਖ਼ੂਨ ਪੂੰਝਣ ਲੱਗੀ। ਬੱਚਿਆਂ ਨੇ ਪਤਾ ਨਹੀਂ ਕੀ ਸਮਝਿਆ ਕਿ ਉਹ ਮਟਕੀ ਨੂੰ ਮਾਰ ਰਹੀ ਹੈ, ਜਾਂ ਕੀ ਕਰ ਰਹੀ ਹੈ ਕਿ ਉਹ ਅਚਾਨਕ ਉਸ ਤੇ ਟੁੱਟ ਪਏ।

ਗੁਲਕੀ ਦੀਆਂ ਚੀਖਾਂ ਸੁਣ ਕੇ ਮੁਹੱਲੇ ਦੇ ਲੋਕੀਂ ਆਏ ਤਾਂ ਉਨ੍ਹਾਂ ਨੇ ਵੇਖਿਆ ਕਿ ਗੁਲਕੀ ਦੇ ਵਾਲ ਖਿਲਰੇ ਹੋਏ ਹਨ, ਦੰਦਾਂ 'ਚੋਂ ਖ਼ੂਨ ਵਗ ਰਿਹਾ ਹੈ, ਅੱਧਨੰਗੀ ਚਬੂਤਰੇ ਦੇ ਹੇਠਾਂ ਪਈ ਹੈ ਅਤੇ ਸਾਰੀ ਸਬਜ਼ੀ ਸੜਕ ਤੇ ਖਿਲਰੀ ਹੋਈ ਹੈ। ਘੇਘਾ ਭੂਆ ਨੇ ਉਸ ਨੂੰ ਉਠਾਇਆ, ਧੋਤੀ ਠੀਕ ਕੀਤੀ। ਅਤੇ ਵਿਗੜ ਕੇ ਬੋਲੀ, "ਔਕਾਤ ਰੱਤੀ ਭਰ ਨਹੀਂ ਅਤੇ ਗੁੱਸਾ ਪਊਆ ਭਰ। ਆਪਣਾ ਵਕਤ ਵੇਖ ਕੇ ਚੁੱਪ ਨਹੀਂ ਰਿਹਾ ਜਾਂਦਾ! ਕਿਉਂ ਲੜਕਿਆਂ ਦੇ ਮੂੰਹ ਲਗਦੀ ਹੈਂ?" ਲੋਕਾਂ ਨੇ ਪੁੱਛਿਆ ਤਾਂ ਕੁਝ ਨਹੀਂ ਬੋਲੀ। ਜਿਵੇਂ ਉਸ ਨੂੰ ਪਾਲਾ ਮਾਰ ਗਿਆ ਹੋਵੇ। ਉਸ ਨੇ ਚੁੱਪਚਾਪ ਆਪਣੀ ਦੁਕਾਨ ਠੀਕ ਕੀਤੀ ਅਤੇ ਦੰਦਾਂ ਦਾ ਖ਼ੂਨ ਪੂੰਝਿਆ, ਕਰੂਲੀ ਕੀਤੀ ਅਤੇ ਬੈਠ ਗਈ।

ਉਸ ਦੇ ਬਾਅਦ ਆਪਣੇ ਉਸ ਕਾਰੇ ਤੋਂ ਬੱਚੇ ਜਿਵੇਂ ਆਪ ਹੀ ਸਹਿਮ ਗਏ ਸਨ। ਬਹੁਤ ਦਿਨਾਂ ਤੱਕ ਸ਼ਾਂਤ ਰਹੇ। ਅੱਜ ਜਦੋਂ ਮੇਵਾ ਨੇ ਉਸ ਦੀ ਪਿੱਠ ਤੇ ਧੂੜ ਸੁੱਟੀ ਤਾਂ ਜਿਵੇਂ ਉਸ ਨੂੰ ਖ਼ੂਨ ਚੜ੍ਹ ਗਿਆ ਪਰ ਪਤਾ ਨਹੀਂ ਉਹ ਕੀ ਸੋਚ ਕੇ ਚੁੱਪ ਰਹਿ ਗਈ ਅਤੇ ਜਦੋਂ ਨਾਅਰਾ ਲਗਾਂਦਿਆਂ ਹੋਇਆਂ ਜਲੂਸ ਗਲੀ ਵਿਚ ਮੁੜ ਗਿਆ ਤਾਂ ਉਸ ਨੇ ਅੱਥਰੂ ਪੂੰਝੇ, ਪਿੱਠ ਤੋਂ ਧੂੜ ਝਾੜੀ ਅਤੇ ਸਾਗ ਤੇ ਪਾਣੀ ਛਿੜਕਣ ਲੱਗੀ। "ਲੜਕੇ ਕੀ ਨੇ ਗਲੀ ਦੇ ਰਾਖਸ਼ਸ ਨੇ।" ਘੇਘਾ ਭੂਆ ਬੋਲੀ। "ਅਰੇ ਉਨ੍ਹਾਂ ਨੂੰ ਕਿਉਂ ਕੁਝ ਆਖਨੀਂ ਏਂ ਭੂਆ! ਮੇਰੀ ਕਿਸਮਤ ਹੀ ਖੋਟੀ ਹੈ।" ਗੁਲਕੀ ਨੇ ਠੰਡਾ ਸਾਹ ਲੈਂਦਿਆਂ ਕਿਹਾ।

ਇਸ ਵਾਰ ਝੜੀ ਲੱਗੀ ਤਾਂ ਪੰਜ ਦਿਨਾਂ ਤੱਕ ਲਗਾਤਾਰ ਸੂਰਜ ਦੇ ਦਰਸ਼ਨ ਨਹੀਂ ਹੋਏ। ਬੱਚੇ ਸਾਰੇ ਘਰ ਵਿਚ ਕੈਦ ਸਨ ਅਤੇ ਗੁਲਕੀ ਕਦੀ ਦੁਕਾਨ ਲਗਾਂਦੀ ਸੀ, ਕਦੀ ਨਹੀਂ। ਰਾਮ ਰਾਮ ਕਰਕੇ ਛੇਵੇਂ ਦਿਨ ਤੀਜੇ ਪਹਿਰ ਝੜੀ ਬੰਦ ਹੋਈ। ਬੱਚੇ ਹਕੀਮ ਜੀ ਦੇ ਚਬੂਤਰੇ ਤੇ ਜਮ੍ਹਾਂ ਹੋ ਗਏ। ਮੇਵਾ ਬਿਲਬੋਟੀ ਬੀਨ ਲਿਆਇਆ ਸੀ ਅਤੇ ਨਿਰਮਲ ਨੇ ਡਿੱਗੀਆਂ ਹੋਈਆਂ ਨਿਮੋਲੀਆਂ ਚੁਣ ਕੇ ਦੁਕਾਨ ਲਾ ਲਈ ਸੀ ਅਤੇ ਗੁਲਕੀ ਵਾਂਗ ਆਵਾਜ਼ ਲਾ ਰਹੀ ਸੀ, "ਲਉ ਖੀਰਾ, ਆਲੂ, ਮੂਲੀ, ਘੀਆ-ਬੰਡਾ" ਥੋੜ੍ਹੀ ਦੇਰ ਵਿਚ ਕਾਫੀ ਬੱਚੇ, ਗਾਹਕ ਦੁਕਾਨ ਤੇ ਆ ਗਏ। ਅਚਾਨਕ ਸ਼ੋਰ-ਸ਼ਰਾਬੇ ਨੂੰ ਚੀਰਦਾ ਹੋਇਆ ਭੂਆ ਦੇ ਚਬੂਤਰੇ ਤੋਂ ਗੀਤ ਦਾ ਸੁਰ ਉਠਿਆ। ਬੱਚਿਆਂ ਨੇ ਮੁੜ ਕੇ ਵੇਖਿਆ ਮਿਰਵਾ ਅਤੇ ਮਟਕੀ ਗੁਲਕੀ ਦੀ ਦੁਕਾਨ ਤੇ ਬੈਠੇ ਹਨ। ਮਟਕੀ ਖੀਰਾ ਖਾ ਰਹੀ ਹੈ ਅਤੇ ਮਿਰਵਾ ਝਬਰੀ ਦਾ ਸਿਰ ਆਪਣੀ ਗੋਦ ਵਿਚ ਰੱਖੀ ਬਿਲਕੁਲ

ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਗਾ ਰਿਹਾ ਹੈ।

ਤੁਰੰਤ ਮੇਵਾ ਗਿਆ ਅਤੇ ਪਤਾ ਲਾ ਕੇ ਲਿਆਇਆ ਕਿ ਗੁਲਕੀ ਨੇ ਦੋਹਾਂ ਨੂੰ ਇਕ ਇਕ ਟੱਕਾ ਦਿੱਤਾ ਹੈ ਅਤੇ ਦੋਵੇਂ ਮਿਲ ਕੇ ਝਬਰੀ ਕੁੱਤੀ ਦੇ ਕੀੜੇ ਕੱਢ ਰਹੇ ਹਨ। ਚਬੂਤਰੇ ਤੇ ਹਲਚਲ ਮਚ ਗਈ ਅਤੇ ਮੁੰਨਾ ਨੇ ਕਿਹਾ, 'ਨਿਰਮਲ ! ਮਿਰਵਾ ਮਟਕੀ ਨੂੰ ਇਕ ਵੀ ਨਿਮੋਲੀ ਨਾ ਦੇਵੀਂ। ਰਹਿਣ ਦੇ ਉਸ ਕੁਬੜੀ ਦੇ ਕੋਲ।'

"ਹਾਂ ਜੀ !" ਨਿਰਮਲ ਨੇ ਅੱਖਾਂ ਮਟਕਾ ਕੇ ਗੋਲ ਮੂੰਹ ਕਰਕੇ ਕਿਹਾ, "ਮੇਰੀ ਮਾਂ ਕਹਿੰਦੀ ਹੈ, ਉਸ ਨੂੰ ਛੋਹਿਓ ਨਾ। ਨਾ ਨਾਲ ਖਾਈਂ, ਨਾ ਖੇਡੀਂ। ਉਸ ਨੂੰ ਬੜੀ ਬੁਰੀ ਬੀਮਾਰੀ ਹੈ। ਆਖ-ਥੂ।" ਮੁੰਨਾ ਨੇ ਉਨ੍ਹਾਂ ਵੱਲ ਵੇਖ ਕੇ ਭੈੜਾ ਜਿਹਾ ਮੂੰਹ ਬਣਾ ਕੇ ਥੁੱਕ ਦਿੱਤਾ।

ਗੁਲਕੀ ਬੈਠੀ ਬੈਠੀ ਸਭ ਕੁਝ ਸਮਝ ਰਹੀ ਸੀ ਅਤੇ ਜਿਵੇਂ ਇਸ ਬੇਕਾਰ ਦੀ ਨਫ਼ਰਤ ਵਿਚ ਉਸ ਨੂੰ ਕੁਝ ਸੁਆਦ ਆਣ ਲੱਗਾ ਸੀ। ਉਸ ਨੇ ਮਿਰਵਾ ਨੂੰ ਕਿਹਾ, "ਤੁਸੀਂ ਦੋਵੇਂ ਮਿਲ ਕੇ ਗਾਓ ਤਾਂ ਇਕ ਟੱਕਾ ਦੇਵਾਂਗੀ। ਖ਼ੂਬ ਜ਼ੋਰ ਨਾਲ !" ਭੈਣ ਭਰਾ ਦੋਹਾਂ ਨੇ ਗਾਣਾ ਸ਼ੁਰੂ ਕੀਤਾ, "ਮਾਲ ਕਤਾਲੀ ਮਲ ਜਾਨਾ, ਪਲ ਅਕੀਆਂ ਕਿਛੀ ਸੇ..." ਅਚਾਨਕ ਜ਼ੋਰ ਨਾਲ ਦਰਵਾਜ਼ਾ ਖੁਲ੍ਹਿਆ ਅਤੇ ਇਕ ਗੜਵਾ ਪਾਣੀ ਦਾ ਦੋਹਾਂ ਤੇ ਸੁੱਟਦੀ ਹੋਈ ਘੇਘਾ ਭੂਆ ਗਰਜੀ, "ਦੂਰ-ਕਲਮੂਹੇ। ਅਜੇ ਪੋਟਾ ਭਰ ਦੇ ਨਹੀਂ ਹੋਏ ਪਤੁਰੀਆਂ ਦੇ ਗਾਣੇ ਗਾਣ ਲੱਗੇ। ਨਾ ਭੈਣ ਦਾ ਖਿਆਲ, ਨਾ ਧੀ ਦਾ। ਅਤੇ ਓ ਕੁਬੜੀ, ਮੈਂ ਤੈਨੂੰ ਕਹਿ ਦਿੰਦੀ ਹਾਂ ਕਿ ਮੈਂ ਚਕਲਾਖਾਨਾ ਖੋਲ੍ਹਣ ਵਾਸਤੇ ਆਪਣਾ ਚਬੂਤਰਾ ਨਹੀਂ ਦਿੱਤਾ। ਹੂੰਹ ! ਚਲੀ ਇਹਨਾਂ ਤੋਂ ਮੁਜਰਾ ਕਰਵਾਉਣ।"

ਗੁਲਕੀ ਨੇ ਪਾਣੀ ਇਕ ਪਾਸੇ ਛਿੜਕਦਿਆਂ ਹੋਇਆ ਕਿਹਾ, "ਭੂਆ, ਬੱਚੇ ਨੇ। ਗਾ ਰਹੇ ਨੇ। ਕੀ ਕਸੂਰ ਹੋ ਗਿਆ।"

"ਹਾਂ, ਇਹ ਬੱਚੇ ਨੇ। ਤੂੰ ਤਾਂ ਦੁੱਧ ਪੀਂਦੀ ਬੱਚੀ ਏਂ। ਕਹਿ ਦਿਤੈ ਨਾ, ਜ਼ਬਾਨ ਨਾ ਲੜਾਈਂ ਮੇਰੇ ਨਾਲ, ਹਾਂ, ਮੈਂ ਬਹੁਤ ਬੁਰੀ ਹਾਂ। ਇਕ ਤਾਂ ਪੰਜ ਮਹੀਨੇ ਤੋਂ ਕਿਰਾਇਆ ਨਹੀਂ ਦਿੱਤਾ ਅਤੇ ਦੂਜਾ ਇਥੇ ਦੁਨੀਆਂ ਭਰ ਦੇ ਅੰਨ੍ਹੇ-ਕੋੜ੍ਹ ਭਰੇ ਰਹਿੰਦੇ ਹਨ। ਚਲ ਚੁੱਕ ਆਪਣੀ ਦੁਕਾਨ ਇਥੋਂ। ਕੱਲ੍ਹ ਤੋਂ ਨਾ ਦੇਖਾਂ ਇਥੇ ਤੈਨੂੰ। ਰਾਮ ! ਸਾਰੇ ਅਧਰਮ ਦੀ ਸੰਤਾਨ ਰਾਖਸ਼ਸ ਪੈਦਾ ਹੋ ਗਏ ਨੇ ਮੁਹੱਲੇ ਵਿਚ। ਧਰਤੀ ਹੀ ਨਹੀਂ ਪਾਟਦੀ ਕਿ ਮਰ ਖਪ ਜਾਣ।"

ਗੁਲਕੀ ਹੈਰਾਨ ਹੋ ਕੇ ਰਹਿ ਗਈ। ਉਸ ਨੇ ਕਿਰਾਇਆ ਸੱਚਮੁੱਚ ਪੰਜ ਮਹੀਨੇ ਤੋਂ ਨਹੀਂ ਦਿੱਤਾ ਸੀ। ਵਿਕਰੀ ਨਹੀਂ ਸੀ। ਮੁਹੱਲੇ ਵਿਚ ਕੋਈ ਉਸ ਤੋਂ ਕੁਝ ਲੈਂਦਾ ਹੀ ਨਹੀਂ ਸੀ, ਪਰ ਇਸ ਦੇ ਲਈ ਭੂਆ ਕੱਢ ਦੇਵੇਗੀ, ਇਹ ਉਸ ਨੂੰ ਕਦੀ ਵੀ ਆਸ ਨਹੀਂ ਸੀ। ਉਂਜ ਵੀ ਮਹੀਨੇ ਵਿਚ ਵੀਹ ਦਿਨ ਉਹ ਭੁੱਖੀ ਸੌਂਦੀ ਸੀ। ਧੋਤੀ ਨੂੰ ਦਸ ਦਸ ਟਾਕੀਆਂ ਲੱਗੀਆਂ ਸਨ। ਮਕਾਨ ਡਿੱਗ ਚੁੱਕਾ ਸੀ। ਇਕ ਦਲਾਨ ਦੀ ਥੋੜ੍ਹੀ ਜਿਹੀ ਜਗ੍ਹਾ ਵਿਚ ਉਹ ਸੌਂ ਜਾਂਦੀ ਸੀ। ਪਰ ਦੁਕਾਨ ਤਾਂ ਉਥੇ ਰਖੀ ਨਹੀਂ ਜਾ ਸਕਦੀ। ਉਸ ਨੇ ਚਾਹਿਆ ਕਿ ਉਹ ਭੂਆ ਦੇ ਪੈਰ ਪਕੜ ਲਏ, ਮਿੰਨਤਾਂ ਕਰ ਲਏ। ਪਰ ਭੂਆ ਨੇ ਜਿਤਨੇ ਜ਼ੋਰ ਨਾਲ ਦਰਵਾਜ਼ਾ ਖੋਲ੍ਹਿਆ ਸੀ, ਉਤਨੇ ਹੀ ਜ਼ੋਰ ਨਾਲ ਬੰਦ

ਕਰ ਦਿੱਤਾ। ਜਦ ਤੋਂ ਚੁਮਾਸਾ ਆਇਆ ਸੀ, ਹਵਾ ਚਲਣ ਲੱਗੀ ਸੀ, ਉਸ ਦੀ ਪਿੱਠ ਵਿਚ ਭਿਆਨਕ ਪੀੜ ਉਠਦੀ ਸੀ। ਉਸ ਦੇ ਪੈਰ ਕੰਬਦੇ ਸਨ। ਮੰਡੀ ਵਿਚ ਉਸ ਤੇ ਉਧਾਰ ਬੁਰੀ ਤਰ੍ਹਾਂ ਚੜ੍ਹ ਗਿਆ ਸੀ। ਪਰ ਹੁਣ ਹੋਵੇਗਾ ਕੀ ? ਉਹ ਖਿੱਝ ਦੇ ਮਾਰੇ ਰੋਣ ਲੱਗੀ।

ਇਤਨੇ ਵਿਚ ਕੁਝ ਖੜਾਕ ਹੋਈ ਅਤੇ ਉਸ ਨੇ ਗੋਡਿਆਂ ਤੋਂ ਮੂੰਹ ਚੁੱਕ ਕੇ ਵੇਖਿਆ ਕਿ ਮੌਕਾ ਪਾ ਕੇ ਮਟਕੀ ਨੇ ਇਕ ਤਾਜ਼ਾ ਫੁਟ (ਇਕ ਸਬਜ਼ੀ ਦਾ ਨਾਂ) ਕੱਢ ਲਿਆ ਸੀ ਅਤੇ ਭੁੱਖਿਆਂ ਵਾਂਗ ਉਸ ਨੂੰ ਖਾਈ ਜਾ ਰਹੀ ਸੀ। ਇਕ ਪਲ ਉਹ ਉਸ ਦੇ ਫੁਲਦੇ, ਅੰਦਰ ਜਾਂਦੇ ਪੇਟ ਨੂੰ ਵੇਖਦੀ ਰਹੀ, ਫਿਰ ਖਿਆਲ ਆਉਂਦਿਆਂ ਹੀ ਕਿ ਫੁਟ ਪੂਰੇ ਦਸ ਪੈਸੇ ਦਾ ਹੈ, ਉਸ ਨੂੰ ਗੁੱਸਾ ਆਇਆ ਅਤੇ ਤਿੰਨ–ਚਾਰ ਸੋਟੀਆਂ ਮਾਰਦਿਆਂ ਹੋਇਆਂ ਬੋਲੀ, "ਚੋਟੀ ! ਕੁੱਤੀ, ਤੈਨੂੰ ਕੀੜੇ ਪੈਣ।" ਮਟਕੀ ਦੇ ਹੱਥ ਵਿਚੋਂ ਫੁਟ ਡਿੱਗ ਪਈ ਪਰ ਉਹ ਨਾਲੀ ਵਿਚੋਂ ਫੁਟ ਦੇ ਟੁੱਕੜੇ ਚੁੱਕਦਿਆਂ ਦੌੜੀ। ਨਾ ਰੋਈ, ਨਾ ਚੀਖੀ, ਕਿਉਂਕਿ ਮੂੰਹ ਵੀ ਫੁਟ ਨਾਲ ਭਰਿਆ ਹੋਇਆ ਸੀ। ਮਿਰਵਾ ਹੈਰਾਨ ਹੋ ਕੇ ਇਸ ਘਟਨਾ ਨੂੰ ਵੇਖ ਰਿਹਾ ਸੀ ਕਿ ਗੁਲਕੀ ਉਸੇ ਤੇ ਵਰ ਪਈ। ਤਾੜ ਤਾੜ ਉਸ ਨੇ ਮਿਰਵਾ ਨੂੰ ਮਾਰਨਾ ਸ਼ੁਰੂ ਕਰ ਦਿੱਤਾ। "ਨੱਸ ਜਾ ਇਥੋਂ ਹਰਾਮਜ਼ਾਦੇ" ਮਿਰਵਾ ਦਰਦ ਨਾਲ ਚੀਕ ਪਿਆ, "ਸਾਡੇ ਪੈਸੇ ਤਾਂ ਦੇ ਜਾਵੀਂ।" "ਦੇਂਦੀ ਹਾਂ ਪੈਸੇ, ਠਹਿਰ ਜਾ।" ਛੱਡ ! ਛੱਡ ! ਰੋਂਦਾ ਹੋਇਆ ਮਿਰਵਾ ਚਬੂਤਰੇ ਵੱਲ ਦੌੜਿਆ।

ਨਿਰਮਲ ਦੀ ਦੁਕਾਨ ਤੇ ਚੁੱਪ ਛਾਈ ਹੋਈ ਸੀ। ਸਾਰੇ ਚੁੱਪਚਾਪ ਉਸੇ ਵੱਲ ਵੇਖ ਰਹੇ ਸਨ ! ਮਿਰਵਾ ਨੇ ਆ ਕੇ ਕੁਬੜੀ ਦੀ ਸ਼ਿਕਾਇਤ ਮੁੰਨਾ ਨੂੰ ਕੀਤੀ। ਮੁੰਨਾ ਚੁੱਪ ਰਿਹਾ। ਫਿਰ ਮੇਵਾ ਵੱਲ ਮੁੜ ਕੇ ਬੋਲਿਆ, 'ਮੇਵਾ ਦੱਸ ਦੇ ਇਸ ਨੂੰ !' ਮੇਵਾ ਪਹਿਲਾਂ ਹਿਚਕਿਚਾਇਆ, ਫਿਰ ਬੜੇ ਆਰਾਮ ਨਾਲ ਬੋਲਿਆ, "ਮਿਰਵਾ, ਤੈਨੂੰ ਬੀਮਾਰੀ ਹੋਈ ਹੈ ਨਾ ! ਤਾਂ ਅਸੀਂ ਹੁਣ ਤੈਨੂੰ ਨਹੀਂ ਛੂਹਾਂਗੇ। ਨਾਲ ਨਹੀਂ ਖਿਡਾਵਾਂਗੇ।

"ਮੈਂ ਬੀਮਾਰ ਹਾਂ ਮੁੰਨਾ ?"

ਮੁੰਨਾ ਕੁਝ ਨਰਮ ਹੋਇਆ, "ਹਾਂ, ਸਾਨੂੰ ਨਾ ਛੂਹ। ਨਿਮਕੌੜੀ ਖਰੀਦਣੀ ਹੋਵੇ ਤਾਂ ਉਧਰ ਬੈਠ ਜਾ, ਅਸੀਂ ਦੂਰੋਂ ਸੁੱਟ ਦਿਆਂਗੇ। ਸਮਝਿਆ।"

ਮਿਰਵਾ ਸਮਝ ਗਿਆ, ਸਿਰ ਹਿਲਾਇਆ ਅਤੇ ਵੱਖਰਾ ਜਾ ਕੇ ਬੈਠ ਗਿਆ।

ਮੇਵਾ ਨੇ ਨਿਮਕੌੜੀ ਉਸ ਦੇ ਕੋਲ ਰੱਖ ਦਿੱਤੀ ਅਤੇ ਉਹ ਚੋਟ ਭੁੱਲ ਕੇ ਪੱਕੀ ਨਿਮੋਲੀ ਦਾ ਬੀਜ ਕੱਢ ਕੇ ਛਿਲਣ ਲੱਗਾ।

ਇਤਨੇ ਵਿਚ ਉਪਰੋਂ ਘੇਘਾ ਭੂਆ ਦੀ ਆਵਾਜ਼ ਆਈ, "ਓ ਮੁੰਨਾ ! ਹੇਠੋਂ ਤੁਸੀਂ ਲੋਕ ਪਰ੍ਹੇ ਹੋ ਜਾਓ ! ਹੁਣੇ ਉਪਰੋਂ ਪਾਣੀ ਡਿੱਗੇਗਾ।"

ਬੱਚਿਆਂ ਨੇ ਉਪਰ ਵੇਖਿਆ। ਛੱਤੇ ਤੇ ਘੇਘਾ ਭੂਆ ਇਕੱਠੇ ਹੋਏ ਪਾਣੀ ਵਿਚ ਛਪ–ਛਪ ਕਰਦੀ ਘੁੰਮ ਰਹੀ ਸੀ। ਪੂਰੇ ਤੀਜੇ ਛੱਤੇ ਦੀ ਨਾਲੀ ਬੰਦ ਸੀ ਅਤੇ ਪਾਣੀ ਭਰਿਆ ਹੋਇਆ ਸੀ। ਜਿਧਰ ਭੂਆ ਖੜੀ ਸੀ, ਉਸ ਦੇ ਠੀਕ ਹੇਠਾਂ ਗੁਲਕੀ ਦਾ ਸੌਦਾ ਸੀ। ਬੱਚੇ ਉਥੋਂ ਦੂਰ ਸਨ ਪਰ ਗੁਲਕੀ ਨੂੰ ਸੁਨਾਣ ਲਈ ਗੱਲ ਬੱਚਿਆਂ ਨੂੰ ਆਖੀ ਗਈ ਸੀ। ਗੁਲਕੀ ਕਰਾਹੁੰਦੀ ਹੋਈ ਉੱਠੀ। ਕੁਬੜ ਦੇ ਕਾਰਣ ਉਹ ਤਣ ਕੇ

ਤੀਜੇ ਛੱਤੇ ਵੱਲ ਵੇਖ ਵੀ ਨਹੀਂ ਸਕਦੀ ਸੀ। ਉਸ ਨੇ ਜ਼ਮੀਨ ਵੱਲ ਵੇਖ ਕੇ ਉਪਰ ਭੂਆ ਨੂੰ ਕਿਹਾ, "ਇਧਰ ਦੀ ਨਾਲੀ ਕਿਉਂ ਖੋਲ੍ਹ ਰਹੀ ਏਂ, ਉਧਰ ਦੀ ਖੋਲ੍ਹ ਨਾ।"

"ਉਧਰ ਦੀ ਕਿਉਂ ਖੋਲ੍ਹਾਂ! ਉਧਰ ਮੇਰਾ ਚੌਕਾ ਹੈ ਕਿ ਨਹੀਂ!"

"ਇਧਰ ਮੇਰਾ ਸੌਦਾ ਲੱਗਿਆ ਹੋਇਆ ਹੈ।"

"ਏ ਹੇ!" ਭੂਆ ਹੱਥ ਮਟਕਾ ਕੇ ਬੋਲੀ, "ਸੌਦਾ ਲੱਗਾ ਹੋਇਆ ਏ ਰਾਣੀ ਸਾਹਿਬ ਦਾ! ਕਿਰਾਇਆ ਦਿੰਦਿਆਂ ਇਸ ਦੀ ਛਾਤੀ ਫੱਟਦੀ ਹੈ ਅਤੇ ਟੱਰਾਂਦੀ ਹੈ ਗਾਮਾ ਪਹਿਲਵਾਨ ਵਾਂਗ! ਸੌਦਾ ਲੱਗਿਆ ਹੈ ਤਾਂ ਮੈਂ ਕੀ ਕਰਾਂ। ਨਾਲੀ ਤਾਂ ਇਹੀ ਖੁਲ੍ਹੇਗੀ।"

"ਖੋਲ੍ਹ ਤਾਂ ਵੇਖਾਂ।" ਅਚਾਨਕ ਗੁਲਕੀ ਨੇ ਤੜਪ ਕੇ ਕਿਹਾ। ਅੱਜ ਤੱਕ ਉਸ ਦੀ ਕਿਸੇ ਨੇ ਇਹੋ ਜਿਹੀ ਆਵਾਜ਼ ਨਹੀਂ ਸੁਣੀ ਸੀ—"ਪੰਜ ਮਹੀਨੇ ਦਾ ਦਸ ਰੁਪਿਆ ਨਹੀਂ ਦਿੱਤਾ ਬੇਸ਼ੱਕ, ਪਰ ਮੇਰੇ ਘਰ ਦਾ ਧੰਨ ਕੱਢ ਕੇ ਬਸੰਤ ਦੇ ਹੱਥ ਕਿਸ ਨੇ ਵੇਚਿਆ? ਤੂੰ! ਪੱਛਮ ਵਾਲਾ ਦਰਵਾਜ਼ਾ ਚਿਰਵਾ ਕੇ ਕਿਸ ਨੇ ਸੜਵਾਇਆ? ਤੂੰ! ਮੈਂ ਗਰੀਬ ਹਾਂ। ਮੇਰਾ ਪਿਓ ਨਹੀਂ ਹੈ। ਸਾਰਾ ਮੁਹੱਲਾ ਮਿਲ ਕੇ ਮਾਰ ਸੁੱਟੋ।"

"ਹਮੇਂ ਚੋਰੀ ਲਗਾਤੀ ਹੈ। ਅਰੇ ਕੱਲ ਕੀ ਪੈਦਾ ਹੋਈ।" ਭੂਆ ਗੁੱਸੇ 'ਚ ਖੜੀ ਬੋਲੀ ਬੋਲਣ ਲੱਗੀ ਸੀ।

ਬੱਚੇ ਚੁੱਪ ਖੜੇ ਬਨ। ਉਹ ਕੁਝ ਕੁਝ ਸਹਿਮੇ ਹੋਏ ਸਨ। ਕੁਬੜੀ ਦਾ ਇਹ ਰੂਪ ਉਨ੍ਹਾਂ ਨੇ ਕਦੀ ਨਹੀਂ ਵੇਖਿਆ ਸੀ, ਨਾ ਸੋਚਿਆ ਸੀ।

"ਹਾਂ! ਹਾਂ! ਹਾਂ! ਤੂੰ, ਡਰਾਈਵਰ ਚਾਚਾ ਨੇ, ਚਾਚੀ ਨੇ ਸਾਰਿਆਂ ਨੇ ਮਿਲ ਕੇ ਮੇਰਾ ਮਕਾਨ ਉਜਾੜਿਆ ਹੈ। ਹੁਣ ਮੇਰੀ ਦੁਕਾਨ ਰੋੜ੍ਹ ਦੇਹ। ਦੇਖਾਂਗੀ ਮੈਂ ਵੀ! ਗਰੀਬਾਂ ਦਾ ਵੀ ਰੱਬ ਹੈ।"

"ਲੈ! ਲੈ! ਲੈ! ਰੱਬ ਹੈ ਤਾਂ ਲੈ!" ਅਤੇ ਭੂਆ ਨੇ ਪਾਗਲਾਂ ਵਾਂਗ ਦੌੜ ਕੇ ਨਾਲੀ ਵਿਚ ਜਮਾਂ ਕੂੜਾ ਲੱਕੜੀ ਨਾਲ ਧੱਕ ਦਿੱਤਾ। ਛੇ ਇੰਚ ਮੋਟੀ ਗੰਦੇ ਪਾਣੀ ਦੀ ਧਾਰ ਧੜ-ਧੜ ਕਰਦੀ ਹੋਈ ਉਸ ਦੀ ਦੁਕਾਨ ਤੇ ਡਿੱਗਣ ਲੱਗੀ। ਤੋਰੀਆਂ ਪਹਿਲਾਂ ਨਾਲੀ ਵਿਚ ਡਿੱਗੀਆਂ, ਫਿਰ ਮੂਲੀ, ਖੀਰੇ, ਸਾਗ, ਅੱਧਰਕ ਉਛਲ ਉਛਲ ਕੇ ਦੂਰ ਜਾ ਡਿੱਗੇ। ਗੁਲਕੀ ਅੱਖਾਂ ਫਾੜੀ ਪਾਗਲਾਂ ਵਾਂਗ ਵੇਖਦੀ ਰਹੀ ਅਤੇ ਫਿਰ ਦੀਵਾਰ ਨਾਲ ਸਿਰ ਮਾਰ ਮਾਰ ਕੇ ਦਿਲ ਚੀਰ ਦੇਣ ਵਾਲੀ ਆਵਾਜ਼ ਵਿਚ ਚੀਖ ਕੇ ਰੋ ਪਈ, "ਓ ਮੇਰੇ ਬਾਪੂ! ਮੈਨੂੰ ਕਿੱਥੇ ਛੱਡ ਗਿਐਂ! ਓ ਮੇਰੀ ਮਾਂ! ਜੰਮਦਿਆਂ ਹੀ ਮੈਨੂੰ ਕਿਉਂ ਨਹੀਂ ਮਾਰ ਸੁੱਟਿਆ। ਓ ਧਰਤੀ ਮਾਂ ਮੈਨੂੰ ਕਿਉਂ ਨਹੀਂ ਸਮੇਟ ਲੈਂਦੀ।"

ਸਿਰ ਖੋਲ੍ਹੀ, ਵਾਲ ਖਿਲਰੇ ਛਾਤੀ ਪਿਟ ਪਿਟ ਕੇ ਉਹ ਰੋ ਰਹੀ ਸੀ ਅਤੇ ਤੀਜੇ ਛੱਤੇ ਦਾ ਪਿਛਲੇ ਨੌਂ ਦਿਨ ਦਾ ਜਮ੍ਹਾਂ ਪਾਣੀ ਧੜਾਧੜ ਡਿੱਗ ਰਿਹਾ ਸੀ।

ਬੱਚੇ ਚੁੱਪ ਖੜੇ ਸਨ। ਹੁਣ ਤੱਕ ਜੋ ਹੋ ਰਿਹਾ ਸੀ, ਉਨ੍ਹਾਂ ਦੀ ਸਮਝ ਵਿਚ ਆ ਰਿਹਾ ਸੀ। ਪਰ ਅੱਜ ਇਹ ਕੀ ਹੋ ਗਿਆ ਇਹ ਉਨ੍ਹਾਂ ਦੀ ਸਮਝ ਵਿਚ ਨਹੀਂ ਆ ਸਕਿਆ। ਪਰ ਉਹ ਕੁਝ ਬੋਲੇ ਨਹੀਂ। ਸਿਰਫ ਮਟਕੀ ਉਧਰ ਗਈ ਅਤੇ ਨਾਲੀ ਵਿਚ ਵਹਿੰਦਾ ਹੋਇਆ ਇਕ ਮੋਟਾ ਹਰਾ ਖੀਰਾ ਕੱਢਣ ਲੱਗੀ ਕਿ ਮੁੰਨਾ ਨੇ ਡਾਂਟਿਆ,

"ਖ਼ਬਰਦਾਰ ! ਜੇ ਕੁਝ ਚੁਰਾਇਆ ।" ਮਟਕੀ ਪਿੱਛੇ ਹੱਟ ਗਈ । ਉਹ ਸਾਰੇ ਕਿਸੇ ਅਚਾਨਕ ਆਉਣ ਵਾਲੇ ਡਰ, ਦੁੱਖ ਜਾਂ ਸ਼ੰਕਾ ਨਾਲ ਇਕ ਦੂਜੇ ਨਾਲ ਜੁੜ ਕੇ ਖੜੋ ਗਏ । ਸਿਰਫ ਮਿਰਵਾ ਵੱਖ ਸਿਰ ਝੁਕਾਈ ਖਲੋਤਾ ਸੀ । ਫੁਹਾਰ ਫਿਰ ਪੈਣ ਲੱਗੀ ਸੀ ਅਤੇ ਉਹ ਇਕ ਇਕ ਕਰਕੇ ਆਪਣੇ ਘਰ ਚਲੇ ਗਏ ।

ਦੂਸਰੇ ਦਿਨ ਚਬੂਤਰਾ ਖਾਲੀ ਸੀ । ਦੁਕਾਨ ਦਾ ਬਾਂਸ ਉਖੜਵਾ ਕੇ ਭੂਆ ਨੇ ਕਿਆਰੀ ਵਿਚ ਗੱਡ ਕੇ ਉਸ ਤੇ ਤੋਰੀ ਦੀ ਵੇਲ ਚੜ੍ਹਾ ਦਿੱਤੀ ਸੀ । ਉਸ ਦਿਨ ਬੱਚੇ ਆਏ ਪਰ ਉਨ੍ਹਾਂ ਦੀ ਚਬੂਤਰੇ ਤੇ ਜਾਣ ਦੀ ਹਿੰਮਤ ਨਹੀਂ ਹੋਈ । ਜਿਵੇਂ ਉਥੇ ਕੋਈ ਮਰ ਗਿਆ ਹੋਵੇ । ਬਿਲਕੁਲ ਸੁੰਨਸਾਨ ਚਬੂਤਰਾ ਸੀ ਅਤੇ ਫਿਰ ਤਾਂ ਅਜਿਹੀ ਝੜੀ ਲੱਗੀ ਕਿ ਬੱਚਿਆਂ ਦਾ ਬਾਹਰ ਨਿਕਲਣਾ ਬੰਦ । ਚੌਥੇ ਜਾਂ ਪੰਜਵੇਂ ਦਿਨ ਰਾਤ ਨੂੰ ਭਿਆਨਕ ਵਰਖਾ ਹੋ ਰਹੀ ਸੀ, ਪਰ ਬੱਦਲ ਵੀ ਇਸ ਤਰ੍ਹਾਂ ਗਰਜ ਰਹੇ ਸਨ ਕਿ ਮੁੰਨਾ ਆਪਣੀ ਮੰਜੀ ਤੋਂ ਉਠ ਕੇ ਆਪਣੀ ਮਾਂ ਦੇ ਕੋਲ ਚਲਾ ਗਿਆ । ਬਿਜਲੀ ਚਮਕਦਿਆਂ ਹੀ ਜਿਵੇਂ ਕਮਰਾ ਰੋਸ਼ਨੀ ਨਾਲ ਚਮਕ ਉਠਦਾ ਸੀ । ਛੱਤ ਤੇ ਬੂੰਦਾਂ ਦੀ ਆਵਾਜ਼ ਕੁਝ ਹਲਕੀ ਹੋਈ, ਥੋੜ੍ਹੀ ਹਵਾ ਵੀ ਚਲੀ ਅਤੇ ਦਰੱਖਤਾਂ ਦਾ ਫਰਫਰਾਣਾ ਸੁਣਾਈ ਦਿੱਤਾ ਕਿ ਇਤਨੇ ਵਿਚ ਧੜ ਧੜ ਧੜ ਧੜਾਮ ! ਭਿਆਨਕ ਆਵਾਜ਼ ਹੋਈ । ਮਾਂ ਵੀ ਚੌਂਕ ਪਈ ਪਰ ਉੱਠੀ ਨਹੀਂ । ਮੁੰਨਾ ਅੱਖਾਂ ਖੋਲ੍ਹੀ ਹਨੇਰੇ ਵਿਚ ਦੇਖਣ ਲੱਗਾ । ਅਚਾਨਕ ਲੱਗਾ ਮੁਹੱਲੇ ਵਿਚ ਕੁਝ ਲੋਕ ਗੱਲਬਾਤ ਕਰ ਰਹੇ ਹਨ । ਘੋਘਾ ਭੂਆ ਦੀ ਆਵਾਜ਼ ਸੁਣਾਈ ਦਿੱਤੀ, "ਕਿਸ ਦਾ ਮਕਾਨ ਡਿੱਗਿਆ ਹੈ ?" "ਗੁਲਕੀ ਦਾ !" ਕਿਸੇ ਦਾ ਬਹੁਤ ਦੂਰੋਂ ਉਤਰ ਆਇਆ ।

"ਹਾਏ ਰੱਬਾ ਵੇ ! ਦਬ ਗਈ ਕੀ ?"

"ਨਹੀਂ ਅੱਜ ਤਾਂ ਮੇਵਾ ਦੀ ਮਾਂ ਦੇ ਘਰ ਸੁੱਤੀ ਹੈ !" ਮੁੰਨਾ ਲੇਟਿਆ ਸੀ ਉਸ ਦੇ ਉਪਰ ਹਨੇਰੇ ਵਿਚ ਇਹ ਸੁਆਲ-ਜਵਾਬ ਇਧਰ ਤੋਂ ਉਧਰ ਅਤੇ ਉਧਰ ਤੋਂ ਇਧਰ ਜਾ ਆ ਰਹੇ ਸਨ । ਉਹ ਫਿਰ ਕੰਬ ਉਠਿਆ, ਮਾਂ ਦੇ ਕੋਲ ਚਲਾ ਗਿਆ ਅਤੇ ਸੁੱਤਿਆਂ ਸੁੱਤਿਆਂ ਉਸ ਨੇ ਸਾਫ਼ ਸੁਣਿਆ—ਕੁਬੜੀ ਫਿਰ ਉਸੇ ਤਰ੍ਹਾਂ ਰੋ ਰਹੀ ਹੈ, ਗਲਾ ਫਾੜ ਕੇ ਰੋ ਰਹੀ ਹੈ ! ਕੌਣ ਜਾਣੇ ਮੁੰਨਾ ਦੇ ਹੀ ਵਿਹੜੇ ਵਿਚ ਬੈਠ ਕੇ ਰੋ ਰਹੀ ਹੋਵੇ । ਨੀਂਦਰ ਵਿਚ ਉਹ ਆਵਾਜ਼ ਕਦੀ ਦੂਰ ਕਦੀ ਨੇੜੇ ਆਉਂਦੀ ਹੋਈ ਇੰਜ ਲੱਗ ਰਹੀ ਹੈ, ਜਿਵੇਂ ਕੁਬੜੀ ਮੁਹੱਲੇ ਦੇ ਹਰ ਵਿਹੜੇ ਵਿਚ ਜਾ ਕੇ ਰੋ ਰਹੀ ਹੈ ਪਰ ਕੋਈ ਸੁਣ ਨਹੀਂ ਰਿਹਾ, ਸਿਵਾਏ ਮੁੰਨੇ ਦੇ ।

ਬੱਚਿਆਂ ਦੇ ਦਿਲ ਵਿਚ ਕੋਈ ਗੱਲ ਇਤਨੀ ਡੂੰਘੀ ਲਕੀਰ ਨਹੀਂ ਬਣਾਂਦੀ ਕਿ ਉਧਰੋਂ ਉਨ੍ਹਾਂ ਦਾ ਧਿਆਨ ਹਟੇ ਹੀ ਨਾ । ਸਾਹਮਣੇ ਗੁਲਕੀ ਸੀ ਤਾਂ ਉਹ ਇਕ ਸਮੱਸਿਆ ਸੀ, ਪਰ ਉਸ ਦੀ ਦੁਕਾਨ ਹੱਟ ਗਈ, ਫਿਰ ਉਹ ਜਾ ਕੇ ਸਾਬਣ ਵਾਲੀ ਸੱਤੀ ਦੀ ਗੈਲਰੀ ਵਿਚ ਸੌਣ ਲੱਗੀ ਅਤੇ ਦੋ-ਚਾਰ ਘਰਾਂ ਤੋਂ ਮੰਗ ਕੇ ਖਾਣ ਲੱਗੀ, ਉਹ ਗਲੀ ਵਿਚ ਦਿਸ਼ਦੀ ਹੀ ਨਹੀਂ ਸੀ । ਬੱਚੇ ਵੀ ਦੂਜੇ ਕੰਮਾਂ ਵਿਚ ਰੁਝ ਗਏ । ਹੁਣ ਸਰਦੀਆਂ ਆ ਰਹੀਆਂ ਸਨ, ਉਹਨਾਂ ਦਾ ਇਕੱਠ ਸਵੇਰੇ ਨਾ ਹੋ ਕੇ ਤੀਜੇ ਪਹਿਰ ਹੁੰਦਾ ਸੀ । ਇਕੱਠਿਆਂ ਹੋਣ ਦੇ ਬਾਅਦ ਜਲੂਸ ਨਿਕਲਦਾ ਸੀ ਅਤੇ ਜਿਸ

ਜੋਸ਼ੀਲੇ ਨਾਅਰੇ ਨਾਲ ਗਲੀ ਗੂੰਜ ਉਠਦੀ ਸੀ ਉਹ ਸੀ—"ਘੇਘਾ ਭੂਆ ਨੂੰ ਵੋਟ ਦਿਓ।" ਪਿਛਲੇ ਦਿਨੀਂ ਨਗਰ ਪਾਲਿਕਾ ਦੀ ਚੋਣ ਹੋਈ ਸੀ ਅਤੇ ਉਸੇ ਵਿਚ ਬੱਚਿਆਂ ਨੇ ਇਹ ਨਾਅਰਾ ਸਿਖਿਆ ਸੀ। ਉਂਜ ਕਦੀ ਕਦੀ ਬੱਚਿਆਂ ਵਿਚ ਦੋ ਪਾਰਟੀਆਂ ਵੀ ਹੁੰਦੀਆਂ ਸਨ, ਪਰ ਦੋਹਾਂ ਨੂੰ ਘੇਘਾ ਭੂਆ ਤੋਂ ਚੰਗਾ ਉਮੀਦਵਾਰ ਕੋਈ ਨਹੀਂ ਮਿਲਦਾ ਸੀ, ਇਸ ਲਈ ਦੋਵੇਂ ਗਲਾ ਫਾੜ ਫਾੜ ਕੇ ਉਨ੍ਹਾਂ ਦੇ ਲਈ ਹੀ ਵੋਟ ਮੰਗਦੀਆਂ ਸਨ।

ਉਸ ਦਿਨ ਜਦੋਂ ਘੇਘਾ ਭੂਆ ਦੇ ਧੀਰਜ ਦਾ ਬੰਨ੍ਹ ਟੁੱਟ ਗਿਆ ਅਤੇ ਨਵੀਆਂ ਨਵੀਆਂ ਗਾਲ੍ਹਾਂ ਨਾਲ ਸਜੀ ਆਪਣੀ ਪਹਿਲੀ ਇਲੈਕਸ਼ਨ ਸਪੀਚ ਦੇਣ ਲਈ ਜਿਉਂ ਹੀ ਚਬੂਤਰੇ ਤੇ ਪ੍ਰਗਟ ਹੋਈ ਤਾਂ ਉਸ ਨੂੰ ਡਾਕੀਆ ਆਉਂਦਾ ਹੋਇਆ ਦਿਖਾਈ ਦਿੱਤਾ। ਉਹ ਰੁਕ ਗਈ। ਡਾਕੀਏ ਦੇ ਹੱਥ ਵਿਚ ਇਕ ਪੋਸਟ ਕਾਰਡ ਸੀ ਅਤੇ ਉਹ ਗੁਲਕੀ ਨੂੰ ਢੂੰਡ ਰਿਹਾ ਸੀ। ਭੂਆ ਨੇ ਝੱਟ ਅੱਗੇ ਵੱਧ ਕੇ ਪੋਸਟ ਕਾਰਡ ਲਿਆ, ਇਕ ਸਾਹ ਵਿਚ ਪੜ੍ਹ ਗਈ। ਉਸ ਦੀਆਂ ਅੱਖਾਂ ਹੈਰਾਨੀ ਨਾਲ ਫੈਲ ਗਈਆਂ ਅਤੇ ਡਾਕੀਏ ਨੂੰ ਇਹ ਦੱਸ ਕੇ ਕਿ ਗੁਲਕੀ ਸੱਤੀ ਸਾਬਣ ਵਾਲੀ ਦੇ ਬਰਾਂਡੇ ਵਿਚ ਰਹਿੰਦੀ ਹੈ, ਉਹ ਝੱਟ ਦੌੜਦੀ ਦੌੜਦੀ ਨਿਰਮਲ ਦੀ ਮਾਂ ਡਰਾਈਵਰ ਦੀ ਪਤਨੀ ਦੇ ਘਰ ਗਈ। ਬੜੀ ਦੇਰ ਤੱਕ ਦੋਹਾਂ ਵਿਚਾਲੇ ਗੱਲਬਾਤ ਹੁੰਦੀ ਰਹੀ ਅਤੇ ਅੰਤ ਵਿਚ ਭੂਆ ਆਈ ਅਤੇ ਉਸ ਨੇ ਮੇਵਾ ਨੂੰ ਭੇਜਿਆ, "ਜਾਹ, ਗੁਲਕੀ ਨੂੰ ਬੁਲਾ ਲਿਆ।"

ਪਰ ਜਦੋਂ ਮੇਵਾ ਮੁੜਿਆ ਤਾਂ ਉਸ ਦੇ ਨਾਲ ਗੁਲਕੀ ਨਹੀਂ, ਸਗੋਂ ਸੱਤੀ ਸਾਬਣ ਵਾਲੀ ਸੀ ਅਤੇ ਸਦਾ ਵਾਂਗ ਇਸ ਸਮੇਂ ਵੀ ਉਸ ਦੀ ਕਮਰ ਨਾਲ ਉਹ ਕਾਲੇ ਹੱਥੇ ਦਾ ਚਾਕੂ ਲਟਕ ਰਿਹਾ ਸੀ, ਜਿਸ ਨਾਲ ਸਾਬਣ ਦੀ ਟਿੱਕੀ ਕੱਟ ਕੇ ਦੁਕਾਨਦਾਰਾਂ ਨੂੰ ਦਿੰਦੀ ਸੀ। ਆਉਂਦਿਆਂ ਹੀ ਉਸ ਨੇ ਮੱਥੇ ਤੇ ਵੱਟ ਪਾ ਕੇ ਭੂਆ ਨੂੰ ਵੇਖਿਆ ਤੇ ਸਖਤ ਆਵਾਜ਼ ਵਿਚ ਬੋਲੀ, "ਕਿਉਂ ਬੁਲਾਇਆ ਹੈ ਗੁਲਕੀ ਨੂੰ? ਤੇਰਾ ਦਸ ਰੁਪਏ ਕਿਰਾਇਆ ਬਾਕੀ ਸੀ, ਤੂੰ ਪੰਦਰਾਂ ਦਾ ਸੌਦਾ ਉਜਾੜ ਦਿੱਤਾ। ਹੁਣ ਕੀ ਕੰਮ ਹੈ।"

'ਉਹ ਹੋ! ਰਾਮ! ਰਾਮ! ਕਿਹਾ ਕਿਰਾਇਆ ਧੀਏ! ਅੰਦਰ ਆ, ਅੰਦਰ ਆ!" ਭੂਆ ਦੀ ਆਵਾਜ਼ ਵਿਚ ਅਸਾਧਾਰਣ ਨਰਮੀ ਸੀ। ਸੱਤੀ ਦੇ ਅੰਦਰ ਆਉਂਦਿਆਂ ਹੀ ਭੂਆ ਨੇ ਫਟਾਕ ਨਾਲ ਦਰਵਾਜ਼ੇ ਬੰਦ ਕਰ ਲਏ। ਬੱਚਿਆਂ ਦੀ ਉਤਸੁਕਤਾ ਬਹੁਤ ਵੱਧ ਗਈ ਸੀ। ਭੂਆ ਦੇ ਚੌਕੇ ਵਿਚ ਇਕ ਮੋਰੀ ਸੀ। ਸਾਰੇ ਬੱਚੇ ਉਥੇ ਪੁੱਜੇ ਅਤੇ ਅੱਖ ਲਾ ਕੇ ਕੰਨਾਂ 'ਤੇ ਦੋਵੇਂ ਹਥੇਲੀਆਂ ਰੱਖ ਕੇ ਘੰਟੀ ਵਾਲਾ ਬਾਈਸਕੋਪ ਦੇਖਣ ਵਾਂਗ ਖੜੇ ਹੋ ਗਏ।

ਅੰਦਰ ਸੱਤੀ ਗਰਜ ਰਹੀ ਸੀ, 'ਬੁਲਾਇਆ ਹੈ ਤਾਂ ਬੁਲਾਣ ਦਿਉ। ਕਿਉਂ ਜਾਏ ਗੁਲਕੀ? ਹੁਣ ਬੜਾ ਖਿਆਲ ਆਇਆ ਹੈ। ਇਸ ਲਈ ਕਿ ਉਸ ਦੀ ਰਖੇਲ ਨੂੰ ਬੱਚਾ ਹੋਇਆ ਹੈ ਤਾਂ ਜਾ ਕੇ ਗੁਲਕੀ ਝਾੜੂ ਬੁਹਾਰੀ ਕਰੇ, ਖਾਣਾ ਬਣਾਏ, ਬੱਚਾ ਖਿਡਾਏ, ਅਤੇ ਉਹ ਮਰਦ ਦਾ ਬੱਚਾ, ਗੁਲਕੀ ਦੀਆਂ ਅੱਖਾਂ ਦੇ ਸਾਹਮਣੇ ਰਖੇਲ ਦੇ ਨਾਲ ਗੁਲਛੱਰੇ ਉਡਾਏ।"

ਨਿਰਮਲ ਦੀ ਮਾਂ ਬੋਲੀ, "ਧੀਏ, ਪਰ ਗੁਜ਼ਾਰਾ ਤਾਂ ਆਪਣੇ ਆਦਮੀ ਦੇ ਨਾਲ

ਕਰੇਗੀ ਨਾ। ਜਦ ਉਸ ਦੀ ਚਿੱਠੀ ਆਈ ਹੈ ਤਾਂ ਗੁਲਕੀ ਨੂੰ ਜਾਣਾ ਚਾਹੀਦਾ ਹੈ। ਫਿਰ ਮਰਦ ਤਾਂ ਮਰਦ ਹੈ। ਇਕ ਰਖੇਲ ਛੱਡ ਦੋ ਦੋ ਰਖੇਲਾਂ ਰੱਖ ਲਏ ਤਾਂ ਔਰਤ ਉਸ ਨੂੰ ਛੱਡ ਦੇਵੇਗੀ ? ਰਾਮ ! ਰਾਮ !!

"ਨਹੀਂ ਛੱਡ ਨਹੀਂ ਦੇਵੇਗੀ, ਤਾਂ ਜਾ ਕੇ ਲੱਤਾਂ ਖਾਏਗੀ ?" ਸੱਤੀ ਬੋਲੀ।

"ਧੀਏ !" ਭੂਆ ਬੋਲੀ, "ਭਗਵਾਨ ਸਨ ਨਾ, ਉਨ੍ਹਾਂ ਨੇ ਮਥਰਾਪੁਰੀ ਵਿਚ ਕੁਬਜਾ ਦਾਸੀ ਦੇ ਲੱਤ ਮਾਰੀ ਤਾਂ ਉਸ ਦਾ ਕੁਬੜ ਸਿੱਧਾ ਹੋ ਗਿਆ। ਪਤੀ ਤਾਂ ਭਗਵਾਨ ਹੈ ਧੀਏ ! ਉਸ ਨੂੰ ਜਾਣ ਦੇ।"

"ਹਾਂ, ਹਾਂ ਬੜੀ ਹਿੱਤੂ ਨਾ ਬਣ ! ਉਸ ਦੇ ਆਦਮੀ ਤੋਂ ਤੁਸੀਂ ਲੋਕੀਂ ਮੁਫ਼ਤ ਵਿਚ ਗੁਲਕੀ ਦਾ ਮਕਾਨ ਹੜੱਪਣਾ ਚਾਹੁੰਦੇ ਹੋ। ਮੈਂ ਸਭ ਸਮਝਦੀ ਹਾਂ।"

ਨਿਰਮਲ ਦੀ ਮਾਂ ਦਾ ਚਿਹਰਾ ਪੀਲਾ ਪੈ ਗਿਆ। ਪਰ ਭੂਆ ਨੇ ਅਜਿਹੀਆਂ ਕੱਚੀਆਂ ਗੋਲੀਆਂ ਨਹੀਂ ਖੇਡੀਆਂ ਸਨ। ਉਹ ਡਾਂਟ ਕੇ ਬੋਲੀ, "ਖਬਰਦਾਰ ਜੇ ਜ਼ਬਾਨ ਕੱਢੀ, ਤੇਰਾ ਚਲਿੱਤਰ ਕੌਣ ਨਹੀਂ ਜਾਣਦਾ ! ਓਹੀ ਛੋਕਰਾ ਮਾਨਿਕ...।"

"ਜ਼ਬਾਨ ਖਿੱਚ ਲਵਾਂਗੀ", ਸੱਤੀ ਗਲਾ ਫਾੜ ਕੇ ਚੀਖੀ, "ਜੇ ਅੱਗੇ ਇਕ ਸ਼ਬਦ ਵੀ ਕਿਹਾ।" ਅਤੇ ਉਸ ਦਾ ਹੱਥ ਆਪਣੇ ਚਾਕੂ ਤੇ ਗਿਆ...।"

"ਅਰੇ ! ਅਰੇ ! ਅਰੇ !" ਭੂਆ ਸਹਿਮ ਕੇ ਦਸ ਕਦਮ ਪਿੱਛੇ ਹੱਟ ਗਈ।

"ਤੂੰ ਕੀ ਖ਼ੂਨ ਕਰੇਂਗੀ, ਕਤਲ ਕਰੇਂਗੀ ?" ਸੱਤੀ ਜਿਵੇਂ ਆਈ ਸੀ ਉਵੇਂ ਹੀ ਚਲੀ ਗਈ।

ਤੀਜੇ ਦਿਨ ਬੱਚਿਆਂ ਨੇ ਫੈਸਲਾ ਕੀਤਾ ਕਿ ਹੋਰੀ ਬਾਬੂ ਦੇ ਖੂਹ ਤੇ ਚਲ ਕੇ ਡੇਮੂੰ ਪਕੜੇ ਜਾਣ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦਾ ਜ਼ਹਿਰ ਸ਼ਾਂਤ ਰਹਿੰਦਾ ਹੈ। ਬੱਚੇ ਉਨ੍ਹਾਂ ਨੂੰ ਪਕੜ ਕੇ ਉਨ੍ਹਾਂ ਦਾ ਛੋਟਾ ਕਾਲਾ ਡੰਗ ਕੱਢ ਦਿੰਦੇ ਅਤੇ ਫਿਰ ਧਾਗੇ ਵਿਚ ਬੰਨ੍ਹ ਕੇ ਉਨ੍ਹਾਂ ਨੂੰ ਉਡਾਂਉਂਦੇ ਹੋਏ ਘੁੰਮਦੇ। ਮੇਵਾ, ਨਿਰਮਲ ਅਤੇ ਮੁੰਨਾ ਇਕ ਇਕ ਡੇਮੂੰ ਉਡਾਂਦੇ ਹੋਏ ਜਦੋਂ ਗਲੀ ਵਿਚ ਪਹੁੰਚੇ ਤਾ ਦੇਖਿਆ ਕਿ ਭੂਆ ਦੇ ਚਬੂਤਰੇ ਤੇ ਟੀਨ ਦੀ ਕੁਰਸੀ ਰੱਖੀ ਕੋਈ ਆਦਮੀ ਬੈਠਾ ਹੈ। ਉਸ ਦੀ ਅਜੀਬ ਸ਼ਕਲ ਸੀ। ਕੰਨਾਂ ਤੇ ਵੱਡੇ ਵੱਡੇ ਵਾਲ, ਮਿਚੀਆਂ ਅੱਖਾਂ, ਅਤੇ ਮੁੱਛਾਂ ਤੇਲ ਨਾਲ ਲਿਬੜੇ ਹੋਏ ਵਾਲ। ਕਮੀਜ਼ ਅਤੇ ਧੋਤੀ ਤੇ ਪੁਰਾਣਾ ਬਦਰੰਗ ਬੂਟ। ਮਟਕੀ ਹੱਥ ਫੈਲਾ ਕੇ ਕਹਿ ਰਹੀ ਹੈ, "ਇਕ ਡਬਲ ਦੇ ਦਿਉ। ਦੇ ਦਿਉ ਨਾ।" ਮੁੰਨਾ ਨੂੰ ਵੇਖ ਕੇ ਮਟਕੀ ਤਾੜੀ ਵਜਾ ਵਜਾ ਕੇ ਕਹਿਣ ਲੱਗੀ, "ਗੁਲਕੀ ਦਾ ਘਰ ਵਾਲਾ ਆਇਆ ਹੈ। ਏ ਮੁੰਨਾ ਬਾਬੂ ਇਹ ਕੁਬੜੀ ਦਾ ਘਰ ਵਾਲਾ ਹੈ।" ਫਿਰ ਉਧਰ ਮੁੜ ਕੇ, "ਇਕ ਡਬਲ ਦੇ ਦਿਉ।" ਤਿੰਨੋਂ ਬੱਚੇ ਉਤਸੁਕਤਾ ਨਾਲ ਰੁਕ ਗਏ। ਇਤਨੇ ਵਿਚ ਨਿਰਮਲ ਦੀ ਮਾਂ ਇਕ ਗਲਾਸ ਵਿਚ ਚਾਹ ਭਰ ਕੇ ਲਿਆਈ ਅਤੇ ਉਸ ਨੂੰ ਫੜਾਂਦਿਆਂ ਹੋਇਆਂ ਨਿਰਮਲ ਦੇ ਹੱਥ ਵਿਚ ਡੇਮੂੰ ਵੇਖ ਕੇ ਉਸ ਨੂੰ ਡਾਂਟਣ ਲੱਗੀ। ਫਿਰ ਡੇਮੂੰ ਛੁਡਾ ਕੇ ਨਿਰਮਲ ਨੂੰ ਕੋਲ ਬੁਲਾਇਆ ਅਤੇ ਬੋਲੀ, "ਬੇਟਾ, ਇਹ ਸਾਡੀ ਨਿਰਮਲ ਹੈ। ਇਹ ਨਿਰਮਲ, ਜੀਜਾ ਜੀ ਹਨ, ਹੱਥ ਜੋੜ ! ਬੇਟਾ, ਗੁਲਕੀ ਸਾਡੀ ਜਾਤ ਬਰਾਦਰੀ ਦੀ ਨਹੀਂ ਹੈ ਤਾਂ ਕੀ ਹੋਇਆ, ਸਾਡੇ ਲਈ ਜਿਹੀ ਨਿਰਮਲ, ਉਹੋ ਜਿਹੀ ਗੁਲਕੀ। ਨਿਰਮਲ ਦੇ ਬਾਬੂ ਅਤੇ

ਗੁਲਕੀ ਦੇ ਪਿਤਾ ਦੀ ਗੂੜ੍ਹੀ ਦੋਸਤੀ ਰਹੀ ਹੈ। ਇਕ ਮਕਾਨ ਬਚਿਆ ਹੈ ਉਨ੍ਹਾਂ ਦੀ ਨਿਸ਼ਾਨੀ, ਹੋਰ ਕੀ।" ਇਕ ਲੰਮਾ ਸਾਹ ਲੈ ਕੇ ਨਿਰਮਲ ਦੀ ਮਾਂ ਨੇ ਕਿਹਾ।

"ਤੈਨੂੰ ਕੋਈ ਇਨਕਾਰ ਹੈ !" ਭੂਆ ਆ ਗਈ ਸੀ, "ਸੌ ਰੁਪਿਆ ਤੂੰ ਦੇ ਚੁੱਕੀ ਏਂ ਚਲ ਤਿੰਨ ਸੌ ਹੋਰ ਦੇ ਦੇ। ਆਪਣੇ ਨਾਂ ਕਰਾ ਲੈ।"

"ਪੰਜ ਸੌ ਤੋਂ ਘੱਟ ਨਹੀਂ ਹੋਵੇਗਾ।" ਉਸ ਆਦਮੀ ਦਾ ਮੂੰਹ ਖੁਲ੍ਹਿਆ, ਇਕ ਵਾਕ ਨਿਕਲਿਆ ਅਤੇ ਮੂੰਹ ਫਿਰ ਬੰਦ ਹੋ ਗਿਆ।

"ਠੀਕ ਹੈ ! ਠੀਕ ਹੈ ! ਬੇਟਾ ਜੁਆਈ ਹੈ, ਪੰਜ ਸੌ ਕਹਿੰਦਾ ਹੈ, ਤਾਂ ਕੀ ਨਿਰਮਲ ਦੀ ਮਾਂ ਨੂੰ ਕੋਈ ਇਨਕਾਰ ਹੈ।"

ਅਚਾਨਕ ਉਹ ਆਦਮੀ ਉਠ ਕੇ ਖਲੋ ਗਿਆ। ਅੱਗੇ ਅੱਗੇ ਸੱਤੀ ਤੁਰਦੀ ਆ ਰਹੀ ਸੀ, ਪਿੱਛੇ ਪਿੱਛੇ ਗੁਲਕੀ। ਸੱਤੀ ਚਬੂਤਰੇ ਦੇ ਹੇਠਾਂ ਖੜੀ ਹੋ ਗਈ। ਬੱਚੇ ਦੂਰ ਹੱਟ ਗਏ। ਗੁਲਕੀ ਨੇ ਸਿਰ ਚੁੱਕ ਕੇ ਵੇਖਿਆ ਅਤੇ ਘਬਰਾ ਕੇ ਸਿਰ ਤੋਂ ਪੱਲਾ ਮੱਥੇ ਤੱਕ ਖਿੱਚ ਲਿਆ। ਸੱਤੀ ਕੁੱਝ ਪਲ ਉਸ ਵੱਲ ਇਕ ਟੱਕ ਵੇਖਦੀ ਰਹੀ ਅਤੇ ਫਿਰ ਗਰਜ ਕੇ ਬੋਲੀ, "ਇਹੀ ਕਸਾਈ ਹੈ ! ਗੁਲਕੀ, ਅੱਗੇ ਵੱਧ ਕੇ ਮਾਰ ਦੋ ਚੰਡਾਂ ਇਸ ਦੇ ਮੂੰਹ ਤੇ ! ਖਬਰਦਾਰ ਜੇ ਕੋਈ ਬੋਲਿਆ।" ਭੂਆ ਝਟ ਮੁਹਾਠਾਂ ਦੇ ਅੰਦਰ ਹੋ ਗਈ, ਨਿਰਮਲਾ ਦੀ ਮਾਂ ਦੀ ਜਿਵੇਂ ਬੋਲਤੀ ਬੰਦ ਹੋ ਗਈ, ਅਤੇ ਉਹ ਆਦਮੀ ਹੜਬੜਾ ਕੇ ਪਿੱਛੇ ਹੱਟਣ ਲੱਗਾ।

"ਵਧਦੀ ਕਿਉਂ ਨਹੀਂ ਗੁਲਕੀ ! ਬੜਾ ਆਇਆ ਏ ਉਥੋਂ ਵਿਦਾ ਕਰਾਉਣ।"

ਗੁਲਕੀ ਅੱਗੇ ਵਧੀ। ਸਾਰੇ ਸੁੰਨ ਸਨ। ਪੌੜੀਆਂ ਚੜ੍ਹੀ। ਉਸ ਆਦਮੀ ਦੇ ਚਿਹਰੇ ਦਾ ਰੰਗ ਉੱਡ ਗਿਆ। ਗੁਲਕੀ ਚੜ੍ਹਦਿਆਂ ਚੜ੍ਹਦਿਆਂ ਰੁਕੀ, ਸੱਤੀ ਵੱਲ ਵੇਖਿਆ, ਠਿਠਕੀ, ਅਚਾਨਕ ਅੱਗੇ ਵਧੀ ਅਤੇ ਫਿਰ ਉਸ ਆਦਮੀ ਦੇ ਪੈਰਾਂ ਤੇ ਡਿੱਗ ਕੇ ਧਾਹਾਂ ਮਾਰ ਮਾਰ ਕੇ ਰੋਣ ਲੱਗੀ, "ਹਾਏ ! ਮੈਨੂੰ ਕਿਉਂ ਛੱਡ ਦਿੱਤਾ ! ਤੇਰੇ ਸਿਵਾ ਮੇਰਾ ਲੋਕ-ਪਰਲੋਕ ਵਿਚ ਹੋਰ ਕੌਣ ਹੈ। ਮੇਰੇ ਮਰਨ ਤੇ ਕੌਣ ਚੂਲੀ ਭਰ ਪਾਣੀ ਚੜ੍ਹਾਏਗਾ...।"

ਸੱਤੀ ਦਾ ਚਿਹਰਾ ਕਾਲਾ ਪੈ ਗਿਆ। ਉਸ ਨੇ ਬੜੀ ਨਫ਼ਰਤ ਨਾਲ ਗੁਲਕੀ ਵੱਲ ਵੇਖਿਆ ਅਤੇ ਗੁੱਸੇ ਵਿਚ ਕਿਹਾ, "ਕੁੱਤੀ !" ਅਤੇ ਤੇਜ਼ੀ ਨਾਲ ਚਲੀ ਗਈ। ਨਿਰਮਲ ਦੀ ਮਾਂ ਅਤੇ ਭੂਆ ਗੁਲਕੀ ਦੇ ਸਿਰ ਤੇ ਹੱਥ ਫੇਰ ਫੇਰ ਕੇ ਕਹਿ ਰਹੀਆਂ ਸਨ, "ਨਾ ਰੋ ਧੀਏ ! ਨਾ ਰੋ ! ਸੀਤਾ ਮਾਂ ਵੀ ਤਾਂ ਬਨਵਾਸ ਭੋਗਿਆ ਸੀ। ਉਠ ਗੁਲਕੀ ਧੀਏ ਧੋਤੀ ਬਦਲ ਲੈ, ਕੰਘੀ ਪੱਟੀ ਕਰ। ਪਤੀ ਦੇ ਸਾਹਮਣੇ ਇਸ ਤਰ੍ਹਾਂ ਆਉਣਾ ਬਦ-ਸ਼ਗਨੀ ਹੁੰਦੀ ਹੈ। ਚਲ !"

ਗੁਲਕੀ ਅੱਥਰੂ ਪੂੰਝਦੀ ਪੂੰਝਦੀ ਨਿਰਮਲ ਦੀ ਮਾਂ ਦੇ ਘਰ ਚਲ ਪਈ। ਬੱਚੇ ਪਿੱਛੇ ਪਿੱਛੇ ਤੁਰੇ ਤਾਂ ਭੂਆ ਨੇ ਡਾਂਟਿਆ, "ਓਏ ਚਲੋ ਇਧਰੋਂ, ਉਧਰ ਕੀ ਲੱਡੂ ਵੰਡੇ ਜਾ ਰਹੇ ਨੇ।"

ਦੂਸਰੇ ਦਿਨ ਨਿਰਮਲ ਦੇ ਬਾਬੂ (ਡਰਾਈਵਰ ਸਾਹਿਬ), ਗੁਲਕੀ ਅਤੇ ਜੀਜਾ ਜੀ ਸਾਰਾ ਦਿਨ ਕਚਹਿਰੀ ਵਿਚ ਰਹੇ। ਸ਼ਾਮ ਨੂੰ ਮੁੜੇ ਤਾਂ ਨਿਰਮਲ ਦੀ ਮਾਂ ਨੇ ਪੁੱਛਿਆ,

"ਪੱਕਾ ਕਾਗਜ਼ ਲਿਖਿਆ ਗਿਐ ?"

"ਹਾਂ, ਹਾਂ, ਹਾਕਮ ਦੇ ਸਾਹਮਣੇ ਲਿਖਿਆ ਗਿਐ।" ਫਿਰ ਜ਼ਰਾ ਨੇੜੇ ਆ ਕੇ ਹੌਲੀ ਜਿਹੀ ਬੋਲੇ, "ਮਿੱਟੀ ਦੇ ਭਾਅ ਮਕਾਨ ਮਿਲਿਆ ਹੈ।' ਹੁਣ ਕੱਲ੍ਹ ਦੋਹਾਂ ਨੂੰ ਵਿਦਾ ਕਰੋ।"

"ਪਹਿਲਾਂ ਸੌ ਰੁਪਏ ਲਿਆਓ ! ਭੂਆ ਦਾ ਹਿੱਸਾ ਵੀ ਤਾਂ ਦੇਣਾ ਹੈ ?" ਨਿਰਮਲ ਦੀ ਮਾਂ ਉਦਾਸ ਆਵਾਜ਼ ਵਿਚ ਬੋਲੀ, "ਬੜੀ ਚਲਾਕ ਹੈ ਬੁੱਢੀ। ਜਮ੍ਹਾ ਕਰਕੇ ਰੱਖ ਰਹੀ ਹੈ, ਮਰ ਕੇ ਸੱਪ ਬਣੇਗੀ।

ਸਵੇਰੇ ਨਿਰਮਲ ਦੀ ਮਾਂ ਦੇ ਘਰ ਮਕਾਨ ਖਰੀਦਣ ਦੀ ਕਥਾ ਸੀ। ਸੰਖ, ਘੰਟਾ-ਘੜਿਆਲੀ, ਕੇਲੇ ਦਾ ਪੱਤਾ, ਪੰਜੀਰੀ, ਪੰਚਾਇਤ ਦਾ ਆਯੋਜਨ ਵੇਖ ਕੇ ਮੁੰਨਾ ਤੋਂ ਸਿਵਾ ਸਾਰੇ ਬੱਚੇ ਇਕੱਠੇ ਹੋ ਗਏ ਸਨ।

ਨਿਰਮਲ ਦੀ ਮਾਂ ਅਤੇ ਨਿਰਮਲ ਦੇ ਬਾਬੂ ਮੂੜੇ ਤੇ ਬੈਠੇ ਸਨ। ਗੁਲਕੀ ਇਕ ਪੀਲੀ ਧੋਤੀ ਪਾਈ ਮੱਥੇ ਤੱਕ ਘੁੰਡ ਕੱਢੀ ਸੁਪਾਰੀ ਕੱਟ ਰਹੀ ਸੀ ਅਤੇ ਬੱਚੇ ਝਾਂਕ ਝਾਂਕ ਕੇ ਦੇਖ ਰਹੇ ਸਨ। ਮੇਵਾ ਨੇ ਪਹੁੰਚ ਕੇ ਕਿਹਾ, "ਏ ਗੁਲਕੀ, ਏ ਗੁਲਕੀ, ਜੀਜਾ ਜੀ ਦੇ ਨਾਲ ਜਾਏਂਗੀ ਕੀ ?"

ਕੁਬੜੀ ਨੇ ਸ਼ਰਮਾ ਕੇ ਕਿਹਾ, "ਹਟ ! ਮਜ਼ਾਕ ਕਰਦਾ ਏਂ।" ਅਤੇ ਸ਼ਰਮ ਭਰੀ ਜੋ ਮੁਸਕਰਾਹਟ ਕਿਸੇ ਵੀ ਮੁਟਿਆਰ ਦੇ ਚਿਹਰੇ ਤੇ ਮਨਮੋਹਣੀ ਲਾਲੀ ਬਣ ਕੇ ਫੈਲ ਜਾਂਦੀ, ਉਸ ਦੇ ਝੁਰੜੀਆਂ ਵਾਲੇ, ਬੇਡੌਲ, ਨੀਰਸ ਚਿਹਰੇ ਤੇ ਅਨੋਖੇ ਰੂਪ ਵਿਚ ਭਿਆਨਕ ਲੱਗਣ ਲੱਗੀ। ਉਸ ਦੇ ਕਾਲੇ ਹੋਂਠ ਸੁਕੜ ਗਏ, ਅੱਖਾਂ ਦੇ ਕੋਨੇ ਗਿੱਲੇ ਹੋ ਗਏ ਅਤੇ ਬੜੀ ਬੇਢੱਬੀ ਤਰ੍ਹਾਂ ਉਸ ਨੇ ਆਪਣੇ ਪੱਲੇ ਨਾਲ ਸਿਰ ਕੱਜ ਲਿਆ ਅਤੇ ਪਿੱਠ ਸਿੱਧੀ ਕਰਕੇ ਜਿਵੇਂ ਕੁਬੜ ਲੁਕਾਣ ਦਾ ਜਤਨ ਕਰਨ ਲੱਗੀ। ਮੇਵਾ ਕੋਲ ਹੀ ਬੈਠ ਗਿਆ। ਕੁਬੜੀ ਨੇ ਪਹਿਲਾਂ ਇਧਰ ਉਧਰ ਵੇਖਿਆ, ਫਿਰ ਫੁਸਫੁਸਾ ਕੇ ਮੇਵਾ ਨੂੰ ਪੁੱਛਿਆ, "ਕਿਉਂ ਓਏ ! ਜੀਜਾ ਜੀ ਕਿਵੇਂ ਲੱਗੇ ਤੈਨੂੰ ?"

ਮੇਵਾ ਨੇ ਹੈਰਾਨੀ ਵਿਚ ਜਾਂ ਸੰਕੋਚ ਕਰਕੇ ਕੋਈ ਜਵਾਬ ਨਾ ਦਿੱਤਾ। ਤੇ ਜਿਵੇਂ ਆਪਣੇ ਆਪ ਨੂੰ ਸਮਝਾਂਦਿਆਂ ਹੋਇਆਂ ਗੁਲਕੀ ਬੋਲੀ, "ਕੁਝ ਵੀ ਹੋਏ ! ਹੈ ਤਾਂ ਆਪਣਾ ਹੀ ਆਦਮੀ ! ਦੁੱਖ ਸੁੱਖ ਵਿਚ ਹੋਰ ਕੌਣ ਕੰਮ ਆਏਗਾ ? ਔਰਤ ਨੂੰ ਦਬਾ ਕੇ ਹੀ ਰੱਖਣਾ ਚਾਹੀਦਾ ਹੈ।" ਫਿਰ ਥੋੜ੍ਹੀ ਦੇਰ ਚੁੱਪ ਰਹਿ ਕੇ ਬੋਲੀ, "ਮੇਵਾ ਵੀਰ, ਸੱਤੀ ਮੇਰੇ ਨਾਲ ਨਾਰਾਜ਼ ਹੈ। ਆਪਣੀ ਸੱਕੀ ਭੈਣ ਵੀ ਕੀ ਕਰੇਗੀ, ਜੋ ਸੱਤੀ ਨੇ ਕੀਤਾ ਹੈ ਮੇਰੇ ਵਾਸਤੇ ! ਇਹ ਚਾਚੀ ਅਤੇ ਭੂਆ ਸਭ ਮਤਲਬ ਦੇ ਸਾਥੀ ਹਨ, ਮੈਂ ਕੀ ਜਾਣਦੀ ਨਹੀਂ ? ਪਰ ਵੀਰ, ਹੁਣ ਦੱਸ ਕਿ ਮੈਂ ਸੱਤੀ ਦੇ ਕਹਿਣ ਤੇ ਆਪਣੇ ਮਰਦ ਨੂੰ ਛੱਡ ਦੇਵਾਂ, ਇਹ ਤਾਂ ਹੋ ਨਹੀਂ ਸਕਦਾ।"

ਇੰਨੇ ਵਿਚ ਕਿਸੇ ਦਾ ਛੋਟਾ ਜਿਹਾ ਬੱਚਾ ਗੋਡਿਆਂ ਦੇ ਭਾਰ ਰਿੜ੍ਹਦਾ ਰਿੜ੍ਹਦਾ ਮੇਵਾ ਦੇ ਕੋਲ ਆ ਕੇ ਬੈਠ ਗਿਆ। ਗੁਲਕੀ ਪਲ ਭਰ ਉਸ ਨੂੰ ਵੇਖਦੀ ਰਹੀ, ਫਿਰ ਬੋਲੀ, "ਪਤੀ ਨਾਲ ਮੈਂ ਅਪਰਾਧ ਕੀਤਾ ਤਾਂ ਭਗਵਾਨ ਨੇ ਬੱਚਾ ਖੋਹ ਲਿਆ। ਹੁਣ ਭਗਵਾਨ ਮੈਨੂੰ ਖਿਮਾਂ ਕਰ ਦੇਵੇਗਾ।" ਫਿਰ ਕੁਝ ਦੇਰ ਲਈ ਚੁੱਪ ਹੋ ਗਈ। "ਖਿਮਾਂ

ਕਰਨਗੇ ਤਾਂ ਦੂਜੀ ਸੰਤਾਨ ਦੇਣਗੇ ?" "ਕਿਉਂ ਨਹੀਂ ਦੇਣਗੇ ? ਤੇਰੇ ਜੀਜਾ ਜੀ ਨੂੰ ਭਗਵਾਨ ਬਣਾਈ ਰੱਖੇ। ਖੋਟ ਤਾਂ ਮੇਰੇ ਵਿਚ ਹੈ। ਫਿਰ ਸੰਤਾਨ ਹੋਵੇਗੀ ਤਾਂ ਹੀ ਤੇ ਸੌਂਕਣ ਦਾ ਰਾਜ ਨਹੀਂ ਚਲੇਗਾ।"

ਇੰਨੇ ਵਿਚ ਗੁਲਕੀ ਨੇ ਵੇਖਿਆ ਕਿ ਦਰਵਾਜ਼ੇ ਤੇ ਉਸ ਦਾ ਆਦਮੀ ਖਲੋਤਾ ਭੂਆ ਨਾਲ ਕੁਝ ਗੱਲਾਂ ਕਰ ਰਿਹਾ ਹੈ। ਗੁਲਕੀ ਨੇ ਝੱਟ ਪੱਲੇ ਨਾਲ ਸਿਰ ਢੱਕ ਲਿਆ ਅਤੇ ਸ਼ਰਮਾ ਕੇ ਉਧਰ ਪਿੱਠ ਕਰ ਲਈ। ਬੋਲੀ, "ਰਾਮ ! ਰਾਮ ! ਕਿਤਨੇ ਕਮਜ਼ੋਰ ਹੋ ਗਏ ਹਨ। ਮੇਰੇ ਬਿਨਾਂ ਖਾਣ ਪੀਣ ਦਾ ਕੌਣ ਖਿਆਲ ਰੱਖਦਾ। ਸੌਂਕਣ ਤਾਂ ਆਪਣੇ ਮਤਲਬ ਦੀ ਹੋਵੇਗੀ। ਲੈ ਵੀਰ ਮੇਵਾ, ਜਾ ਦੋ ਬੀੜੇ ਪਾਨ ਦੇ ਦੇ ਆ ਜੀਜਾ ਜੀ ਨੂੰ।" ਫਿਰ ਉਸ ਦੇ ਮੂੰਹ ਤੇ ਉਹੀ ਸ਼ਰਮ ਭਿਆਨਕ ਰੂਪ ਵਿਚ ਆਈ, "ਤੈਨੂੰ ਸਹੁੰ ਹੈ, ਦੱਸੀ ਨਾ ਕਿਸ ਨੇ ਦਿੱਤਾ ਹੈ।"

ਮੇਵਾ ਪਾਨ ਲੈ ਕੇ ਗਿਆ ਪਰ ਉਥੇ ਕਿਸੇ ਨੇ ਉਸ ਵੱਲ ਧਿਆਨ ਨਾ ਦਿੱਤਾ। ਉਹ ਆਦਮੀ ਭੂਆ ਨੂੰ ਕਹਿ ਰਿਹਾ ਸੀ, "ਇਸ ਨੂੰ ਲੈ ਤੇ ਜਾ ਰਿਹਾ ਹਾਂ, ਪਰ ਇਤਨਾ ਕਹਿ ਦਿੰਦਾ ਹਾਂ, ਤੁਸੀਂ ਵੀ ਸਮਝਾ ਦਿਉ ਉਸ ਨੂੰ, ਰਹਿਣਾ ਹੈ ਤਾਂ ਦਾਸੀ ਬਣ ਕੇ ਰਹੇ। ਨਾ ਦੁੱਧ ਦੀ ਨਾ ਪੁੱਤ ਦੀ, ਸਾਡੇ ਕਿਸ ਕੰਮ ਦੀ, ਪਰ ਹਾਂ, ਮੇਰੀ ਔਰਤ ਦੀ ਸੇਵਾ ਕਰੇ, ਉਸ ਦਾ ਬੱਚਾ ਖਿਡਾਵੇ, ਝਾੜੂ ਬੁਹਾਰੀ ਕਰੇ ਤਾਂ ਦੋ ਰੋਟੀ ਖਾ ਕੇ ਪਈ ਰਹੇ। ਪਰ ਜੇ ਕਦੀ ਉਸ ਨੇ ਜ਼ਬਾਨ ਲੜਾਈ ਤਾਂ ਖ਼ੈਰ ਨਹੀਂ। ਮੇਰਾ ਹੱਥ ਬੜਾ ਜ਼ਾਲਮ ਹੈ। ਇਕ ਵਾਰ ਕੁਬੜ ਨਿਕਲਿਐ, ਅਗਲੀ ਵਾਰ ਜਾਨ ਨਿਕਲੇਗੀ।"

"ਕਿਉਂ ਨਹੀਂ ਬੇਟੇ ! ਕਿਉਂ ਨਹੀਂ।" ਭੂਆ ਬੋਲੀ ਅਤੇ ਉਸ ਨੇ ਮੇਵਾ ਦੇ ਹੱਥ ਵਿਚੋਂ ਪਾਨ ਲੈ ਕੇ ਆਪਣੇ ਮੂੰਹ ਵਿਚ ਪਾ ਲਏ।

ਲੱਗਪਗ ਤਿੰਨ ਵਜੇ ਟਾਂਗਾ ਲਿਆਉਣ ਲਈ ਨਿਰਮਲ ਦੀ ਮਾਂ ਨੇ ਮੇਵਾ ਨੂੰ ਭੇਜਿਆ। ਕਥਾ ਦੀ ਭੀੜ ਨਾਲ ਉਨ੍ਹਾਂ ਦਾ ਮੂਡ ਖਰਾਬ ਹੋਣ ਲੱਗਾ ਸੀ, ਇਸ ਲਈ ਇਕੱਲੀ ਗੁਲਕੀ ਸਾਰੀ ਤਿਆਰੀ ਕਰ ਰਹੀ ਸੀ। ਮਟਕੀ ਕੋਨੇ ਵਿਚ ਖਲੋਤੀ ਸੀ। ਮਿਰਵਾ ਅਤੇ ਝਬਰੀ ਬਾਹਰ ਗੁੰਮਸੁਮ ਬੈਠੇ ਸਨ। ਨਿਰਮਲ ਦੀ ਮਾਂ ਨੇ ਭੂਆ ਨੂੰ ਬੁਲਵਾ ਕੇ ਪੁੱਛਿਆ ਕਿ ਵਿਦਾ-ਵਿਦਾਈ ਵਿਚ ਕੀ ਕਰਨਾ ਹੋਵੇਗਾ, ਤਾਂ ਭੂਆ ਮੂੰਹ ਵਿਗਾੜ ਕੇ ਬੋਲੀ, "ਇਹ ਕੋਈ ਜਾਤ ਬਰਾਦਰੀ ਦੀ ਹੈ ? ਇਕ ਗੜਵੀ ਵਿਚ ਪਾਣੀ ਭਰ ਕੇ ਇਕੱਨੀ ਦੁਆਨੀ ਉਤਾਰ ਕੇ ਪਰਜਾ-ਪਜਾਰੂ ਨੂੰ ਦੇ ਦਿਉ ਬਸ !" ਅਤੇ ਫਿਰ ਭੂਆ ਸ਼ਾਮ ਦੇ ਕੰਮਾਂ ਵਿਚ ਲੱਗ ਗਈ।

ਟਾਂਗਾ ਆਉਂਦਿਆਂ ਹੀ, ਜਿਵੇਂ ਝਬਰੀ ਪਾਗਲ ਜਿਹੀ ਇਧਰ ਉਧਰ ਦੌੜਨ ਲੱਗੀ। ਉਸ ਨੂੰ ਪਤਾ ਨਹੀਂ ਕਿਵੇਂ ਅਹਿਸਾਸ ਹੋ ਗਿਆ ਕਿ ਗੁਲਕੀ ਸਦਾ ਦੇ ਲਈ ਜਾ ਰਹੀ ਹੈ। ਮੇਵਾ ਨੇ ਆਪਣੇ ਛੋਟੇ ਛੋਟੇ ਹੱਥਾਂ ਨਾਲ ਵੱਡੀਆਂ ਵੱਡੀਆਂ ਗੰਠੜੀਆਂ ਰੱਖੀਆਂ, ਮਟਕੀ ਅਤੇ ਮਿਰਵਾ ਚੁੱਪਚਾਪ ਆ ਕੇ ਟਾਂਗੇ ਦੇ ਕੋਲ ਖੜੇ ਹੋ ਗਏ। ਸਿਰ ਝੁਕਾਈ, ਪੱਥਰ ਜਿਹੀ ਚੁੱਪ ਗੁਲਕੀ ਨਿਕਲੀ। ਅੱਗੇ ਅੱਗੇ ਹੱਥ ਵਿਚ ਪਾਣੀ ਦੀ ਭਰੀ ਗੜਵੀ ਪਕੜੀ ਨਿਰਮਲ ਸੀ। ਉਹ ਆਦਮੀ ਜਾ ਕੇ ਟਾਂਗੇ ਤੇ ਬੈਠ ਗਿਆ। 'ਹੁਣ ਜਲਦੀ ਕਰੋ।' ਉਸ ਨੇ ਭਰੇ ਗਲੇ ਨਾਲ ਕਿਹਾ। ਗੁਲਕੀ ਅੱਗੇ ਵਧੀ, ਫਿਰ ਰੁਕੀ

ਅਤੇ ਪੱਲੂ ਵਿਚੋਂ ਦੋ ਟੱਕੇ ਕੱਢੇ—"ਲੈ ਮਿਰਵਾ, ਲੈ ਮਟਕੀ !" ਮਟਕੀ ਜੋ ਸਦਾ ਹੱਥ ਫੈਲਾਈ ਰਹਿੰਦੀ ਸੀ, ਇਸ ਵਕਤ ਪਤਾ ਨਹੀਂ ਕਿਹਾ ਸੰਕੋਚ ਉਸ ਨੂੰ ਆ ਗਿਆ ਕਿ ਉਹ ਹੱਥ ਨੀਵਾਂ ਕਰਕੇ ਦੀਵਾਰ ਨਾਲ ਲੱਗ ਕੇ ਖਲੋ ਗਈ ਅਤੇ ਸਿਰ ਹਿਲਾ ਕੇ ਬੋਲੀ, "ਨਹੀਂ !...ਨਹੀਂ !" "ਬੇਟਾ ! ਲੈ ਲੈ !" ਗੁਲਕੀ ਨੇ ਪੁਚਕਾਰ ਕੇ ਕਿਹਾ। ਮਿਰਵਾ ਮਟਕੀ ਨੇ ਪੈਸੇ ਲੈ ਲਏ ਅਤੇ ਮਿਰਵਾ ਬੋਲਿਆ—"ਛਲਾਮ ਗੁਲਕੀ ! ਏ ਆਦਮੀ ਛਲਾਮ !"

"ਹੁਣ ਕੀ ਗੱਡੀ ਛੱਡਣੀ ਹੈ !" ਉਹ ਫਿਰ ਭਾਰੀ ਗਲੇ ਨਾਲ ਬੋਲਿਆ।

"ਠਹਿਰ ਬੇਟਾ, ਕੀ ਇਸ ਤਰ੍ਹਾਂ ਜੁਆਈ ਦੀ ਵਿਦਾਈ ਹੁੰਦੀ ਹੈ।" ਅਚਾਨਕ ਇਕ ਬਿਲਕੁਲ ਅਜਨਬੀ, ਪ੍ਰੰਤੂ ਬਹੁਤ ਮੋਟੀ ਆਵਾਜ਼ ਸੁਣਾਈ ਦਿੱਤੀ। ਬੱਚਿਆਂ ਨੇ ਹੈਰਾਨੀ ਨਾਲ ਵੇਖਿਆ, ਮੁੰਨਾ ਦੀ ਮਾਂ ਚਲੀ ਆ ਰਹੀ ਹੈ। "ਅਸੀਂ ਤਾਂ ਮੁੰਨਾ ਦੀ ਰਾਹ ਵੇਖ ਰਹੇ ਸੀ ਕਿ ਸਕੂਲ ਤੋਂ ਆ ਜਾਏ, ਉਸ ਨੂੰ ਨਾਸ਼ਤਾ ਕਰਵਾ ਲਈਏ ਤਾਂ ਆਈਏ, ਪਰ ਟਾਂਗਾ ਆ ਗਿਆ ਤਾਂ ਅਸਾਂ ਸਮਝਿਆ ਹੁਣ ਤੂੰ ਚਲੀ ਏਂ। ਓ ! ਨਿਰਮਲ ਦੀ ਮਾਂ ਕਦੀ ਇਸ ਤਰ੍ਹਾਂ ਧੀ ਵਿਦਾ ਹੁੰਦੀ ਹੈ ! ਲਿਆ ਜ਼ਰਾ ਰੋਲੀ ਘੋਲ ਜਲਦੀ ਨਾਲ, ਚਾਵਲ ਲਿਆ, ਅਤੇ ਸੰਧੂਰ ਵੀ ਲੈ ਆ ਨਿਰਮਲ ਬੇਟਾ ! ਤੂੰ ਬੇਟਾ ਉਤਰ ਆ ਟਾਂਗੇ ਤੋਂ।"

ਨਿਰਮਲ ਦੀ ਮਾਂ ਦਾ ਚਿਹਰਾ ਕਾਲਾ ਪੈ ਗਿਆ। ਬੋਲੀ, "ਜਿਤਨਾ ਸਾਡੇ ਕੋਲੋਂ ਹੋ ਸਕਿਐ ਕੀਤਾ ਏ। ਕਿਸੇ ਨੂੰ ਪੈਸੇ ਦਾ ਘੁਮੰਡ ਥੋੜ੍ਹਾ ਹੀ ਦਿਖਾਣਾ ਸੀ।"

"ਨਹੀਂ ਭੈਣ ! ਤੂੰ ਤਾਂ ਕੀਤਾ ਪਰ ਮੁਹੱਲੇ ਦੀ ਧੀ ਤਾਂ ਸਾਰੇ ਮੁਹੱਲੇ ਦੀ ਧੀ ਹੁੰਦੀ ਹੈ। ਸਾਡਾ ਵੀ ਤਾਂ ਫਰਜ਼ ਸੀ। ਮਾਤਾ ਪਿਤਾ ਨਹੀਂ ਹਨ ਤਾਂ ਮੁਹੱਲਾ ਤਾਂ ਹੈ। ਆ ਬੇਟਾ !" ਅਤੇ ਉਨ੍ਹਾਂ ਨੇ ਟਿੱਕਾ ਲਾ ਕੇ ਦੁਪੱਟੇ ਦੇ ਹੇਠਾਂ ਛੁਪਾਏ ਹੋਏ ਕੁਝ ਕੱਪੜੇ ਅਤੇ ਨਾਰੀਅਲ ਉਸ ਦੀ ਗੋਦ ਵਿਚ ਪਾ ਕੇ ਉਸ ਨੂੰ ਗਲੇ ਨਾਲ ਲਾ ਲਿਆ। ਗੁਲਕੀ ਜੋ ਅਜੇ ਤੱਕ ਪੱਥਰ ਵਾਂਗ ਚੁੱਪ ਸੀ ਅਚਾਨਕ ਫਿਸ ਪਈ। ਉਸ ਨੂੰ ਪਹਿਲੀ ਵਾਰ ਜਾਪਿਆ ਜਿਵੇਂ ਉਹ ਪੇਕੇ ਘਰੋਂ ਜਾ ਰਹੀ ਹੈ। ਪੇਕੇ ਤੋਂ ਆਪਣੀ ਮਾਂ ਨੂੰ ਛੱਡ ਕੇ, ਛੋਟੇ ਛੋਟੇ ਭੈਣਾਂ ਭਰਾਵਾਂ ਤੋਂ ਵਿਛੜ ਕੇ...ਅਤੇ ਉਹ ਆਪਣੇ ਬੇਸੁਰੇ ਫਟੇ ਹੋਏ ਗਲੇ ਤੋਂ ਅਨੋਖੀ ਸੁਰ ਵਿਚ ਰੋ ਪਈ।

"ਲੈ ਹੁਣ ਚੁੱਪ ਹੋ ਜਾ ! ਤੇਰਾ ਭਰਾ ਵੀ ਆ ਗਿਐ।" ਉਸ ਨੇ ਕਿਹਾ। ਮੁੰਨਾ ਬਸਤਾ ਲਟਕਾਈ ਸਕੂਲ ਤੋਂ ਚਲਿਆ ਆ ਰਿਹਾ ਸੀ। ਕੁਬੜੀ ਨੂੰ ਆਪਣੀ ਮਾਂ ਦੇ ਮੋਢੇ ਤੇ ਸਿਰ ਰੱਖ ਕੇ ਰੋਂਦਿਆਂ ਵੇਖ ਕੇ ਉਹ ਇਕਦਮ ਹੈਰਾਨ ਜਿਹਾ ਹੋ ਕੇ ਖਲੋ ਗਿਆ। "ਆ ਬੇਟਾ, ਗੁਲਕੀ ਜਾ ਰਹੀ ਹੈ ਨਾ ਅੱਜ। ਦੀਦੀ ਹੈ ਨਾ। ਵੱਡੀ ਭੈਣ ਹੈ। ਚਲ ਪੈਰ ਛੂਹ ਲੈ। ਇਧਰ ਆ।" ਮਾਂ ਨੇ ਫਿਰ ਕਿਹਾ। ਮੁੰਨਾ...ਅਤੇ ਕੁਬੜੀ ਦੇ ਪੈਰ ਛੂਹੇ ? ਕਿਉਂ ? ਕਿਉਂ ? ਪਰ ਮਾਂ ਦੀ ਗੱਲ ! ਇਕ ਪਲ ਵਿਚ ਜਿਵੇਂ ਉਸ ਦੇ ਦਿਲ ਵਿਚ ਪੂਰਾ ਪਹੀਆ ਘੁੰਮ ਗਿਆ ਅਤੇ ਉਹ ਗੁਲਕੀ ਵੱਲ ਵਧਿਆ। ਗੁਲਕੀ ਨੇ ਦੌੜ ਕੇ ਉਸ ਨੂੰ ਗਲੇ ਨਾਲ ਲਾ ਲਿਆ ਅਤੇ ਫੁਟ ਪਈ—"ਹਾਏ ਮੇਰੇ ਵੀਰ ! ਹੁਣ ਮੈਂ ਜਾ ਰਹੀ ਹਾਂ। ਹੁਣ ਕਿਸ ਨਾਲ ਲੜੇਗਾ ਮੁੰਨੇ ਵੀਰ ? ਮੇਰਾ ਵੀਰਨਾ ਕਿਸ ਨਾਲ

ਲੜੇਂਗਾ ?" ਮੁੰਨਾ ਨੂੰ ਜਾਪਿਆ ਜਿਵੇਂ ਉਸ ਦੀਆਂ ਛੋਟੀਆਂ ਛੋਟੀਆਂ ਪਸਲੀਆਂ ਵਿਚ ਇਕ ਬਹੁਤ ਵੱਡਾ ਜਿਹਾ ਅੱਥਰੂ ਜਮ੍ਹਾ ਹੋ ਗਿਆ ਹੈ ਜੋ ਹੁਣੇ ਛਲਕਣ ਹੀ ਵਾਲਾ ਹੈ। ਇਤਨੇ ਵਿਚ ਉਸ ਨੂੰ ਆਦਮੀ ਨੇ ਫਿਰ ਆਵਾਜ਼ ਦਿੱਤੀ ਅਤੇ ਗੁਲਕੀ ਕਰਾਹ ਕੇ ਮੁੰਨਾ ਦੀ ਮਾਂ ਦਾ ਸਹਾਰਾ ਲੈ ਕੇ ਟਾਂਗੇ ਤੇ ਬੈਠ ਗਈ। ਟਾਂਗਾ ਖੜ ਖੜ ਕਰਕੇ ਚਲ ਪਿਆ। ਮੁੰਨਾ ਦੀ ਮਾਂ ਮੁੜੀ ਤਾਂ ਭੂਆ ਨੇ ਵਿਅੰਗ ਕੀਤਾ, "ਇਕ ਅੱਧ ਗਾਣਾ ਵੀ ਵਿਦਾਈ ਦਾ ਗਾ ਜਾ ਭੈਣ! ਗੁਲਕੀ ਬੰਨੋ ਸਹੁਰੇ ਜਾ ਰਹੀ ਹੈ!" ਮੁੰਨਾ ਦੀ ਮਾਂ ਨੇ ਕੋਈ ਜਵਾਬ ਨਹੀਂ ਦਿੱਤਾ, ਮੁੰਨੇ ਨੂੰ ਉਸ ਕਿਹਾ, "ਜਲਦੀ ਘਰ ਆਵੀਂ ਬੇਟੇ, ਨਾਸ਼ਤਾ ਰਖਿਆ ਹੈ।"

ਪਰ ਪਾਗਲ ਮਿਰਵਾ ਨੇ, ਜੋ ਬੰਬੇ ਤੇ ਪੈਰ ਲਟਕਾਈ ਬੈਠਾ ਸੀ, ਪਤਾ ਨਹੀਂ ਕੀ ਸੋਚਿਆ ਕਿ ਉਹ ਸੱਚਮੁੱਚ ਗਲਾ ਫਾੜ ਕੇ ਗਾਣ ਲੱਗਾ, "ਬੇਨਾ ਡਾਲੇ ਦੁਪੱਟੇ ਕਾ ਪੱਲਾ, ਮੁਹੱਲੇ ਸੇ ਚਲੀ ਗਈ ਰਾਮ।" ਇਹ ਉਸ ਮੁਹੱਲੇ ਵਿਚ ਹਰ ਲੜਕੀ ਦੀ ਵਿਦਾਇਗੀ ਤੇ ਗਾਇਆ ਜਾਂਦਾ ਸੀ। ਭੂਆ ਨੇ ਝਿੜਕਿਆ, ਤਾਂ ਵੀ ਉਹ ਚੁੱਪ ਨਹੀਂ ਹੋਇਆ, ਉਲਟਾ ਮਟਕੀ ਬੋਲੀ, "ਕਿਉਂ ਨਾ ਗਾਵੇ, ਗੁਲਕੀ ਨੇ ਪੈਸਾ ਦਿੱਤਾ ਹੈ।" ਅਤੇ ਉਸ ਨੇ ਵੀ ਸੁਰ ਮਿਲਾਈ, "ਬੰਨੋ ਤਲੀ ਗਈ ਲਾਮ! ਬੰਨੋ ਤਲੀ ਗਈ ਲਾਮ! ਬੰਨੋ ਤਲੀ ਗਈ ਲਾਮ।"

ਮੁੰਨਾ ਚੁੱਪਚਾਪ ਖਲੋਤਾ ਰਿਹਾ। ਮਟਕੀ ਡਰਦਿਆਂ ਡਰਦਿਆਂ ਆਈ, ਮੁੰਨਾ ਬਾਬੂ! ਕੁਬੜੀ ਨੇ ਟੱਕਾ ਦਿੱਤਾ ਹੈ, ਲੈ ਲਈਏ ?"

"ਲੈ ਲੈ!" ਬੜੀ ਮੁਸ਼ਕਲ ਨਾਲ ਮੁੰਨਾ ਨੇ ਆਖਿਆ ਅਤੇ ਉਸ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ। ਉਨ੍ਹਾਂ ਅੱਥਰੂਆਂ ਦੀ ਝਿਲਮਿਲੀ ਵਿਚ ਕੋਸ਼ਿਸ਼ ਕਰਕੇ ਮੁੰਨੇ ਨੇ ਜਾਂਦੇ ਹੋਏ ਟਾਂਗੇ ਵੱਲ ਵੇਖਿਆ। ਗੁਲਕੀ ਅੱਥਰੂ ਪੂੰਝਦਿਆਂ ਹੋਇਆ ਪਰਦਾ ਚੁੱਕ ਕੇ ਮੁੜ ਮੁੜ ਕੇ ਵੇਖ ਰਹੀ ਸੀ। ਮੋੜ ਤੇ ਇਕ ਹੁਝਕੇ ਨਾਲ ਟਾਂਗਾ ਮੁੜਿਆ ਅਤੇ ਫਿਰ ਅੱਖਾਂ ਤੋਂ ਓਹਲੇ ਹੋ ਗਿਆ।

ਸਿਰਫ ਝਬਰੀ ਸੜਕ ਤੱਕ ਟਾਂਗੇ ਦੇ ਨਾਲ ਗਈ ਅਤੇ ਫਿਰ ਮੁੜ ਆਈ।

# ਅੰਨ੍ਹੀ ਲਾਲਟੈਣ

—ਅੰਮ੍ਰਿਤ ਰਾਏ

ਗਲੀ ਦੀ ਨੁੱਕਰ ਤੇ ਮੈਂ ਸਿਰ ਝੁਕਾਈ, ਕਮਰ ਦੋਹਰੀ ਕੀਤੀ ਖੜੀ ਹਾਂ। ਧੁੱਪ ਤਾਂ ਕੀ, ਰੌਸ਼ਨੀ ਵੀ ਇਥੇ ਘੱਟ ਹੀ ਆਉਂਦੀ ਹੈ।

ਹਰ ਸ਼ਾਮ ਇਕ ਆਦਮੀ ਛੋਟੀ ਜਿਹੀ ਪੌੜੀ ਲੈ ਕੇ ਆਉਂਦਾ ਹੈ ਅਤੇ ਬੱਤੀ ਜਗਾ ਜਾਂਦਾ ਹੈ, ਤਾਂ ਜੋ ਲੋਕੀਂ ਆਪਣਾ ਰਸਤਾ ਵੇਖ ਸਕਣ। ਰਸਤਾ ਤਾਂ, ਮੈਂ ਸੋਚਦੀ ਹਾਂ, ਲੋਕੀਂ ਆਪਣੇ ਪੈਰਾਂ ਦੇ ਅਭਿਆਸ ਨਾਲ ਵੇਖਦੇ ਹਨ, ਇੰਨੀ ਰੌਸ਼ਨੀ ਮੇਰੇ ਅੰਦਰ ਕਿੱਥੇ। ਹਾਂ, ਮੈਂ ਇਨ੍ਹਾਂ ਅੰਨ੍ਹੀਆਂ ਅੱਖਾਂ ਦੀ ਹਲਕੀ ਜਿਹੀ ਰੌਸ਼ਨੀ ਨਾਲ ਜ਼ਰੂਰ ਆਪਣੀ ਗਲੀ ਨੂੰ ਥੋੜ੍ਹਾ ਬਹੁਤ ਵੇਖ ਲੈਂਦੀ ਹਾਂ। ਏਨਾ ਹੀ ਮੇਰੇ ਵਾਸਤੇ ਬਹੁਤ ਹੈ।

ਸੁਣਿਆ ਹੈ, ਇਹ ਗਲੀ ਪਹਿਲਾਂ ਕੱਚੀ ਸੀ, ਹੁਣ ਤਾਂ ਇਥੋਂ ਤੋਂ ਉਥੇ ਤੱਕ ਛੋਟੇ ਵੱਡੇ ਪੱਥਰ ਜੜੇ ਹੋਏ ਹਨ। ਅੱਗੇ ਜਾ ਕੇ ਇਹ ਗਲੀ ਬੰਦ ਹੋ ਜਾਂਦੀ ਹੈ। ਦਰਜਨਾਂ ਕੁੱਤੇ ਭੌਂਕ ਰਹੇ ਹਨ। ਸਾਈਕਲ ਤੇ ਸਵਾਰ ਇਕ ਆਦਮੀ ਤੇਜ਼ੀ ਨਾਲ ਉਨ੍ਹਾਂ ਵਿਚੋਂ ਨਿਕਲ ਜਾਣਾ ਚਾਹੁੰਦਾ ਹੈ। ਦੋ ਤਿੰਨ ਕੁੱਤੇ ਉਸ ਦੇ ਪੈਰਾਂ ਤੇ ਟੁੱਟ ਪੈਂਦੇ ਹਨ। ਉਹ ਘਬਰਾ ਕੇ ਡਿੱਗ ਪੈਂਦਾ ਹੈ ਅਤੇ ਝੱਟ ਇਕ ਪੱਥਰ ਚੁੱਕ ਲੈਂਦਾ ਹੈ। ਉਸ ਦੇ ਪੈਰ ਕੰਬ ਰਹੇ ਹਨ। ਕੁੱਤੇ ਹੋਰ ਵੀ ਜ਼ੋਰ ਨਾਲ ਭੌਂਕਣ ਲੱਗ ਪੈਂਦੇ ਹਨ। ਲੜਕਿਆਂ ਦਾ ਇਕ ਟੋਲਾ, ਜੋ ਅਜੇ ਚੋਰ-ਸਿਪਾਹੀ ਖੇਡ ਰਿਹਾ ਸੀ, ਆਪਣੀ ਖੇਡ ਬੰਦ ਕਰਕੇ ਇਸ ਨਵੇਂ ਤਮਾਸ਼ੇ ਦਾ ਸੁਆਦ ਲੈ ਰਿਹਾ ਹੈ। ਮਿਸਰਜੀ ਦੇ ਘਰ ਸੀਤਾਪੁਰ ਜਾਂ ਰਾਮਪੁਰ ਤੋਂ ਕੋਈ ਵੱਡੇ ਕਥਾ ਕਰਨ ਵਾਲੇ ਆਏ ਹੋਏ ਹਨ। ਹਰ ਰੋਜ਼ ਬਾਰ੍ਹਾਂ ਇਕ ਵਜੇ ਤੱਕ ਰਾਮਾਇਣ ਦੀ ਕਥਾ ਹੁੰਦੀ ਹੈ। ਭੀੜ ਜਮ੍ਹਾ ਹੋਣ ਲੱਗੀ ਹੈ। ਤਖ਼ਤਪੋਸ਼ ੜਾਂ ਅੱਧੀ ਗਲੀ ਨੂੰ ਘੇਰੀ ਐਵੇਂ ਹੀ ਬਾਹਰ ਪਿਆ ਰਹਿੰਦਾ ਹੈ। ਉਸ ਤੇ ਇਕ ਮੈਲੀ ਜਿਹੀ ਚਾਦਰ ਵਿਛਾ ਦਿੱਤੀ ਗਈ ਹੈ। ਹਾਰਮੋਨੀਅਮ ਲਿਆ ਕੇ ਰੱਖ ਦਿੱਤਾ ਗਿਆ ਹੈ। ਦੋ ਇਕ ਫੁੱਲਾਂ ਦੇ ਹਾਰ ਵੀ ਵਿਖਾਈ ਦੇ ਰਹੇ ਹਨ। ਗੈਸ ਵੀ ਆ ਗਿਆ ਹੈ। ਗਲੀ ਜਗਮਗ ਹੋ ਜਾਂਦੀ ਹੈ, ਜਿਵੇਂ ਦਿਨ ਨਿਕਲ ਆਇਆ ਹੋਵੇ। ਪਤਾ ਨਹੀਂ ਅਜੇ ਹੋਰ ਕਿਤਨੇ ਦਿਨ ਕਥਾ ਹੋਵੇਗੀ। ਆਮ ਤੌਰ ਤੇ ਗਲੀ ਦੇ ਕੁੱਤੇ ਵੀ ਹਾਰਮੋਨੀਅਮ ਦੀ ਸੁਰ ਨਾਲ ਸੁਰ ਮਿਲਾ ਕੇ...ਉਸ ਸਮੇਂ ਡੰਡੇ ਨਾਲ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ।

ਇਕ ਆਦਮੀ ਮੋਟਾ ਜਿਹਾ ਇਕ ਡੰਡਾ ਲੈ ਕੇ ਪਹਿਰਾ ਦਿੰਦਾ ਹੈ। ਚੰਗਾ ਹੈ। ਇਹ ਕੁੱਤੇ ਇਸੇ ਕਾਬਲ ਹਨ। ਜਦੋਂ ਵੇਖੋ, ਮੈਨੂੰ ਆ ਕੇ ਗੰਦਾ ਕਰਦੇ ਰਹਿੰਦੇ ਹਨ। ਇਕ ਵਾਰ ਤਾਂ ਕੱਟ ਵੀ ਗਿਐ ਵਿਚਾਰੇ ਚੰਦੂ ਨੂੰ। ਚੰਦੂ ਦੀ ਮਾਂ ਮਰ ਗਈ ਹੈ। ਪਿਉ ਨੇ ਪੰਦਰਾਂ ਦਿਨ ਬਾਅਦ ਦੂਜੀ ਸ਼ਾਦੀ ਕਰ ਲਈ। ਚੰਦੂ ਦਾ ਹਾਲ ਵੀ ਹੁਣ ਇਨ੍ਹਾਂ ਕੁੱਤਿਆਂ ਵਰਗਾ ਹੈ। ਚਾਹੇ, ਜਿਸ ਦੇ ਦਰਵਾਜ਼ੇ ਅੱਗੇ ਪਿਆ ਰਹਿੰਦਾ ਹੈ। ਜੋ ਕੁਝ ਜਿਥੋਂ ਮਿਲ ਜਾਏ ਖਾ ਲੈਂਦਾ ਹੈ। ਕਿਧਰੋਂ ਇਕ ਫਟੀ ਪੁਰਾਣੀ ਪੋਥੀ ਉਸ ਦੇ ਹੱਥ ਲੱਗ ਗਈ ਹੈ। ਦਿਨ ਵਿਚ ਚੰਦੂ ਸ਼ਾਇਦ ਕੰਮ ਦੀ ਭਾਲ ਵਿਚ ਨਿਕਲਦਾ ਹੈ, ਜਾਂ ਪਤਾ ਨਹੀਂ ਭੀਖ ਹੀ ਮੰਗਦਾ ਹੋਵੇ ਦੂਜੇ ਮੁਹੱਲੇ ਵੱਲ ਜਾ ਕੇ। ਅਤੇ ਰਾਤ, ਹਰ ਦੂਜੇ-ਤੀਜੇ, ਆਪਣੀ ਪੋਥੀ ਲੈ ਕੇ ਆ ਜਾਂਦਾ ਹੈ ਅਤੇ ਮੇਰੇ ਨਾਲ ਜੁੜ ਕੇ ਬੈਠ ਜਾਂਦਾ ਹੈ। ਧੁੰਦਲੀ ਰੌਸ਼ਨੀ ਦੇ ਘੇਰੇ ਵਿਚ। ਚਾਰ-ਛੇ ਗਾਵਾਂ-ਮੱਝਾਂ ਵੀ ਬੈਠੀਆਂ ਰਹਿੰਦੀਆਂ ਹਨ। ਦੇਖਣ ਵਿਚ ਮੈਨੂੰ ਤਾਂ ਇਹ ਵੀ ਇਕ ਰਾਮਾਇਣੀ ਮੰਡਲੀ ਲੱਗਦੀ ਹੈ।

ਇਕ ਦਿਨ ਚੰਦੂ ਇਸੇ ਤਰ੍ਹਾਂ ਹੀ ਬੈਠਾ ਸੀ ਕਿ ਉਸ ਦਾ ਪਿਓ ਆਇਆ। ਛੋਟੇ ਛੋਟੇ ਵਾਲ, ਲਾਲ ਲਾਲ ਅੱਖਾਂ ਪੂਰਾ ਕਸਾਈ ਲੱਗਦਾ ਸੀ। ਸ਼ਰਾਬ ਪੀਤੀ ਹੋਈ ਸੀ। ਆਉਂਦਿਆਂ ਹੀ ਉਸ ਨੇ ਚੰਦੂ ਨੂੰ ਇੰਨੀ ਜ਼ੋਰ ਦੀ ਚੰਡ ਮਾਰੀ ਕਿ ਵਿਚਾਰੇ ਦੇ ਖ਼ੂਨ ਨਿਕਲ ਆਇਆ। ਉਸ ਨੇ ਸ਼ੇਰ ਵਾਂਗ ਗਰਜਦਿਆਂ ਹੋਇਆਂ ਕਿਹਾ, "ਕਿਉਂ ਓਏ ਸਾਲੇ, ਹਰਾਮੀ ਦੇ ਪਿੱਲੇ, ਤੈਨੂੰ ਆਪਣੇ ਘਰ ਵਿਚ ਜਗ੍ਹਾ ਨਹੀਂ ਮਿਲਦੀ, ਜੋ ਇਥੇ ਮਰਨ ਆਉਂਦਾ ਹੈ। ਮੇਰੀ ਨੱਕ ਕਟਾ ਦਿੱਤੀ ਏ ਦੁਨੀਆਂ ਵਿਚ। ਘਰ ਚਲ ਫਿਰ ਦੇਖ, ਮੈਂ ਕਿਵੇਂ ਤੇਰੀ ਬੋਟੀ ਬੋਟੀ..."

ਚੰਦੂ ਸ਼ਾਇਦ ਜਾਣਦਾ ਸੀ ਕਿ ਇਹ ਸਿਰਫ਼ ਧਮਕੀ ਹੀ ਨਹੀਂ ਹੈ। ਉਹ ਨੱਸ ਗਿਆ। ਪਿਉ ਉਸ ਦੇ ਪਿੱਛੇ ਦੌੜਿਆ। ਕੁੱਤੇ ਪਿਉ ਦੇ ਪਿੱਛੇ ਦੌੜੇ। ਇਕ ਨੇ ਉਸ ਦੀ ਧੋਤੀ ਪਕੜ ਲਈ। ਪਿਤਾ ਰਾਮ ਮੂੰਹ ਦੇ ਭਾਰ ਡਿੱਗੇ। ਉਸ ਦੀ ਧੋਤੀ ਲੱਥ ਗਈ।

ਫਿਰ ਚੰਦੂ ਕਈ ਮਹੀਨੇ ਦਿੱਸਿਆ ਨਹੀਂ!

ਚੰਦੂ ਦੀ ਨਵੀਂ ਮਾਂ ਬਹੁਤ ਜਵਾਨ ਅਤੇ ਖ਼ੂਬਸੂਰਤ ਹੈ। ਆਪਣੇ ਆਦਮੀ ਤੋਂ ਕੁਝ ਨਹੀਂ, ਤਾਂ ਪੰਝੀ ਵਰ੍ਹੇ ਛੋਟੀ ਹੋਵੇਗੀ। ਕਿਤਨੀ ਹੀ ਵਾਰ ਦੋਹਾਂ ਨੂੰ ਇਕੱਠਿਆਂ ਜਾਂਦਿਆਂ ਵੇਖਿਆ ਹੈ। ਮਸਤ ਹਾਥੀ ਵਾਂਗ ਤੁਰੀ ਜਾ ਰਹੀ ਸੀ। ਕੀ ਸਮਝਦੀ ਹੈ ਉਹ ਇਸ ਬੁੱਢੇ ਠੇਰੇ ਚੰਦੂ ਦੇ ਪਿਓ ਨੂੰ। ਆਕੜ ਕੇ ਚਲਣ ਨਾਲ ਹੀ ਕੀ ਸਭ ਕੁਝ ਹੋ ਜਾਂਦਾ ਹੈ। ਚੰਦੂ ਦਾ ਪਿਓ ਸ਼ਰਾਬੀ ਹੈ ਠੀਕ ਹੈ, ਪਰ ਕੀ ਉਸ ਨਾਲ ਬੁੱਢਾ ਆਦਮੀ ਜਵਾਨ ਹੋ ਜਾਏਗਾ? ਉਸ ਉਪਰ ਝੂਠ ਮੂਠ ਰੋਅਬ ਜਮਾਂਦਾ ਹੈ। ਇਕ ਦਿਨ ਬੜੇ ਗੁੱਸੇ ਨਾਲ ਭਰਿਆ ਆਇਆ। ਪਤਾ ਨਹੀਂ ਕਿਥੋਂ ਮੁੜੇ ਸਨ ਦੋਵੇਂ। ਦੇਖੀ ਹੋਵੇਗੀ ਕੋਈ ਇਹੋ ਜਿਹੀ ਗੱਲ। ਕਹਿਣ ਲੱਗਾ ਦੇਖ ਚੰਪੀਆਂ, ਤੂੰ ਮੈਨੂੰ ਜਾਣਦੀ ਨਹੀਂ ਅਜੇ, ਮੈਂ ਤੇਰੀ ਮੁੰਡੀ ਕੱਟ ਲਵਾਂਗਾ।

ਚੰਪੀਆ ਆਕੜ ਕੇ ਬੋਲੀ, "ਜ਼ਬਾਨ ਸੰਭਾਲ ਕੇ ਗੱਲ ਕਰ, ਬੜਾ ਆਇਆ ਮੁੰਡੀ ਕੱਟਣ ਵਾਲਾ। ਸੇਂਤ-ਮੇਂਤ ਦੀ ਮੁੰਡੀ ਹੈ ਨਾ, ਜੋ ਤੂੰ ਕੱਟ ਲਵੇਂਗਾ।"

ਚੰਦੂ ਦਾ ਪਿਓ ਤਿਲਮਿਲਾ ਗਿਆ, ਦੰਦ ਪੀਹ ਕੇ ਬੋਲਿਆ—ਗੁੱਸਾ ਨਾ ਦੁਆ, ਚੰਪੀਆ, ਟੰਗਾਂ ਚੀਰ ਦਿਆਂਗਾ।

ਚੰਪੀਆ ਬੜੇ ਜ਼ੋਰ ਨਾਲ ਹੱਸੀ। ਅਜਿਹਾ ਹਾਸਾ ਮੈਂ ਪਹਿਲਾਂ ਨਹੀਂ ਸੁਣਿਆ ਸੀ। ਮੇਰੇ ਰੌਂਗਟੇ ਖੜੇ ਹੋ ਗਏ। ਫਿਰ ਚੰਪੀਆਂ ਦਾ ਚਿਹਰਾ ਵੀ ਚੁੜੇਲ ਜਿਹਾ ਹੋ ਗਿਆ, ਧੋਤੀ ਗੋਡਿਆਂ ਤੱਕ ਖਿੱਚਦੀ ਹੋਈ ਚੀਕ ਕੇ ਬੋਲੀ—ਲੈ ਚੀਰ ਟੰਗਾਂ, ਚੀਰ, ਆਪਣੇ ਪਿਓ ਦਾ ਜੰਮਿਆਂ ਏ ਤਾਂ।

ਚੰਦੂ ਦੇ ਪਿਓ ਦਾ ਚਿਹਰਾ ਫਕ ਹੋ ਗਿਆ। ਉਸ ਦਿਨ ਇਕ ਪਲ ਵਿਚ ਕਿਤਨੇ ਹੀ ਰੰਗ ਉਸ ਦੇ ਚਿਹਰੇ ਤੇ ਆਏ ਅਤੇ ਗਏ। ਹਿੰਮਤ ਨਹੀਂ ਹੋਈ ਕੁਝ ਵੀ ਕਰਨ ਦੀ। ਕਿਵੇਂ ਹੁੰਦੀ, ਬੜੀ ਖਤਰਨਾਕ ਔਰਤ ਹੈ। ਉਸ ਦੀ ਇਕ ਤੋਂ ਵੱਧ ਮੁਸ਼ਟੰਡਿਆਂ ਨਾਲ ਆਸ਼ਨਾਈ ਹੈ। ਦੋ ਨੂੰ ਤਾਂ ਮੈਂ ਵੇਖਿਆ ਵੀ ਹੈ ਇਸੇ ਚੰਪੀਆ ਦੇ ਨਾਲ। ਬੜੇ ਤੱਕੜੇ ਜਵਾਨ ਸਨ ਦੋਵੇਂ, ਸਿਲ 'ਤੇ ਭੰਗ ਵਾਂਗ ਘੋਟ ਕੇ ਪੀ ਜਾਣ ਇਸ ਚੰਦੂਆ ਦੇ ਪਿਓ ਨੂੰ।

ਚੰਪੀਆ ਇਸ ਵਾਰ ਹੋਰ ਵੀ ਜ਼ੋਰ ਨਾਲ ਹੱਸੀ—ਬਸ...ਇਤਨੇ ਹੀ ਦਿਲ-ਗੁਰਦੇ ਤੇ ਟੰਗਾਂ ਚੀਰਨ ਚਲਿਆ ਸੀ ? ਨਾਮਰਦ...।

ਚੰਦੂ ਦੇ ਪਿਓ ਨੇ ਸੱਜਾ ਹੱਥ ਘੁੰਮਾ ਕੇ ਇਕ ਜ਼ੋਰ ਦਾ ਥੱਪੜ ਚੰਪੀਆ ਨੂੰ ਮਾਰਿਆ। ਚੰਪੀਆ ਡਿੱਗਣ ਲੱਗੀ, ਪਰ ਸੰਭਲ ਗਈ ਅਤੇ ਜੰਗਲੀ ਬਿੱਲੀ ਵਾਂਗ ਉਛਲ ਕੇ ਉਸ ਨੇ ਆਪਣੇ ਆਦਮੀ ਦਾ ਮੂੰਹ ਨੋਚ ਲਿਆ ਅਤੇ ਇਸ ਤੋਂ ਪਹਿਲਾਂ ਕਿ ਉਹ ਸੰਭਲ ਸਕੇ, ਚੰਪੀਆ ਦੇ ਦੰਦ ਉਸ ਦੇ ਖੱਬੇ ਮੋਢੇ ਦੇ ਮਾਸ ਵਿਚ ਖੁੱਭ ਚੁੱਕੇ ਸਨ। ਉਸ ਦੀ ਸਾਰੀ ਤੇਜ਼ੀ, ਸਾਰਾ ਗੁੱਸਾ ਹਵਾ ਹੋ ਗਿਆ। ਸਰੀਰ ਢਿੱਲਾ ਪੈ ਗਿਆ। ਦੰਦਾਂ ਦੀ ਪਕੜ ਕਸਦੀ ਗਈ। ਛੁਡਾਣਾ ਵੀ ਮੁਸ਼ਕਲ ਸੀ, ਚੰਪਾ ਉਸ ਦੀ ਪਿੱਠ ਵੱਲ ਸੀ।

ਆਖਰ ਚੰਪਾ ਦੀ ਹੀ ਜਿੱਤ ਹੋਈ। ਹੁਣ ਉਹ ਅੱਗੇ ਅੱਗੇ ਜਾ ਰਹੀ ਸੀ, ਤੇ ਚੰਦੂ ਦਾ ਪਿਓ ਪਿੱਛੇ ਪਿੱਛੇ ਪੂਛ ਹਿਲਾਈ ਜਾ ਰਿਹਾ ਸੀ। ਚੰਪਾ ਦੇ ਮੱਥੇ 'ਤੇ ਅਜੇ ਵੀ ਤਿਊੜੀਆਂ ਪਈਆਂ ਹੋਈਆਂ ਸਨ। ਉਹ ਫੁੰਕਾਰਦੀ ਹੋਈ ਬੋਲੀ," ਅੱਜ ਤੂੰ ਮੇਰੇ ਉਤੇ ਹੱਥ ਚੁੱਕਿਆ...ਤੇਰੀ ਇਹ ਮਜਾਲ ! ਖਲ ਨਾ ਖਿੱਚਵਾ ਲਈ ਤਾਂ ਆਖੀ...।

ਕੀ ਕਹਿੰਦਾ ਚੰਦੂ ਦਾ ਪਿਓ, ਆਵਾਜ਼ ਦਬੀ ਸੀ। ਨੇਮ ਧਰਮ ਦੀਆਂ ਗੱਲਾਂ ਕਰਨ ਲੱਗਾ। ਬੋਲਿਆ—ਚੰਪੀਆ, ਇਹੀ ਧਰਮ ਹੈ ਤੇਰਾ ? ਤੇਰੇ ਪਿੱਛੇ ਮੈਂ ਚੰਦੂਆ ਨੂੰ ਗੁਆਇਆ...।

ਚੰਪਾ ਗੁੱਸੇ ਨਾਲ ਬੋਲੀ, "ਮੈਂ ਕਦੋਂ ਕਿਹਾ ਸੀ ਕਿ ਤੂੰ ਉਸ ਨੂੰ ਘਰੋਂ ਕੱਢ ਦੇ।"

—ਤੂੰ ਹੀ ਤਾਂ ਪਈ ਰਹਿੰਦੀ ਸੀ ਉਸ ਦੀ ਜਾਨ ਨੂੰ।

—ਤੇਰੀਆਂ ਅੱਖਾਂ ਫੁੱਟ ਗਈਆਂ ਸਨ ?

ਫਿਰ ਉਹ ਅੱਗੇ ਵੱਧ ਗਏ ਅਤੇ ਮੈਂ ਕੁਝ ਸੁਣ ਨਹੀਂ ਸਕੀ। ਘਰ ਜਾ ਕੇ ਦੋਹਾਂ

ਵਿਚ ਜ਼ਰੂਰ ਫਿਰ ਜ਼ੋਰ ਦਾ ਝਗੜਾ ਹੋਇਆ ਹੋਵੇਗਾ । ਭਈਏ ਦੀਆਂ ਗੱਲਾਂ ! ਚੰਪੀਆ ਇਕੱਲੀ ਕਾਫੀ ਹੈ ਉਸ ਦੇ ਲਈ । ਚੰਦੂ ਦਾ ਪਿਓ ਗੱਲਾਂ ਕਰਦਾ ਰਹਿ ਜਾਏਗਾ, ਚੰਪੀਆ ਸੱਚਮੁੱਚ ਇਕ ਦਿਨ ਹੰਸੀਏ ਨਾਲ ਉਸ ਦੀ ਮੁੰਡੀ ਕੱਟ ਲਏਗੀ।

ਚੰਦੂ ਪਤਾ ਨਹੀਂ ਕਿੱਥੇ ਮਰ ਖਪ ਗਿਆ । ਮਹੀਨੇ ਬੀਤ ਗਏ । ਸਕੀਨਾ ਦੀ ਮਾਂ ਮਰ ਗਈ । ਰਾਇ ਬਹਾਦੁਰ ਹੀਰਾਲਾਲ ਦਾ ਤੋਤਾ ਮਰ ਗਿਆ । ਸ਼ੰਭੂ ਦੇ ਘਰ ਵਿਚ ਕੋਈ ਮਰੀ ਬਿੱਲੀ ਸੁੱਟ ਆਇਆ । ਕਾਮਤਾ ਦੇ ਘਰ ਵਿਚ ਚੋਰ ਵੜੇ ਅਤੇ ਜਲਦੀ ਵਿਚ ਆਪਣੀ ਹੀ ਥੈਲੀ ਭੁੱਲ ਗਏ, ਜਿਸ ਵਿਚ ਕਿਸੇ ਹੋਰ ਥਾਂ ਤੋਂ ਚੁਰਾਇਆ ਹੋਇਆ ਨੌਂ ਸੌ ਰੁਪਿਆ ਸੀ । ਰਾਮ ਸੰਜੀਵਨ ਦੀ ਧੀ ਕਿਸੇ ਦੁੱਧ ਵਾਲੇ ਦੇ ਨਾਲ ਨੱਸ ਗਈ । ਨੱਬੇ ਸਾਲ ਦੇ ਅਫ਼ੀਮਚੀ ਨੰਨ੍ਹੇ ਮੀਆਂ ਨੂੰ ਇਕ ਸੱਪ ਨੇ ਡੰਗ ਮਾਰਿਆ ਤੇ ਉਥੇ ਹੀ ਢੇਰ ਹੋ ਗਿਆ । ਕੁੱਤਿਆਂ ਨੂੰ ਨਸਾਣ ਦੇ ਪਿੱਛੇ ਹੈੱਡ ਕਲਰਕ ਮਥੁਰਾ ਬਾਬੂ ਦੀ ਛਤਰੀ ਟੁੱਟ ਗਈ । ਵਿਚਾਰੇ ਹਾਏ ਹਾਏ ਕਰਦੇ ਘਰ ਪਹੁੰਚੇ ਅਤੇ ਤਿੰਨ ਮਹੀਨੇ ਬਿਸਤਰੇ ਤੋਂ ਨਹੀਂ ਉਠ ਸਕੇ ।

ਸਭ ਕੁਝ ਹੋਇਆ । ਮੈਂ ਵੇਖਿਆ, ਮੈਂ ਸੁਣਿਆ । ਅਤੇ ਤੀਹ ਦਿਨ, ਬਾਰ੍ਹਾਂ ਮਹੀਨੇ, ਸਰਦੀਆਂ ਗਰਮੀਆਂ, ਬਰਸਾਤਾਂ, ਇਸੇ ਤਰ੍ਹਾਂ ਖਲੋਤੀ ਰਹੀ । ਹਾਂ ਮੇਰੀ ਗਰਦਨ, ਹਾਲਾਂ ਕਿ ਬੁੱਢਾਪੇ ਨਾਲ ਥੋੜ੍ਹੀ ਝੁਕ ਗਈ ਹੈ ਅਤੇ ਇਉਂ ਜਾਪਦਾ ਹੈ, ਜਿਵੇਂ ਉਪਰ ਤੋਂ ਹੇਠਾਂ ਤੱਕ ਜੰਗ ਲੱਗ ਗਿਆ ਹੋਵੇ ।

ਇਕ ਦਿਨ ਦੀ ਗੱਲ ਹੈ । ਰਾਤ ਦੇ ਕੋਈ ਗਿਆਰ੍ਹਾਂ ਵਜੇ ਹੋਣਗੇ । ਕਈ ਦਿਨਾਂ ਤੋਂ ਝੜੀ ਲੱਗੀ ਹੋਈ ਸੀ । ਉਸ ਵਕਤ ਵੀ ਰਿਮਝਿਮ ਵਰਖਾ ਹੋ ਰਹੀ ਸੀ । ਮੈਂ ਚੰਦੂ ਨੂੰ ਆਪਣੇ ਨੇੜਿਓਂ ਜਾਂਦਿਆਂ ਵੇਖਿਆ । ਚੰਦੂ ਨੇ ਮੇਰੇ ਵੱਲ ਵੇਖਿਆ ਤੱਕ ਨਹੀਂ, ਜਿਵੇਂ ਕਦੀ ਵੀ ਜਾਣ ਪਛਾਣ ਨਾ ਹੋਈ ਹੋਵੇ । ਆਪਣੇ ਸਾਥੀ ਨਾਲ ਗੱਲਾਂ ਕਰਦਾ ਟੁਰਿਆ ਜਾ ਰਿਹਾ ਸੀ । ਉਸ ਨੂੰ ਪਛਾਨਣ ਵਿਚ ਮੈਨੂੰ ਥੋੜ੍ਹਾ ਸਮਾਂ ਲੱਗਾ ਅਤੇ ਜਦੋਂ ਪਛਾਣਿਆਂ ਤਾਂ ਮੇਰੀ ਹੈਰਾਨੀ ਦੀ ਹੱਦ ਨਾ ਰਹੀ । ਉਹ ਰਾਇ ਬਹਾਦੁਰ ਹੀਰਾਲਾਲ ਦਾ ਪੁੱਤਰ ਸੁਨੀਲ ਸੀ । ਸੁਨੀਲ ਅਤੇ ਚੰਦੂ ਦਾ ਕੀ ਸਾਥ ? ਰਾਇ ਬਹਾਦੁਰ ਹੀਰਾਲਾਲ ਦੀ ਉੱਚੀ ਹਵੇਲੀ ਇਸ ਗੱਲ ਦੀ ਸ਼ਾਨ ਹੈ । ਉਨ੍ਹਾਂ ਦੇ ਨਾਂ ਨਾਲ ਇਹ ਗਲੀ ਜਾਣੀ ਜਾਂਦੀ ਹੈ । ਬਹੁਤ ਅਮੀਰ ਆਦਮੀ ਹਨ । ਸਰਕਾਰ ਉਨ੍ਹਾਂ ਨੂੰ ਮੰਨਦੀ ਹੈ । ਹਰ ਰੋਜ਼ ਇਕ ਨਾ ਇਕ ਅੰਗਰੇਜ਼, ਵੱਡਾ ਹਾਕਮ ਫਿਟਨ ਤੇ ਚੜ੍ਹ ਕੇ ਉਨ੍ਹਾਂ ਦੇ ਘਰ ਖਾਣਾ ਖਾਣ ਆਉਂਦਾ ਹੈ । ਟੋਕਰੀ ਪਹੁੰਚਾਣ ਵਿਚ ਵੀ ਰਾਏ ਬਹਾਦੁਰ ਸਾਹਿਬ ਕਦੀ ਭੁੱਲ ਨਹੀਂ ਕਰਦੇ । ਅੰਗਰੇਜ਼ ਬੜਾ ਦਿਲਦਾਰ ਆਦਮੀ ਹੁੰਦਾ ਹੈ । ਜਿਸ ਨੂੰ ਆਪਣਾ ਬਣਾ ਲੈਂਦਾ ਹੈ, ਬਣਾ ਲੈਂਦਾ ਹੈ । ਜ਼ਿਲ੍ਹੇ ਵਿਚ ਕਿਧਰੇ ਕੋਈ ਠੇਕਾ ਹੋਵੇ, ਕਿਸੇ ਚੀਜ਼ ਦਾ ਠੇਕਾ ਹੋਵੇ, ਸਭ ਤੋਂ ਪਹਿਲਾਂ ਹੱਕ ਉਸ ਤੇ ਰਾਏ ਬਹਾਦੁਰ ਹੀਰਾ ਲਾਲ ਦਾ ਹੈ, ਉਹ ਛੱਡ ਦੇਣ ਤਾਂ ਹੀ ਦੂਸਰੇ ਨੂੰ ਮਿਲ ਸਕਦਾ ਹੈ । ਤਾਂ ਹੀ ਤੇ ਇਤਨੀ ਲੱਛਮੀ ਹੈ ਉਨ੍ਹਾਂ ਦੇ ਘਰ ਵਿਚ । ਉਨ੍ਹਾਂ ਦਾ ਪੁੱਤਰ ਸੁਨੀਲ । ਉਸ ਦਾ ਅਤੇ ਚੰਦੂ ਦਾ ਕੀ ਮੇਲ, ਜਿਸ ਦੇ ਖਾਣੇ ਦਾ ਵੀ ਠਿਕਾਣਾ ਨਹੀਂ । ਪਰ ਜਾਪਦਾ ਹੈ, ਦੋਹਾਂ ਵਿਚ ਬੜੀ ਦੋਸਤੀ ਹੈ । ਬਹੁਤ ਘੁਲ ਮਿਲ ਕੇ ਗੱਲਾਂ ਕਰਦੇ ਆ ਰਹੇ ਸਨ ਦੋਵੇਂ ।

ਫਿਰ ਤਾਂ ਕਿੰਨੀ ਹੀ ਵਾਰ ਮੈਂ ਦੋਹਾਂ ਨੂੰ ਇਕੱਠਿਆਂ ਵੇਖਿਆ। ਆਪਣੇ ਘਰ ਵਿਚ ਤਾਂ ਚੰਦੂ ਰਹਿੰਦਾ ਨਹੀਂ, ਫਿਰ ਇਥੇ ਕੀ ਕਰਨ ਆਉਂਦਾ ਹੈ ? ਲੱਗਦੈ, ਕਿਧਰੇ ਕਿਸੇ ਕੰਮ ਤੇ ਲੱਗ ਗਿਆ ਹੈ। ਸਰੀਰ ਵੀ ਹੁਣ ਉਹੋ ਜਿਹਾ ਸਿੱਧਾ ਸਾਦਾ ਨਹੀਂ ਸੀ, ਕੁਝ ਕੁਝ ਆਪਣੇ ਪਿਓ ਦਾ ਪੁੱਤਰ ਹੋ ਚਲਿਆ ਹੈ। ਇਕ ਦਿਨ ਮੈਂ ਉਸ ਦੇ ਹੱਥ ਵਿਚ ਇਕ ਕਾਲੀ ਜਿਹੀ ਚਮਕਦੀ ਹੋਈ ਚੀਜ਼ ਵੇਖੀ। ਪਿਸਤੌਲ ਹੋਵੇਗੀ। ਆਪਣੇ ਪਿਓ ਨੂੰ ਮਾਰਨਾ ਚਾਹੁੰਦਾ ਹੈ ਕੀ ? ਪਰ ਪਿਓ ਨੂੰ ਮਾਰ ਕੇ ਕੀ ਕਰੇਗਾ, ਉਹ ਤਾਂ ਉਂਜ ਵੀ ਇਕ ਦੂਜੇ ਦੇ ਹਿਸਾਬ ਨਾਲ ਮਰ ਚੁੱਕੇ ਹਨ। ਪਤਾ ਨਹੀਂ ਕਿਸੇ ਨਾਲ ਆਸ਼ਕੀ ਹੋਵੇ। ਆਸ਼ਕੀ-ਮਸ਼ੂਕੀ ਦਾ ਮਾਮਲਾ ਟੇਢਾ ਹੁੰਦਾ ਹੈ।

ਗਲੀ ਵਿਚ ਅੱਜ ਕਲ੍ਹ ਬੜੀ ਹਲਚਲ ਹੈ। ਨਾ ਦਿਨ ਦੇਖਣ ਨਾ ਰਾਤ, ਬੜਾ ਸ਼ੋਰ ਮਚਦਾ ਹੈ। ਆਸ ਪਾਸ ਦੀਆਂ ਗਲੀਆਂ ਵਿਚੋਂ ਹੋਰ ਪਤਾ ਨਹੀਂ ਕਿੱਥੋਂ ਕਿੱਥੋਂ ਲੋਕ ਚਲੇ ਆਉਂਦੇ। ਔਰਤਾਂ ਵੀ, ਮਰਦ ਵੀ। ਸਾਰੇ ਝੰਡਾ ਲੈ ਕੇ ਨਿਕਲ ਪੈਂਦੇ ਹਨ। ਦੋ ਦੋ ਸੌ, ਚਾਰ ਚਾਰ ਸੌ। ਬੜੇ ਜੋਰ ਨਾਲ ਚਿਲਾਂਦੇ ਚੀਖਦੇ ਹਨ, ਗਲਾ ਵੀ ਨਹੀਂ ਫਟਦਾ ! ਹਰ ਤੀਜੇ ਚੌਥੇ। ਇਕ ਦਿਨ ਬੜੇ ਜ਼ੋਰ ਦੀ ਹੋਲੀ ਜਲੀ। ਮੈਂ ਸਮਝਿਆ ਅੱਗ ਲੱਗ ਗਈ ਹੈ ਕਿੱਧਰੇ, ਇਤਨੀਆਂ ਉੱਚੀਆਂ ਉੱਚੀਆਂ ਲਪਟਾਂ ਉਠ ਰਹੀਆਂ ਸਨ। ਪਿੱਛੋਂ ਪਤਾ ਲੱਗਾ, ਇਹ ਵੀ ਸਵਰਾਜੀ ਲੋਕਾਂ ਦਾ ਝੰਜਟ ਸੀ। ਵਿਲਾਇਤੀ ਕੱਪੜਾ ਸਾਰਿਆਂ ਦੇ ਘਰੋਂ ਕੱਢ ਕੇ ਅੱਗ ਲਾ ਦਿੱਤੀ। ਰਾਇ ਸਾਹਿਬ ਦੀਆਂ ਲੜਕੀਆਂ ਨੇ ਵੀ ਆਪਣੇ ਕੱਪੜੇ ਦੇ ਦਿੱਤੇ। ਘੱਟੋ ਘੱਟ ਪਿਤਾ ਦਾ ਖਿਆਲ ਕਰਕੇ ਉਨ੍ਹਾਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ ਸੀ। ਗੋਰਿਆਂ ਨਾਲ ਉਨ੍ਹਾਂ ਦੀ ਅਜਿਹੀ ਦੰਦ-ਕਟੀ ਰੋਟੀ ਹੈ। ਵਿਗੜ ਜਾਣਗੇ ਤਾਂ ਕਿੱਥੋਂ ਬਰਸੇਗਾ ਇਹ ਸੋਨਾ। ਮੈਂ ਤਾਂ ਵੇਖਦੀ ਹਾਂ, ਸਾਰੇ ਪਾਗ਼ਲ ਹੋ ਗਏ ਹਨ। ਚੰਗਾ ਮੰਤਰ ਫੂਕਿਆ ਹੈ ਇਨ੍ਹਾਂ ਸਵਰਾਜੀਆਂ ਨੇ ! ਚੰਦੂ ਵੀ ਸ਼ਾਇਦ ਸਵਰਾਜੀ ਹੈ। ਉਹ ਤਾਂ ਉਂਜ ਹੀ ਨੰਗਾ ਹੈ। ਪਰ ਸੁਨੀਲ ?

ਉਹੀ ਹੋਇਆ, ਜਿਸ ਲਈ ਮੈਂ ਡਰ ਰਹੀ ਸੀ। ਰਾਇ ਬਹਾਦੁਰ ਸਾਹਿਬ ਨੇ ਸੁਨੀਲ ਨੂੰ ਘਰੋਂ ਕੱਢ ਦਿੱਤਾ। ਪਤਾ ਨਹੀਂ, ਵਿਚਾਰਾ ਕਿੱਥੇ ਜਾਏਗਾ। ਪਰ ਇਹ ਤਾਂ ਪਹਿਲਾਂ ਹੀ ਸੋਚਣਾ ਸੀ। ਰੁਪਏ ਵਿਚ ਤਿੰਨ ਅਠਾਨੀਆਂ ਭੁਨਾਂਦਾ ਹੈ ਉਸ ਦਾ ਪਿਓ। ਬੜਾ ਨੱਕ ਰਗੜ ਕੇ ਇਹ ਸਾਰੀ ਮਾਇਆ ਜੋੜੀ ਹੈ। ਕਿਸੇ ਦਾ ਸੱਕਾ ਨਹੀਂ ਹੈ ਉਹ, ਪੁੱਤਰ ਦਾ, ਨਾ ਪਿਓ ਦਾ। ਉਹ ਤਾਂ ਬਸ ਆਪਣੇ ਰੁਪਏ ਦਾ ਸੱਕਾ ਹੈ।

ਉਸ ਦਿਨ ਦੀ ਗੱਲ ਹੈ, ਦੂਜੇ ਦਿਨਾਂ ਤੋਂ ਜ਼ਿਆਦਾ ਸ਼ੋਰ ਮੱਚ ਰਿਹਾ ਸੀ, ਬਹੁਤ ਜ਼ਿਆਦਾ। ਕੰਨ ਪਈ ਆਵਾਜ਼ ਸੁਣਾਈ ਨਹੀਂ ਦਿੰਦੀ ਸੀ। ਜਾਪਦਾ ਹੈ, ਸ਼ਹਿਰ ਭਰ ਦੇ ਲੋਕੀਂ ਇਥੇ ਹੀ ਜਮ੍ਹਾਂ ਹੋ ਗਏ ਸਨ। ਜ਼ੋਰ ਸ਼ੋਰ ਨਾਲ ਨਾਅਰੇ ਲੱਗ ਰਹੇ ਸਨ। ਘੋੜਿਆਂ ਦੀਆਂ ਟਾਪਾਂ ਵਜ ਰਹੀਆਂ ਸਨ। ਉਸ ਸ਼ੋਰ ਵਿਚ ਵੀ ਇਕ ਸੱਨਾਟਾ ਜਿਹਾ ਸੀ, ਜੋ ਮੈਨੂੰ ਕੰਨਾਂ ਵਿਚ ਵਜਦਾ ਸੁਣਾਈ ਦੇ ਰਿਹਾ ਸੀ। ਦੋ ਬੰਦੇ ਉਸ ਭੀੜ ਤੋਂ ਵੱਖ ਮੇਰੇ ਨਾਲ ਲੱਗੇ ਖੜੇ ਸਨ ਅਤੇ ਜਲਦੀ ਜਲਦੀ ਬੋਲ ਰਹੇ ਸਨ। ਚੰਦੂ ਨੇ ਕਿਹਾ ਮੈਂ ਤਾਂ ਦੋ-ਇਕ ਨੂੰ ਮਾਰੇ ਬਿਨਾਂ ਨਹੀਂ ਛੱਡਾਂਗਾ।

ਸੁਨੀਲ ਨੇ ਸਮਝਾਇਆ—ਨਹੀਂ, ਇਸ ਤਰ੍ਹਾਂ ਨਾ ਕਰੀਂ। ਬੇਮਤਲਬ ਸੌ-ਪੰਜਾਹ

ਲੋਕਾਂ ਨੂੰ ਭੂੰਨਵਾਂ ਦੇਵੇਂਗਾ। ਤੇਰੀ ਇਕ ਪਿਟਪਿਟੀਆ ਨਾਲ ਕੀ ਹੋਵੇਗਾ। ਵੇਖਦਾ ਨਹੀਂ, ਇਥੋਂ ਤੋਂ ਉਥੋਂ ਤੱਕ ਬੰਦੂਕਾਂ ਹੀ ਬੰਦੂਕਾਂ ਚਮਕ ਰਹੀਆਂ ਹਨ। ਹੱਤਿਆਰਿਆਂ ਨੇ ਕਿਰਚਾਂ ਵੀ ਲਾ ਰੱਖੀਆਂ ਹਨ। ਅੱਜ ਕੁਝ ਨਾ ਕੁਝ ਹੋ ਕੇ ਰਹੇਗਾ।

ਚੰਦੂ ਨੇ ਕਿਹਾ—ਤੂੰ ਵੀ ਕਿਸ ਤਰ੍ਹਾਂ ਦੀਆਂ ਗੱਲਾਂ ਕਰਦਾ ਏਂ, ਸੁਨੀਲ! ਅਜਿਹੇ ਸਮੇਂ ਇਹ ਸਭ ਕੁਝ ਨਹੀਂ ਸੋਚਿਆ ਜਾਂਦਾ।

ਸ਼ੋਰ ਹੋਰ ਨੇੜੇ ਆਉਂਦਾ ਜਾ ਰਿਹਾ ਸੀ, ਜਿਵੇਂ ਬੱਦਲ ਗਰਜ ਰਹੇ ਹੋਣ। ਹਵਾ ਬੰਦ ਹੋ ਗਈ ਸੀ। ਮੇਰਾ ਤਾਂ ਦਮ ਘੁੱਟਦਾ ਜਾ ਰਿਹਾ ਸੀ। ਇਸ ਲਈ ਵੀ ਕਿ ਅਜੇ ਦਿਨ ਸੀ ਅਤੇ ਆਪਣੀਆਂ ਅੰਨ੍ਹੀਆਂ ਅੱਖਾਂ ਵੀ ਮੈਨੂੰ ਨਹੀਂ ਮਿਲੀਆਂ ਸਨ। ਦੋਵੇਂ ਫ਼ੌਜਾਂ ਹੁਣ ਸ਼ਾਇਦ ਆਹਮੋ-ਸਾਹਮਣੇ ਡੱਟ ਗਈਆਂ ਸਨ। ਇਕ-ਨਾ-ਇਕ ਦੀਵਾਰ ਦਾ ਫਟਣਾ ਜ਼ਰੂਰੀ ਸੀ। ਚੰਦੂ ਬੋਲਿਆ—ਚੱਲੋ, ਅਸੀਂ ਵੀ ਚਲੀਏ। ਅਤੇ ਜਾਂਦਿਆਂ ਜਾਂਦਿਆਂ ਚੀਕ ਕੇ ਬੋਲਿਆ—ਸੁਨੀਲ, ਸੁਨੀਲ, ਉਹ ਵੇਖ ਕਮਲੀ ਵੀ ਆਈ ਹੈ।

ਸੁਨੀਲ ਨੇ ਹੜਬੜਾਂਦਿਆਂ ਹੋਇਆ ਕਿਹਾ—ਕਮਲੀ! ਕਿੱਥੇ? ਕਿੱਥੇ?

ਚੰਦੂ ਨੇ ਕਿਹਾ—ਉਹ ਸਾਹਮਣੇ। ਤੈਨੂੰ ਦਿੱਸਦਾ ਨਹੀਂ। ਨੀਲੀ-ਨੀਲੀ ਸਾੜ੍ਹੀ ਪਾਈ...

ਬਾਪ-ਰੇ-ਬਾਪ! ਰਾਇ ਬਹਾਦੁਰ ਹੀਰਾਲਾਲ ਦਾ ਤਾਂ ਦੰਮ ਹੀ ਨਿਕਲ ਜਾਏਗਾ। ਲੱਗਦਾ ਹੈ ਭਰਾ ਨੂੰ ਘਰੋਂ ਕੱਢ ਦਿੱਤੇ ਜਾਣ ਤੇ ਉਹ ਹੋਰ ਵੀ ਜ਼ੋਰ ਸ਼ੋਰ ਨਾਲ ਸਵਰਾਜੀਆਂ ਦਾ ਸਾਥ ਦੇਣ ਲੱਗੀ। ਨਾ ਪੁੱਛੋ, ਤੁਸੀਂ ਜਨਾਨੀ ਦੀ ਜਾਤ, ਆਪਣੇ ਘਰ ਬੈਠੋ, ਤੁਹਾਡਾ ਇਸ ਹਨੇਰੀ ਤੂਫ਼ਾਨ ਵਿਚ ਕੀ ਕੰਮ।

ਚੰਦੂ ਨੇ ਨੱਸਦਿਆਂ ਨੱਸਦਿਆਂ ਕਿਹਾ—ਕਮਲੀ ਨੂੰ ਕੁਝ ਹੋਇਆ ਤਾਂ, ਰੱਬ ਦੀ ਸੌਂਹ, ਮੈਂ ਤੇਰੀ ਇਕ ਵੀ ਨਹੀਂ ਸੁਣਾਂਗਾ, ਸੁਨੀਲ।

ਦੋ ਚਾਰ ਹੀ ਮਿੰਟ ਬੀਤੇ ਹੋਣਗੇ ਕਿ ਤੜ ਤੜ ਗੋਲੀਆਂ ਚਲਣ ਲੱਗੀਆਂ ਅਤੇ ਪਤਾ ਨਹੀਂ ਕਿਤਨੀ ਦੇਰ ਤੱਕ ਚਲਦੀਆਂ ਰਹੀਆਂ।

ਅਗਲੇ ਦਿਨ ਜ਼ਮੀਨ ਲਾਸ਼ਾਂ ਨਾਲ ਭਰੀ ਹੋਈ ਸੀ। ਗਲੀ ਵਿਚ ਅਤੇ ਆਸ-ਪਾਸ ਸਭ ਪਾਸੇ ਰੋਣਾ ਪਿੱਟਣਾ ਪਿਆ ਹੋਇਆ ਸੀ। ਘਰ ਵਾਲੇ ਮੁਰਦਿਆਂ ਦੇ ਉਸ ਢੇਰ ਵਿਚ ਟੇਢੀਆਂ ਮੇਢੀਆਂ ਪਈਆਂ ਲਾਸ਼ਾਂ ਨੂੰ ਬਚਾਂਦੇ ਹੋਏ, ਆਪਣੇ ਸਕੇ-ਸੰਬੰਧੀਆਂ ਨੂੰ ਢੂੰਡਦੇ ਫਿਰ ਰਹੇ ਸਨ। ਇੱਲਾਂ-ਕਾਂ ਇਧਰ-ਉਧਰ ਉੱਡ ਰਹੇ ਸਨ। ਕੁੱਤੇ ਵੱਖ ਆਪਣੀ ਤਾਕ ਝਾਕ ਵਿਚ ਲੱਗੇ ਸਨ।

ਮਰਨ ਵਾਲਿਆਂ ਵਿਚ ਸੁਨੀਲ ਵੀ ਸੀ। ਰਾਇ ਬਹਾਦੁਰ ਹੀਰਾਲਾਲ ਘਰੋਂ ਨਿਕਲ ਕੇ ਹੀ ਨਹੀਂ ਆਏ। ਸੁਨੀਲ ਦੀ ਮਾਂ ਛਾਤੀ ਪਿੱਟ ਪਿੱਟ ਕੇ ਰੋ ਰਹੀ ਸੀ। ਕਮਲੀ ਬੇਹੋਸ਼ ਪਈ ਸੀ। ਚੰਦੂ ਦੀ, ਸੁਣਿਆ, ਪੁਲਿਸ ਨੇ ਪਹਿਲਾਂ ਬਹੁਤ ਪਿਟਾਈ ਕੀਤੀ ਅਤੇ ਫਿਰ ਲਾਰੀ ਵਿਚ ਪਾ ਕੇ ਜੇਲ੍ਹ ਪੁਚਾ ਦਿਤਾ।

ਹੁਣ ਤਾਂ ਗਲੀ ਵਿਚ ਸਭ ਪਾਸੇ ਸੰਨਾਟਾ ਹੈ, ਹਨੇਰਾ ਹੈ। ਮੈਨੂੰ ਵੀ ਤਾਂ ਕੱਟ ਕੇ ਸੁੱਟ ਦਿੱਤਾ ਗਿਆ ਹੈ, ਪਰ ਮੈਂ ਖੁਸ਼ ਹਾਂ, ਮੇਰਾ ਚੋਲਾ ਵੀ ਕਿਸੇ ਕੰਮ ਆਇਆ।

ਜਲੂਸ-ਵਲੂਸ ਸਭ ਬੰਦ ਹਨ ਅੱਜ ਕੱਲ੍ਹ । ਗੋਲੀਆਂ ਦੀ ਸ਼ਾਂ ਸ਼ਾਂ ਅਜੇ ਹਵਾ ਵਿਚ ਬਾਕੀ ਹੈ । ਲੋਕੀਂ ਆਪਣੇ ਰੋਟੀ-ਦਾਲ ਵਿਚ ਜੀ ਜਾਨ ਨਾਲ ਲੱਗੇ ਹੋਏ ਹਨ । ਕਮਲੀ ਦਾ ਦਿਮਾਗ਼ ਖ਼ਰਾਬ ਹੋ ਗਿਆ ਹੈ । ਜਾਪਦਾ ਹੈ, ਕੁੰਜੀ ਕਿੱਧਰੇ ਢਿੱਲੀ ਪੈ ਗਈ ਹੈ । ਝੂਠੀ ਮੂਠੀ ਚੈਂਕਦੀ ਰਹਿੰਦੀ ਹੈ ਸਾਰਾ ਦਿਨ । ਕਦੀ ਸੁੱਤਿਆਂ ਸੁੱਤਿਆਂ ਉਠ ਕੇ ਬੈਠ ਜਾਂਦੀ ਹੈ ਅਤੇ ਪਤਾ ਨਹੀਂ ਕੀ ਬੜਬੜਾਣ ਲੱਗਦੀ ਹੈ । ਇਕ ਦਿਨ ਤਾਂ ਗਰੀਬ ਦਾਸ ਦੇ ਖੂਹ ਵੱਲ ਨੱਸਦੀ ਜਾ ਰਹੀ ਸੀ । ਉਹ ਤਾਂ ਦੇਖ ਲਿਆ ਲੋਕਾਂ ਨੇ । ਜਾਪ ਹੋ ਰਿਹਾ ਹੈ ਘਰ ਦੀ ਸ਼ਾਂਤੀ ਲਈ । ਇਕ ਹਜ਼ਾਰ ਲੋਕਾਂ ਨੂੰ ਬ੍ਰਹਮ ਭੋਜ ਵੀ ਦਿੱਤਾ ਜਾਏਗਾ, ਅਜਿਹਾ ਸੁਣਿਆ ਹੈ । ਰਾਮ ਕਰਨ, ਵਿਚਾਰੀ ਠੀਕ ਹੋ ਜਾਏ, ਨਹੀਂ ਤਾਂ ਜ਼ਿੰਦਗੀ ਕਿਵੇਂ ਕੱਟੇਗੀ ।

ਕਦੀ ਕਦੀ ਕੋਈ ਹਵਾਈ ਜਹਾਜ਼ ਸ਼ੂਕਦਾ ਹੋਇਆ ਨਿਕਲਦਾ ਹੈ, ਤਾਂ ਬੱਚੇ ਬੁੱਢੇ ਜਵਾਨ, ਸਾਰੇ ਉਸ ਨੂੰ ਬੜੀ ਦੇਰ ਤੱਕ ਵੇਖਦੇ ਰਹਿੰਦੇ ਹਨ ਅਤੇ ਫਿਰ ਕਈ ਕਈ ਦਿਨ ਗਲੀ ਵਿਚ ਉਸੇ ਦੀ ਚਰਚਾ ਹੁੰਦੀ ਰਹਿੰਦੀ ਹੈ । ਕੋਈ ਆਖਦਾ ਹੈ, ਜਾਪਾਨੀ ਆਉਣ ਵਾਲੇ ਹਨ । ਆਵੇਗਾ, ਕੋਈ ਆਵੇਗਾ, ਅਜੇ ਤਾਂ ਭੁੱਖ ਮਰੀ ਆਈ ਹੋਈ ਹੈ । ਕਿਸੇ ਦੇ ਘਰ ਵਿਚ ਦੋਵੇਂ ਵਕਤ ਚੁਲ੍ਹਾ ਨਹੀਂ ਬਲਦਾ ! ਸਾਰਿਆਂ ਨੂੰ ਤਾਂ ਵੇਖਦੀ ਹਾਂ ਆਉਂਦਿਆਂ ਜਾਂਦਿਆਂ । ਕਮਰ ਝੁੱਕ ਗਈ ਹੈ । ਅੱਖਾਂ ਅੰਦਰ ਵੱਲ ਧਸ ਗਈਆਂ ਹਨ । ਹੱਡੀ ਹੱਡੀ ਨਿਕਲ ਆਈ ਹੈ । ਬੱਚੇ ਬੁੱਢੇ ਹੋ ਗਏ ਹਨ । ਨਾ ਖੇਡਦੇ ਹਨ, ਨਾ ਹੱਸਦੇ ਹਨ । ਸਾਰਾ ਦਿਨ ਸਿਗਰਟ-ਬੀੜੀ ਦੇ ਟੁੱਕੜੇ ਢੂੰਡਦੇ ਫਿਰਦੇ ਹਨ । ਰਾਮਕਲੀ ਨੇ ਆਪਣੇ ਤਿੰਨਾਂ ਬੱਚਿਆਂ ਨੂੰ ਜ਼ਹਿਰ ਦੇ ਕੇ ਫਾਂਸੀ ਲਾ ਲਈ । ਰਾਇ ਬਹਾਦੁਰ ਹੀਰਾ ਲਾਲ ਮਿਲਟਰੀ ਸਪਲਾਈ ਦਾ ਕੰਮ ਕਰਦੇ ਹਨ । ਪਰ ਇਕ ਆੜ੍ਹਤ ਵੀ ਤਾਂ ਹੈ ਉਨ੍ਹਾਂ ਦੀ । ਉਸ ਵਿਚ ਪਤਾ ਨਹੀਂ ਕੀ ਵੇਚਦੇ ਹੋਣਗੇ, ਬੰਦ ਪਈ ਹੋਵੇਗੀ । ਉਨ੍ਹਾਂ ਦਿਨਾਂ ਵਿਚ ਹੀ ਇਕ ਦਿਨ, ਦੋ ਨੌਜਵਾਨ ਆਪੋ ਵਿਚ ਗੱਲਾਂ ਕਰਦੇ ਆ ਰਹੇ ਸਨ । ਉਨ੍ਹਾਂ ਨੂੰ ਕੀ ਪਤਾ ਅਜਿਹੇ ਸਮਿਆਂ ਵਿਚ ਖੰਭਿਆਂ ਦੇ ਵੀ ਕੰਨ ਹੁੰਦੇ ਹਨ, ਸੰਭਲ ਕੇ ਗੱਲ ਕਰਨੀ ਚਾਹੀਦੀ ਹੈ । ਇਕ ਨੇ ਦੂਜੇ ਨੂੰ ਕਿਹਾ—ਰਾਇ ਬਹਾਦੁਰ ਹੀਰਾਲਾਲ ਦੀਆਂ ਖੱਤੀਆਂ ਵੇਖੀਆਂ ਹਨ ਤੂੰ ? ਛੱਤ ਤੱਕ ਢੇਰ ਲੱਗਾ ਹੈ ਬੋਰੀਆਂ ਦਾ । ਤਿਲ ਰੱਖਣ ਦੀ ਜਗ੍ਹਾ ਨਹੀਂ । ਰਕਾਬਗੰਜ, ਨਿਨਾਵਾ, ਸ਼ਹਿਰਾਂਰਾਬਾਦੂ, ਜੈਤਪੁਰ, ਪਤਾ ਨਹੀਂ ਕਿੱਥੇ ਕਿੱਥੇ । ਪਹਾੜ ਉਸਰਿਆ ਹੈ ਅਨਾਜ ਦਾ, ਪਹਾੜ...

ਦੂਸਰੇ ਤੇ ਕੋਈ ਅਸਰ ਨਹੀਂ ਹੋਇਆ, ਬੋਲਿਆ––ਸਭ ਗੋਰਿਆਂ ਦੀਆਂ ਉੱਡਾਈਆਂ ਹੋਈਆਂ ਗੱਲਾਂ ਹਨ । ਉਨ੍ਹਾਂ ਨੇ ਭਰ ਰੱਖੇ ਹਨ ਆਪਣੀ ਮਿਲਟਰੀ ਦੇ ਗੁਦਾਮ ।

ਪਹਿਲੇ ਨੇ ਕਿਹਾ—ਛੱਡ ਵੀ, ਮੈਂ ਆਪਣੀਆਂ ਅੱਖਾਂ ਨਾਲ ਵੇਖ ਕੇ ਆਇਆ ਹਾਂ...।

ਦੂਸਰੇ ਨੇ ਕਿਹਾ—ਦੇਖ ਆਇਆ ਹੈਂ ਤਾਂ ਰਿਪੋਰਟ ਕਿਉਂ ਨਹੀਂ ਕਰ ਦਿੰਦਾ ?

ਪਹਿਲੇ ਨੇ ਕਿਹਾ—ਰਿਪੋਰਟ ਤਾਂ ਮੈਂ ਹੁਣੇ ਕਰ ਦੇਵਾਂ ਅਤੇ ਚਲ ਕੇ ਪਕੜਵਾ ਵੀ

ਦੇਵਾਂ, ਪਰ ਕੋਈ ਸੁਣਨ ਵਾਲਾ ਵੀ ਤਾਂ ਹੋਵੇ। ਸਾਰੇ ਇਕੋ ਥੈਲੀ ਦੇ ਚੱਟੇ ਬੱਟੇ ਹਨ। ਮੇਰੇ ਤੇਰੇ ਮਰਨ ਜੀਣ ਦੀ...

ਦੂਸਰੇ ਨੇ ਗੱਲ ਕੱਟਦਿਆਂ ਕਿਹਾ—ਤਾਂ ਫਿਰ ਬੈਠ ਚੁੱਪ ਸਾਧ ਕੇ। ਕਿਉਂ ਝੂਠ-ਮੂਠ ਆਪਣਾ ਅਤੇ ਦੂਜਿਆਂ ਦਾ ਖ਼ੂਨ ਸਾੜਦਾ ਹੈਂ। ਖੱਤੀਆਂ ਮੈਂ ਨਹੀਂ ਵੇਖੀਆਂ, ਹਵੇਲੀਆਂ ਵੇਖੀਆਂ ਹਨ, ਨਵੀਆਂ ਨਵੀਆਂ, ਜੋ ਰਾਇ ਬਹਾਦੁਰ ਸਾਹਿਬ ਇਕ ਤੋਂ ਬਾਅਦ ਇਕ ਖਰੀਦਦੇ ਜਾ ਰਹੇ ਹਨ।

ਮੈਨੂੰ ਕੀ ਪਤਾ ! ਮੈਂ ਤਾਂ ਬਸ ਇਕ ਲਾਲਟੈਣ ਹਾਂ, ਅੰਨ੍ਹੀ ਲਾਲਟੈਣ। ਖਲੋਤੀ ਰਹਿੰਦੀ ਹਾਂ। ਰੌਸ਼ਨੀ ਵੀ ਹੁਣ ਕਿੱਥੇ ਹੈ ਮੇਰੇ ਅੰਦਰ। ਪਰ ਹਾਂ, ਆਪਣੀਆਂ ਇਹਨਾਂ ਫੁੱਟੀਆਂ ਅੱਖਾਂ ਨਾਲ ਵੀ ਸੁੱਤੀਆਂ ਰਾਤਾਂ ਨੂੰ ਠੇਲ੍ਹਿਆਂ 'ਤੇ ਬੋਰੀਆਂ ਢੋਂਦੀਆਂ ਵੇਖੀਆਂ ਹਨ। ਜਾਂਦੀਆਂ ਹੋਣਗੀਆਂ ਜਿਥੇ ਜਾਂਦੀਆਂ ਹੋਣਗੀਆਂ।

ਜੋ ਵੀ ਹੋਵੇ, ਰਾਏ ਬਹਾਦੁਰ ਸਾਹਿਬ ਤੇ ਲੱਛਮੀ ਜੀ ਦੀ ਬੜੀ ਕਿਰਪਾ ਹੈ। ਜਿਸ ਚੀਜ਼ ਨੂੰ ਹੱਥ ਲਾਂਦੇ ਹਨ, ਸੋਨਾ ਬਣ ਜਾਂਦੀ ਹੈ। ਸੁਨੀਲ ਅਤੇ ਕਮਲੀ ਦੀ ਕਰਨੀ ਨਾਲ ਸਾਹਿਬ ਲੋਕ ਉਖੜ ਗਏ ਸਨ, ਉਨ੍ਹਾਂ ਤੋਂ ਦੋ-ਇਕ ਮਹੀਨੇ ਨਾ ਕੋਈ ਮੁਜਰਾ ਹੋਇਆ ਨਾ ਕਿਸੇ ਸਾਹਿਬ ਮੇਮ ਦੀ ਸ਼ਕਲ ਵਿਖਾਈ ਦਿੱਤੀ। ਪਰ ਫਿਰ ਕੀ ਕਹਿਣਾ ਰਾਇ ਬਹਾਦੁਰ ਸਾਹਿਬ ਦਾ, ਗੱਲ ਕੀ ਕਰਦੇ ਹਨ, ਮਿਸ਼ਰੀ ਘੋਲਦੇ ਹਨ, ਉਨ੍ਹਾਂ ਨੇ ਫਿਰ ਸਭ ਕੁਝ ਪਹਿਲਾਂ ਵਰਗਾ ਜਮਾ ਲਿਆ।

ਇਸੇ ਤਰ੍ਹਾਂ ਤਿੰਨ-ਚਾਰ ਵਰ੍ਹੇ ਬੀਤ ਗਏ। ਕਿਸੇ ਨੇ ਜੇਲ੍ਹ ਦੀ ਹਵਾ ਖਾਧੀ, ਕਿਸੇ ਦੇ ਹੱਥ ਪੈਰ ਟੁੱਟੇ, ਕਿਸੇ ਨੇ ਦਰੱਖਤ ਦੀਆਂ ਛਿੱਲਾਂ ਖਾ ਕੇ ਆਪਣੀ ਜਾਨ ਬਚਾਈ, ਕਿਸੇ ਨੇ ਆਪਣਾ ਸਰੀਰ ਵੇਚਿਆ, ਰਾਇ ਬਹਾਦੁਰ ਹੀਰਾਲਾਲ ਆਪਣਾ ਉਹੀ ਜਾਦੂ ਦਾ ਦਰੱਖ਼ਤ ਹਿਲਾਂਦੇ ਅਤੇ ਰੁਪਿਆ ਬਟੋਰਦੇ ਰਹੇ ਅਤੇ ਅੱਜ ਤਿੰਨ-ਚੌਥਾਈ ਸ਼ਹਿਰ ਦੇ ਮਾਲਕ ਹਨ।

ਫਿਰ ਇਕ ਦਿਨ ਬੜੇ ਜ਼ੋਰ ਦਾ ਜਸ਼ਨ ਮਨਾਇਆ ਗਿਆ। ਸ਼ਹਿਰ ਵਿਚ ਜਗ੍ਹਾ ਜਗ੍ਹਾ ਪ੍ਰਭਾਤ ਫੇਰੀਆਂ ਨਿਕਲੀਆਂ। ਛੋਟੇ ਵੱਡੇ ਜਲੂਸ ਨਿਕਲੇ। ਜਿਧਰ ਵੇਖੋ ਤਿਰੰਗੇ ਝੰਡੇ ਦੀ ਬਹਾਰ। (ਚੰਦੂ ਵੀ ਵੱਡਾ ਜਿਹਾ ਇਕ ਝੰਡਾ ਲਈ ਇਧਰ ਉਧਰ ਫੁਦਕਦਾ ਹੋਇਆ ਘੁੰਮ ਰਿਹਾ ਸੀ।) ਕਿੱਧਰੇ ਫਾਟਕ ਬਣ ਰਹੇ ਹਨ, ਕਿੱਧਰੇ ਬੰਦਨਵਾਰ ਸਜਾਏ ਜਾ ਰਹੇ ਹਨ, ਕਿੱਧਰੇ ਹਵਨਕੁੰਡ ਬਣ ਰਿਹਾ ਹੈ, ਕਿੱਧਰੇ ਵੇਦ ਪਾਠ ਹੋ ਰਿਹਾ ਹੈ, ਕਿੱਧਰੇ ਜਲਸੇ ਦੀ ਸਟੇਜ ਬਣ ਰਹੀ ਹੈ। ਲੋਕਾਂ ਦੇ ਚਿਹਰੇ ਜਗਮਗਾ ਰਹੇ ਹਨ, ਸਾਰੇ ਪਾਸੇ ਇਕ ਬਿਜਲੀ ਜਿਹੀ ਦੌੜ ਰਹੀ ਹੈ। ਹੋਰ ਤਾਂ ਹੋਰ, ਇਸੇ ਹੱਲੇ ਵਿਚ ਮੇਰਾ ਵੀ ਕਾਇਆ ਕਲਪ ਹੋ ਗਿਆ। ਹੇਠਾਂ ਤੋਂ ਉਪਰ ਤੱਕ ਮੇਰੇ ਸਰੀਰ ਵਿਚ ਸੰਧੂਰ ਦਾ ਲਾਲ ਸੁਰਖ ਰੰਗ ਪੋਤ ਦਿੱਤਾ। ਮੇਰੀ ਵੀ ਨਵੀਂ ਜ਼ਿੰਦਗੀ ਸ਼ੁਰੂ ਹੋਈ।

ਮੇਰੀ ਖੁਸ਼ੀ ਦਾ ਕੋਈ ਠਿਕਾਣਾ ਨਹੀਂ ਹੈ। ਸਾਹ ਅੰਦਰ ਸਮਾ ਨਹੀਂ ਰਹੀ ਹੈ। ਅੱਖਾਂ ਤੈਰ ਰਹੀਆਂ ਹਨ। ਅੱਜ ਦੇ ਇਸ ਦਿਨ ਵਿਚ ਮੇਰਾ ਵੀ ਥੋੜ੍ਹਾ ਜਿਹਾ ਹੱਥ ਹੈ। ਸਾਰਿਆਂ ਦੇ ਅੰਦਰ ਇਕ ਖੁਸ਼ੀ ਦੀ ਲਹਿਰ ਜਿਹੀ ਦੌੜ ਰਹੀ ਹੈ। ਪਰ ਪੁਰਾਣੀਆਂ ਗੱਲਾਂ ਮੈਂ ਭੁੱਲਾਂ ਤਾਂ ਕਿਵੇਂ ਭੁੱਲਾਂ। ਇਥੋਂ ਚਾਰ ਕਦਮਾਂ ਤੇ ਸੁਨੀਲ ਉਸ ਦਿਨ ਗੋਲੀ

ਖਾ ਕੇ ਮਰ ਗਿਆ, ਪਰ ਰਾਇ ਬਹਾਦੁਰ ਹੀਰਾਲਾਲ ਬਾਹਰ ਨਹੀਂ ਨਿਕਲੇ ਅਤੇ ਨਾ ਸ਼ਾਇਦ ਇਕ ਅੱਥਰੂ ਉਨ੍ਹਾਂ ਦੀਆਂ ਅੱਖਾਂ ਵਿਚੋਂ ਨਿਕਲਿਆ । ਅੱਜ ਉਹ ਰਾਇ ਬਹਾਦੁਰ ਆਜ਼ਾਦੀ ਦਾ ਜਸ਼ਨ ਮਨਾਉਣ ਵਿਚ ਸਭ ਤੋਂ ਅੱਗੇ ਸਨ । ਬਾਰੀਕ ਖਾਦੀ ਦੀ ਦੁੱਧ ਸਫੈਦ ਧੋਤੀ, ਉਹੋ ਜਿਹਾ ਹੀ ਬਾਰੀਕ ਕੁੜਤਾ, ਅਤੇ ਗਾਂਧੀ ਟੋਪੀ । ਸਭ ਤੋਂ ਅੱਗੇ ਅੱਗੇ ਦੌੜ ਰਹੇ ਸਨ । ਜਿਥੇ ਲੋੜ ਹੋਵੇ, ਉਥੇ ਵੀ । ਉਨ੍ਹਾਂ ਦੀਆਂ ਤਿੰਨੋਂ ਮੋਟਰਾਂ ਵੱਖ ਦੌੜਦੀਆਂ ਦੌੜਦੀਆਂ ਬੇਦਮ ਹੋਈਆਂ ਜਾ ਰਹੀਆਂ ਸਨ । ਮੈਂ ਸੁਣਿਆ ਕਿ ਸ਼ਾਰੇ ਸ਼ਹਿਰ ਵਿਚ ਸੈਂਕੜੇ ਫਾਟਕ ਬਣਾਏ ਜਾ ਰਹੇ ਸਨ । ਇਕ ਤੋਂ ਵੱਧ ਇਕ ਕੀਮਤੀ, ਇਕ ਤੋਂ ਇਕ ਸੁੰਦਰ । ਇਕ ਫਾਟਕ ਚਾਂਦੀ ਦੇ ਭਾਂਡਿਆਂ ਦਾ ਮੇਰੇ ਤੋਂ ਕੁਝ ਦੂਰੀ ਤੇ ਤਿਆਰ ਕੀਤਾ ਜਾ ਰਿਹਾ ਸੀ । ਰਾਇ ਬਹਾਦੁਰ ਹੀਰਾਲਾਲ ਦੀ ਗਲੀ ਦਾ ਮੁਖ ਦੁਆਰ । ਪੰਝੀ-ਤੀਹ ਆਦਮੀ ਸਵੇਰੇ ਤੋਂ ਹੀ ਉਸ ਵਿਚ ਲੱਗੇ ਸਨ । ਉਨ੍ਹਾਂ ਦੇ ਮੂੰਹੋਂ ਹੀ ਮੈਂ ਸੁਣਿਆ ਕਿ ਰਾਤ ਨੂੰ ਰਾਇ ਬਹਾਦੁਰ ਸਾਹਿਬ ਦੀ ਹਵੇਲੀ ਤੇ ਯਾਰ੍ਹਾਂ ਸੌ ਆਦਮੀਆਂ ਦਾ ਖਾਣਾ ਹੋ ਰਿਹਾ ਹੈ । ਆਉਂਦੇ ਜਾਂਦੇ ਲੋਕੀਂ ਉਨ੍ਹਾਂ ਦੀ ਸ਼ਲਾਘਾ ਕਰ ਰਹੇ ਸਨ— ਸ਼ੇਰ ਦਾ ਕਲੇਜਾ ਹੈ । ਕਿਵੇਂ ਪਾਣੀ ਦੀ ਤਰ੍ਹਾਂ ਪੈਸਾ ਵਹਾ ਰਿਹਾ ਹੈ, ਹੋਰ ਕੌਣ ਮਾਈ ਦਾ ਲਾਲ ਕਰੇਗਾ । ਖ਼ਜ਼ਾਨਾ ਖੋਲ੍ਹ ਦਿੱਤਾ ਹੈ, ਕਰੋ ਜਿਤਨਾ ਖਰਚ ਕਰਨਾ ਹੋਵੇ । ਪੈਸੇ ਦੀ ਚਿੰਤਾ ਨਾ ਕਰੋ, ਕੰਮ ਅਜਿਹਾ ਹੋਣਾ ਚਾਹੀਦਾ ਹੈ ਕਿ ਸ਼ਹਿਰ ਵਾਲੇ ਵੇਖਦੇ ਰਹਿ ਜਾਣ । ਇਹ ਦਿਨ ਵਾਰ ਵਾਰ ਥੋੜ੍ਹਾ ਹੀ ਆਉਂਦਾ ਹੈ । ਲੱਛਮੀ ਵੀ ਆਦਮੀ ਦੇਖ ਕੇ ਹੀ ਕਿਸੇ ਦੇ ਘਰ ਜਾਂਦੀ ਹੈ । ਉਹ ਕਿਉਂ ਨਾ ਕਰੇ ਭਰਾਵਾ, ਇਸੇ ਆਜ਼ਾਦੀ ਦੇ ਪਿੱਛੇ ਤਾਂ ਉਸ ਆਪਣਾ ਹੀਰੇ ਜਿਹਾ ਪੁੱਤਰ ਗੁਆਇਆ ਹੈ, ਧੀ ਪਾਗਲ ਹੋਈ, ਉਹ ਵੱਖ ।

ਮੈਂ ਹੈਰਾਨ ਹਾਂ, ਲੋਕਾਂ ਨੂੰ ਕੁਝ ਯਾਦ ਕਿਉਂ ਨਹੀਂ ਰਹਿੰਦਾ । ਆਪਣੇ ਇਨ੍ਹਾਂ ਕੰਨਾਂ ਨਾਲ ਮੈਂ ਰਾਇ ਬਹਾਦੁਰ ਸਾਹਿਬ ਦੇ ਲਈ ਗੰਦੀਆਂ ਤੋਂ ਗੰਦੀਆਂ ਗਾਲ੍ਹਾਂ ਸੁਣੀਆਂ ਹਨ । ਅੱਜ ਉਨ੍ਹਾਂ ਦੀ ਤਾਰੀਫ਼ ਕਰਦਿਆਂ ਲੋਕ ਥੱਕਦੇ ਨਹੀਂ ।

ਫਿਰ ਪਤਾ ਨਹੀਂ ਕਿਤਨੇ ਦਿਨ ਬੀਤ ਗਏ, ਜਾਂ ਕਿਤਨੀਆਂ ਸਦੀਆਂ ਬੀਤ ਗਈਆਂ, ਮੇਰੇ ਵਾਸਤੇ ਸਭ ਬਰਾਬਰ ਹਨ । ਸੁਣਿਆ ਹੈ, ਅੱਜ ਫਿਰ ਕੋਈ ਵੱਡਾ ਜਲਸਾ ਹੈ, ਦਸਵੀਂ ਕਿ ਪੰਦਰ੍ਹਵੀਂ ਵਰ੍ਹੇਗੰਢ । ਮੈਂ ਪੁੱਛਿਆ, ਕਿਸ ਗੱਲ ਦੀ, ਤਾਂ ਉਹ ਮੇਰਾ ਮੂੰਹ ਵੇਖਣ ਲੱਗੇ । ਕੋਈ ਕਿੱਥੋਂ ਤੱਕ ਯਾਦ ਵੀ ਰੱਖੇ, ਰੋਜ਼ ਹੀ ਭੋਂਪੂ ਚਿੰਘਾੜਦਾ ਰਹਿੰਦਾ ਹੈ । ਮੈਂ ਇਸੇ ਸੋਚ ਵਿਚ ਸੀ ਕਿ ਚੰਦੂ ਮੇਰੇ ਕੋਲ ਆ ਕੇ ਖਲੋ ਗਿਆ । ਦੇਖਣ ਲੱਗਾ, ਸਭ ਕੁਝ ਜੋ ਹੋ ਰਿਹਾ ਸੀ । ਉਸ ਵੱਲ ਕਿਸੇ ਨੇ ਨਹੀਂ ਵੇਖਿਆ । ਫਿਰ ਉਹ ਮੇਰੇ ਨਾਲ ਜੁੜ ਕੇ ਖਲੋ ਗਿਆ । ਮੈਂ ਉਸ ਦੀ ਬੁੱਢੀ ਸਾਥਣ ਜੋ ਹੋਈ ।

—ਦੇਖ ਰਹੀ ਹੈਂ ?

—ਦੇਖ ਰਹੀ ਹਾਂ ।

—ਕੀ ਦੇਖ ਰਹੀ ਹੈਂ ?

—ਦੇਖ ਰਹੀ ਹਾਂ ਕਿ ਲੋਕ ਤੈਨੂੰ ਨਹੀਂ ਵੇਖਦੇ ।

—ਤੈਨੂੰ ਤਾਂ ਹੋਵੇਗੀ ਯਾਦ ਅਗਲੀਆਂ ਗੱਲਾਂ ਦੀ ?

—ਯਾਦ ਕੀ ਹੁੰਦੀ ਹੈ ਚੰਦੂ ?

—ਜੋ ਕਿਸੇ ਨੂੰ ਨਾ ਰਹੇ ਉਹੀ ਯਾਦ ਹੈ।

—ਮੈਂ ਤਾਂ ਚਿੜ੍ਹਾ ਰਹੀ ਸਾਂ ਤੈਨੂੰ। ਮੇਰੇ ਕੋਲ ਯਾਦਾਂ ਤੋਂ ਬਿਨਾਂ ਹੋਰ ਹੈ ਹੀ ਕੀ ?

—ਇਥੇ ਕੋਲ ਹੀ ਸੁਨੀਲ ਨੂੰ ਗੋਲੀ ਲੱਗੀ ਸੀ।

—ਹਾਂ।

—ਅਤੇ ਇਥੋਂ ਹੀ, ਥੋੜ੍ਹੀ ਅੱਗੇ, ਗੋਰਿਆਂ ਨੇ ਕਮਲੀ ਨੂੰ...

—ਕੋਈ ਦਾਗ਼ ਧੱਬਾ ਨਹੀਂ ਠਹਿਰਦਾ, ਮਿੱਟੀ ਸਾਰਿਆਂ ਨੂੰ ਖਾ ਜਾਂਦੀ ਹੈ।

—ਮੈਂ ਕੌਣ ਹਾਂ ?

—ਮੈਂ ਲਾਲਟੈਣ ਹਾਂ।

—ਨਹੀਂ ਨਹੀਂ ਮੈਂ ਕੌਣ ਹਾਂ ?

—ਤੂੰ ਇਕ ਚੀਥੜਾ ਹੈਂ। ਚੀਥੜਾ ਬੜੇ ਕੰਮ ਦੀ ਚੀਜ਼ ਹੈ।

—ਫਿਰ ਲੋਕੀਂ ਉਸ ਨੂੰ ਸੁੱਟ ਕਿਉਂ ਦਿੰਦੇ ਹਨ ?

—ਇਸ ਲਈ ਕਿ ਘਰ ਵਿਚ ਚੀਥੜਾ ਰੱਖਣਾ, ਦਲਿੱਦਰ ਦੀ ਨਿਸ਼ਾਨੀ ਹੈ।

—ਝੰਡਾ ਵੀ ਤਾਂ ਇਕ ਚੀਥੜਾ ਹੈ।

—ਕਿਹੋ ਜਿਹੀ ਗੱਲ ਕਰਦਾ ਹੈਂ ਤੂੰ। ਝੰਡਾ ਕਦੀ ਚੀਥੜਾ ਨਹੀਂ ਹੁੰਦਾ, ਉਸ ਨੂੰ ਵਾਰ ਵਾਰ ਸੁੱਟ ਕੇ ਵਾਰ ਵਾਰ ਚੁੱਕ ਲਿਆ ਜਾਂਦਾ ਹੈ।

—ਅੱਜ ਦਾ ਦਿਨ ਵੀ ਕਿਹੋ ਜਿਹਾ ਹੈ। ਮੈਂ ਧੁੱਪ ਵਿਚ ਖੜਾ ਹਾਂ, ਪਰ ਮੇਰੀ ਪਰਛਾਈਂ ਨਹੀਂ ਪੈ ਰਹੀ ਕਿੱਧਰੇ।

—ਪਾਗਲ ਹੋਇਆ ਏਂ, ਵੇਖਦਾ ਨਹੀਂ, ਸੂਰਜ ਤੇਰੇ ਸਿਰ ਤੇ ਚਮਕ ਰਿਹਾ ਹੈ।

ਚੰਦੂ ਨੂੰ ਮੈਂ ਬਹੁਤ ਪਿਆਰ ਕਰਦੀ ਹਾਂ। ਬਹੁਤ ਚੰਗਾ ਲੜਕਾ ਹੈ। ਬੜਾ ਮਜ਼ਾ ਆ ਰਿਹਾ ਸੀ, ਉਸ ਨੂੰ ਚਿੜ੍ਹਾਉਣ ਵਿਚ। ਮੈਂ ਕਹਿਣਾ ਚਾਹੁੰਦੀ ਸੀ ਕਿ ਇਸ ਵਿਚ ਬੁਰਾ ਮੰਨਣ ਦੀ ਉਂਜ ਕੋਈ ਗੱਲ ਨਹੀਂ ਹੈ। ਦੇਸ਼ ਨੂੰ ਜਦੋਂ ਸਿਪਾਹੀਆਂ ਦੀ ਲੋੜ ਸੀ, ਤਦ ਤੇਰੀ ਪੁੱਛ ਗਿੱਛ ਸੀ, ਅੱਜ ਤਾਂ ਇਸ ਰੰਗੀਨ ਤਿਉਹਾਰ ਦੀ ਕਾਮਯਾਬੀ ਦੇ ਲਈ ਕੁਝ ਦੂਸਰੇ ਹੀ ਲੋਕਾਂ ਦੀ ਲੋੜ ਹੈ, ਜੋ ਭੰਡਾਂ ਦੀ ਤਰ੍ਹਾਂ ਨਕਲਾਂ ਉਤਾਰ ਸਕਦੇ ਹਨ, ਤਰ੍ਹਾਂ ਤਰ੍ਹਾਂ ਦੀਆਂ ਆਵਾਜ਼ਾਂ ਗਲੇ ਵਿਚੋਂ ਕੱਢ ਸਕਦੇ ਹਨ, ਜੋ ਚੰਗੇ ਬਹਿਰੂਪੀਏ ਹਨ, ਚੰਗੇ ਬਾਜ਼ੀਗਰ, ਉਨ੍ਹਾਂ ਨਾਲ ਹੀ ਤਾਂ ਉਤਸਵ ਸਜੇਗਾ। ਰੁੱਖੇ-ਫਿੱਕੇ ਸਿਪਾਹੀ ਲੈ ਕੇ ਅਸੀਂ ਕੀ ਕਰਾਂਗੇ।

ਇਹੀ ਕੁਝ ਮੈਂ ਚੰਦੂ ਨੂੰ ਕਹਿਣਾ ਚਾਹੁੰਦੀ ਸੀ, ਪਰ ਪਾਗਲ ਉਸ ਤੋਂ ਪਹਿਲਾਂ ਹੀ ਚਲਾ ਗਿਆ, ਤੇ ਮੈਂ ਕਿਹਾ—ਲਿਆਓ ਮੈਂ ਵੀ ਊਂਘ ਲਵਾਂ ਥੋੜ੍ਹੀ ਦੇਰ।

ਜਦੋਂ ਜਾਗੀ ਤਦ ਤੱਕ ਫਾਟਕ-ਵਾਟਕ, ਝੰਡੀਆਂ-ਵੰਡੀਆਂ ਪੂਰੀਆਂ ਹੋ ਚੁੱਕੀਆਂ ਸਨ। ਵੱਡੀਆਂ ਵੱਡੀਆਂ ਮੋਟਰਾਂ ਦੌੜ ਰਹੀਆਂ ਸਨ। ਮੈਦਾਨ ਤੇਜ਼ੀ ਨਾਲ ਭਰ ਰਿਹਾ ਸੀ। ਭੋਂਪੂ ਗਲਾ ਫਾੜ ਵਾੜ ਕੇ ਗਾਈ ਜਾ ਰਿਹਾ ਸੀ। ਪਤਾ ਨਹੀਂ ਕਿੱਥੋਂ ਖੋਮਚਿਆਂ ਵਾਲੇ, ਤਮਾਸ਼ੇ ਵਾਲੇ ਆ ਕੇ ਮੈਦਾਨ ਦੇ ਬਾਹਰਲੇ ਘੇਰੇ ਵਿਚ ਜੰਮ

ਗਏ ਸਨ, ਬਿਜਲੀ ਦੇ ਹਜ਼ਾਰਾਂ ਲਾਟੂ ਜਗ ਰਹੇ ਸਨ । ਰਾਤ ਨੂੰ ਦਿਨ ਬਣਾਉਣ ਵਾਂਗ ਹੋ ਰਿਹਾ ਸੀ ।

ਸਭਾ ਦਾ ਵਕਤ ਹੋ ਗਿਆ ਸੀ । ਹੁਣ ਬਸ ਕਿਸੇ ਵੱਡੇ ਨੇਤਾ ਜੀ ਦਾ ਇੰਤਜ਼ਾਰ ਸੀ । ਮੇਰੇ ਕੋਲੋਂ ਆਉਂਦੇ ਜਾਂਦੇ ਲੋਕ ਉਨ੍ਹਾਂ ਦਾ ਹੀ ਨਾਂ ਲੈ ਰਹੇ ਸਨ । ਰਾਇ ਬਹਾਦੁਰ ਹੀਰਾਲਾਲ ਬਿਜਲੀ ਦੀ ਫੁਰਤੀ ਨਾਲ ਆਪਣੇ ਇੰਤਜ਼ਾਮ ਨੂੰ ਠੀਕ ਕਰਨ ਵਿਚ ਲੱਗੇ ਹੋਏ ਸਨ । ਪਸੀਨੇ ਨਾਲ ਬੁਰਾ ਹਾਲ ਸੀ । ਆਖਰ ਨੇਤਾ ਜੀ ਜਹਾਜ਼ ਵਰਗੀ ਲੰਮੀ ਗੱਡੀ ਵਿਚ ਆਏ ਅਤੇ ਸਾਰੇ ਪਾਸੇ ਚੁੱਪ ਛਾ ਗਈ । ਲੋਕ ਸਾਹ ਰੋਕ ਕੇ ਬੈਠ ਗਏ । ਮੈਂ ਵੀ ਕੰਨ ਜੋੜੇ । ਪਰ ਉਸੇ ਸਮੇਂ ਇਕ ਅਜੀਬ ਜਿਹੀ ਖਲਬਲੀ ਮੈਨੂੰ ਇਕ ਪਾਸੇ ਦੇ ਲੋਕਾਂ ਵਿਚ ਵਿਖਾਈ ਦਿੱਤੀ । ਕੁਝ ਲੋਕੀਂ ਖੜੇ ਹੋ ਗਏ ਸਨ, ਕੁਝ ਉਛਲ-ਉਛਲ ਕੇ ਪਤਾ ਨਹੀਂ ਕੀ ਵੇਖਣ ਦੀ ਕੋਸ਼ਿਸ਼ ਕਰ ਰਹੇ ਸਨ । ਕੁਝ ਇਧਰ ਉਧਰ ਨੱਸਣ ਲੱਗੇ । ਸੱਪ ਬਿੱਛੂ ਕੁਝ ਨਿਕਲ ਆਇਆ ਏ ਕੀ ਕਿੱਧਰੋਂ ।

ਜੇ ਨਜ਼ਰ ਘੁੰਮਾਂਦੀ ਹਾਂ, ਤਾਂ ਕਮਲੀ ! ਉਹ ਪਾਗਲ ਕੁੜੀ ਰਾਇ ਬਹਾਦੁਰ ਸਾਹਿਬ ਦੀ—ਲੱਗਪਗ ਨੰਗੀ, ਬਦਹਵਾਸ, ਖੁਸ਼ਕ ਵਾਲ ਖਿਲਾਰੇ, ਚਿਹਰੇ ਤੋਂ ਰੰਗ ਉੱਡਦਾ ਹੋਇਆ, ਛਾਤੀ ਪਿੱਟਦੀ, ਪਤਾ ਨਹੀਂ ਕੀ ਊਟ-ਪਟਾਂਗ ਬੋਲਦੀ ਹੋਈ ਦੌੜੀ ਆ ਰਹੀ ਸੀ । ਅਤੇ ਉਸ ਦੇ ਪਿੱਛੇ "ਪਕੜੋ-ਪਕੜੋ" ਦਾ ਸ਼ੋਰ ਮਚਾਂਦੀ ਹੋਈ ਇਕ ਫ਼ੌਜ ਰਾਇ ਬਹਾਦੁਰ ਦੇ ਨੌਕਰਾਂ ਦੀ...

...ਉਸ ਸ਼ੋਰ-ਸ਼ਰਾਬੇ ਵਿਚ ਕੁਝ ਸੁਣਾਈ ਦਿੱਤਾ, ਕੁਝ ਨਹੀਂ ਸੁਣਾਈ ਪਿਆ । ਅਤੇ ਫਿਰ ਪਤਾ ਨਹੀਂ ਕਿਵੇਂ ਮੇਰੀ ਨਜ਼ਰ ਆਪਣੇ ਆਪ ਹੀ ਰਾਏ ਬਹਾਦੁਰ ਸਾਹਿਬ ਵੱਲ ਚਲੀ ਗਈ, ਜੋ ਉਸ ਵਕਤ ਸਟੇਜ ਤੇ ਖੜੇ ਉਸ ਵੱਡੇ ਨੇਤਾ ਜੀ ਨਾਲ ਗੱਲਾਂ ਕਰ ਰਹੇ ਸਨ ਅਤੇ ਲਗਾਤਾਰ ਮੁਸਕਰਾਈ ਜਾ ਰਹੇ ਸਨ । ਕਮਲੀ ਦਾ ਇਕ ਚਿੰਤਤ ਰੂਪ ਅਤੇ ਉਸ ਦੇ ਪਿੱਛੇ ਆਪਣੇ ਨੌਕਰਾਂ ਦੀ ਜੰਝ ਨੂੰ ਵੇਖ ਕੇ ਉਨ੍ਹਾਂ ਦੇ ਚਿਹਰੇ ਦਾ ਰੰਗ ਉੱਡ ਗਿਆ, ਜੋ ਸ਼ਾਇਦ ਕਿਸੇ ਹੋਰ ਨੇ ਨਹੀਂ ਵੇਖਿਆ । ਪਰ ਮੇਰੀਆਂ ਤਾਂ ਉਨ੍ਹਾਂ 'ਤੇ ਅੱਖਾਂ ਗੱਡੀਆਂ ਸਨ ਅਤੇ ਮੈਂ ਵੇਖਿਆ ਕਿ ਉਸ ਇਕ ਮਿੰਟ ਵਿਚ ਕਿੰਨੇ ਰੰਗ ਉਨ੍ਹਾਂ ਦੇ ਚਿਹਰੇ ਤੇ ਆਏ ਅਤੇ ਗਏ । ਫਿਰ ਉਹ ਉਸੇ ਤਰ੍ਹਾਂ ਮੁਸਕਰਾਂਦੇ ਹੋਏ ਇਕ ਪਾਸੇ ਖਿਸਕ ਗਏ, ਜਿਥੇ ਪੁਲਿਸ ਦਾ ਕੋਈ ਵੱਡਾ ਅਫਸਰ ਸੀ । ਪਤਾ ਨਹੀਂ ਰਾਏ ਬਹਾਦੁਰ ਸਾਹਿਬ ਨੇ ਚੁੱਪਚਾਪ ਉਸ ਦੇ ਕੰਨ ਵਿਚ ਕੀ ਕਿਹਾ । ਥੋੜ੍ਹੀ ਦੇਰ ਬਾਅਦ ਮੈਂ ਵੇਖਿਆ ਕਿ ਪੁਲਿਸ ਦਾ ਇਕ ਜੱਥਾ ਕਮਲੀ ਨੂੰ ਪਕੜੀ ਲਈ ਜਾ ਰਿਹਾ ਹੈ ਅਤੇ ਉਹ ਉਸੇ ਤਰ੍ਹਾਂ ਹੱਥ ਪੈਰ ਮਾਰਦੀ ਹੋਈ "ਮੈਂ ਭਾਰਤ ਮਾਤਾ ਹਾਂ ! ਭਾਰਤ ਮਾਤਾ ਦੀ ਜੈ !" ਦੀ ਰਟ ਲਾ ਰਹੀ ਹੈ । ਥੋੜ੍ਹਾ ਅੱਗੇ ਜਾਣ ਤੇ ਇਕ ਜਗ੍ਹਾ ਠਿਠਕ ਕੇ ਖਲੋ ਗਈ ਅਤੇ ਬਹੁਤ ਡਰਾਵਣੇ ਢੰਗ ਨਾਲ ਹੱਸਦੀ ਹੋਈ ਬੋਲੀ, "ਸੁਹਾਗ ਰਾਤ ! ਮੇਰੀ ਸੁਹਾਗ ਰਾਤ ! ਕਮਲੀ ਦੀ ਸੁਹਾਗ ਰਾਤ !..." ਅਤੇ ਅਜੀਬ ਢੰਗ ਨਾਲ ਅੱਖਾਂ ਨਚਾਣ ਲੱਗੀ । ਪੁਲਿਸ ਵਾਲੇ ਕੁਝ ਵੀ ਨਾ ਸਮਝੇ । ਬਾਂਦਰਾਂ ਵਾਂਗ ਖੀ ਖੀ ਖੀ ਖੀ ਹੱਸਦੇ ਰਹੇ । ਪਗਲੀ ਦੀਆਂ ਗੱਲਾਂ । ਹੱਸਦਿਆਂ ਹੱਸਦਿਆਂ ਕਦੋਂ

ਉਸ ਦੀਆਂ ਅੱਖਾਂ ਵਿਚੋਂ ਅੱਥਰੂ ਛੋਟੀ ਜਿਹੀ ਕੁੱਪੀ ਦੇ ਤੇਲ ਵਾਂਗ ਬੂੰਦ ਬੂੰਦ ਕਰਕੇ ਟਪਕਣ ਲੱਗੇ, ਕਿਸੇ ਨੇ ਨਾ ਦੇਖਿਆ ਨਾ ਸਮਝਿਆ।

ਉਸੇ ਸਮੇਂ ਬੱਦਲਾਂ ਦੀ ਗਰਜਣ ਵਾਂਗ ਤਾੜੀਆਂ ਗੜਗੜਾ ਉਠੀਆਂ। ਮੈਂ ਨਜ਼ਰ ਚੁੱਕੀ ਤਾਂ ਵੇਖਿਆ ਕਿ ਚੰਪਾਕਲੀ ਨੇਤਾ ਜੀ ਦੇ ਗਲੇ ਵਿਚ ਵੱਡਾ ਸਾਰਾ ਫੁੱਲਾਂ ਦਾ ਹਾਰ ਪਾ ਰਹੀ ਹੈ—ਚੰਪਾ! ਮੇਰੀਆਂ ਅੱਖਾਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹਿ ਗਈਆਂ। ਚੰਪਾ ਇਥੇ ਕਿਵੇਂ ਆ ਗਈ? ਚੰਪਾ ਦਾ ਇਥੇ ਕੀ ਕੰਮ? ਗੁੰਡਿਆਂ ਦੀ ਰਾਣੀ, ਪੁਲਿਸ ਵਾਲੇ ਵੀ ਜਿਸ ਦੇ ਨਾਂ ਤੋਂ ਕੰਬਦੇ ਹਨ, ਭਠਿਆਰਣ, ਕਲਾਰਿਨ (ਸ਼ਰਾਬ ਵੇਚਣ ਵਾਲੀ), ਜੂਆ ਖਿਡਾਣਾ ਜਿਸ ਦਾ ਕੰਮ, ਜਿਸ ਨੇ ਪਹਿਲਾਂ ਚੰਦੂ ਨੂੰ ਘਰੋਂ ਕਢਵਾਇਆ ਅਤੇ ਫਿਰ ਇਕ ਰਾਤ ਆਪਣੇ ਆਦਮੀ ਦੀ ਬੋਟੀ ਬੋਟੀ ਕੱਟਵਾ ਕੇ ਇੱਲਾਂ ਕਾਵਾਂ ਨੂੰ ਖੁਆ ਦਿੱਤੀ ਅਤੇ ਕੋਈ ਚੂੰ ਤੱਕ ਨਾ ਕਰ ਸਕਿਆ...

ਮੇਰਾ ਸਿਰ ਫਟਦਾ ਜਾ ਰਿਹਾ ਸੀ। ਦੁੱਧ ਰਿੜਕਣ ਨਾਲ ਮੱਖਣ ਦੇ ਬਦਲੇ ਇਹ ਕੀੜੀ ਕਿਵੇਂ ਉਪਰ ਆ ਗਈ। ਅਚਾਨਕ ਮੈਨੂੰ ਬੜੀ ਥਕਾਵਟ ਮਹਿਸੂਸ ਹੋਈ। ਜਾਪਿਆ, ਜਿਵੇਂ ਮੇਰੇ ਅੰਦਰ ਹੁਣ ਕਿੱਧਰੇ ਕੋਈ ਜਾਨ, ਕੋਈ ਰੌਸ਼ਨੀ ਨਹੀਂ ਬਚੀ ਅਤੇ ਮੈਂ ਇਸੇ ਵਕਤ ਡਿੱਗ ਕੇ ਢੇਰ ਹੋ ਜਾਵਾਂਗੀ। ਪਰ ਮੈਂ ਡਿੱਗੀ ਨਹੀਂ, ਊਂਘਦੀ-ਜਿਹੀ ਖਲੋਤੀ ਰਹੀ। ਸਟੇਜ ਵਲੋਂ ਆਉਂਦੀਆਂ ਹੋਈਆਂ ਉਖੜੀਆਂ ਜਿਹੀਆਂ ਆਵਾਜ਼ਾਂ ਮੇਰੇ ਕੰਨਾਂ ਵਿਚ ਪੈਂਦੀਆਂ ਰਹੀਆਂ, ਜਿਵੇਂ ਬਹੁਤ ਸਾਰੀਆਂ ਸ਼ਹਿਦ ਦੀਆਂ ਮੱਖੀਆਂ ਭਿੰਨ ਭਿੰਨਾ ਰਹੀਆਂ ਹੋਣ।

ਇਸੇ ਤਰ੍ਹਾਂ ਊਂਘਦਿਆਂ ਊਂਘਦਿਆਂ ਪਤਾ ਨਹੀਂ ਕਦੋਂ ਮੇਰੀ ਅੱਖ ਲੱਗ ਗਈ ਅਤੇ ਮੈਂ ਇਕ ਸੁਪਨਾ ਵੇਖਿਆ। ਸੁਪਨਾ ਕੀ ਸੀ, ਬਾਈਸਕੋਪ ਸੀ, ਜਿਵੇਂ ਸ਼ੁਬਰਾਤੀ ਗਲੀ ਦੇ ਬੱਚਿਆਂ ਨੂੰ ਵਿਖਾਂਦਾ ਫਿਰਦਾ ਹੈ—ਗੋਲੇ ਵਿਚ ਅੱਖਾਂ ਲਾ ਲਉ ਅਤੇ ਦੇਖੀ ਜਾਓ, ਤਸਵੀਰਾਂ ਇਕ ਦੇ ਬਾਅਦ ਇਕ।

ਇਕ ਬਹੁਤ ਡਰਾਵਣਾ, ਕਾਲਾ, ਉਦਾਸ, ਮਟਮੈਲਾ ਸੂਰਜ, ਜਿਸ ਦੇ ਗਿਰਦ ਮਕੜੀ ਦਾ ਜਾਲਾ ਹੈ।

ਭਾਂਅ ਭਾਂਅ ਕਰਦੀ ਹੋਈ ਊਸਰ-ਬੰਜਰ, ਭੂਰੀ ਧਰਤੀ, ਜਿਸ ਦਾ ਕਿੱਧਰੇ ਕੋਈ ਕਿਨਾਰਾ ਨਹੀਂ ਹੈ, ਉਸੇ ਤਰ੍ਹਾਂ ਹੀ ਜਿਵੇਂ ਭੇਡਾਂ ਬੱਕਰੀਆਂ ਦੀ ਉਸ ਲੰਮੀ ਕਤਾਰ ਦਾ, ਜੋ ਸਿਰ ਝੁਕਾਈ ਰੀਂਗਦੀ ਚਲੀ ਜਾ ਰਹੀ ਹੈ।

ਸੜਕ ਦੇ ਵਿਚਕਾਰ ਇਕ ਗਾਂ ਬੈਠੀ ਹੈ। ਇਕ ਕਾਂ ਉਸ ਦੇ ਜ਼ਖ਼ਮ ਤੇ ਬੈਠਾ ਚੁੰਝ ਮਾਰ ਰਿਹਾ ਹੈ।

ਇਕ ਸੁੱਕਾ ਖੂਹ, ਜਿਸ ਦੇ ਤਲੇ ਵਿਚ ਇਕ ਬੂੰਦ ਪਾਣੀ ਨਹੀਂ ਹੈ।

ਅਕਾਸ਼ ਨਾਲ ਗੱਲਾਂ ਕਰਦਾ ਹੋਇਆ ਕਿੱਕਰ ਦਾ ਇਕ ਮੋਟਾ ਦਰੱਖ਼ਤ, ਜਿਸ ਵਿਚ ਇਕ ਵੀ ਪੱਤੀ ਨਹੀਂ, ਕਿਸੇ ਰਾਖਸ਼ਸ਼ ਦੇ ਪਿੰਜਰ ਜਿਹਾ।

ਕੋਹੜ ਦੇ ਜ਼ਖ਼ਮ ਜਿਵੇਂ ਢੇਰਾਂ ਬੁੱਝੇ ਹੋਏ ਕੋਇਲੇ, ਇਥੋਂ ਉਥੇ ਤੱਕ।

ਇਕ ਔਰਤ ਸੀਨਾ ਤਾਣੀ ਬਾਜ਼ਾਰ ਵਿਚ ਬੈਠੀ ਹੈ। ਸ਼ਾਇਦ ਇਹੀ ਨੰਗੀ ਧੋਬਣ ਹੈ। ਸੈਂਕੜੇ ਸਾਲਾਂ ਵਿਚ ਵੀ ਉਹ ਬੱਢੀ ਨਹੀਂ ਹੋਈ। ਉਸ ਦੇ ਆਸ

ਪਾਸ ਬਹੁਤ ਸਾਰੇ ਲੋਕ ਮੰਡਰਾ ਰਹੇ ਹਨ । ਉਨ੍ਹਾਂ ਦੇ ਮੂੰਹਾਂ ਵਿਚੋਂ ਰਾਲ ਟਪਕ ਰਹੀ ਹੈ ।

ਬਹੁਤ ਖੂਬਸੂਰਤ ਇਕ ਕਸ਼ਮੀਰੀ ਸੈਂਬ, ਜਿਸ ਵਿਚ ਕੀੜੇ ਪੈ ਗਏ ਹਨ ।

ਬਹੁਤ ਸਾਰੇ ਲੋਕ ਖਲੋਤੇ ਹਨ, ਜਿਨ੍ਹਾਂ ਵਿਚੋਂ ਮੈਂ ਕਿਸੇ ਨੂੰ ਨਹੀਂ ਪਛਾਣਦੀ। ਅਤੇ ਇਕ ਸਾਨ ਰੱਖਣ ਵਾਲਾ ਦੜੀਅਲ ਆਦਮੀ ਉਨ੍ਹਾਂ ਦੇ ਪੁਰਾਣੇ ਚਾਕੂਆਂ ਨੂੰ ਸਾਨ ਚੜ੍ਹਾ ਰਿਹਾ ਹੈ ।

ਖੁਸਰਿਆਂ ਦੀ ਇਕ ਟੋਲੀ,ਜੋ ਬਹੁਤ ਭਾਵ ਦੱਸ ਦੱਸ ਕੇ ਨੱਚ ਰਹੀ ਹੈ।

# ਕਲਾਡ ਈਥਰਲੀ

—ਗਜਾਨਨ ਮਾਧਵ ਮੁਕਤੀਬੋਧ

ਪੀਲੀ ਧੁੱਪ ਨਾਲ ਚਮਕਦੀ ਹੋਈ ਉੱਚੀ ਕੰਧ, ਜਿਸ ਦੇ ਨੀਲੇ ਫਰੇਮ ਵਿਚ ਕੱਚ ਵਾਲੇ ਰੌਸ਼ਨਦਾਨ ਦੂਰ ਸੜਕ ਤੋਂ ਨਜ਼ਰ ਆਉਂਦੇ ਹਨ।

ਮੈਂ ਸੜਕ ਪਾਰ ਕਰ ਲੈਂਦਾ ਹਾਂ। ਜੰਗਲੀ, ਬੇਮਹਿਕ ਪਰ ਖ਼ੂਬਸੂਰਤ ਬਦੇਸ਼ੀ ਫੁੱਲਾਂ ਦੇ ਹੇਠਾਂ ਠਹਿਰ ਜਿਹਾ ਜਾਂਦਾ ਹਾਂ ਕਿ ਜੋ ਫੁੱਲ, ਕੰਧ ਦੇ ਨਾਲ ਵਾਲੇ ਅਹਾਤੇ ਦੀ ਆਦਮ ਕਦ ਦੀਵਾਰ ਦੇ ਉੱਪਰ ਫੈਲ, ਸੜਕ ਵਾਲੇ ਪਾਸੇ ਬਾਹਵਾਂ ਵਿਛਾ ਕੇ ਝੁਕ ਗਏ ਹਨ। ਪਤਾ ਨਹੀਂ ਕਿਵੇਂ, ਕਿਸ ਹਿੰਮਤ ਨਾਲ ਅਤੇ ਕਿਉਂ, ਉਸੇ ਅਹਾਤੇ ਦੇ ਕੋਲ ਬਿਜਲੀ ਦਾ ਉੱਚਾ ਖੰਭਾ—ਜੋ ਪੰਜ ਛੇ ਪਾਸੇ ਜਾਣ ਵਾਲੀਆਂ ਸੁੰਨੀਆਂ ਸੜਕਾਂ ਤੇ ਤਾਰਾਂ ਦੀਆਂ ਸਿੱਧੀਆਂ ਲਕੀਰਾਂ ਭੇਜ ਰਿਹਾ ਹੈ—ਮੈਨੂੰ ਦਿੱਸਦਾ ਹੈ ਅਤੇ ਅਚਾਨਕ ਖਿਆਲ ਆਉਂਦਾ ਹੈ ਕਿ ਦੋ ਮੰਜਲੇ ਮਕਾਨਾਂ ਤੇ ਚੜ੍ਹਨ ਦੀ ਇਕ ਉੱਚੀ ਪੌੜੀ ਉਸੇ ਨਾਲ ਟਿੱਕੀ ਹੋਈ ਹੈ। ਸ਼ਾਇਦ ਅਜਿਹੇ ਮਕਾਨਾਂ ਦੀਆਂ ਲੰਮੀਆਂ-ਧੜੰਮੀਆਂ ਕੰਧਾਂ ਦੀ ਰਚਨਾ ਅਜੇ ਵੀ ਪੁਰਾਣੇ ਢੰਗ ਨਾਲ ਹੁੰਦੀ ਹੈ।

ਸਹਿਜ ਜਿਗਿਆਸਾ ਵਸ, ਦੇਖਾਂ ਕਿੱਥੇ ਕੀ ਹੁੰਦਾ ਹੈ, ਦ੍ਰਿਸ਼ ਕਿਹੜੇ ਕੋਨ ਤੋਂ ਵਿਖਾਈ ਦਿੰਦਾ ਹੈ, ਮੈਂ ਉਸ ਪੌੜੀ ਤੇ ਚੜ੍ਹ ਜਾਂਦਾ ਹਾਂ ਅਤੇ ਸਾਹਮਣੇ ਵਾਲੀ ਪੀਲੀ ਉੱਚੀ ਕੰਧ ਦੇ ਨੀਲੇ ਫਰੇਮ ਵਾਲੇ ਰੌਸ਼ਨਦਾਨ ਵਿਚੋਂ ਮੇਰੀਆਂ ਨਜ਼ਰਾਂ ਪਾਰ ਨਿਕਲ ਜਾਂਦੀਆਂ ਹਨ।

ਅਤੇ, ਮੈਂ ਹੈਰਾਨ ਹੋ ਜਾਂਦਾ ਹਾਂ।

ਛੱਤ ਨਾਲ ਟੰਗੇ ਢਿੱਲੇ ਜਿਹੇ ਢੰਗ ਨਾਲ ਗੋਲ ਗੋਲ ਘੁੰਮਦੇ ਪੱਖੇ ਦੇ ਹੇਠਾਂ ਦੋ ਪੀਲੀਆਂ ਸਫਟਿਕ ਜਿਹੀਆਂ ਤੇਜ਼ ਅੱਖਾਂ ਅਤੇ ਲੰਮੀਆਂ ਸਿਲਵਟਾਂ-ਭਰੀਆਂ ਤੰਗ ਮੋਤੀਆ ਚਿਹਰਾ ਹੈ, ਜੋ ਠੀਕ ਉਨ੍ਹਾਂ ਦੇ ਉੱਚੇ ਰੌਸ਼ਨਦਾਨਾਂ ਵਿਚੋਂ, ਅੰਦਰੋਂ ਬਾਹਰ, ਪਾਰ ਜਾਣ ਦੇ ਲਈ ਹੀ ਜਿਵੇਂ ਆਪਣੀ ਨਜ਼ਰ ਕੇਂਦ੍ਰਿਤ ਕਰ ਰਿਹਾ ਹੈ। ਅੱਖਾਂ ਨਾਲ ਅੱਖਾਂ ਲੜ ਪੈਂਦੀਆਂ ਹਨ। ਧਿਆਨ ਨਾਲ ਇਕ ਦੂਜੇ ਵੱਲ ਵੇਖਦੀਆਂ ਹਨ। ਹੈਰਾਨ, ਇਕਾਗਰ।

ਹੈਰਾਨਗੀ!

ਸਾਹ ਦੇ ਨਾਲ ਸ਼ਬਦ ਨਿਕਲੇ। ਅਜਿਹੀ ਹੀ ਕੋਈ ਅਵਾਜ਼ ਉਸ ਨੇ ਵੀ

ਕੀਤੀ ਹੋਵੇਗੀ ।

ਚਿਹਰਾ ਬੁਰਾ ਨਹੀਂ ਹੈ, ਚੰਗਾ ਹੈ, ਭਲਾ ਆਦਮੀ ਲੱਗਦਾ ਹੈ । ਪੈਂਟ ਤੇ ਕਮੀਜ਼ ਢਿੱਲੀ ਪੈ ਗਈ ਹੈ । ਪਰ ਇਹ ਕੀ ।

ਮੈਂ ਹੇਠਾਂ ਉਤਰਦਾ ਹਾਂ । ਚੁੱਪਚਾਪ ਆਪਣੇ ਰਸਤੇ ਤੁਰਨ ਲੱਗਦਾ ਹਾਂ । ਤਕਰੀਬਨ ਦੋ ਫਰਲਾਂਗ ਦੀ ਦੂਰੀ ਤੇ ਇਕ ਆਦਮੀ ਮਿਲਦਾ ਹੈ । ਸਿਰਫ਼ ਇਕ ਆਦਮੀ । ਇਤਨੀ ਵੱਡੀ ਸੜਕ ਹੋਣ ਤੇ ਵੀ ਲੋਕੀਂ ਨਹੀਂ । ਕਿਉਂ ਨਹੀਂ ?

ਪੁੱਛਣ ਤੇ ਉਹ ਆਦਮੀ ਆਖਦਾ ਹੈ, "ਸ਼ਹਿਰ ਤਾਂ ਇਸ ਪਾਰ ਹੈ, ਉਸ ਪਾਸੇ ਹੈ, ਉਥੇ ਹੀ ਕਿੱਧਰੇ ਇਸ ਸੜਕ ਤੇ ਬਿਲਡਿੰਗ ਦਾ ਪਿਛਵਾੜਾ ਪੈਂਦਾ ਹੈ । ਦਿੱਸਦਾ ਨਹੀਂ ਹੈ ।"

ਮੈਂ ਧਿਆਨ ਨਾਲ ਉਸ ਦਾ ਚਿਹਰਾ ਵੇਖਿਆ । ਖੱਬੀ ਅਤੇ ਸੱਜੀ ਭਵ ਨੱਕ ਦੇ ਸ਼ੁਰੂ ਤੇ ਮਿਲ ਗਈ ਸੀ । ਖੁਰਦਰਾ ਚਿਹਰਾ, ਪੰਜਾਬੀ ਅਖਵਾ ਸਕਦਾ ਸੀ । ਸਾਰਾ ਸਰੀਰ ਲਚਕਦਾਰ ਸੀ । ਉਹ ਬਿਨਾਂ ਸ਼ੱਕ ਜਨਾਨਾ ਆਦਮੀ ਹੋਣ ਦੀ ਸੰਭਾਵਨਾ ਰੱਖਦਾ ਹੈ । ਔਰਤ ਵਰਗਾ ਆਦਮੀ, ਜਿਨ੍ਹਾਂ ਦਾ ਵਿਕਾਸ ਬਾਲ ਅਵਸਥਾ ਵਿਚ ਹੀ ਰੁਕ ਜਾਂਦਾ ਹੈ । ਇਹ ਮਾਹਿਰਾਂ ਦਾ ਵਿਸ਼ਾ ਹੈ ।

ਇੰਨੇ ਵਿਚ, ਮੈਂ ਉਸ ਪਾਸੋਂ ਸੁਭਾਵਕ, ਬਹੁਤ ਸਹਿਜ ਬਣ ਕੇ ਪੁੱਛਿਆ, "ਇਹ ਪੀਲੀ ਬਿਲਡਿੰਗ ਕਿਹੜੀ ਹੈ ।" ਉਸ ਨੇ ਮੇਰੇ ਤੇ ਅਵਿਸ਼ਵਾਸ ਕਰਦਿਆਂ ਹੋਇਆਂ ਕਿਹਾ, "ਜਾਣਦੇ ਨਹੀਂ ਹੋ ? ਇਹ ਪਾਗ਼ਲਖਾਨਾ ਹੈ—ਮਸ਼ਹੂਰ ਪਾਗਲਖਾਨਾ ।"

"ਅੱਛਾ—!" ਦਾ ਇਕ ਲਹਿਰਦਾਰ ਡੈਸ਼ ਲਾ ਕੇ ਮੈਂ ਚੁੱਪ ਹੋ ਗਿਆ ਅਤੇ ਨੀਂਵੀਂ ਨਜ਼ਰ ਕਰਕੇ ਅੱਗੇ ਤੁਰ ਪਿਆ ।

ਅਤੇ ਫਿਰ ਸਾਡੇ ਦੋਹਾਂ ਵਿਚਾਲੇ ਦੂਰੀਆਂ ਵਧ ਕੇ ਗੋਲ ਹੋਣ ਲੱਗੀਆਂ । ਸਾਡੇ ਨਾਲ ਸਾਡੇ ਸਿਫ਼ਰ ਵੀ ਚਲਣ ਲੱਗੇ ।

ਆਪਣੇ ਆਪਣੇ ਸਿਫ਼ਰਾਂ ਦੀਆਂ ਬਾਰੀਆਂ ਖੋਲ੍ਹ ਕੇ ਮੈਂ—ਅਸਾਂ ਦੋਹਾਂ ਨੇ ਇਕ ਦੂਜੇ ਵੱਲ ਵੇਖਿਆ ਕਿ ਆਪੋ ਵਿਚ ਗੱਲ ਕਰ ਸਕਦੇ ਹਾਂ ਜਾਂ ਨਹੀਂ । ਇੰਨੇ ਵਿਚ ਉਸ ਨੇ ਮੇਰੇ ਕੋਲੋਂ ਪੁੱਛਿਆ, "ਤੁਸੀਂ ਕੀ ਕੰਮ ਕਰਦੇ ਹੋ ?"

ਮੈਂ ਸ਼ਰਮਾ ਕੇ ਕਿਹਾ, "ਮੈਂ ? ਉਠਾਈਗੀਰਾ ਸਮਝੋ ।"

"ਸਮਝੀਏ ਕਿਉਂ ? ਜੋ ਹੋ, ਉਹ ਦੱਸੋ ।"

"ਪਤਾ ਨਹੀਂ ਕਿਉਂ, ਮੈਂ ਬਹੁਤ ਈਮਾਨਦਾਰੀ ਦੀ ਜ਼ਿੰਦਗੀ ਜੀਉਂਦਾ ਹਾਂ; ਝੂਠ ਨਹੀਂ ਬੋਲਿਆ ਕਰਦਾ, ਪਰਾਈ ਇਸਤ੍ਰੀ ਨੂੰ ਨਹੀਂ ਵੇਖਦਾ, ਰਿਸ਼ਵਤ ਨਹੀਂ ਲੈਂਦਾ, ਭ੍ਰਿਸ਼ਟਾਚਾਰੀ ਨਹੀਂ ਹਾਂ, ਧੋਖਾ ਜਾਂ ਫਰੇਬ ਨਹੀਂ ਕਰਦਾ, ਪਰ ਕਰਜ਼ ਮੇਰੇ ਤੇ ਜ਼ਰੂਰ ਹੈ ਜੋ ਮੈਂ ਉਤਾਰ ਨਹੀਂ ਸਕਦਾ । ਫਿਰ ਵੀ ਕਮਾਈ ਦਾ ਇਕ ਹਿੱਸਾ ਕਰਜ਼ ਵਿਚ ਹੀ ਜਾਂਦਾ ਹੈ । ਇਸ ਲਈ ਵੀ ਮੈਂ ਸੋਚਦਾ ਹਾਂ ਕਿ ਬੁਨਿਆਦੀ ਤੌਰ ਤੇ ਬੇਈਮਾਨ ਹਾਂ । ਇਸੇ ਲਈ ਮੈਂ ਆਪਣੇ ਆਪ ਨੂੰ ਪੁਲਿਸ ਦੀ ਜ਼ਬਾਨ ਵਿਚ ਉਠਾਈਗਰਾ ਕਿਹਾ । ਮੈਂ ਲੇਖਕ ਹਾਂ, ਹੁਣ ਦੱਸੋ ਤੁਸੀਂ ਕੀ ਹੋ ?"

ਉਹ ਸਿਰਫ ਹੱਸਿਆ । ਕਿਹਾ ਕੁਝ ਨਹੀਂ । ਜ਼ਰਾ ਦੇਰ ਨਾਲ ਉਸ ਦਾ ਮੂੰਹ

ਖੁਲ੍ਹਾ । ਉਸ ਨੇ ਕਿਹਾ, "ਮੈਂ ਸੀ. ਆਈ. ਡੀ. ਹਾਂ ।"

ਇਕਦਮ ਕੰਬ ਕੇ ਮੈਂ ਉਸ ਨਾਲ ਹੱਥ ਮਿਲਾਇਆ । (ਦਿਲ ਨੂੰ ਅੰਦਰੋਂ ਕਿਸੇ ਨੇ ਚੂੰਢੀ ਵੱਢੀ ਹੋਵੇ । ਹੁਣੇ ਜਿਹੇ ਹੀ ਪੌੜੀ ਤੇ ਚੜ੍ਹ ਕੇ ਮੈਂ ਉਸ ਰੋਸ਼ਨਦਾਨ ਵਿਚੋਂ ਇਕ ਆਦਮੀ ਦੀ ਸੂਰਤ ਵੇਖੀ ਸੀ; ਉਹ ਚੋਰੀ ਨਹੀਂ ਤਾਂ ਕੀ ਸੀ । ਸ਼ੱਕੀ ਹਾਲਤ ਵਿਚ ਉਸ ਸਾਲੇ ਨੇ ਜ਼ਰੂਰ ਵੇਖ ਲਿਆ !)

"ਬਹੁਤ ਚੰਗੀ ਗੱਲ ਹੈ । ਮੈਨੂੰ ਵੀ ਇਸ ਧੰਦੇ ਵਿਚ ਦਿਲਚਸਪੀ ਹੈ, ਸਾਡਾ ਲੇਖਕਾਂ ਦਾ ਪੇਸ਼ਾ ਕੁਝ ਇਸ ਨਾਲ ਮਿਲਦਾ ਜੁਲਦਾ ਹੈ ।"

ਇੰਨੇ ਵਿਚ ਵੱਡੇ ਵੱਡੇ ਪੱਥਰਾਂ ਦੀਆਂ ਵਿਕਟੋਰੀਅਨ ਬਿਲਡਿੰਗਾਂ ਦੂਰੋਂ ਦਿਸਣ ਲੱਗ ਪਈਆਂ । ਅਸੀਂ ਖਲੋ ਗਏ । ਇਕ ਵੱਡੇ ਸਾਰੇ ਦਰੱਖ਼ਤ ਦੇ ਹੇਠਾਂ ਪਾਨ ਦੀ ਦੁਕਾਨ ਸੀ, ਉਥੇ ਇਕ ਸਲੇਟੀ ਰੰਗ ਦੀ ਔਰਤ ਮਿੱਸੀ ਅਤੇ ਕਾਜਲ ਲਾ ਕੇ ਬੈਠੀ ਹੋਈ ਸੀ ।

ਮੇਰੇ ਮੂੰਹ ਵਿਚੋਂ ਅਚਾਨਕ ਨਿਕਲ ਗਿਆ, "ਤਾਂ ਇਥੇ ਵੀ ਪਾਨ ਦੀ ਦੁਕਾਨ ਹੈ ।"

ਉਸ ਨੇ ਸਿਰਫ਼ ਇੰਨਾ ਹੀ ਆਖਿਆ, "ਹਾਂ, ਇਥੇ ਵੀ ਹੈ ।"

ਅਤੇ ਮੈਂ ਉਨ੍ਹਾਂ ਅੱਧ ਨੰਗੀਆਂ ਵਲਾਇਤੀ ਔਰਤਾਂ ਦੀਆਂ ਤਸਵੀਰਾਂ ਵੇਖਣ ਲੱਗਾ ਜੋ ਉਸ ਦੁਕਾਨ ਦੀ ਸ਼ਾਨ ਨੂੰ ਵਧਾ ਰਹੀਆਂ ਸਨ ।

ਦੁਕਾਨ ਵਿਚ ਸ਼ੀਸ਼ਾ ਲੱਗਾ ਸੀ । ਸ਼ੀਸ਼ੇ ਦੇ ਪਿੱਛੇ ਦੇ ਮਸਾਲੇ ਦੇ ਘਸਣ ਕਾਰਣ ਲਹਿਰਾਂ ਧੁੰਦਲੀਆਂ ਸਨ । ਜਿਉਂ ਹੀ ਉਸ ਵਿਚ ਮੈਂ ਆਪਣਾ ਮੂੰਹ ਵੇਖਦਾ, ਵਿਗੜਿਆ ਨਜ਼ਰ ਆਉਂਦਾ । ਕਦੀ ਲੰਮਾ ਤੇ ਕਦੀ ਚੌੜਾ । ਕਦੀ ਨੱਕ ਇਕਦਮ ਛੋਟੀ ਤੇ ਕਦੀ ਇਕਦਮ ਲੰਮੀ ਅਤੇ ਮੋਟੀ । ਦਿਲ ਵਿਚ ਬੜੀ ਖਿੱਝ ਆਈ । ਰਸਤਾ ਲੰਮਾ ਸੀ ਤੇ ਉਤੋਂ ਦੁਪਹਿਰ ਦਾ ਵਕਤ । ਕੱਪੜੇ ਪਸੀਨੇ ਨਾਲ ਭਿੱਜੇ ਹੋਏ ਸਨ । ਅਜਿਹੇ ਮੌਕੇ ਤੇ ਦੋ ਗੱਲਾਂ ਕਰਨ ਵਾਲਾ ਆਦਮੀ ਮਿਲ ਜਾਣਾ ਵਕਤ ਅਤੇ ਰਸਤਾ ਕੱਟਣ ਦਾ ਸਾਧਨ ਹੁੰਦਾ ਹੈ ।

ਅਸਾਂ ਦੋਹਾਂ ਨੇ ਆਪਣੇ ਆਪਣੇ ਅਤੇ ਇਕ ਦੂਜੇ ਦੇ ਚਿਹਰੇ ਵੇਖੇ । ਦੋਵੇਂ ਖਰਾਬ ਨਜ਼ਰ ਆਏ । ਦੋਵੇਂ ਰੂਪ ਬਦਲਣ ਲੱਗੇ । ਦੋਵੇਂ ਹੱਸ ਪਏ ਅਤੇ ਇਹੀ ਮਜ਼ਾਕ ਚਲਦਾ ਰਿਹਾ ।

ਉਸੇ ਤਰ੍ਹਾਂ ਉਹ ਔਰਤ ਵੀ ਮਜ਼ਾਕ ਕਰਦੀ ਰਹੀ । ਇੰਨੇ ਵਿਚ ਚਾਰ ਪੰਜ ਆਦਮੀ ਹੋਰ ਆ ਗਏ—ਉਸੇ ਤਰ੍ਹਾਂ ਬੇਮਤਲਬ, ਗਰਮ ਅਤੇ ਉਕਤਾਣ ਵਾਲੇ, ਜਿਵੇਂ ਟੀਨ ਦੀਆਂ ਤਪਦੀਆਂ ਹੋਈਆਂ ਚਾਦਰਾਂ ਜਾਂ ਲੋਹੇ ਦੇ ਡੰਡੇ । ਉਹ ਸਾਰੇ ਘੇਰੀ ਖਲੋਤੇ ਰਹੇ । ਚੁੱਪਚਾਪ ਉਨ੍ਹਾਂ ਸਾਰਿਆਂ ਵਿਚ ਕੁਝ ਗੱਲਾਂ ਹੁੰਦੀਆਂ ਰਹੀਆਂ । ਮੈਨੂੰ ਬਿਲਕੁਲ ਮਜ਼ਾ ਨਹੀਂ ਆਇਆ । ਉਨ੍ਹਾਂ ਦੀਆਂ ਆਵਾਜ਼ਾਂ ਸਿਰ ਦੇ ਉਪਰੋਂ ਦੀ ਨਿਕਲ ਜਾਂਦੀਆਂ ਸਨ ।

ਮੈਂ ਗੌਰ ਨਹੀਂ ਕੀਤਾ । ਮੈਂ ਇਨ੍ਹਾਂ ਸਾਰੀਆਂ ਗੱਲਾਂ ਤੋਂ ਦੂਰ ਰਹਿੰਦਾ ਹਾਂ । ਜੋ

ਸੁਣਾਈ ਦਿੱਤਾ, ਉਸ ਤੋਂ ਇਹ ਪ੍ਰਗਟ ਹੋਇਆ ਕਿ ਉਹ ਜਾਂ ਤਾਂ ਨੀਵੇਂ ਤਬਕੇ ਵਿਚ ਪੁਲਿਸ ਦੇ ਮੁਖਬਰ ਹਨ ਜਾਂ ਅਜਿਹੇ ਹੀ ਕੁਝ।

ਪਾਨ ਖਾ ਕੇ ਅਸੀਂ ਅੱਗੇ ਵਧੇ। ਪਤਾ ਨਹੀਂ ਕਿਉਂ, ਮੈਨੂੰ ਆਪਣੇ ਅਜਨਬੀ ਸਾਥੀ ਦੇ ਜਨਾਨੇਪਨ ਵਿਚ ਕੋਈ ਈਸ਼ਵਰੀ ਅਰਥ ਵਿਖਾਈ ਦਿੱਤਾ। ਜੋ ਆਦਮੀ ਆਤਮਾ ਦੀ ਆਵਾਜ਼ ਦਬਾ ਦਿੰਦਾ ਹੈ। ਵਿਵੇਕ-ਚੇਤਨਾ ਨੂੰ ਇਕ ਪਾਸੇ ਸੁੱਟ ਦਿੰਦਾ ਹੈ, ਉਸ ਨੂੰ ਕੀ ਆਖਿਆ ਜਾਏ। ਉਂਜ, ਉਹ ਆਦਮੀ ਭਲਾ ਜਾਪਦਾ ਸੀ। ਫਿਰ ਕੀ ਕਾਰਣ ਹੈ ਕਿ ਉਸ ਨੇ ਇਹ ਪੇਸ਼ਾ ਅਪਨਾਇਆ। ਹਿੰਮਤ ? ਹਾਂ, ਕੁਝ ਹਿੰਮਤੀ ਲੋਕ ਪੱਤਰਕਾਰ ਜਾਂ ਜਾਸੂਸ ਜਾਂ ਅਜਿਹੇ ਹੀ ਕੁਝ ਹੋ ਜਾਂਦੇ ਹਨ। ਆਪਣੀਆਂ ਨਜ਼ਰਾਂ ਵਿਚ ਅਹਿਮ ਬਣਨ ਲਈ, ਹੋਂਦ ਦੀਆਂ ਤਿੱਖੀਆਂ ਤਕਲੀਫ਼ਾਂ ਅਨੁਭਵ ਕਰਨ ਜਾਂ ਕਰਦਿਆਂ ਰਹਿਣ ਦੇ ਲਈ।

ਪਰ, ਪ੍ਰਸ਼ਨ ਇਹ ਹੈ ਕਿ ਉਹ ਉਸ ਤਰ੍ਹਾਂ ਕਿਉਂ ਕਰਦੇ ਹਨ। ਕਿਸੇ ਅੰਦਰੂਨੀ ਕਮਜ਼ੋਰੀ ਦੇ ਅਹਿਸਾਸ ਤੇ ਜਿੱਤ ਪ੍ਰਾਪਤ ਕਰਨ ਦਾ ਇਹ ਤਰੀਕਾ ਵੀ ਹੋ ਸਕਦਾ ਹੈ। ਫਿਰ ਵੀ ਉਸ ਦੇ ਦੂਸਰੇ ਰਸਤੇ ਵੀ ਹੋ ਸਕਦੇ ਹਨ। ਇਹੀ ਪੇਸ਼ਾ ਕਿਉਂ ? ਇਸ ਲਈ, ਕਿ ਉਸ ਵਿਚ ਪੇਟ ਅਤੇ ਆਦਤ ਦਾ ਮੇਲ ਹੈ। ਜੋ ਵੀ ਹੋਵੇ ਇਸ ਆਦਮੀ ਦਾ ਜਨਾਨਾਪਨ ਖਾਸ ਅਰਥ ਰੱਖਦਾ ਹੈ।

ਅਸਾਂ ਉਹ ਰਸਤਾ ਪਾਰ ਕਰ ਲਿਆ ਅਤੇ ਹੁਣ ਫਿਰ ਤੋਂ ਫੈਸ਼ਨੇਬਲ ਰਸਤੇ ਤੇ ਆ ਗਏ, ਜਿਸ ਦੇ ਦੋਹਾਂ ਪਾਸੇ ਯੂਕਲਿਪਟਸ ਦੇ ਦਰੱਖ਼ਤ ਕਤਾਰਾਂ ਬੰਨ੍ਹੀ ਖੜੇ ਸਨ। ਮੈਂ ਪੁੱਛਿਆ, "ਇਹ ਰਸਤਾ ਕਿੱਥੇ ਜਾਂਦਾ ਹੈ ?" ਉਸ ਨੇ ਕਿਹਾ, "ਪਾਗ਼ਲਖਾਨੇ ਵੱਲ।" ਮੈਂ ਪਤਾ ਨਹੀਂ ਕਿਉਂ ਚੁੱਪ ਹੋ ਗਿਆ।

ਵਿਸ਼ਾ ਬਦਲਣ ਲਈ ਮੈਂ ਕਿਹਾ, "ਤੁਸੀਂ ਇਹ ਧੰਦਾ ਕਦੋਂ ਤੋਂ ਕਰ ਰਹੇ ਹੋ ?"

ਉਸ ਨੇ ਮੇਰੇ ਵੱਲ ਇਸ ਤਰ੍ਹਾਂ ਵੇਖਿਆ, ਜਿਵੇਂ ਇਹ ਸੁਆਲ ਉਸ ਨੂੰ ਚੰਗਾ ਨਾ ਲੱਗਾ ਹੋਵੇ। ਮੈਂ ਕੁਝ ਬੋਲਿਆ ਨਹੀਂ। ਚੁੱਪਚਾਪ ਤੁਰਿਆ, ਤੁਰਦਾ ਰਿਹਾ। ਲੱਗਭਗ ਪੰਜ ਮਿੰਟ ਬਾਅਦ, ਜਦੋਂ ਅਸੀਂ ਉਸ ਭੈਰੋਂ ਦੇ ਗੇਰੂਏ, ਸੁਨਹਿਰੀ ਪੰਨੇ ਜੜੇ ਪੱਥਰ ਤੱਕ ਪਹੁਚ ਗਏ, ਜੋ ਅਤਿ ਆਧੁਨਿਕ ਮੁਹੱਲੇ ਵਿਚ ਇਕ ਤਾਰ ਦੇ ਖੰਭੇ ਦੇ ਕੋਲ ਬੜੀ ਸ਼ਰਧਾ ਨਾਲ ਸਥਾਪਤ ਕੀਤਾ ਗਿਆ ਸੀ। ਉਸ ਨੇ ਕਿਹਾ, ਮੇਰਾ ਕਿੱਸਾ ਸੰਖੇਪ ਵਿਚ ਇਸ ਤਰ੍ਹਾਂ ਹੈ। ਲਾਜ-ਸ਼ਰਮ ਦਿਖਾਵੇ ਦੀਆਂ ਚੀਜ਼ਾਂ ਹਨ। ਤੁਸੀਂ ਮੇਰੇ ਦੋਸਤ ਹੋ, ਇਸੇ ਲਈ ਕਹਿ ਰਿਹਾ ਹਾਂ। ਮੈਂ ਇਕ ਬਹੁਤ ਵੱਡੇ ਕਰੋੜਪਤੀ ਸੇਠ ਦਾ ਲੜਕਾ ਹਾਂ। ਉਨ੍ਹਾਂ ਦੇ ਘਰ ਵਿਚ ਜੋ ਕੰਮ ਕਰਨ ਵਾਲੀਆਂ ਜਨਾਨੀਆਂ ਹੁੰਦੀਆਂ ਸਨ, ਉਨ੍ਹਾਂ ਵਿਚੋਂ ਇਕ ਮੇਰੀ ਮਾਂ ਹੈ, ਜੋ ਅਜੇ ਵੀ ਉਥੇ ਹੈ। ਆਪਣੇ ਪਿਤਾ ਦੇ ਖਰਚੇ ਨਾਲ ਮੈਂ ਘਰ ਤੋਂ ਦੂਰ ਪਲਿਆ। ਮਾਂ ਮਿਲਣ ਆਉਂਦੀ, ਉਸੇ ਦੇ ਕਹਿਣ ਤੇ ਮੈਂ ਬੜੀ ਮੁਸ਼ਕਲ ਨਾਲ ਮੈਟ੍ਰਿਕ ਪਾਸ ਕੀਤੀ। ਫਿਰ ਕਿਸੇ ਸਿਫਾਰਿਸ਼ ਨਾਲ ਸੀ. ਆਈ. ਡੀ. ਦੀ ਸਿਖਲਾਈ ਲਈ ਚਲਾ ਗਿਆ। ਉਸ ਸਮੇਂ ਤੋਂ ਇਹੀ ਕੰਮ ਕਰ ਰਿਹਾ ਹਾਂ। ਬਾਅਦ ਵਿਚ ਪਤਾ ਲੱਗਾ ਕਿ ਉਥੋਂ ਦਾ ਖਰਚ ਵੀ ਉਹੀ ਸੇਠ ਦਿੰਦਾ ਰਿਹਾ। ਉਸ ਦਾ ਹੱਥ ਮੇਰੇ

'ਤੇ ਅਜੇ ਤੱਕ ਹੈ। ਤੂੰ ਉਠਾਈਗੀਰਾ ਹੈਂ, ਇਸੇ ਲਈ ਕਿਹਾ! ਉਹ! ਉਂਜ ਤਾਂ ਤੂੰ ਲੇਖਕ ਵੇਖਕ ਵੀ ਹੈਂ। ਬਹੁਤ ਸਾਰੇ ਲੇਖਕ ਅਤੇ ਪੱਤਰਕਾਰ ਇਨਫਾਰਮਰ ਹਨ। ਤਾਂ, ਇਸੇ ਲਈ, ਮੈਂ ਸੋਚਿਆ ਚਲੋ ਚੰਗਾ ਹੋਇਆ। ਇਕ ਸਾਥੀ ਮਿਲ ਗਿਆ।"

ਉਸ ਆਦਮੀ ਵਿਚ ਮੇਰੀ ਦਿਲਚਸਪੀ ਹੋਰ ਵੱਧ ਗਈ। ਡਰ ਵੀ ਲੱਗਾ। ਨਫ਼ਰਤ ਵੀ ਹੋਈ ਕਿ ਕਿਸ ਆਦਮੀ ਨਾਲ ਪਾਲਾ ਪਿਆ ਏ। ਫਿਰ ਵੀ, ਉਸ ਅਹਾਤੇ ਤੇ ਚੜ੍ਹ ਕੇ ਮੈਂ ਝਾਕ ਚੁੱਕਾ ਸਾਂ। ਇਸ ਲਈ ਇਕ ਅਣਦਿਸਦੀ ਜ਼ੰਜੀਰ ਨਾਲ ਬੱਝ ਤਾਂ ਗਿਆ ਹੀ ਸਾਂ।

ਉਸ ਜ਼ਨਾਨੇ ਨੇ ਕਹਿਣਾ ਜਾਰੀ ਰਖਿਆ, "ਉਸ ਪਾਗਲਖਾਨੇ ਵਿਚ ਕਈ ਅਜਿਹੇ ਲੋਕ ਸੁੱਟ ਦਿੱਤੇ ਗਏ ਹਨ ਜੋ ਸੱਚਮੁੱਚ ਅੱਜ ਦੀ ਨਜ਼ਰ ਨਾਲ ਵੱਡੇ ਪਾਗ਼ਲ ਹਨ। ਪਰ ਉਨ੍ਹਾਂ ਨੂੰ ਪਾਗਲ ਕਹਿਣ ਦੀ ਇੱਛਾ ਰੱਖਣ ਦੇ ਲਈ ਅੱਜ ਦੀ ਨਜ਼ਰ ਹੋਣਾ ਜ਼ਰੂਰੀ ਹੈ।"

ਮੈਂ ਉਕਤਾਂਦਿਆਂ ਹੋਇਆਂ ਕਿਹਾ, "ਅੱਜ ਦੀ ਨਜ਼ਰ ਤੋਂ ਕੀ ਮਤਲਬ?"

ਉਸ ਨੇ ਭਵਾਂ ਸਮੇਟ ਲਈਆਂ। ਮੇਰੀਆਂ ਅੱਖਾਂ ਵਿਚ ਅੱਖਾਂ ਪਾ ਕੇ ਉਸ ਨੇ ਕਹਿਣਾ ਸ਼ੁਰੂ ਕੀਤਾ, "ਜੋ ਆਦਮੀ ਆਤਮਾ ਦੀ ਆਵਾਜ਼ ਕਦੀ ਕਦੀ ਸੁਣ ਲਿਆ ਕਰਦਾ ਹੈ ਅਤੇ ਉਸ ਨੂੰ ਬਿਆਨ ਕਰਕੇ ਉਸ ਤੋਂ ਛੁੱਟੀ ਪਾ ਲੈਂਦਾ ਹੈ, ਉਹ ਲੇਖਕ ਹੋ ਜਾਂਦਾ ਹੈ। ਆਤਮਾ ਦੀ ਆਵਾਜ਼ ਜੋ ਲਗਾਤਾਰ ਸੁਣਦਾ ਹੈ ਅਤੇ ਕਹਿੰਦਾ ਕੁਝ ਨਹੀਂ ਹੈ, ਉਹ ਭੋਲਾ ਭਾਲਾ, ਸਿੱਧਾ ਸਾਦਾ ਬੇਵਕੂਫ਼ ਹੈ। ਜੋ ਉਸ ਦੀ ਆਵਾਜ਼ ਬਹੁਤ ਜ਼ਿਆਦਾ ਸੁਣਿਆ ਕਰਦਾ ਹੈ ਅਤੇ ਉਸੇ ਤਰ੍ਹਾਂ ਕਰਨ ਲੱਗਦਾ ਹੈ, ਉਹ ਸਮਾਜ ਵਿਰੋਧੀ ਤੱਤਾਂ ਵਿਚ ਐਵੇਂ ਹੀ ਸ਼ਾਮਲ ਹੋ ਜਾਇਆ ਕਰਦਾ ਹੈ। ਪਰ ਜੋ ਆਦਮੀ ਆਤਮਾ ਦੀ ਆਵਾਜ਼ ਜ਼ਰੂਰਤ ਤੋਂ ਜ਼ਿਆਦਾ ਸੁਣ ਕੇ ਬੇਚੈਨ ਰਿਹਾ ਕਰਦਾ ਹੈ ਅਤੇ ਉਸ ਬੇਚੈਨੀ ਵਿਚ ਅੰਦਰ ਦੇ ਹੁਕਮ ਦੀ ਪਾਲਣਾ ਕਰਦਾ ਹੈ, ਉਹ ਪੂਰਾ ਪਾਗ਼ਲ ਹੈ। ਪੁਰਾਣੇ ਜਮਾਨੇ ਵਿਚ ਸੰਤ ਹੋ ਸਕਦਾ ਸੀ। ਅੱਜ ਕਲ੍ਹ ਉਸ ਨੂੰ ਪਾਗ਼ਲਖਾਨੇ ਵਿਚ ਸੁੱਟ ਦਿੱਤਾ ਜਾਂਦਾ ਹੈ।"

ਮੈਨੂੰ ਸ਼ੱਕ ਹੋਇਆ ਕਿ ਮੈਂ ਕਿਸੇ ਫੈਂਟੇਸੀ ਵਿਚ ਰਹਿ ਰਿਹਾ ਹਾਂ। ਇਹ ਕੋਈ ਐਸਾ ਵੈਸਾ ਜਾਸੂਸ ਨਹੀਂ ਹੈ। ਜਾਂ ਤਾਂ ਇਹ ਆਪ ਪਾਗਲ ਹੈ, ਜਾਂ ਕੋਈ ਪਹੁੰਚਿਆ ਹੋਇਆ ਆਦਮੀ। ਪਰ ਉਹ ਪਾਗ਼ਲ ਵੀ ਨਹੀਂ ਹੈ, ਨਾ ਉਹ ਪਹੁੰਚਿਆ ਹੋਇਆ ਹੈ। ਉਹ ਤਾਂ ਸਿਰਫ਼ ਜਨਾਨਾ ਆਦਮੀ ਹੈ ਜਾਂ ਜੇ ਵਿਗਿਆਨਕ ਸ਼ਬਦਾਵਲੀ ਦੀ ਵਰਤੋਂ ਕਰਾਂ ਤਾਂ, ਇਹ ਕਹਿਣਾ ਹੋਵੇਗਾ ਕਿ ਉਹ ਹੈ ਤਾਂ ਜਵਾਨ ਪੱਠਾ, ਪਰ ਉਸ ਵਿਚ ਜੋ ਲਚਕ ਹੈ ਉਹ ਔਰਤ ਦੇ ਚਲਣ ਦੀ ਯਾਦ ਦੁਆਉਂਦੀ ਹੈ।

ਮੈਂ ਉਸ ਤੋਂ ਪੁੱਛਿਆ, "ਤੂੰ ਕਿਤੇ ਟ੍ਰੇਨਿੰਗ ਲਈ ਹੈ?"

"ਸਿਰਫ਼ ਤਜਰਬੇ ਤੋਂ ਸਿਖਿਆ ਹੈ। ਮੈਨੂੰ ਇਨਾਮ ਵੀ ਮਿਲਿਆ ਹੈ।"

ਮੈਂ ਕਿਹਾ, "ਅੱਛਾ!"

ਮੈਂ ਜਿਗਿਆਸਾ ਅਤੇ ਹੈਰਾਨੀ ਵਸ ਉਸ ਦੀਆਂ ਅੰਧਕਾਰ ਪੂਰਣ ਤੈਹਾਂ ਵਿਚ ਡੁੱਬਣ ਦਾ ਯਤਨ ਕਰਨ ਲੱਗਾ।

ਪਰ ਉਹ ਕੇਵਲ ਮੁਸਕਰਾਇਆ। ਫਿਰ ਮੈਨੂੰ ਉਹ ਇਉਂ ਲੱਗਾ ਜਿਵੇਂ ਉਹ ਅਗ੍ਰਿਆੜ ਸਾਇੰਸ ਦੇ ਗਣਿਕ ਸੂਤਰ ਦੀ ਅੰਕ-ਰਾਸ਼ੀ ਹੋਵੇ ਜਿਸ ਦਾ ਮਤਲਬ ਤਾਂ ਕੁਝ ਜ਼ਰੂਰ ਹੁੰਦਾ ਹੈ, ਪਰ ਸਮਝ ਵਿਚ ਨਹੀਂ ਆਉਂਦਾ।

ਦਿਲ ਵਿਚ ਵਿਚਾਰਾਂ ਦੀਆਂ ਲੜੀਆਂ ਬਣਦੀਆਂ ਗਈਆਂ। ਸ਼ਾਇਦ ਉਸ ਨੂੰ ਵੀ ਮਹਿਸੂਸ ਹੋਇਆ ਹੋਵੇਗਾ। ਅਤੇ ਜਦੋਂ ਦੋਹਾਂ ਦੇ ਦਿਲ ਵਿਚ ਚਾਰ ਚਾਰ ਸਤਰਾਂ ਬਣ ਗਈਆਂ ਤਾਂ ਇਸ ਦੌਰਾਨ ਉਸ ਨੇ ਕਿਹਾ, "ਤੂੰ ਕਿਉਂ ਨਹੀਂ ਇਹ ਧੰਦਾ ਕਰਦਾ ?"

ਮੈਂ ਹੈਰਾਨ ਹੋ ਗਿਆ। ਇਹ ਇਕ ਅਨੋਖਾ ਵਿਚਾਰ ਸੀ। ਮੈਨੂੰ ਪਤਾ ਸੀ ਕਿ ਧੰਦਾ ਪੇਸਿਆਂ ਦੇ ਲਈ ਕੀਤਾ ਜਾਂਦਾ ਹੈ। ਅੱਜ ਕਲ੍ਹ ਵੱਡੇ ਵੱਡੇ ਸ਼ਹਿਰਾਂ ਦੇ ਮਾਮੂਲੀ ਹੋਟਲਾਂ ਵਿਚ ਜਿਥੇ ਦਸ-ਪੰਜ ਆਦਮੀ ਤਰ੍ਹਾਂ ਤਰ੍ਹਾਂ ਦੀਆਂ ਗੱਪਾਂ ਮਾਰਦੇ ਹੋਏ ਬੈਠਦੇ ਹਨ, ਉਨ੍ਹਾਂ ਦੀਆਂ ਗੱਲਾਂ ਸੁਣ ਕੇ, ਆਪਣਾ ਅੰਦਾਜ਼ ਬਨਾਣ ਦੇ ਲਈ, ਕਈ ਅੰਦਰੂਨੀ ਸੂਚੀ-ਭੇਦੀ-ਪ੍ਰਵੇਸ਼ਕ ਅੱਖਾਂ ਵੀ ਸੁਣਦੀਆਂ ਬੈਠੀਆਂ ਰਹਿੰਦੀਆਂ ਹਨ। ਇਹ ਮੈਂ ਸਭ ਜਾਣਦਾ ਹਾਂ। ਨਿੱਜੀ ਤਜਰਬੇ ਨਾਲ ਦੱਸ ਸਕਦਾ ਹਾਂ। ਪਰ ਫਿਰ ਵੀ, ਉਸ ਆਦਮੀ ਦੀ ਹਿੰਮਤ ਤਾਂ ਵੇਖੋ ਕਿ ਉਸ ਨੇ ਕਿਹੋ ਜਿਹਾ ਉਲਝਿਆ ਹੋਇਆ ਸਵਾਲ ਕੀਤਾ।

ਅੱਜ ਤੱਕ ਕਿਸੇ ਆਦਮੀ ਨੇ ਮੈਨੂੰ ਇਸ ਤਰ੍ਹਾਂ ਦਾ ਸਵਾਲ ਨਹੀਂ ਕੀਤਾ ਸੀ। ਜ਼ਰੂਰ ਮੇਰੇ ਵਿਚ ਅਜਿਹਾ ਕੁਝ ਹੈ ਕਿ ਜਿਸ ਨੂੰ ਮੈਂ ਵਿਸ਼ੇਸ਼ ਯੋਗਤਾ ਕਹਿ ਸਕਦਾ ਹਾਂ। ਮੈਂ ਆਪਣੇ ਜੀਵਨ ਵਿਚ ਜੋ ਵਿਦਿਆ ਅਤੇ ਅਵਿਦਿਆ ਪ੍ਰਾਪਤ ਕੀਤੀ, ਸਕੂਲਾਂ ਕਾਲਜਾਂ ਵਿਚ ਜੋ ਵਿਦਿਆ ਅਤੇ ਅਵਿਦਿਆ ਪ੍ਰਾਪਤ ਕੀਤੀ, ਜੋ ਕੁਸ਼ਲਤਾ ਅਤੇ ਅਕੁਸ਼ਲਤਾ ਪ੍ਰਾਪਤ ਕੀਤੀ, ਉਸ ਨੇ— ਮੈਂ ਮੰਨਾਂ ਜਾਂ ਨਾ ਮੰਨਾਂ—ਮੈਨੂੰ ਸਭਿਆ ਵਰਗ ਦਾ ਅੰਗ ਬਣਾ ਦਿੱਤਾ ਹੈ। ਹਾਂ, ਮੈਂ ਉਸ ਸਭਿਆ ਵਰਗ ਦਾ ਅੰਗ ਹਾਂ ਜਿਸ ਨੂੰ ਆਪਣੀ ਸੱਭਿਅਤਾ ਦੇ ਨਿਰਬਾਹ ਲਈ ਹੁਣ ਆਰਥਕ ਕਸ਼ਟ ਦਾ ਸਾਹਮਣਾ ਕਰਨਾ ਪੈਂਦਾ ਹੈ, ਅਤੇ ਇਹ ਭਾਵਨਾ ਦਿਲ ਵਿਚ ਰਹਿੰਦੀ ਹੈ ਕਿ ਨਾਸ਼ ਬਹੁਤ ਨੇੜੇ ਹੈ। ਸੰਖੇਪ ਵਿਚ, ਮੈਂ ਸੁਚੇਤ ਵਿਅਕਤੀ ਹਾਂ, ਬਹੁਤ ਪੜ੍ਹਿਆ ਲਿਖਿਆ, ਬਹੁਤ ਸਭਿਆ ਹਾਂ। ਪਰ ਕਿਉਂਕਿ ਆਪਣੀ ਇਸ ਬਹੁਤੀ ਵਿਦਿਆ ਅਤੇ ਬਹੁਤੀ ਸਭਿਅਤਾ ਦੀ ਉਚਤਾ ਨੂੰ ਪ੍ਰਗਟ ਕਰਦਿਆਂ ਰਹਿਣ ਦੇ ਲਈ, ਜੋ ਨਿੱਘਾ-ਪ੍ਰਸੰਨ ਮੂੰਹ ਚਾਹੀਦਾ ਹੈ, ਉਹ ਨਾ ਹੋਣ ਨਾਲ ਮੈਂ ਉਠਾਈਗੀਰਾ ਵੀ ਲੱਗਦਾ ਹਾਂ—ਆਪਣੇ ਆਪ ਨੂੰ !

ਤਾਂ ਫਿਰ ਮੇਰੀ ਇਸ ਮਹਿਕ ਨੂੰ ਪਛਾਣ ਕੇ ਉਸ ਅਨੋਖੇ ਵਿਅਕਤੀ ਨੇ ਮੇਰੇ ਸਾਹਮਣੇ ਜੋ ਪ੍ਰਸਤਾਵ ਰਖਿਆ ਉਸ ਨਾਲ ਮੈਂ ਆਪਣੇ ਆਪ ਤੋਂ ਇਕਦਮ ਸੁਚੇਤ ਹੋ ਗਿਆ। ਕੀ ਹਰਜ਼ ਹੈ ? ਆਮਦਨ ਦਾ ਇਕ ਚੰਗਾ ਸਾਧਨ ਇਹ ਵੀ ਤਾਂ ਹੋ ਸਕਦਾ ਹੈ।

ਮੈਂ ਗੱਲ ਬਦਲ ਕੇ ਉਸ ਤੋਂ ਪੁੱਛਿਆ, "ਤਾਂ ਫਿਰ ਹਾਂ, ਤੁਸੀਂ ਉਸ ਪਾਗ਼ਲਖਾਨੇ ਦੀ ਗੱਲ ਕਹਿ ਰਹੇ ਸੀ। ਉਸ ਦਾ ਕੀ ?"

ਮੈਂ ਗਰਦਨ ਹੇਠਾਂ ਸੁੱਟ ਲਈ। ਕੰਨਾਂ ਵਿਚ ਬਿਨਾਂ ਰੁਕੇ ਸ਼ਬਦਾਂ ਦਾ ਪ੍ਰਵਾਹ

ਚਲਣ ਲੱਗਾ । ਮੈਂ ਸੁਣਦਾ ਗਿਆ । ਸ਼ਾਇਦ, ਉਹ ਉਸ ਦੇ ਬਿਆਨ ਦੀ ਭੂਮਿਕਾ ਰਹੀ ਹੋਵੇਗੀ । ਇਸ ਦੌਰਾਨ ਮੈਂ ਉਸ ਨੂੰ ਟੋਕ ਕੇ ਪੁੱਛਿਆ, "ਤਾਂ ਫਿਰ ਉਸ ਦਾ ਨਾਂ ਕੀ ਹੈ ?"

"ਕਲਾਡ ਈਥਰਲੀ !"

"ਕੀ ਉਹ ਰੋਮਨ ਕੈਥੋਲਿਕ ਹੈ—ਆਦਿਵਾਸੀ ਈਸਾਈ ਹੈ ?"

ਉਸ ਨੇ ਨਾਰਾਜ਼ ਹੋ ਕੇ ਕਿਹਾ, "ਤਾਂ ਫਿਰ ਅਜੇ ਤੱਕ ਤੂੰ ਮੇਰੀ ਗੱਲ ਹੀ ਨਹੀਂ ਸੁਣ ਰਿਹਾ ਸੀ ?"

ਮੈਂ ਉਸ ਨੂੰ ਵਿਸ਼ਵਾਸ਼ ਦੁਆਇਆ ਕਿ ਉਸ ਦੀ ਇਕ ਇਕ ਗੱਲ ਦਿਲ ਵਿਚ ਉਤਰ ਰਹੀ ਸੀ । ਫਿਰ ਵੀ ਉਸ ਦੇ ਚਿਹਰੇ ਦੇ ਭਾਵਾਂ ਤੋਂ ਪਤਾ ਲੱਗਾ ਕਿ ਉਸ ਨੂੰ ਮੇਰੀ ਗੱਲ ਤੇ ਵਿਸ਼ਵਾਸ਼ ਨਹੀਂ ਹੋਇਆ । ਉਸ ਨੇ ਕਿਹਾ, "ਕਲਾਡ ਈਥਰਲੀ ਉਸ ਅਮਰੀਕੀ ਜਹਾਜ਼ ਦਾ ਪਾਇਲਟ ਹੈ, ਜਿਸ ਨੇ ਹੀਰੋਸੀਮਾ ਤੇ ਬੰਬ ਸੁੱਟਿਆ ਸੀ ।"

ਮੈਨੂੰ ਹੈਰਾਨੀ ਦਾ ਇਕ ਧੱਕਾ ਲੱਗਾ । ਜਾਂ ਤਾਂ ਉਹ ਪਾਗਲ ਹੈ ਜਾਂ ਮੈਂ । ਮੈਂ ਉਸ ਤੋਂ ਪੁੱਛਿਆ, "ਤਾਂ ਫਿਰ ਇਸ ਨਾਲ ਕੀ ਹੁੰਦਾ ਹੈ ?"

ਹੁਣ ਉਸ ਨੇ ਬਹੁਤ ਹੀ ਨਾਰਾਜ਼ ਹੋ ਕੇ ਆਖਿਆ, "ਓ ਬੇਵਕੂਫ ! ਤਬਾਹ ਤੇ ਬਰਬਾਦ ਹੋਏ ਹੀਰੋਸੀਮਾ ਦੀ ਬਦਰੰਗ ਅਤੇ ਬਦਸੂਰਤ, ਉਦਾਸ ਅਤੇ ਗਮਗੀਨ ਜ਼ਿੰਦਗੀ ਦੀ ਪ੍ਰਧਾਨਗੀ ਕਰਨ ਵਾਲੇ ਮੇਅਰ ਨੂੰ ਉਹ ਹਰ ਮਹੀਨੇ ਚੈੱਕ ਭੇਜਦਾ ਰਿਹਾ, ਤਾਂ ਕਿ ਉਨ੍ਹਾਂ ਪੈਸਿਆਂ ਨਾਲ ਦੀਨ-ਹੀਨਾਂ ਨੂੰ ਮਦਦ ਤਾਂ ਮਿਲੇ । ਉਸ ਨੇ ਜੋ ਭਿਆਨਕ ਪਾਪ ਕੀਤਾ ਹੈ, ਉਹ ਵੀ ਕੁਝ ਘੱਟ ਹੋਵੇ ।"

ਮੈਂ ਉਸ ਦੇ ਚਿਹਰੇ ਨੂੰ ਪੜ੍ਹਨਾ ਸ਼ੁਰੂ ਕੀਤਾ । ਉਸ ਦੀਆਂ ਉਹ ਖੁਰਦਰੀਆਂ ਸੰਘਣੀਆਂ ਭਵਾਂ ਨੱਕ ਦੇ ਕੋਲ ਆ ਮਿਲਦੀਆਂ ਸਨ । ਕਰੜੇ ਵਾਲਾਂ ਦੀ ਤੇਜ਼ ਰੇਜ਼ਰ ਨਾਲ ਹਜਾਮਤ ਕੀਤਾ ਹੋਇਆ ਉਸ ਦਾ ਉਹ ਹਰਾ-ਗੋਰਾ ਚਿਹਰਾ, ਸਿੱਧੀ ਮੋਟੀ ਨੱਕ ਅਤੇ ਮਜਾਕੀਆ ਹੋਂਠ ਅਤੇ ਗ਼ਮਗੀਨ ਅੱਖਾਂ, ਸਰੀਰ ਦੀ ਜਨਾਨਾ ਲਚਕ, ਡਬਲ ਠੋਡੀ, ਜਿਸ ਦੇ ਵਿਚ ਹਲਕਾ ਜਿਹਾ ਟੋਇਆ ਹੈ ।

ਇਹ ਕਿਹੜਾ ਆਦਮੀ ਹੈ, ਜੋ ਮੇਰੇ ਨਾਲ ਇਸ ਤਰ੍ਹਾਂ ਗੱਲਾਂ ਕਰ ਰਿਹਾ ਹੈ ? ਜਾਪਿਆ ਕਿ ਮੈਂ ਸੱਚਮੁੱਚ ਇਸ ਦੁਨੀਆਂ ਵਿਚ ਨਹੀਂ ਰਹਿ ਰਿਹਾਂ ਹਾਂ, ਉਸ ਤੋਂ ਕੋਈ ਦੋ ਸੌ ਮੀਲ ਉਪਰ ਆ ਗਿਆ ਹਾਂ. ਜਿਥੇ ਆਕਾਸ਼, ਚੰਨ-ਤਾਰੇ, ਸੂਰਜ ਸਾਰੇ ਵਿਖਾਈ ਦਿੰਦੇ ਹਨ । ਰਾਕਟ ਉੱਡ ਰਹੇ ਹਨ । ਆਉਂਦੇ ਹਨ, ਜਾਂਦੇ ਹਨ, ਅਤੇ ਧਰਤੀ ਇਕ ਚੌੜੇ ਨੀਲੇ ਗੋਲ ਜਗਤ ਵਰਗੀ ਵਿਖਾਈ ਦੇ ਰਹੀ ਹੈ, ਜਿਥੇ ਅਸੀਂ ਕਿਸੇ ਇਕ ਦੇਸ਼ ਦੇ ਨਹੀਂ ਹਾਂ, ਸਾਰੇ ਦੇਸ਼ਾਂ ਦੇ ਹਾਂ । ਦਿਲ ਵਿਚ ਇਕ ਭਿਆਨਕ ਜੋਸ਼ ਭਰੀ ਭਾਰਹੀਨ ਚੰਚਲਤਾ ਹੈ । ਕੁੱਲ ਮਿਲਾ ਕੇ ਪਲ ਭਰ ਇਹੀ ਹਾਲਤ ਰਹੀ । ਪਰ ਉਹ ਪਲ ਬਹੁਤ ਹੀ ਦੁਖਦਾਇਕ ਸੀ । ਭਿਆਨਕ ਅਤੇ ਸ਼ੰਕਾ ਭਰਪੂਰ । ਅਤੇ ਉਸ ਪਲ ਤੋਂ ਪ੍ਰਭਾਵਿਤ ਹੋ ਕੇ ਮੈਂ ਉਸ ਤੋਂ ਪੁੱਛਿਆ, "ਤਾਂ ਕੀ ਹੀਰੋਸੀਮਾ ਵਾਲਾ ਕਲਾਡ ਈਥਰਲੀ ਇਸ ਪਾਗ਼ਲਖਾਨੇ ਵਿਚ ਹੈ ?"

ਮੇਰਾ ਹੱਥ ਫੈਲ ਕੇ ਉਂਗਲੀਆਂ ਨਾਲ ਉਸ ਪੀਲੀ ਬਿਲਡਿੰਗ ਵੱਲ ਇਸ਼ਾਰਾ ਕਰ

ਰਿਹਾ ਸੀ ਜਿਸ ਦੇ ਅਹਾਤੇ ਦੀ ਦੀਵਾਰ 'ਤੇ ਚੜ੍ਹ ਕੇ ਮੇਰੀਆਂ ਅੱਖਾਂ ਨੇ ਰੌਸ਼ਨਦਾਨ ਪਾਰ ਕਰਕੇ ਉਨ੍ਹਾਂ ਤੇਜ਼ ਅੱਖਾਂ ਨੂੰ ਵੇਖਿਆ ਸੀ, ਜੋ ਉਸੇ ਰੌਸ਼ਨਦਾਨ ਵਿਚੋਂ ਲੰਘ ਕੇ ਬਾਹਰ ਜਾਣਾ ਚਾਹੁੰਦੀਆਂ ਹਨ। ਤਾਂ ਫਿਰ, ਜੇ ਮੈਂ ਇਸ ਜ਼ਨਾਨੇ ਲਚਕਦਾਰ ਆਦਮੀ ਤੇ ਵਿਸ਼ਵਾਸ਼ ਕਰਾਂ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਮੇਰੀਆਂ ਵੇਖੀਆਂ ਉਹ ਅੱਖਾਂ, ਹੋਰ ਕਿਸੇ ਦੀਆਂ ਨਹੀਂ, ਖਾਸ ਕਲਾਡ ਈਥਰਲੀ ਦੀਆਂ ਹੀ ਸਨ। ਪਰ ਇਹ ਕਿਵੇਂ ਹੋ ਸਕਦਾ ਹੈ ?

ਉਸ ਨੇ ਮੇਰੀ ਗੱਲ ਤਾੜ ਕੇ ਕਿਹਾ, "ਹਾਂ, ਉਹ ਕਲਾਡ ਈਥਰਲੀ ਹੀ ਸੀ।"

ਮੈਂ ਚਿੜ ਕੇ ਕਿਹਾ, "ਤਾਂ ਕੀ ਇਹ ਹਿੰਦੁਸਤਾਨ ਨਹੀਂ ਹੈ ? ਅਸੀਂ ਅਮਰੀਕਾ ਵਿਚ ਹੀ ਰਹਿ ਰਹੇ ਹਾਂ ?"

ਉਸ ਨੇ ਜਿਵੇਂ ਮੇਰੀ ਬੇਵਕੂਫੀ ਤੇ ਹਾਸੇ ਦਾ ਠਹਾਕਾ ਮਾਰਿਆ, ਕਿਹਾ, "ਭਾਰਤ ਦੇ ਹਰ ਵੱਡੇ ਸ਼ਹਿਰ ਵਿਚ ਇਕ ਇਕ ਅਮਰੀਕਾ ਹੈ। ਤੂੰ ਲਾਲ ਹੋਠਾਂ ਵਾਲੀਆਂ ਚਮਕਦਾਰ, ਗੋਰੀਆਂ ਸੁਨਹਿਰੀ ਔਰਤਾਂ ਨਹੀਂ ਵੇਖੀਆਂ, ਉਨ੍ਹਾਂ ਦੇ ਕੀਮਤੀ ਕੱਪੜੇ ਨਹੀਂ ਵੇਖੇ ? ਸ਼ਾਨਦਾਰ ਮੋਟਰਾਂ ਵਿਚ ਘੁੰਮਣ ਵਾਲੇ ਬਹੁਤ ਪੜ੍ਹੇ ਲਿਖੇ ਲੋਕ ਨਹੀਂ ਵੇਖੇ ? ਵਧੀਆ ਕਿਸਮ ਦੀ ਰੰਡੀਬਾਜ਼ੀ ਨਹੀਂ ਵੇਖੀ ? ਸੈਮੀਨਾਰ ਨਹੀਂ ਵੇਖੇ ? ਇਕ ਜ਼ਮਾਨੇ ਵਿਚ ਅਸੀਂ ਲੰਦਨ ਜਾਂਦੇ ਸਾਂ ਅਤੇ ਇੰਗਲੈਂਡ-ਰਿਟਰਨ ਅਖਵਾਂਦੇ ਸਾਂ। ਅਤੇ ਅੱਜ ਵਾਸ਼ਿੰਗਟਨ ਜਾਂਦੇ ਹਾਂ। ਜੇ ਸਾਡਾ ਵਸ ਚਲੇ ਅਤੇ ਅੱਜ ਅਸੀਂ ਸੱਚਮੁੱਚ ਉਤਨੇ ਹੀ ਅਮੀਰ ਹੋਈਏ ਅਤੇ ਸਾਡੇ ਕੋਲ ਉਤਨੇ ਹੀ ਐਟਮ ਬੰਬ, ਹਾਈਡਰੋਜਨ ਬੰਬ ਤੇ ਰਾਕਟ ਹੋਣ ਤਾਂ ਫਿਰ ਪੁੱਛੋਂ ਹੀ ਨਾਂਹ ? ਅਖ਼ਬਾਰ ਪੜ੍ਹਦੇ ਹੋ ਕਿ ਨਹੀਂ ?"

ਮੈਂ ਕਿਹਾ, "ਹਾਂ।"

"ਤਾਂ ਫਿਰ ਤੂੰ ਮੈਕਮਿਲਨ ਦੀ ਉਹ ਤਕਰੀਰ ਵੀ ਪੜ੍ਹੀ ਹੋਵੇਗੀ, ਜੋ ਉਸ ਨੇ... ਨੂੰ ਦਿੱਤੀ ਸੀ। ਉਸ ਨੇ ਕੀ ਕਿਹਾ ਸੀ ? ਇਹ ਦੇਸ਼, ਸਾਡੇ ਫ਼ੌਜੀ ਗੁੱਟ ਵਿਚ ਤਾਂ ਨਹੀਂ ਹੈ, ਪ੍ਰੰਤੂ ਸੰਸਕ੍ਰਿਤੀ ਅਤੇ ਆਤਮਾ ਤੋਂ ਸਾਡੇ ਨਾਲ ਹੈ। ਕੀ ਮੈਕਮਿਲਨ ਕੋਰਾ ਝੂਠ ਕਹਿ ਰਿਹਾ ਸੀ ? ਬਿਲਕੁਲ ਨਹੀਂ, ਉਹ ਇਕ ਮਹੱਤਵਪੂਰਨ ਤੱਥ ਤੇ ਰੌਸ਼ਨੀ ਪਾ ਰਿਹਾ ਸੀ।

"ਅਤੇ ਜੇ ਇਹ ਸੱਚ ਹੈ ਤਾਂ ਇਹ ਵੀ ਠੀਕ ਹੈ ਕਿ ਉਨ੍ਹਾਂ ਦੀ ਸਸਕ੍ਰਿਤੀ ਅਤੇ ਆਤਮਾ ਦਾ ਸੰਕਟ ਸਾਡੀ ਸੰਸਕ੍ਰਿਤੀ ਅਤੇ ਆਤਮਾ ਦਾ ਸੰਕਟ ਹੈ। ਇਹੀ ਕਾਰਣ ਹੈ ਕਿ ਅੱਜ ਕਲ੍ਹ ਦੇ ਲੇਖਕ ਅਤੇ ਕਵੀ ਅਮਰੀਕੀ, ਬ੍ਰਿਟਿਸ਼ ਅਤੇ ਪੱਛਮੀ ਯੂਰਪੀ ਸਾਹਿਤ ਅਤੇ ਵਿਚਾਰਧਾਰਾਵਾਂ ਵਿਚ ਗੋਤੇ ਮਾਰਦੇ ਹਨ ਅਤੇ ਉਥੋਂ ਆਪਣੀ ਆਤਮਾ ਨੂੰ ਸਿੱਖਿਆ ਅਤੇ ਸੰਸਕ੍ਰਿਤੀ ਪ੍ਰਦਾਨ ਕਰਦੇ ਹਨ। ਕੀ ਇਹ ਝੂਠ ਹੈ ? ਬੋਲੋ ਕਿ ਝੂਠ ਹੈ ? ਅਤੇ ਸਾਡੇ ਅਖੌਤੀ ਕੌਮੀ ਅਖ਼ਬਾਰ ਅਤੇ ਪ੍ਰਕਾਸ਼ਨ-ਕੇਂਦਰ ! ਉਹ ਆਪਣੀ ਵਿਚਾਰਧਾਰਾ ਅਤੇ ਦ੍ਰਿਸ਼ਟੀਕੋਣ ਕਿੱਥੋਂ ਲੈਂਦੇ ਹਨ ?"

ਇਹ ਆਖ ਕੇ ਉਹ ਜ਼ੋਰ ਨਾਲ ਹੱਸ ਪਿਆ ਅਤੇ ਹਾਸੇ ਦੀਆਂ ਲਹਿਰਾਂ ਵਿਚ ਉਸ ਦਾ ਸਰੀਰ ਲਚਕਣ ਲੱਗਾ।

ਉਸ ਨੇ ਆਖਣਾ ਜਾਰੀ ਰਖਿਆ, "ਕੀ ਅਸਾਂ ਨੇ ਇੰਡੋਨੇਸ਼ੀਆਈ ਜਾਂ ਚੀਨੀ ਜਾਂ

ਅਫ਼ਰੀਕੀ ਸਾਹਿਤ ਤੋਂ ਪ੍ਰੇਰਨਾ ਲਈ ਹੈ ਜਾਂ ਲੁਮੁਬਾ ਦੇ ਕਾਵਿ ਤੋਂ ? ਛੀ: ਛੀ: ਉਹ ਜਾਨਵਰਾਂ ਦਾ, ਚੌਪਾਹਿਆ (ਚਾਰ ਪੈਰਾਂ ਵਾਲਿਆਂ) ਦਾ ਸਾਹਿਤ ਹੈ। ਅਤੇ, ਰੂਸ ਦਾ ! ਉਹ, ਇਹ ਤਾਂ ਸੁਆਰਥ ਦੀ ਗੱਲ ਹੈ। ਇਸ ਦਾ ਰਾਜ਼ ਹੋਰ ਹੀ ਹੈ। ਰੂਸ ਤੋਂ ਅਸੀਂ ਮਦਦ ਚਾਹੁੰਦੇ ਹਾਂ, ਪਰ ਡਰਦੇ ਵੀ ਹਾਂ।

"ਛੱਡੋ ! ਤਾਂ ਫਿਰ ਮਤਲਬ ਇਹ ਹੈ ਕਿ ਜੇ ਉਨ੍ਹਾਂ ਦੀ ਸੰਸਕ੍ਰਿਤੀ ਸਾਡੀ ਸੰਸਕ੍ਰਿਤੀ ਹੈ, ਉਨ੍ਹਾਂ ਦੀ ਆਤਮਾ ਸਾਡੀ ਆਤਮਾ ਅਤੇ ਉਨ੍ਹਾਂ ਦਾ ਸੰਕਟ ਸਾਡਾ ਸੰਕਟ ਹੈ—ਜਿਹਾ ਕਿ ਸਿੱਧ ਹੈ ਕਿ ਹੈ—ਜ਼ਰਾ ਅਖ਼ਬਾਰ ਪੜ੍ਹੋ, ਕਰੋ ਗੱਲਬਾਤ ਅੰਗਰੇਜ਼ੀ ਬੋਲਣ ਵਾਲੇ ਫਰਾਟੇਬਾਜ਼ ਲੋਕਾਂ ਨਾਲ—ਤਾਂ ਫਿਰ ਸਾਡੇ ਇਥੇ ਵੀ ਹੀਰੋਸੀਮਾ ਤੇ ਬੰਬ ਸੁੱਟਣ ਵਾਲੇ ਪਾਇਲਟ ਕਿਉਂ ਨਹੀਂ ਹੋ ਸਕਦੇ ਅਤੇ ਸਾਡੇ ਇਥੇ ਵੀ ਸਾਮਰਾਜਵਾਦੀ ਯੁੱਧਵਾਦੀ ਲੋਕ ਕਿਉਂ ਨਹੀਂ ਹੋ ਸਕਦੇ। ਸੰਖੇਪ ਕਿੱਸਾ ਇਹ ਹੈ ਕਿ ਹਿੰਦੁਸਤਾਨ ਵੀ ਅਮਰੀਕਾ ਹੀ ਹੈ।"

ਮੈਨੂੰ ਪਸੀਨਾ ਆਉਣ ਲੱਗਾ। ਫਿਰ ਵੀ ਦਿਲ ਇਹ ਸਵੀਕਾਰ ਕਰਨ ਲਈ ਤਿਆਰ ਨਹੀਂ ਸੀ ਕਿ ਭਾਰਤ ਅਮਰੀਕਾ ਹੀ ਹੈ ਅਤੇ ਇਹ ਕਲਾਡ ਈਥਰਲੀ ਉਸੇ ਪਾਗਲਖਾਨੇ ਵਿਚ ਰਹਿੰਦੇ ਹਨ—ਉਸੇ ਪਾਗਲਖਾਨੇ ਵਿਚ ਰਹਿੰਦਾ ਹੈ। ਮੇਰੀਆਂ ਅੱਖਾਂ ਵਿਚ ਸ਼ੱਕ, ਅਵਿਸ਼ਵਾਸ, ਡਰ ਅਤੇ ਸ਼ੰਕਾ ਦੀ ਮਿਲੀ ਜੁਲੀ ਚਮਕ ਜ਼ਰੂਰ ਰਹੀ ਹੋਵੇਗੀ, ਜਿਸ ਨੂੰ ਵੇਖ ਕੇ ਉਹ ਹੱਸ ਪਿਆ ਅਤੇ ਉਸ ਨੇ ਮੈਨੂੰ ਇਕ ਸਿਗਰਟ ਦਿੱਤੀ।

ਇਕ ਦਰੱਖ਼ਤ ਦੇ ਹੇਠਾਂ ਖਲੋ ਕੇ ਅਸੀਂ ਦੋਵੇਂ ਗੱਲਾਂ ਕਰਦੇ ਹੋਏ ਇਕ ਪੱਥਰ ਤੇ ਬੈਠ ਗਏ। ਉਸ ਨੇ ਕਿਹਾ, "ਵੇਖਿਆ ਨਹੀਂ ! ਬ੍ਰਿਟਿਸ਼-ਅਮਰੀਕੀ ਜਾਂ ਫ਼ਰਾਂਸੀਸੀ ਕਵਿਤਾ ਵਿਚ ਜੋ ਮੂਡ, ਜੋ ਦਿਲੀ ਭਾਵਨਾਵਾਂ ਰਹਿੰਦੀਆਂ ਹਨ—ਬਸ ਉਹ ਹੀ ਸਾਡੇ ਇਥੇ ਵੀ ਹਨ, ਲਿਆਈਆਂ ਜਾਂਦੀਆਂ ਹਨ। ਚੰਗੀ ਰੁਚੀ ਅਤੇ ਆਧੁਨਿਕ ਭਾਵਾਂ ਦਾ ਤਕਾਜ਼ਾ ਹੈ ਕਿ ਉਨ੍ਹਾਂ ਨੂੰ ਲਿਆਂਦਾ ਜਾਏ। ਕਿਉਂ ? ਇਸ ਲਈ ਕਿ ਉਥੇ ਉਦਯੋਗਿਕ ਸੱਭਿਅਤਾ ਹੈ, ਸਾਡੇ ਇਥੇ ਵੀ। ਜਿਵੇਂ ਕਿ ਕਾਰਖਾਨੇ ਖੋਲ੍ਹਣ ਨਾਲ ਆਦਰਸ਼ ਅਤੇ ਫ਼ਰਜ਼ ਬਦਲ ਜਾਂਦੇ ਹੋਣ।"

ਮੈਂ ਨਾਰਾਜ਼ ਹੋ ਕੇ ਸਿਗਰਟ ਸੁੱਟ ਦਿੱਤੀ। ਉਸ ਦੇ ਸਾਹਮਣੇ ਖੜ੍ਹਾ ਹੋ ਗਿਆ। ਸ਼ਾਇਦ ਉਸ ਸਮੇਂ ਮੈਂ ਉਸ ਨੂੰ ਮਾਰਨਾ ਚਾਹੁੰਦਾ ਸਾਂ। ਹੱਥੋਪਾਈ ਹੋਣਾ ਚਾਹੁੰਦਾ ਸਾਂ। ਪਰ, ਉਹ ਵਿਅੰਗ ਭਰਪੂਰ ਹਾਸਾ ਹੱਸਿਆ ਅਤੇ ਉਸ ਦੀਆਂ ਅੱਖਾਂ ਜ਼ਿਆਦਾ ਗ਼ਮਗੀਨ ਹੋ ਗਈਆਂ।

ਉਸ ਨੇ ਕਿਹਾ, "ਕਲਾਡ ਈਥਰਲੀ ਇਕ ਪਾਇਲਟ ਸੀ। ਉਸ ਦੇ ਐਟਮ ਬੰਬ ਨਾਲ ਹੀਰੋਸੀਮਾ ਨਸ਼ਟ ਹੋਇਆ। ਉਹ ਆਪਣੀ ਕਾਰਗੁਜ਼ਾਰੀ ਵੇਖਣ ਉਸ ਸ਼ਹਿਰ ਗਿਆ। ਉਸ ਭਿਆਨਕ ਬਦਰੰਗ, ਬਦਸੂਰਤ ਕੱਟੀਆਂ ਲਾਸ਼ਾਂ ਦੇ ਸ਼ਹਿਰ ਨੂੰ ਵੇਖ ਕੇ ਉਸ ਦਾ ਦਿਲ ਟੁੱਕੜੇ ਟੁੱਕੜੇ ਹੋ ਗਿਆ। ਉਸ ਨੂੰ ਪਤਾ ਨਹੀਂ ਸੀ ਕਿ ਉਸ ਕੋਲ ਅਜਿਹਾ ਹਥਿਆਰ ਹੈ ਅਤੇ ਉਸ ਹਥਿਆਰ ਦਾ ਸਿੱਟਾ ਇਹ ਹੋਵੇਗਾ। ਉਸ ਦੇ ਦਿਲ ਵਿਚ ਬੇਗੁਨਾਹ ਵਿਅਕਤੀਆਂ ਦੇ ਪ੍ਰੇਤਾਂ, ਲਾਸ਼ਾਂ, ਲੋਥਾਂ, ਲਾਸ਼ਾਂ ਦੇ ਕੱਟੇ ਫੱਟੇ ਚਿਹਰੇ

ਤੈਰਨ ਲੱਗੇ। ਉਸ ਦੇ ਹਿਰਦੇ ਵਿਚ ਹਮਦਰਦੀ ਜਾਗ ਪਈ। ਉਧਰ, ਅਮਰੀਕੀ ਸਰਕਾਰ ਨੇ ਉਸ ਨੂੰ ਇਨਾਮ ਦਿੱਤਾ। ਉਹ ਵਾਰ ਹੀਰੋ ਹੋ ਗਿਆ। ਪਰ ਉਸ ਦੀ ਆਤਮਾ ਆਖਦੀ ਸੀ ਕਿ ਉਸ ਨੇ ਪਾਪ ਕੀਤਾ ਹੈ, ਭਿਆਨਕ ਪਾਪ ਕੀਤਾ ਹੈ। ਉਸ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ। ਨਹੀਂ! ਪਰ ਉਸ ਦਾ ਦੇਸ਼ ਤਾਂ ਉਸ ਨੂੰ ਹੀਰੋ ਮੰਨਦਾ ਸੀ। ਹੁਣ ਕੀ ਕੀਤਾ ਜਾਏ। ਉਸ ਨੇ ਸਰਕਾਰੀ ਨੌਕਰੀ ਛੱਡ ਦਿੱਤੀ। ਮਾਮੂਲੀ ਕੰਮ ਕੀਤਾ। ਪਰ, ਫਿਰ ਵੀ ਉਹ 'ਵਾਰ ਹੀਰੋ' ਸੀ, ਮਹਾਨ ਸੀ, ਕਲਾਡ ਈਥਰਲੀ ਮਹਾਨਤਾ ਨਹੀਂ, ਸਜ਼ਾ ਚਾਹੁੰਦਾ ਸੀ, ਸਜ਼ਾ!

'ਉਸ ਨੇ ਅਜਿਹੀਆਂ ਵਾਰਦਾਤਾਂ ਸ਼ੁਰੂ ਕੀਤੀਆਂ ਜਿਨ੍ਹਾਂ ਨਾਲ ਉਹ ਗ੍ਰਿਫਤਾਰ ਹੋ ਸਕੇ ਅਤੇ ਜੇਲ੍ਹ ਵਿਚ ਸੁੱਟਿਆ ਜਾ ਸਕੇ। ਪ੍ਰੰਤੂ ਸਬੂਤਾਂ ਦੀ ਘਾਟ ਕਾਰਣ ਉਹ ਹਰ ਵਾਰ ਛੱਡ ਦਿੱਤਾ ਗਿਆ। ਉਸ ਨੇ ਐਲਾਨ ਕੀਤਾ ਕਿ ਉਹ ਪਾਪੀ ਹੈ, ਪਾਪੀ ਹੈ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ, ਉਸ ਨੇ ਬੇਗੁਨਾਹ ਇਨਸਾਨਾਂ ਦਾ ਕਤਲ ਕੀਤਾ ਹੈ, ਉਸ ਨੂੰ ਸਜ਼ਾ ਦਿਓ। ਹੇ ਪ੍ਰਭੂ! ਪ੍ਰੰਤੂ, ਅਮਰੀਕੀ ਸ਼ਾਸ਼ਨ ਉਸ ਨੂੰ ਪਾਪ ਨਹੀਂ ਮਹਾਨ ਕੰਮ ਮੰਨਦੀ ਸੀ। ਦੇਸ਼-ਭਗਤੀ ਮੰਨਦੀ ਸੀ। ਜਦੋਂ ਉਸ ਨੇ ਈਥਰਲੀ ਦੀਆਂ ਇਹ ਹਰਕਤਾਂ ਵੇਖੀਆਂ ਤਾਂ ਉਸ ਨੂੰ ਪਾਗਲਖਾਨੇ ਵਿਚ ਸੁੱਟ ਦਿੱਤਾ। ਟੇਕਸਾਸ ਪ੍ਰਾਂਤ ਵਿਚ ਵਾਕੋ ਨਾਂ ਦੀ ਇਕ ਜਗ੍ਹਾ ਹੈ, ਉਥੇ ਉਸ ਦਾ ਦਿਮਾਗ਼ ਠੀਕ ਕਰਨ ਲਈ ਉਸ ਨੂੰ ਰਖਿਆ ਗਿਆ। ਉਥੇ ਉਹ ਚਾਰ ਸਾਲ ਰਿਹਾ, ਪਰ ਉਸ ਦਾ ਪਾਗ਼ਲਪਨ ਠੀਕ ਨਹੀਂ ਹੋ ਸਕਿਆ।

"ਚਾਰ ਸਾਲ ਬਾਅਦ ਉਹ ਉਥੋਂ ਛੁੱਟਿਆ ਤਾਂ ਉਸ ਨੂੰ ਰਾਏ ਐਲ. ਮੈਨਟੂਥ ਨਾਂ ਦਾ ਇਕ ਗੁੰਡਾ ਮਿਲਿਆ। ਉਸ ਦੀ ਮਦਦ ਨਾਲ ਉਸ ਨੇ ਡਾਕਖਾਨਿਆਂ ਤੇ ਹਮਲਾ ਕੀਤਾ। ਆਖਰ ਸਾਥੀ ਸਮੇਤ ਉਹ ਪਕੜ ਲਿਆ ਗਿਆ। ਮੁਕੱਦਮਾ ਚਲਿਆ। ਕੋਈ ਫਾਇਦਾ ਨਹੀਂ। ਜਦੋਂ ਇਹ ਪਤਾ ਲੱਗਾ ਕਿ ਉਹ ਕੌਣ ਹੈ ਅਤੇ ਕੀ ਚਾਹੁੰਦਾ ਹੈ ਤਾਂ ਉਸ ਨੂੰ ਛੱਡ ਦਿੱਤਾ ਗਿਆ। ਉਸ ਦੇ ਪਿੱਛੋਂ ਉਸ ਨੇ ਡੇਲਾਸ ਨਾਂ ਦੀ ਇਕ ਜਗ੍ਹਾ ਦੇ ਕੈਸ਼ੀਅਰ 'ਤੇ ਹਥਿਆਰਬੰਦ ਹਮਲਾ ਕੀਤਾ। ਨਤੀਜਾ ਕੁਝ ਨਹੀਂ ਨਿਕਲਿਆ, ਕਿਉਂਕਿ ਵੱਡੇ ਸੈਨਕ ਅਧਿਕਾਰੀਆਂ ਨੂੰ ਇਹ ਮਹਿਸੂਸ ਹੋਇਆ ਕਿ ਅਜਿਹੇ 'ਮਸ਼ਹੂਰ ਯੁੱਧ ਵੀਰ' ਨੂੰ ਮਾਮੂਲੀ ਉਚੱਕਾ ਅਤੇ ਚੋਰ ਆਖ ਕੇ ਉਸ ਦੀ ਬਦਨਾਮੀ ਨਾ ਕੀਤੀ ਜਾਏ। ਇਸ ਲਈ ਉਸ ਦੇ ਉਸ ਪ੍ਰਾਪਤ ਅਹੁਦੇ ਦੀ ਰੱਖਿਆ ਕਰਨ ਲਈ ਉਸ ਨੂੰ ਫਿਰ ਪਾਗ਼ਲਖਾਨੇ ਦਾਖਲ ਕਰਵਾ ਦਿੱਤਾ ਗਿਆ।"

"ਇਹ ਹੈ ਕਲਾਡ ਈਥਰਲੀ! ਈਥਰਲੀ ਦੀ ਈਮਾਨਦਾਰੀ ਤੇ ਅਵਿਸ਼ਵਾਸ ਕਰਨ ਦੀ ਕਿਸੇ ਨੂੰ ਸ਼ੰਕਾ ਹੀ ਨਹੀਂ ਰਹੀ। ਉਸ ਦੀ ਜੀਵਨ ਕਥਾ ਦੀ ਫ਼ਿਲਮ ਬਣਾਉਣ ਦਾ ਅਧਿਕਾਰ ਖਰੀਦਣ ਦੇ ਲਈ ਇਕ ਕੰਪਨੀ ਨੇ ਉਸ ਨੂੰ ਇਕ ਲੱਖ ਰੁਪਏ ਦੇਣ ਦੀ ਪੇਸ਼ਕਸ਼ ਕੀਤੀ। ਉਸ ਨੇ ਪੂਰੀ ਤਰ੍ਹਾਂ ਇਨਕਾਰ ਕਰ ਦਿੱਤਾ। ਉਸ ਦੇ ਇਸ ਇਨਕਾਰ ਤੋਂ ਸਭ ਦੇ ਸਾਹਮਣੇ ਇਹ ਸਪੱਸ਼ਟ ਹੋ ਗਿਆ ਕਿ ਉਹ ਝੂਠਾ ਅਤੇ ਫਰੇਬੀ ਨਹੀਂ ਹੈ ਅਤੇ ਨਾ ਹੀ ਉਹ ਬਣ ਰਿਹਾ ਹੈ।

"ਕੌਣ ਨਹੀਂ ਜਾਣਦਾ ਕਿ ਕਲਾਡ ਈਥਰਲੀ ਅਣੂ-ਯੁੱਧ ਦਾ ਵਿਰੋਧ ਕਰਨ ਵਾਲੀ

ਆਤਮਾ ਦੀ ਆਵਾਜ਼ ਦਾ ਦੂਜਾ ਨਾਂ ਹੈ । ਹਾਂ ! ਈਥਰਲੀ ਦਿਮਾਗ਼ੀ ਰੋਗੀ ਨਹੀਂ ਹੈ । ਅਧਿਆਤਮਕ ਅਸ਼ਾਂਤੀ ਦਾ ਅਧਿਆਤਮਕ ਬੇਚੈਨੀ ਦਾ ਪ੍ਰਤੱਖ ਪ੍ਰਤੀਕ ਹੈ । ਕੀ ਇਸ ਤੋਂ ਤੁਸੀਂ ਇਨਕਾਰ ਕਰਦੇ ਹੋ ?"

ਉਸ ਦੇ ਹੱਥ ਦੀ ਸਿਗਰਟ ਕਦੋਂ ਦੀ ਹੇਠਾਂ ਡਿੱਗ ਚੁੱਕੀ ਸੀ । ਉਹ ਜ਼ਨਾਨਾ ਆਦਮੀ ਤਮਤਮਾ ਉਠਿਆ ਸੀ । ਚਿਹਰੇ ਤੇ ਬੇਚੈਨੀ ਦੀ ਮਲੀਨਤਾ ਛਾਈ ਹੋਈ ਸੀ ।

ਉਹ ਆਖਦਾ ਗਿਆ, "ਇਸ ਅਧਿਆਤਮਕ ਅਸ਼ਾਂਤੀ, ਇਸ ਅਧਿਆਤਮਕ ਬੇਚੈਨੀ ਨੂੰ ਸਮਝਣ ਵਾਲੇ ਲੋਕੀਂ ਕਿਤਨੇ ਹਨ ? ਉਨ੍ਹਾਂ ਨੂੰ ਅਨੋਖੇ, ਵਿਲੱਖਣ, ਟੁੱਟੇ ਆਖ ਕੇ ਪਾਗ਼ਲਖਾਨੇ ਵਿਚ ਪਾਣ ਦੀ ਇੱਛਾ ਰੱਖਣ ਵਾਲੇ ਲੋਕ ਪਤਾ ਨਹੀਂ ਕਿਤਨੇ ਹਨ । ਇਸ ਲਈ ਪੁਰਾਣੇ ਜ਼ਮਾਨੇ ਵਿਚ ਸਾਡੇ ਬਹੁਤ ਸਾਰੇ ਵਿਦਰੋਹੀ ਸੰਤਾਂ ਨੂੰ ਵੀ ਪਾਗ਼ਲ ਆਖਿਆ ਗਿਆ । ਅੱਜ ਵੀ ਬਹੁਤਿਆ ਨੂੰ ਪਾਗ਼ਲ ਕਿਹਾ ਜਾਂਦਾ ਹੈ । ਜੇ ਉਹ ਬਹੁਤ ਤੱਛ ਹੋਣ ਤਾਂ ਉਨ੍ਹਾਂ ਨੂੰ ਨਜ਼ਰ ਅੰਦਾਜ਼ ਕੀਤਾ ਜਾਂਦਾ ਹੈ, ਜਿਸ ਨਾਲ ਕਿ ਉਨ੍ਹਾਂ ਦੀ ਗੱਲ ਪ੍ਰਗਟ ਨਾ ਹੋਵੇ ਅਤੇ ਫ਼ੈਲ ਨਾ ਜਾਏ ।

"ਸਾਡੇ ਆਪਣੇ ਆਪਣੇ ਮਨ, ਹਿਰਦੇ, ਦਿਮਾਗ਼ ਵਿਚ ਅਜਿਹਾ ਹੀ ਇਕ ਪਾਗ਼ਲ-ਖਾਨਾ ਹੈ, ਜਿੱਥੇ ਅਸੀਂ ਉਨ੍ਹਾਂ ਉੱਚੇ, ਪਵਿੱਤਰ, ਵਿਦਰੋਹੀ ਵਿਚਾਰਾਂ ਅਤੇ ਭਾਵਾਂ ਨੂੰ ਸੁੱਟ ਦਿੰਦੇ ਹਾਂ, ਜਿਸ ਨਾਲ ਕਿ ਹੌਲੇ ਹੌਲੇ ਜਾਂ ਤਾਂ ਉਹ ਆਪ ਬਦਲ ਕੇ ਸਮਝੌਤਾ-ਵਾਦੀ ਪਹਿਰਾਵਾ ਪਾ ਕੇ ਸਭਿਆ, ਅਤੇ ਭੱਦਰ ਹੋ ਜਾਣ, ਅਰਥਾਤ ਠੀਕ ਹੋ ਜਾਣ ਜਾਂ ਉਸੇ ਪਾਗ਼ਲਖਾਨੇ ਵਿਚ ਪਏ ਰਹਿਣ ।"

ਮੈਂ ਹੈਰਾਨ ਤਾਂ ਹੋ ਹੀ ਗਿਆ ? ਨਾਲ ਹੀ ਨਾਲ ਉਸ ਦੀ ਇਸ ਕਹਾਣੀ ਤੇ ਮੁਗਧ ਵੀ । ਉਸ ਦੀ ਜੀਵਨ ਕਥਾ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਹੋ ਕੇ ਮੈਂ ਪੁੱਛਿਆ, "ਤਾਂ ਕੀ ਇਹ ਸੱਚੀ ਕਹਾਣੀ ਹੈ ?"

ਉਸ ਨੇ ਜਵਾਬ ਦਿੱਤਾ, "ਭਈ ਵਾਹ ! ਅਮਰੀਕੀ ਸਾਹਿੱਤ ਪੜ੍ਹਦਾ ਹੈਂ ਕਿ ਨਹੀਂ ? ਅਮਰੀਕੀ ਅਖ਼ਬਾਰਾਂ ਵੀ ਨਹੀਂ ? ਬ੍ਰਿਟਿਸ਼ ਵੀ ਨਹੀਂ ? ਤਾਂ ਕੀ ਪੜ੍ਹਦਾ ਹੈਂ ਖ਼ਾਕ !... ਓ, ਭਰਾਵਾ ਉਸ ਤੇ ਤਾਂ ਅਨੇਕਾਂ ਭਾਸ਼ਾਵਾਂ ਵਿਚ ਕਈ ਪੁਸਤਕਾਂ ਲਿਖੀਆਂ ਹਨ । ਤਾਂ ਕੀ ਪੱਥਰ ਜਾਣਕਾਰੀ ਰੱਖਦਾ ਹੈਂ । ਵਿਸ਼ਵਾਸ ਨਾ ਹੋਵੇ, ਤਾਂ ਖੰਡਨ ਕਰੋ, ਜਾਓ ਲੱਭੋ । ਅਤੇ ਇਸ ਵਿਚ ਮੈਂ ਇਸੇ ਪਾਗ਼ਲਖਾਨੇ ਦੀ ਸੈਰ ਕਰਵਾ ਲਿਆਂਦਾ ਹਾਂ ।"

ਮੈਂ ਹੱਥ ਹਿਲਾ ਕੇ ਇਨਕਾਰ ਕਰਦਿਆਂ ਹੋਇਆ ਕਿਹਾ, "ਨਹੀਂ ਮੈਂ ਨਹੀਂ ਜਾਣਾ ।"

"ਕਿਉਂ ਨਹੀਂ ?" ਉਸ ਨੇ ਝਿੜਕ ਕੇ ਕਿਹਾ, "ਅੱਜ ਕੱਲ੍ਹ ਸਾਡੇ ਅਵਚੇਤਨ ਵਿਚ ਸਾਡੀ ਆਤਮਾ ਆ ਗਈ ਹੈ, ਚੇਤਨ ਵਿਚ ਨਿੱਜੀ ਹਿੱਤ ਅਤੇ ਅਰਧਚੇਤਨਤਾ ਵਿਚ ਸਮਾਜ ਨਾਲ ਜੁੜਿਆ ਆਦਰਸ਼ ਭਾਵੇਂ ਉਹ ਬੁਰਾ ਸਮਾਜ ਹੀ ਕਿਉਂ ਨਾ ਹੋਵੇ, ਇਹੀ ਅੱਜ ਦੇ ਜੀਵਨ-ਵਿਵੇਕ ਦਾ ਭੇਤ ਹੈ ।

"ਤੈਨੂੰ ਉਥੋਂ ਦੀ ਸੈਰ ਕਰਨੀ ਹੋਵੇਗੀ । ਮੈਂ ਤੈਨੂੰ ਪਾਗ਼ਲਖਾਨੇ ਲਿਜਾ ਰਿਹਾ ਹਾਂ, ਪਰ ਪਿਛਲੇ ਦਰਵਾਜ਼ੇ ਤੋਂ ਨਹੀਂ, ਖੁਲ੍ਹੇ ਅਗਲੇ ਦਰਵਾਜ਼ੇ ਤੋਂ ।"

ਰਸਤੇ ਵਿਚ ਮੈਂ ਉਸ ਨੂੰ ਕਿਹਾ, "ਮੈਂ ਇਹ ਮੰਨਣ ਲਈ ਤਿਆਰ ਨਹੀਂ ਹਾਂ ਕਿ ਭਾਰਤ ਅਮਰੀਕਾ ਹੈ। ਤੂੰ ਕੁਝ ਵੀ ਆਖ! ਨਾ ਉਹ ਕਦੀ ਹੋ ਹੀ ਸਕਦਾ ਹੈ, ਨਾ ਉਹ ਕਦੀ ਹੋਵੇਗਾ ਹੀ।"

ਇਸ ਗੱਲ ਨੂੰ ਉਸ ਨੇ ਉਡਾ ਦਿੱਤਾ। ਉਸ ਨੂੰ ਚਾਹੀਦਾ ਸੀ ਕਿ ਉਹ ਇਸ ਗੱਲ ਦਾ ਜਵਾਬ ਦਿੰਦਾ। ਉਸ ਨੇ ਸਿਰਫ਼ ਇਤਨਾ ਆਖਿਆ, "ਮੁਸ਼ਕਲ ਇਹ ਹੈ ਕਿ ਤੂੰ ਮੇਰੀ ਗੱਲ ਨਹੀਂ ਸਮਝਦਾ।"

ਮੈਂ ਕਿਹਾ, "ਕਿਵੇਂ ?"

"ਕਲਾਡ ਈਥਰਲੀ ਸਾਡੇ ਇਥੇ ਭਾਵੇਂ ਹੀ ਸਰੀਰ ਰੂਪ ਵਿਚ ਨਾ ਰਹੇ, ਪਰ ਆਤਮਾ ਦੀ ਉਹੋ ਜਿਹੀ ਬੇਚੈਨੀ ਰੱਖਣ ਵਾਲੇ ਲੋਕੀਂ ਤਾਂ ਇਥੇ ਰਹਿ ਹੀ ਸਕਦੇ ਹਨ।"

ਮੈਂ ਅਵਿਸ਼ਵਾਸ ਪ੍ਰਗਟ ਕਰਕੇ ਉਸ ਦੇ ਪ੍ਰਤੀ ਨਫ਼ਰਤ ਦੀ ਭਾਵਨਾ ਪ੍ਰਗਟ ਕਰਦਿਆਂ ਹੋਇਆਂ ਕਿਹਾ, "ਇਹ ਵੀ ਠੀਕ ਨਹੀਂ ਜਾਪਦਾ।"

ਉਸ ਨੇ ਕਿਹਾ, "ਕਿਉਂ ਨਹੀਂ! ਦੇਸ਼ ਦੇ ਪ੍ਰਤੀ ਈਮਾਨਦਾਰੀ ਰੱਖਣ ਵਾਲੇ ਲੋਕਾਂ ਦੇ ਦਿਲ ਵਿਚ, ਫੈਲੇ ਹੋਏ ਪਾਪ ਆਚਾਰਾਂ ਦੇ ਪ੍ਰਤੀ ਕੋਈ ਨਿੱਜੀ ਭਾਵਨਾ ਨਹੀਂ ਰਹਿੰਦੀ ਕੀ ?"

"ਸਮਝਿਆ ਨਹੀਂ।"

"ਮਤਲਬ ਇਹ ਕਿ ਅਜਿਹੇ ਬਹੁਤ ਸਾਰੇ ਲੋਕ ਹਨ ਜੋ ਪਾਪ-ਅਚਾਰ ਰੂਪੀ, ਸ਼ੋਸ਼ਣ ਰੂਪੀ ਡਾਕੂਆਂ ਨੂੰ ਆਪਣੀ ਛਾਤੀ ਤੇ ਬੈਠਿਆ ਸਮਝਦੇ ਹਨ। ਉਹ ਡਾਕੂ ਨਾ-ਕੇਵਲ ਬਾਹਰ ਦਾ ਆਦਮੀ ਹੈ, ਉਹ ਉਨ੍ਹਾਂ ਦੇ ਘਰ ਦਾ ਆਦਮੀ ਵੀ ਹੈ। ਸਮਝਣ ਦੀ ਕੋਸ਼ਿਸ਼ ਕਰੋ।"

ਮੈਂ ਭਵਾਂ ਸੁਕੇੜ ਕੇ ਕਿਹਾ, "ਤਾਂ ਕੀ ਹੋਇਆ ?"

"ਇਹ ਕਿ ਉਸ ਫੈਲੇ ਅਨਿਆ ਨੂੰ ਮਹਿਸੂਸ ਕਰਨ ਵਾਲੇ, ਪ੍ਰੰਤੂ ਉਸ ਦਾ ਵਿਰੋਧ ਨਾ ਕਰਨ ਵਾਲੇ ਲੋਕਾਂ ਦੀ ਆਤਮਾ ਵਿਚ ਨਿੱਜੀ ਪਾਪ ਭਾਵਨਾ ਰਹਿੰਦੀ ਹੀ ਹੈ, ਰਹਿਣੀ ਚਾਹੀਦੀ ਹੈ। ਈਥਰਲੀ ਵਿਚ ਅਤੇ ਉਨ੍ਹਾਂ ਵਿਚ ਇਹ ਬੁਨਿਆਦੀ ਏਕਤਾ ਅਤੇ ਸਾਂਝ ਹੈ।"

"ਇਸ ਤੋਂ ਸਿੱਧ ਕੀ ਹੋਇਆ ?"

"ਇਸ ਤੋਂ ਇਹ ਸਿੱਧ ਹੋਇਆ ਕਿ ਤੇਰੇ ਵਰਗੇ ਸੁਚੇਤ, ਜਾਗਰੂਕ ਭਾਵਕ ਲੋਕ ਕਲਾਡ ਈਥਰਲੀ ਹਨ।"

ਉਸ ਨੇ ਮੇਰੇ ਦਿਲ ਵਿਚ ਖੰਜਰ ਮਾਰ ਦਿੱਤਾ। ਹਾਂ, ਇਹ ਸੱਚ ਸੀ। ਬਿਲਕੁਲ ਸੱਚ। ਅਚੇਤਨਤਾ ਦੇ ਹਨੇਰੇ ਤਹਿਖਾਨੇ ਵਿਚ ਪਈ ਹੋਈ ਆਤਮਾ ਬਗ਼ਾਵਤ ਕਰਦੀ ਹੈ। ਸਾਰੀ ਆਤਮਾ ਪਾਪ-ਅਚਾਰਾਂ ਦੇ ਲਈ, ਆਪਣੇ ਆਪ ਨੂੰ ਜ਼ਿਮੇਂਦਾਰ ਸਮਝਦੀ ਹੈ। ਹਾਏ! ਇਹ ਮੇਰਾ ਵੀ ਤਾਂ ਰੋਗ ਰਿਹਾ ਹੈ।

ਮੈਂ ਆਪਣੇ ਚਿਹਰੇ ਨੂੰ ਸਖ਼ਤ ਬਣਾ ਲਿਆ। ਗੰਭੀਰ ਹੋ ਕੇ ਕਿਹਾ, "ਪਰ, ਇਹ ਸਾਰੀਆਂ ਗੱਲਾਂ ਤੂੰ ਮੈਨੂੰ ਕਿਉਂ ਕਹਿ ਰਿਹਾ ਹੈਂ ?"

ਇਸ ਲਈ ਕਿ ਮੈਂ ਸੀ. ਆਈ. ਡੀ. ਹਾਂ ਅਤੇ ਮੈਂ ਤੇਰੀ ਸਕਰੀਨਿੰਗ ਕਰ ਰਿਹਾ ਹਾਂ। ਮੈਂ ਚਾਹੁੰਦਾ ਹਾਂ ਤੂੰ ਮੇਰੇ ਵਿਭਾਗ ਨਾਲ ਸੰਬੰਧਿਤ ਰਹੇਂ। ਤੂੰ ਇਨਕਾਰ ਕਿਉਂ ਕਰਦਾ ਹੈਂ। ਕਹਿ ਕਿ ਇਹ ਤੇਰੀ ਅੰਤਰ-ਆਤਮਾ ਦੇ ਅਨੁਕੂਲ ਨਹੀਂ ਹੈ।''

''ਤਾਂ ਕੀ ਮੈਨੂੰ ਟਟੋਲਣ ਲਈ ਤੂੰ ਇਹ ਗੱਲਾਂ ਕਰ ਰਿਹਾ ਸੀ ? ਅਤੇ, ਤੇਰੀਆਂ ਇਹ ਸਾਰੀਆਂ ਗੱਲਾਂ ਬਨਾਵਟੀ ਸਨ ? ਮੇਰੇ ਦਿਲ ਦਾ ਭੇਤ ਲੈਣ ਦੇ ਲਈ ਸਨ ? ਬਦਮਾਸ਼ !''

''ਮੈਂ ਤਾਂ ਸਿਰਫ਼ ਤੇਰੇ ਅਨੁਕੂਲ ਪ੍ਰਸੰਗਾਂ ਦੀਆਂ, ਜੋ ਹੋ ਸਕਦੀਆਂ ਸਨ ਉਹ ਗੱਲਾਂ ਹੀ ਤਾਂ ਕਰ ਰਿਹਾ ਸਾਂ।

# ਅੰਮ੍ਰਿਤਸਰ ਆ ਗਿਆ ਹੈ....

**—ਭੀਸ਼ਮ ਸਾਹਨੀ**

ਗੱਡੀ ਦੇ ਡੱਬੇ ਵਿਚ ਬਹੁਤ ਮੁਸਾਫ਼ਰ ਨਹੀਂ ਸਨ। ਮੇਰੇ ਸਾਹਮਣੇ ਵਾਲੀ ਸੀਟ ਤੇ ਬੈਠੇ ਸਰਦਾਰ ਜੀ ਬੜੀ ਦੇਰ ਤੋਂ ਮੈਨੂੰ ਲਾਮ ਦੇ ਕਿੱਸੇ ਸੁਣਾਂਦੇ ਰਹੇ ਸਨ। ਉਹ ਲਾਮ ਦੇ ਦਿਨਾਂ ਵਿਚ ਬਰਮਾ ਦੀ ਲੜਾਈ ਵਿਚ ਹਿੱਸਾ ਲੈ ਚੁੱਕੇ ਸਨ ਅਤੇ ਗੱਲ ਗੱਲ ਤੇ ਖੀ ਖੀ ਕਰਕੇ ਹੱਸਦੇ ਅਤੇ ਗੋਰੇ ਫ਼ੌਜੀਆਂ ਦਾ ਮਜ਼ਾਕ ਉੱਡਾਂਦੇ ਰਹੇ ਸਨ। ਡੱਬੇ ਵਿਚ ਤਿੰਨ ਪਠਾਣ ਵਪਾਰੀ ਵੀ ਸਨ, ਉਨ੍ਹਾਂ ਵਿਚੋਂ ਇਕ ਹਰੇ ਰੰਗ ਦੀ ਪੁਸ਼ਾਕ ਪਾਈ ਉੱਪਰ ਵਾਲੀ ਬਰਥ ਤੇ ਲੇਟਿਆ ਹੋਇਆ ਸੀ। ਉਹ ਆਦਮੀ ਬੜਾ ਹੱਸਮੁਖ ਸੀ ਅਤੇ ਬੜੀ ਦੇਰ ਤੋਂ ਮੇਰੇ ਨਾਲ ਵਾਲੀ ਸੀਟ ਤੇ ਬੈਠੇ ਇਕ ਦੁਬਲੇ ਪਤਲੇ ਜਿਹੇ ਬਾਬੂ ਦੇ ਨਾਲ ਉਸ ਦਾ ਮਜ਼ਾਕ ਚਲ ਰਿਹਾ ਸੀ। ਉਹ ਦੁਬਲਾ ਪਤਲਾ ਬਾਬੂ ਪਿਸ਼ਾਵਰ ਦਾ ਰਹਿਣ ਵਾਲਾ ਜਾਪਦਾ ਸੀ, ਕਿਉਂਕਿ ਕਦੇ ਕਦੇ ਉਹ ਆਪੋ ਵਿਚ ਪਸ਼ਤੋ ਵਿਚ ਗੱਲਾਂ ਕਰਨ ਲੱਗ ਪੈਂਦੇ ਸਨ। ਮੇਰੇ ਸਾਹਮਣੇ ਸੱਜੇ ਪਾਸੇ ਕੋਨੇ ਵਿਚ, ਇਕ ਬੁੱਢੀ ਮੂੰਹ-ਸਿਰ ਕੱਜੀ ਬੈਠੀ ਸੀ ਅਤੇ ਕਾਫ਼ੀ ਦੇਰ ਤੋਂ ਮਾਲਾ ਜਪ ਰਹੀ ਸੀ। ਇਥੇ ਕੁਝ ਲੋਕ ਰਹੇ ਹੋਣਗੇ। ਸੰਭਵ ਹੈ ਦੋ ਇਕ ਹੋਰ ਮੁਸਾਫ਼ਰ ਵੀ ਰਹੇ ਹੋਣ ਪਰ ਉਹ ਠੀਕ ਤਰ੍ਹਾਂ ਮੈਨੂੰ ਯਾਦ ਨਹੀਂ।

ਗੱਡੀ ਹਲਕੀ ਚਾਲ ਵਿਚ ਚਲਦੀ ਜਾ ਰਹੀ ਸੀ ਅਤੇ ਗੱਡੀ ਵਿਚ ਬੈਠੇ ਮੁਸਾਫ਼ਰ ਆਪੋ ਵਿਚ ਗੱਲਾਂ ਕਰ ਰਹੇ ਸਨ। ਬਾਹਰ ਕਣਕ ਦੇ ਖੇਤਾਂ ਵਿਚ ਹਲਕੀਆਂ ਹਲਕੀਆਂ ਲਹਿਰਾਂ ਉੱਠ ਰਹੀਆ ਸਨ। ਮੈਂ ਦਿਲ ਹੀ ਦਿਲ ਵਿਚ ਬਹੁਤ ਖੁਸ਼ ਸਾਂ, ਕਿਉਂਕਿ ਮੈਂ ਦਿੱਲੀ ਵਿਚ ਹੋਣ ਵਾਲਾ ਸੁਤੰਤਰਤਾ ਦਿਵਸ ਸਮਾਗਮ ਦੇਖਣ ਜਾ ਰਿਹਾ ਸਾਂ।

ਉਨ੍ਹਾਂ ਦਿਨਾਂ ਦੇ ਬਾਰੇ ਵਿਚ ਸੋਚਦਾ ਹਾਂ, ਤਾਂ ਜਾਪਦਾ ਹੈ, ਅਸੀਂ ਕਿਸੇ ਭਰਮ ਵਿਚ ਜੀ ਰਹੇ ਸਾਂ। ਸ਼ਾਇਦ ਸਮਾਂ ਬੀਤ ਜਾਣ ਤੇ ਬੀਤੇ ਦਾ ਸਾਰਾ ਵਪਾਰ ਹੀ ਭਰਮ ਵਿਚ ਬੀਤਿਆ ਜਾਪਦਾ ਹੈ। ਜਿਉਂ ਜਿਉਂ ਭਵਿੱਖ ਦੇ ਦਰਵਾਜ਼ੇ ਖੁਲ੍ਹਦੇ ਜਾਂਦੇ ਹਨ, ਇਹ ਭਰਮ ਹੋਰ ਵੀ ਡੂੰਘਾ ਹੁੰਦਾ ਜਾਂਦਾ ਹੈ।

ਉਨ੍ਹਾਂ ਦਿਨਾਂ ਵਿਚ ਹੀ ਪਾਕਿਸਤਾਨ ਬਣਾਏ ਜਾਣ ਦਾ ਐਲਾਨ ਕੀਤਾ ਗਿਆ ਸੀ ਅਤੇ ਲੋਕ ਤਰ੍ਹਾਂ ਤਰ੍ਹਾਂ ਦੇ ਅਨੁਮਾਨ ਲਾਣ ਲੱਗ ਪਏ ਸਨ ਕਿ ਭਵਿੱਖ ਵਿਚ ਜੀਵਨ

ਦੀ ਰੂਪ ਰੇਖਾ ਕਿਹੋ ਜਿਹੀ ਹੋਵੇਗੀ। ਪਰ ਕਿਸੇ ਦੀ ਵੀ ਕਲਪਨਾ ਬਹੁਤ ਦੂਰ ਤੱਕ ਨਹੀਂ ਸੀ ਜਾਂਦੀ। ਮੇਰੇ ਸਾਹਮਣੇ ਬੈਠੇ ਸਰਦਾਰ ਜੀ ਵਾਰ ਵਾਰ ਮੇਰੇ ਕੋਲੋਂ ਪੁੱਛ ਰਹੇ ਸਨ ਕਿ ਪਾਕਿਸਤਾਨ ਬਣ ਜਾਣ ਤੇ ਜਿਨਾਹ ਸਾਹਿਬ ਬੰਬਈ ਵਿਚ ਹੀ ਰਹਿਣਗੇ ਜਾ ਪਾਕਿਸਤਾਨ ਵਿਚ ਜਾ ਕੇ ਵਸ ਜਾਣਗੇ। ਮੇਰਾ ਹਰ ਵਾਰ ਇਹੀ ਜਵਾਬ ਹੁੰਦਾ—ਬੰਬਈ ਕਿਉਂ ਛੱਡਣਗੇ, ਪਾਕਿਸਤਾਨ ਵਿਚ ਆਉਂਦੇ ਜਾਂਦੇ ਰਹਿਣਗੇ, ਬੰਬਈ ਛੱਡ ਦੇਣ ਵਿਚ ਕੀ ਤੁਕ ਹੈ। ਲਾਹੌਰ ਅਤੇ ਗੁਰਦਾਸਪੁਰ ਬਾਰੇ ਵੀ ਅੰਦਾਜ਼ੇ ਲਾਏ ਜਾ ਰਹੇ ਸਨ ਕਿ ਕਿਹੜਾ ਸ਼ਹਿਰ ਕਿਸ ਪਾਸੇ ਜਾਏਗਾ। ਮਿਲ ਬੈਠਣ ਦੇ ਢੰਗ ਵਿਚ, ਗੱਪ ਸ਼ੱਪ ਵਿਚ, ਹਾਸੇ ਮਜ਼ਾਕ ਵਿਚ ਕੋਈ ਖਾਸ ਫ਼ਰਕ ਨਹੀਂ ਆਇਆ ਸੀ। ਕੁਝ ਲੋਕੀਂ ਆਪਣੇ ਘਰ ਛੱਡ ਕੇ ਜਾ ਰਹੇ ਸਨ, ਜਦੋਂ ਕਿ ਦੂਜੇ ਲੋਕੀਂ ਉਨ੍ਹਾਂ ਦਾ ਮਜ਼ਾਕ ਉਡਾ ਰਹੇ ਸਨ। ਕੋਈ ਨਹੀਂ ਜਾਣਦਾ ਸੀ ਕਿ ਕਿਹੜਾ ਕਦਮ ਠੀਕ ਹੋਵੇਗਾ ਅਤੇ ਕਿਹੜਾ ਗ਼ਲਤ! ਇਕ ਪਾਸੇ ਪਾਕਿਸਤਾਨ ਬਣ ਜਾਣ ਦਾ ਜੋਸ਼ ਸੀ ਅਤੇ ਦੂਜੇ ਪਾਸੇ ਹਿੰਦੁਸਤਾਨ ਦੇ ਆਜ਼ਾਦ ਹੋ ਜਾਣ ਦਾ ਜੋਸ਼। ਜਗ੍ਹਾ ਜਗ੍ਹਾ ਫ਼ਸਾਦ ਵੀ ਹੋ ਰਹੇ ਸਨ, ਅਤੇ ਅਜ਼ਾਦੀ ਦੇ ਦਿਨ ਦੀਆਂ ਤਿਆਰੀਆਂ ਵੀ ਚਲ ਰਹੀਆਂ ਸਨ। ਇਸ ਪਿਛੋਕੜ ਵਿਚ ਲੱਗਦਾ, ਦੇਸ਼ ਆਜ਼ਾਦ ਹੋ ਜਾਣ ਤੇ ਫਸਾਦ ਆਪਣੇ ਆਪ ਬੰਦ ਹੋ ਜਾਣਗੇ। ਵਾਤਾਵਰਣ ਦੇ ਇਸ ਭਰਮ ਵਿਚ ਆਜ਼ਾਦੀ ਦੀ ਸੁਨਹਿਰੀ ਧੂੜ ਜਿਹੀ ਉੱਡ ਰਹੀ ਸੀ ਅਤੇ ਨਾਲ ਹੀ ਨਾਲ ਅਨਿਸ਼ਚਾ ਵੀ ਡੋਲ ਰਿਹਾ ਸੀ, ਅਤੇ ਇਸੇ ਅਨਿਸ਼ਚੇ ਦੀ ਹਾਲਤ ਵਿਚ ਕਿਸੇ ਕਿਸੇ ਵਕਤ ਭਵਿੱਖਤ ਦੇ ਰਿਸ਼ਤਿਆਂ ਦੀ ਰੂਪ ਰੇਖਾ ਝਲਕ ਦੇ ਜਾਂਦੀ ਸੀ।

ਸ਼ਾਇਦ ਜਿਹਲਮ ਦਾ ਸਟੇਸ਼ਨ ਪਿੱਛੇ ਰਹਿ ਚੁੱਕਾ ਸੀ, ਜਦੋਂ ਉੱਪਰ ਵਾਲੀ ਬਰਥ ਤੇ ਬੈਠੇ ਪਠਾਣ ਨੇ ਇਕ ਪੋਟਲੀ ਖੋਲ੍ਹ ਲਈ ਅਤੇ ਉਸ ਵਿਚੋਂ ਉਬਲਿਆ ਹੋਇਆ ਮਾਸ ਅਤੇ ਨਾਨ-ਰੋਟੀ ਦੇ ਟੁੱਕੜੇ ਕੱਢ ਕੱਢ ਕੇ ਆਪਣੇ ਸਾਥੀਆਂ ਨੂੰ ਦੇਣ ਲੱਗਾ। ਫਿਰ ਉਹ ਹਾਸੇ ਮਜ਼ਾਕ ਵਿਚ ਮੇਰੇ ਨਾਲ ਬੈਠੇ ਬਾਬੂ ਵੱਲ ਵੀ ਨਾਨ ਦਾ ਟੁੱਕੜਾ ਅਤੇ ਮਾਸ ਦੀ ਬੋਟੀ ਵਧਾ ਕੇ ਖਾਣ ਲਈ ਜ਼ੋਰ ਦੇਣ ਲੱਗਾ ਸੀ—ਖਾ ਲੈ ਬਾਬੂ, ਤਾਕਤ ਆਏਗੀ। ਹਮ ਜੈਸਾ ਹੋ ਜਾਏਗਾ। ਬੀਵੀ ਵੀ ਤੇਰੇਂ ਸਾਥ ਖੁਸ਼ ਰਹੇਗੀਂ। ਖਾ ਲੈ ਦਾਲ ਖੋਰ, ਤੂੰ ਦਾਲ ਖਾਤਾ ਹੈ ਇਸ ਲੀਏ ਦੁਬਲਾ ਹੈ...

ਡੱਬੇ ਵਿਚ ਬੈਠੇ ਲੋਕੀਂ ਹੱਸਣ ਲੱਗੇ ਸਨ। ਬਾਬੂ ਨੇ ਪਸ਼ਤੋ ਵਿਚ ਕੁਝ ਜਵਾਬ ਦਿੱਤਾ ਤੇ ਫਿਰ ਮੁਸਕਰਾਂਦਾ ਸਿਰ ਹਿਲਾਂਦਾ ਰਿਹਾ।

ਇਸ ਤੇ ਦੂਜੇ ਪਠਾਣ ਨੇ ਹੱਸ ਕੇ ਕਿਹਾ, "ਓ ਜ਼ਾਲਿਮ, ਅਮਾਰੇ ਹਾਥ ਸੇ ਨਈ ਲੇਤਾ ਏ ਤੋ ਅਪਨੇ ਹਾਥ ਸੇ ਉਠਾ ਲੇ। ਖ਼ੁਦਾ ਕਸਮ ਘਰ ਕਾ ਗੋਸ਼ਤ ਏ, ਔਰ ਕਿਸੀ ਚੀਜ਼ ਕਾ ਨਈ ਏ।"

ਉੱਪਰ ਬੈਠਾ ਪਠਾਣ ਚਮਕ ਕੇ ਬੋਲਿਆ, "ਓ ਖੰਜੀਰ ਕੇ ਤੁਖਮ, ਈਧਰ ਤੁਮੇਂ ਕੌਣ ਦੇਖਤਾ ਏ? ਹਮ ਤਰੀ ਬੀਬੀ ਕੋ ਨਈ ਬੋਲੇਗਾ। ਓ ਤੂੰ ਅਮਾਰੇ ਸਾਥ ਬੋਟੀ ਤੋੜ। ਹਮ ਤੇਰੇ ਸਾਥ ਦਾਲ ਪੀਏਗਾ..."

ਇਸ ਤੇ ਹਾਸਾ-ਮਜ਼ਾਕ ਹੋਇਆ, ਪਰ ਦੁਬਲਾ ਪਤਲਾ ਬਾਬੂ ਹੱਸਦਾ, ਸਿਰ ਹਿਲਾਂਦਾ

ਰਿਹਾ ਅਤੇ ਕਦੀ ਕਦੀ ਦੋ ਸ਼ਬਦ ਪਸ਼ਤੋ ਵਿਚ ਵੀ ਆਖ ਦਿੰਦਾ ।

—ਓ ਕਿਤਨਾ ਬੁਰਾ ਬਾਤ ਏ ਅਮ ਖਾਤਾ ਏ, ਔਰ ਤੂੰ ਅਮਾਰਾ ਮੂੰਹ ਦੇਖਤਾ ਏ...। ਸਾਰੇ ਪਠਾਣ ਮਸਤ ਸਨ ।

—ਇਹ ਇਸ ਲਈ ਨਹੀਂ ਲੈਂਦਾ ਕਿ ਤੁਸੀਂ ਹੱਥ ਨਹੀਂ ਧੋਤੇ—ਹੱਟੇ ਕੱਟੇ ਸਰਦਾਰ ਜੀ ਬੋਲੇ ਅਤੇ ਬੋਲਦਿਆਂ ਹੀ ਖੀ ਖੀ ਕਰਨ ਲੱਗੇ । ਅੱਧ ਲੇਟੀ ਹਾਲਤ ਵਿਚ ਬੈਠੇ ਸਰਦਾਰ ਜੀ ਦਾ ਅੱਧਾ ਪੇਟ ਸੀਟ ਦੇ ਹੇਠਾਂ ਲਟਕ ਰਿਹਾ ਸੀ—ਤੁਸੀਂ ਹੁਣੇ ਸੌਂ ਕੇ ਉਠੇ ਹੋ ਅਤੇ ਉਠਦਿਆਂ ਹੀ ਪੋਟਲੀ ਖੋਲ੍ਹ ਕੇ ਖਾਣ ਲੱਗ ਪਏ ਹੋ, ਇਸ ਲਈ ਬਾਬੂ ਜੀ ਤੁਹਾਡੇ ਹੱਥੋਂ ਨਹੀਂ ਲੈਂਦੇ, ਹੋਰ ਕੋਈ ਗੱਲ ਨਹੀਂ ਅਤੇ ਸਰਦਾਰ ਜੀ ਨੇ ਮੇਰੇ ਵੱਲ ਵੇਖ ਕੇ ਅੱਖ ਮਾਰੀ ਅਤੇ ਫਿਰ ਖੀ ਖੀ ਕਰਨ ਲੱਗੇ ।

—ਮਾਸ ਨਈ ਖਾਤਾ ਏ, ਬਾਬੂ ਤੋਂ ਆਓ ਜਨਾਨਾ ਡੱਬੇ ਮੇਂ ਬੈਠੋ, ਈਧਰ ਕਿਆ ਕਰਤਾ ਏ ?—ਫਿਰ ਹਾਸਾ ਮਚਿਆ ।

ਡੱਬੇ ਵਿਚ ਹੋਰ ਵੀ ਅਨੇਕਾਂ ਮੁਸਾਫ਼ਰ ਸਨ, ਪਰ ਪੁਰਾਣੇ ਮੁਸਾਫ਼ਰ ਉਹੀ ਸਨ ਜੋ ਸਫ਼ਰ ਸ਼ੁਰੂ ਹੋਣ ਤੇ ਗੱਡੀ ਵਿਚ ਬੈਠੇ ਸਨ । ਬਾਕੀ ਮੁਸਾਫ਼ਰ ਉਤਰਦੇ ਚੜ੍ਹਦੇ ਰਹੇ ਸਨ । ਪੁਰਾਣੇ ਮੁਸਾਫ਼ਰ ਹੋਣ ਦੇ ਨਾਤੇ ਹੀ ਉਨ੍ਹਾਂ ਵਿਚ ਇਕ ਤਰ੍ਹਾਂ ਦੀ ਬੇਤਕਲੁਫੀ ਆ ਗਈ ਸੀ ।

—ਓ ਈਧਰ ਆ ਕਰ ਬੈਠੋ । ਤੁਮ ਅਮਾਰੇ ਸਾਥ ਬੈਠੋ । ਆਓ, ਜ਼ਾਲਮ, ਕਿੱਸਾ-ਖਾਨੀ ਕੀ ਬਾਤ ਕਰੇਂਗੇ ।

ਉਸੇ ਸਮੇਂ ਕਿਸੇ ਸਟੇਸ਼ਨ ਤੇ ਗੱਡੀ ਰੁਕੀ ਸੀ ਅਤੇ ਨਵੇਂ ਮੁਸਾਫ਼ਰਾਂ ਦੀ ਭੀੜ ਅੰਦਰ ਆ ਗਈ ਸੀ । ਬਹੁਤ ਸਾਰੇ ਮੁਸਾਫ਼ਰ ਇਕੱਠਿਆਂ ਹੀ ਅੰਦਰ ਵੜਦੇ ਚਲੇ ਆਏ ਸਨ ।

—ਕਿਹੜਾ ਸਟੇਸ਼ਨ ਹੈ ? ਕਿਸੇ ਨੇ ਪੁੱਛਿਆ ।

—ਵਜ਼ੀਰਾਬਾਦ ਹੈ ਸ਼ਾਇਦ । ਮੈਂ ਬਾਹਰ ਵੱਲ ਵੇਖ ਕੇ ਕਿਹਾ ।

ਗੱਡੀ ਉਥੇ ਥੋੜ੍ਹੀ ਦੇਰ ਖੜ੍ਹੀ ਰਹੀ । ਪਰ ਛੁਟਣ ਤੋਂ ਪਹਿਲਾਂ ਇਕ ਛੋਟੀ ਜਿਹੀ ਘਟਨਾ ਘਟੀ । ਇਕ ਆਦਮੀ ਨਾਲ ਵਾਲੇ ਡੱਬੇ ਵਿਚੋਂ ਪਾਣੀ ਲੈਣ ਉਤਰਿਆ ਅਤੇ ਨਲਕੇ ਤੇ ਜਾ ਕੇ ਪਾਣੀ ਗੜਵੀ ਵਿਚ ਭਰ ਰਿਹਾ ਸੀ । ਜਦੋਂ ਉਹ ਦੌੜ ਕੇ ਡੱਬੇ ਵੱਲ ਮੁੜ ਆਇਆ ਤਾਂ ਪੂਰੀ ਤਰ੍ਹਾਂ ਭਰੀ ਗੜਵੀ ਵਿਚੋਂ ਪਾਣੀ ਡਿੱਗ ਰਿਹਾ ਸੀ । ਪਰ ਜਿਸ ਢੰਗ ਨਾਲ ਉਹ ਨੱਸਿਆ ਸੀ ਉਸੇ ਨੇ ਬਹੁਤ ਕੁਝ ਦੱਸ ਦਿੱਤਾ ਸੀ । ਨਲਕੇ ਤੇ ਖਲੋਤੇ ਹੋਰ ਲੋਕੀਂ ਵੀ ਤਿੰਨ ਜਾਂ ਚਾਰ ਆਦਮੀ ਰਹੇ ਹੋਣਗੇ—ਇਧਰ ਉੱਧਰ ਆਪੋ-ਆਪਣੇ ਡੱਬਿਆਂ ਵੱਲ ਦੌੜ ਰਹੇ ਸਨ । ਇਸ ਤਰ੍ਹਾਂ ਘਬਰਾ ਕੇ ਨੱਸਦੇ ਲੋਕਾਂ ਨੂੰ ਮੈਂ ਦੇਖ ਚੁੱਕਾ ਸਾਂ । ਦੇਖਦਿਆਂ ਹੀ ਦੇਖਦਿਆਂ ਪਲੇਟਫਾਰਮ ਖ਼ਾਲੀ ਹੋ ਗਿਆ । ਪਰ ਡੱਬੇ ਦੇ ਅੰਦਰ ਅਜੇ ਵੀ ਹਾਸਾ ਮਜ਼ਾਕ ਚਲ ਰਿਹਾ ਸੀ ।

—ਕਿਧਰੇ ਕੋਈ ਗੜਬੜ ਹੈ, ਮੇਰੇ ਕੋਲ ਬੈਠੇ ਦੁਬਲੇ ਬਾਬੂ ਨੇ ਕਿਹਾ ।

ਕਿਧਰੇ ਕੁਝ ਸੀ, ਪਰ ਕੀ ਸੀ, ਕੋਈ ਵੀ ਸਪੱਸ਼ਟ ਨਹੀਂ ਜਾਣਦਾ ਸੀ । ਮੈਂ ਅਨੇਕਾਂ ਫਸਾਦ ਦੇਖ ਚੁੱਕਾ ਸਾਂ, ਇਸ ਲਈ ਵਾਤਾਵਰਣ ਵਿਚ ਹੋਣ ਵਾਲੀ ਛੋਟੀ ਜਿਹੀ

ਤਬਦੀਲੀ ਨੂੰ ਵੀ ਭਾਂਪ ਗਿਆ ਸਾਂ। ਨੱਸਦੇ ਬੰਦੇ, ਖਟਾਕ ਕਰਕੇ ਬੰਦ ਹੁੰਦੇ ਦਰਵਾਜ਼ੇ, ਘਰਾਂ ਦੀਆਂ ਛੱਤਾਂ ਤੇ ਖਲੋਤੇ ਲੋਕੀਂ, ਚੁੱਪ ਅਤੇ ਸੰਨਾਟਾ, ਸਾਰੇ ਫ਼ਸਾਦਾਂ ਦੇ ਚਿੰਨ੍ਹ ਸਨ।

ਉਸੇ ਸਮੇਂ ਪਿਛਲੇ ਦਰਵਾਜ਼ੇ ਵਲੋਂ ਜੋ ਪਲੇਟ ਫਾਰਮ ਵੱਲ ਨਾ ਖੁਲ੍ਹ ਕੇ ਦੂਸਰੇ ਪਾਸੇ ਖੁਲ੍ਹਦਾ ਸੀ, ਹਲਕਾ ਜਿਹਾ ਸ਼ੋਰ ਹੋਇਆ। ਕੋਈ ਮੁਸਾਫ਼ਰ ਅੰਦਰ ਵੜਨਾ ਚਾਹੁੰਦਾ ਸੀ।

—ਕਿਧਰ ਵੜਦਾ ਆ ਰਿਹੈਂ, ਨਹੀਂ ਹੈ ਜਗ੍ਹਾ! ਕਹਿ ਦਿਤੈ ਨਾ ਜਗ੍ਹਾ ਨਹੀਂ ਹੈ, ਕਿਸੇ ਨੇ ਕਿਹਾ।

—ਬੰਦ ਕਰੋ ਜੀ ਦਰਵਾਜ਼ਾ। ਐਵੇਂ ਹੀ ਮੂੰਹ ਚੁੱਕੀ ਵੜ ਆਂਦੇ ਹਨ...ਆਵਾਜ਼ਾਂ ਆ ਰਹੀਆਂ ਸਨ।

ਜਿਤਨੀ ਦੇਰ ਕੋਈ ਮੁਸਾਫ਼ਰ ਡੱਬੇ ਦੇ ਬਾਹਰ ਖਲੋਤਾ ਅੰਦਰ ਆਉਣ ਦੀ ਕੋਸ਼ਿਸ਼ ਕਰਦਾ ਰਿਹਾ, ਅੰਦਰ ਬੈਠੇ ਮੁਸਾਫ਼ਰ ਉਸ ਦਾ ਵਿਰੋਧ ਕਰਦੇ ਰਹਿੰਦੇ ਹਨ। ਪਰ ਇਕ ਵਾਰ ਜਿਵੇਂ ਕਿਵੇਂ ਉਹ ਅੰਦਰ ਆ ਜਾਏ ਤਾਂ ਉਸ ਦਾ ਵਿਰੋਧ ਖਤਮ ਹੋ ਜਾਂਦਾ ਹੈ ਅਤੇ ਉਹ ਮੁਸਾਫ਼ਰ ਜਲਦੀ ਹੀ ਡੱਬੇ ਦੀ ਦੁਨੀਆਂ ਦਾ ਨਿਵਾਸੀ ਬਣ ਜਾਂਦਾ ਹੈ ਅਤੇ ਅਗਲੇ ਸਟੇਸ਼ਨ ਤੇ ਉਹੀ ਸਭ ਤੋਂ ਪਹਿਲਾਂ ਬਾਹਰ ਖਲੋਤੇ ਮੁਸਾਫ਼ਰ ਨੂੰ ਬੋਲਣ ਲੱਗਦਾ ਹੈ—ਨਹੀਂ ਹੈ ਜਗ੍ਹਾ, ਅਗਲੇ ਡੱਬੇ ਵਿਚ ਜਾਓ...ਵੜੀ ਆਉਂਦੇ ਹਨ...

ਦਰਵਾਜ਼ੇ ਤੇ ਸ਼ੋਰ ਵਧਦਾ ਜਾ ਰਿਹਾ ਸੀ। ਉਸੇ ਦੌਰਾਨ ਮੈਲੇ ਕੁਚੈਲੇ ਕੱਪੜਿਆਂ ਅਤੇ ਲਟਕਦੀਆਂ ਮੁੱਛਾਂ ਵਾਲਾ ਇਕ ਆਦਮੀ ਦਰਵਾਜ਼ੇ ਵਿਚੋਂ ਅੰਦਰ ਆਉਂਦਾ ਦਿਖਾਈ ਦਿੱਤਾ। ਮੈਲੇ ਕੱਪੜੇ, ਜ਼ਰੂਰ ਕਿਧਰੇ ਹਲਵਾਈ ਦੀ ਦੁਕਾਨ ਕਰਦਾ ਹੋਵੇਗਾ। ਉਹ ਲੋਕਾਂ ਦੀਆਂ ਸ਼ਿਕਾਇਤਾਂ-ਆਵਾਜ਼ਾਂ ਵੱਲ ਧਿਆਨ ਦਿੱਤੇ ਬਿਨਾਂ ਦਰਵਾਜ਼ੇ ਵੱਲ ਮੁੜ ਕੇ ਵੱਡਾ ਸਾਰਾ ਕਾਲੇ ਰੰਗ ਦਾ ਟਰੰਕ ਅੰਦਰ ਵੱਲ ਘਸੀਟਣ ਲੱਗਾ।

—ਆ ਜਾਓ, ਆ ਜਾਓ, ਤੁਸੀਂ ਵੀ ਚੜ੍ਹ ਆਓ! ਉਹ ਆਪਣੇ ਪਿੱਛੇ ਕਿਸੇ ਨੂੰ ਆਖੀ ਜਾ ਰਿਹਾ ਸੀ। ਇਸ ਸਮੇਂ ਦਰਵਾਜ਼ੇ ਵਿਚ ਇਕ ਪਤਲੀ, ਸੁੱਕੀ ਜਿਹੀ ਔਰਤ ਨਜ਼ਰ ਆਈ ਅਤੇ ਉਸ ਦੇ ਪਿੱਛੇ ਸੋਲ੍ਹਾਂ ਸਤਾਰਾਂ ਸਾਲਾਂ ਦੀ ਸਾਂਵਲੀ ਜਿਹੀ ਇਕ ਕੁੜੀ ਅੰਦਰ ਆ ਗਈ। ਲੋਕੀਂ ਅਜੇ ਵੀ ਚਿਲਾਈ ਜਾ ਰਹੇ ਸਨ। ਸਰਦਾਰ ਜੀ ਨੂੰ ਕੋਹਨੀਆਂ ਦੇ ਸਹਾਰੇ ਉੱਠ ਕੇ ਬੈਠਣਾ ਪਿਆ।

—ਬੰਦ ਕਰੋ ਜੀ ਦਰਵਾਜ਼ਾ, ਬਿਨਾਂ ਪੁੱਛੇ ਚੜ੍ਹੀ ਆਉਂਦੇ ਹਨ, ਆਪਣੇ ਪਿਓ ਦਾ ਘਰ ਸਮਝ ਰਖਿਆ ਨੇ। ਨਾ ਵੜਨ ਦਿਉ, ਕੀ ਕਰਦੇ ਹੋ, ਧੱਕ ਦਿਉ ਪਿੱਛੇ... ਹੋਰ ਲੋਕੀਂ ਵੀ ਚੀਖ਼ ਰਹੇ ਸਨ।

ਉਹ ਆਦਮੀ ਆਪਣਾ ਸਾਮਾਨ ਅੰਦਰ ਘਸੀਟੀ ਜਾ ਰਿਹਾ ਸੀ ਅਤੇ ਉਸ ਦੀ ਪਤਨੀ ਅਤੇ ਧੀ ਪਾਖਾਨੇ ਦੇ ਦਰਵਾਜ਼ੇ ਨਾਲ ਲੱਗ ਕੇ ਖਲੋਤੀਆਂ ਸਨ।

—ਹੋਰ ਕੋਈ ਡੱਬਾ ਨਹੀਂ ਮਿਲਿਆ? ਔਰਤ ਜ਼ਾਤ ਨੂੰ ਵੀ ਇਥੇ ਚੁੱਕ

ਲਿਆਇਆ ਹੈ ?

ਉਹ ਆਦਮੀ ਪਸੀਨੇ ਨਾਲ ਤਰ ਸੀ ਅਤੇ ਹਫ਼ਦਾ ਹੋਇਆ ਸਾਮਾਨ ਅੰਦਰ ਘਸੀਟੀ ਜਾ ਰਿਹਾ ਸੀ। ਟਰੰਕ ਤੋਂ ਪਿੱਛੋਂ ਰੱਸੀਆਂ ਵਿਚ ਬੱਝੀਆਂ ਮੰਜੀ ਦੀਆਂ ਬਾਹੀਆਂ ਅੰਦਰ ਖਿੱਚਣ ਲੱਗਾ।

—ਟਿਕਟ ਹੈ ਜੀ ਮੇਰੇ ਕੋਲ, ਮੈਂ ਬਿਨਾਂ ਟਿਕਟ ਨਹੀਂ ਹਾਂ। ਮਜਬੂਰੀ ਹੈ, ਸ਼ਹਿਰ ਵਿਚ ਫ਼ਸਾਦ ਹੋ ਗਿਆ ਹੈ। ਬੜੀ ਮੁਸ਼ਕਲ ਨਾਲ ਸਟੇਸ਼ਨ ਤੱਕ ਪਹੁੰਚਿਆ ਹਾਂ। ਇਸ ਤੇ ਡੱਬੇ ਵਿਚ ਬੈਠੇ ਬਹੁਤ ਸਾਰੇ ਲੋਕੀਂ ਚੁੱਪ ਹੋ ਗਏ, ਪਰ ਬਰਥ ਤੇ ਬੈਠਾ ਪਠਾਣ ਉਛਲ ਕੇ ਬੋਲਿਆ—ਨਿਕਲ ਜਾਓ ਈਧਰ ਸੇ' ਦੇਖਤਾ ਨਈ ਏ ਈਧਰ ਜਗਾ ਨਈ ਏ।

ਅਤੇ ਪਠਾਣ ਨੇ ਆ ਵੇਖਿਆ ਨਾ ਤਾਅ, ਅੱਗੇ ਵੱਧ ਕੇ ਉਪਰੋਂ ਹੀ ਉਸ ਮੁਸਾਫ਼ਰ ਦੇ ਲੱਤ ਜਮ੍ਹਾ ਦਿੱਤੀ, ਪਰ ਲੱਤ ਉਸ ਆਦਮੀ ਨੂੰ ਲੱਗਣ ਦੀ ਬਜਾਏ ਉਸ ਦੀ ਪਤਨੀ ਦੇ ਕਲੇਜੇ ਵਿਚ ਲੱਗੀ ਅਤੇ ਉਹ ਉਥੇ ਹੀ ਹਾਏ ਹਾਏ ਕਰਦੀ ਬੈਠ ਗਈ।

ਉਸ ਆਦਮੀ ਕੋਲ ਮੁਸਾਫ਼ਰਾਂ ਦੇ ਨਾਲ ਉਲਝਣ ਵਾਸਤੇ ਵਕਤ ਨਹੀਂ ਸੀ। ਉਹ ਬਰਾਬਰ ਆਪਣਾ ਸਮਾਨ ਅੰਦਰ ਘਸੀਟੀ ਜਾ ਰਿਹਾ ਸੀ। ਪਰ ਡੱਬੇ ਵਿਚ ਚੁੱਪ ਛਾ ਗਈ। ਮੰਜੀ ਦੀਆਂ ਬਾਹੀਆਂ ਤੋਂ ਪਿੱਛੋਂ ਵੱਡੀਆਂ ਵੱਡੀਆਂ ਗੰਠੜੀਆਂ ਆਈਆਂ। ਇਸ ਤੇ ਉਪਰ ਬੈਠੇ ਪਠਾਣ ਦੀ ਸਹਿਣ-ਸ਼ਕਤੀ ਮੁੱਕ ਗਈ। ਨਿਕਾਲੇ ਇਸੇ, ਕੌਨ ਏ ਯੇ ? ਉਹ ਚੀਖਿਆ। ਇਸ ਤੇ ਦੂਜੇ ਪਠਾਣ ਨੇ, ਜੋ ਹੇਠਾਂ ਦੀ ਸੀਟ ਤੇ ਬੈਠਾ ਸੀ ਉਸ ਆਦਮੀ ਦਾ ਸੰਦੂਕ ਦਰਵਾਜ਼ੇ ਵਿਚੋਂ ਹੇਠਾਂ ਧੱਕ ਦਿੱਤਾ ਜਿਥੇ ਲਾਲ ਵਰਦੀ ਵਾਲਾ ਇਕ ਕੁਲੀ ਸਮਾਨ ਅੰਦਰ ਪਹੁੰਚਾ ਰਿਹਾ ਸੀ।

ਉਸ ਦੀ ਪਤਨੀ ਨੂੰ ਚੋਟ ਲੱਗਣ ਤੇ ਕੁਝ ਮੁਸਾਫ਼ਰ ਚੁੱਪ ਹੋ ਗਏ ਸਨ। ਕੇਵਲ ਕੋਨੇ ਵਿਚ ਬੈਠੀ ਬੁੱਢੀ ਕੁਰਲਾ ਰਹੀ ਸੀ—ਓ ਨੇਕ ਬਖਤੋ, ਬੈਠਣ ਦਿਓ। ਆ ਜਾ ਧੀਏ, ਤੂੰ ਮੇਰੇ ਕੋਲ ਆ ਜਾ। ਔਖੇ ਸੌਖੇ ਹੋ ਕੇ ਸਫ਼ਰ ਕੱਟ ਲਵਾਂਗੇ। ਛੱਡੋ ਓ ਜ਼ਾਲਮੋ, ਬੈਠਣ ਦਿਓ।

ਅਜੇ ਅੱਧਾ ਸਾਮਾਨ ਹੀ ਅੰਦਰ ਆ ਸਕਿਆ ਹੋਵੇਗਾ, ਜਦੋਂ ਅਚਾਨਕ ਗੱਡੀ ਚਲ ਪਈ।

—ਰਹਿ ਗਿਆ ! ਸਮਾਨ ਰਹਿ ਗਿਆ ! ਉਹ ਆਦਮੀ ਪ੍ਰੇਸ਼ਾਨ ਜਿਹਾ ਹੋ ਕੇ ਚੀਖਿਆ।

—ਪਿਤਾ ਜੀ, ਸਮਾਨ ਰਹਿ ਗਿਆ। ਪਾਖਾਨੇ ਦੇ ਦਰਵਾਜ਼ੇ ਨਾਲ ਖਲੋਤੀ ਲੜਕੀ ਸਿਰ ਤੋਂ ਪੈਰਾ ਤੱਕ ਕੰਬ ਰਹੀ ਸੀ ਅਤੇ ਚੀਖ ਰਹੀ ਸੀ।

ਉਤਰੋ, ਹੇਠਾਂ ਉਤਰੋ, ਉਹ ਆਦਮੀ ਹੜਬੜਾ ਕੇ ਚੀਖਿਆ ਅਤੇ ਅੱਗੇ ਵੱਧ ਕੇ ਮੰਜੀ ਦੀਆਂ ਬਾਹੀਆਂ ਅਤੇ ਗੰਠੜੀਆਂ ਬਾਹਰ ਸੁੱਟਦਾ ਹੋਇਆ ਦਰਵਾਜ਼ੇ ਦਾ ਡੰਡਾ ਪਕੜ ਕੇ ਹੇਠਾਂ ਉਤਰ ਗਿਆ। ਉਸ ਦੇ ਪਿੱਛੇ ਉਸ ਦੀ ਡਰੀ ਹੋਈ ਧੀ ਅਤੇ ਫਿਰ ਉਸ ਦੀ ਪਤਨੀ ਕਲੇਜੇ ਨੂੰ ਦੋਹਾਂ ਹੱਥਾਂ ਨਾਲ ਦਬਾਈ ਹਾਏ ਹਾਏ ਕਰਦੀ ਹੇਠਾਂ ਉਤਰ ਗਈ।

—ਬਹੁਤ ਬੁਰਾ ਕੀਤਾ ਹੈ ਤੁਸਾਂ ਲੋਕਾਂ ਨੇ, ਬਹੁਤ ਬੁਰਾ ਕੀਤਾ ਹੈ। ਬੁੱਢੀ ਉੱਚੀ ਉੱਚੀ ਬੋਲ ਰਹੀ ਸੀ ਤੁਹਾਡੇ ਦਿਲ ਦਾ ਦਰਦ ਮਰ ਗਿਆ ਹੈ। ਛੋਟੀ ਜਿਹੀ ਬੱਚੀ ਉਸ ਦੇ ਨਾਲ ਸੀ। ਬੇ-ਰਹਿਮੋਂ, ਤੁਸਾਂ ਬਹੁਤ ਬੁਰਾ ਕੀਤਾ ਹੈ, ਧੱਕੇ ਦੇ ਕੇ ਉਤਾਰ ਦਿੱਤਾ ਹੈ।

ਗੱਡੀ ਸੁੰਨੇ ਪਲੇਟਫਾਰਮ ਨੂੰ ਲੰਘਦੀ ਅੱਗੇ ਵੱਧ ਗਈ। ਡੱਬੇ ਵਿਚ ਵਿਆਕੁਲ ਜਿਹੀ ਚੁੱਪ ਛਾ ਗਈ। ਬੁੱਢੀ ਨੇ ਬੋਲਣਾ ਬੰਦ ਕਰ ਦਿੱਤਾ ਸੀ। ਪਠਾਣਾਂ ਦਾ ਵਿਰੋਧ ਕਰ ਸਕਣ ਦੀ ਕਿਸੇ ਵਿਚ ਹਿੰਮਤ ਨਹੀਂ ਹੋਈ।

ਤਾਂ ਹੀ ਮੇਰੇ ਕੋਲ ਬੈਠੇ ਬਾਬੂ ਨੇ ਮੇਰੀ ਬਾਂਹ ਤੇ ਹੱਥ ਰੱਖ ਕੇ ਕਿਹਾ—ਅੱਗ ਹੈ, ਵੇਖੋ ਅੱਗ ਲੱਗੀ ਹੈ।

ਗੱਡੀ ਪਲੇਟਫਾਰਮ ਛੱਡ ਕੇ ਅੱਗੇ ਨਿਕਲ ਆਈ ਸੀ ਅਤੇ ਸ਼ਹਿਰ ਪਿੱਛੇ ਛੁੱਟ ਰਿਹਾ ਸੀ। ਤਾਂ ਹੀ ਸ਼ਹਿਰ ਵਲੋਂ ਉਠਦੇ ਹੋਏ ਧੂੰਏਂ ਦੇ ਬੱਦਲ ਅਤੇ ਉਨ੍ਹਾਂ ਵਿਚ ਉੱਠ ਰਹੇ ਅੱਗ ਦੇ ਸ਼ੋਅਲੇ ਨਜ਼ਰ ਆਉਣ ਲੱਗੇ ਸਨ।

—ਫਸਾਦ ਹੋਇਆ ਹੈ। ਸਟੇਸ਼ਨ ਤੇ ਵੀ ਲੋਕ ਨੱਸ ਰਹੇ ਸਨ। ਕਿਧਰੇ ਫਸਾਦ ਹੋਇਆ ਹੈ।

ਜਦੋਂ ਗੱਡੀ ਸ਼ਹਿਰ ਛੱਡ ਕੇ ਅੱਗੇ ਵੱਧ ਗਈ ਤਾਂ ਡੱਬੇ ਵਿਚ ਸੰਨਾਟਾ ਛਾ ਗਿਆ। ਮੈਂ ਮੁੜ ਕੇ ਡੱਬੇ ਦੇ ਅੰਦਰ ਵੇਖਿਆ। ਦੁਬਲੇ ਬਾਬੂ ਦਾ ਚਿਹਰਾ ਪੀਲਾ ਪੈ ਗਿਆ ਸੀ ਅਤੇ ਮੱਥੇ ਤੇ ਪਸੀਨੇ ਦੀ ਪਰਤ ਕਿਸੇ ਮੁਰਦੇ ਦੇ ਮੱਥੇ ਵਾਂਗ ਚਮਕ ਰਹੀ ਸੀ। ਮੈਨੂੰ ਜਾਪਿਆ, ਜਿਵੇਂ ਆਪੋ ਆਪਣੀ ਜਗ੍ਹਾ ਤੇ ਬੈਠੇ ਸਾਰੇ ਮੁਸਾਫ਼ਰਾਂ ਨੇ ਆਪਣੇ ਆਸ ਪਾਸ ਬੈਠੇ ਲੋਕਾਂ ਦਾ ਜਾਇਜ਼ਾ ਲੈ ਲਿਆ ਹੈ। ਸਰਦਾਰ ਜੀ ਉੱਠ ਕੇ ਮੇਰੀ ਸੀਟ ਤੇ ਆ ਬੈਠੇ। ਹੇਠਾਂ ਵਾਲੀ ਸੀਟ ਤੇ ਬੈਠਾ ਪਠਾਣ ਉਠਿਆ ਅਤੇ ਆਪਣੇ ਦੋ ਸਾਥੀ ਪਠਾਣਾਂ ਦੇ ਨਾਲ ਉਪਰ ਵਾਲੀ ਬਰਥ ਤੇ ਚੜ੍ਹ ਗਿਆ। ਇਹੀ ਕਿਰਿਆ ਸ਼ਾਇਦ ਰੇਲ ਗੱਡੀ ਦੇ ਦੂਸਰੇ ਡੱਬਿਆਂ ਵਿਚ ਵੀ ਚਲ ਰਹੀ ਸੀ। ਡੱਬੇ ਵਿਚ ਤਨਾਓ ਆ ਗਿਆ। ਲੋਕਾਂ ਨੇ ਗੱਲਾਂ ਕਰਨੀਆਂ ਬੰਦ ਕਰ ਦਿੱਤੀਆਂ। ਤਿੰਨੋਂ ਦੇ ਤਿੰਨੋਂ ਪਠਾਣ ਉਪਰ ਵਾਲੀ ਬਰਥ ਤੇ ਇਕੱਠੇ ਚੁੱਪਚਾਪ ਹੇਠਾਂ ਵੱਲ ਵੇਖੀ ਜਾ ਰਹੇ ਸਨ। ਸਾਰੇ ਮੁਸਾਫ਼ਰਾਂ ਦੀਆਂ ਅੱਖਾਂ ਪਹਿਲਾਂ ਤੋਂ ਵੱਧ ਖੁਲ੍ਹੀਆਂ, ਜ਼ਿਆਦਾ ਸ਼ੰਕਾ ਜਿਹੀ ਵਿਚ ਲੱਗੀਆਂ। ਇਹੀ ਹਾਲਤ ਸ਼ਾਇਦ ਗੱਡੀ ਦੇ ਸਾਰੇ ਡੱਬਿਆਂ ਵਿਚ ਚਲ ਰਹੀ ਸੀ।

—ਕਿਹੜਾ ਸਟੇਸ਼ਨ ਸੀ ਇਹ ? ਡੱਬੇ ਵਿਚ ਕਿਸੇ ਨੇ ਪੁੱਛਿਆ।

—ਵਜੀਰਾਬਾਦ, ਕਿਸੇ ਨੇ ਉੱਤਰ ਦਿੱਤਾ।

ਜਵਾਬ ਮਿਲਣ ਤੇ ਡੱਬੇ ਵਿਚ ਇਕ ਹੋਰ ਪ੍ਰਤੀਕ੍ਰਿਆ ਹੋਈ। ਪਠਾਣਾਂ ਦੇ ਮਨ ਦਾ ਤਨਾਓ ਝਟ ਢਿੱਲਾ ਪੈ ਗਿਆ, ਜਦ ਕਿ ਹਿੰਦੂ-ਸਿੱਖ ਮੁਸਾਫ਼ਰਾਂ ਦੀ ਚੁੱਪੀ ਹੋਰ ਜ਼ਿਆਦਾ ਗਹਿਰੀ ਹੋ ਗਈ। ਇਕ ਪਠਾਣ ਆਪਣੀ ਵਾਸਕਟ ਦੀ ਜੇਬ ਵਿਚੋਂ ਨਸਵਾਰ ਦੀ ਡੱਬੀ ਕੱਢ ਕੇ ਸੁੰਘਣ ਲੱਗਾ। ਦੂਜੇ ਪਠਾਣ ਵੀ ਆਪਣੀ ਆਪਣੀ ਡੱਬੀ ਕੱਢ ਕੇ ਨਸਵਾਰ ਚੜ੍ਹਾਣ ਲੱਗੇ। ਬੁੱਢੀ ਲਗਾਤਾਰ ਮਾਲਾ

ਜਪੀ ਜਾ ਰਹੀ ਸੀ। ਕਿਸੇ ਕਿਸੇ ਵਕਤ ਉਸ ਦੇ ਹੋਂਠ ਬੁਦਬੁਦਾਂਦੇ ਨਜ਼ਰ ਆਉਂਦੇ, ਲੱਗਦਾ ਉਨ੍ਹਾਂ ਵਿਚੋਂ ਕੋਈ ਖੋਖਲੀ ਜਿਹੀ ਆਵਾਜ਼ ਨਿਕਲ ਰਹੀ ਹੈ।

ਅਗਲੇ ਸਟੇਸ਼ਨ ਤੇ ਜਦੋਂ ਗੱਡੀ ਰੁਕੀ ਤਾਂ ਉਥੇ ਵੀ ਸੰਨਾਟਾ ਸੀ। ਕੋਈ ਪੰਛੀ ਤੱਕ ਨਹੀਂ ਫੜਕ ਰਿਹਾ ਸੀ। ਹਾਂ, ਇਕ ਮਾਸ਼ਕੀ, ਪਿੱਠ ਤੇ ਪਾਣੀ ਦੀ ਮਸ਼ਕ ਲੱਦੀ, ਪਲੇਟਫਾਰਮ ਲੰਘ ਕੇ ਆਇਆ ਅਤੇ ਮੁਸਾਫ਼ਰਾਂ ਨੂੰ ਪਾਣੀ ਪਿਲਾਣ ਲੱਗਾ।

—ਲਉ, ਪੀਓ ਪਾਣੀ, ਪਾਣੀ ਪੀਓ। ਔਰਤਾਂ ਦੇ ਡੱਬੇ ਵਿਚੋਂ ਔਰਤਾਂ ਅਤੇ ਬੱਚਿਆਂ ਦੇ ਅਨੇਕਾਂ ਹੱਥ ਬਾਹਰ ਨਿਕਲ ਆਏ ਸਨ।

—ਬਹੁਤ ਮਾਰ-ਕਾਟ ਹੋਈ ਹੈ, ਬਹੁਤ ਲੋਕੀਂ ਮਰੇ ਹਨ। ਜਾਪਦਾ ਸੀ, ਉਹ ਇਸ ਮਾਰ-ਕਾਟ ਵਿਚ ਇਕੱਲਾ ਪੁੰਨ ਕਮਾਉਣ ਚਲਾ ਆਇਆ ਹੈ।

ਗੱਡੀ ਸਰਕੀ ਤਾਂ ਅਚਾਨਕ ਬਾਰੀਆਂ ਦੇ ਪੱਲੇ ਚੜ੍ਹਾਏ ਜਾਣ ਲੱਗ ਪਏ। ਦੂਰ ਦੂਰ ਤੱਕ ਪਹੀਆਂ ਦੀ ਗੜਗੜਾਹਟ ਦੇ ਨਾਲ, ਬਾਰੀਆਂ ਦੇ ਪੱਲੇ ਚੜ੍ਹਾਉਣ ਦੀ ਆਵਾਜ਼ ਆਉਣ ਲੱਗੀ।

ਕਿਸੇ ਅਨਜਾਣ ਸ਼ੰਕਾਵਸ ਦੁਬਲਾ ਬਾਬੂ ਮੇਰੇ ਕੋਲ ਵਾਲੀ ਸੀਟ ਤੋਂ ਉਠਿਆ ਅਤੇ ਦੋ ਸੀਟਾਂ ਦੇ ਵਿਚ ਫ਼ਰਸ਼ ਤੇ ਲੇਟ ਗਿਆ। ਉਸ ਦਾ ਚਿਹਰਾ ਅਜੇ ਵੀ ਮੁਰਦਿਆਂ ਵਰਗਾ ਪੀਲਾ ਹੋ ਰਿਹਾ ਸੀ। ਇਸ ਤੇ ਬਰਥ ਤੇ ਬੈਠਾ ਪਠਾਣ ਉਸ ਦਾ ਮਜ਼ਾਕ ਕਰਨ ਲੱਗਾ—ਓ ਬੇ-ਗ਼ੈਰਤ, ਤੁਮ ਮਰਦ ਏ ਕਿ ਔਰਤ ਏ? ਸੀਟ ਪਰ ਸੇ ਉਠ ਕਰ ਨੀਚੇ ਲੇਟਤਾ ਏ। ਤੁਮ ਮਰਦ ਕੋ ਨਾਮ ਕੋ ਬਦਨਾਮ ਕਰਦਾ ਏ। ਉਹ ਬੋਲ ਰਿਹਾ ਸੀ ਅਤੇ ਬਾਰ ਬਾਰ ਹੱਸੀ ਜਾ ਰਿਹਾ ਸੀ। ਫਿਰ ਉਹ ਉਸ ਨੂੰ ਪਸ਼ਤੋ ਵਿਚ ਕੁਝ ਕਹਿਣ ਲੱਗਾ। ਬਾਬੂ ਚੁੱਪ ਕੀਤਾ ਲੇਟਿਆ ਰਿਹਾ। ਦੂਜੇ ਸਾਰੇ ਮੁਸਾਫ਼ਰ ਚੁੱਪ ਸਨ। ਡੱਬੇ ਦਾ ਵਾਤਾਵਰਣ ਬੋਝਲ ਬਣਿਆ ਹੋਇਆ ਸੀ।

—ਏਸੇ ਆਦਮੀ ਕੋ ਅਮ ਡੱਬੇ ਮੇਂ ਬੈਠਨੇ ਨਈ ਦੇਗਾ। ਓ ਬਾਬੂ, ਤੁਮ ਅਗਲੇ ਸਟੇਸ਼ਨ ਪਰ ਉਤਰ ਜਾਓ ਅਤੇ ਜ਼ਨਾਨਾ ਡੱਬੇ ਮੇ ਬੈਠੋ।

ਪਰ ਬਾਬੂ ਦੀ ਹਾਜਰ ਜਵਾਬੀ ਆਪਣੇ ਗਲੇ ਵਿਚ ਸੁੱਕ ਚਲੀ ਸੀ। ਹਕਲਾ ਕੇ ਚੁੱਪ ਹੋ ਰਿਹਾ। ਪਰ ਥੋੜ੍ਹੀ ਦੇਰ ਬਾਅਦ ਉਹ ਆਪਣੇ ਆਪ ਸੀਟ ਤੇ ਜਾ ਬੈਠਾ ਅਤੇ ਦੇਰ ਤੱਕ ਆਪਣੇ ਕੱਪੜਿਆਂ ਦੀ ਧੂੜ ਝਾੜਦਾ ਰਿਹਾ। ਉਹ ਕਿਉਂ ਉੱਠ ਕੇ ਫ਼ਰਸ਼ ਤੇ ਲੇਟ ਗਿਆ ਸੀ। ਸ਼ਾਇਦ ਉਸ ਨੂੰ ਡਰ ਸੀ ਕਿ ਬਾਹਰੋਂ ਗੱਡੀ ਤੇ ਪਥਰਾਓ ਹੋਵੇਗਾ ਜਾਂ ਗੋਲੀ ਚਲੇਗੀ, ਸ਼ਾਇਦ ਇਸੇ ਕਾਰਣ ਬਾਰੀਆਂ ਦੇ ਪੱਲੇ ਚੜ੍ਹਾਏ ਜਾ ਰਹੇ ਸਨ।

ਕੁਝ ਵੀ ਕਹਿਣਾ ਮੁਸ਼ਕਲ ਸੀ। ਸੰਭਵ ਹੈ ਕਿਸੇ ਇਕ ਮੁਸਾਫ਼ਰ ਨੇ ਕਿਸੇ ਕਾਰਣ ਬਾਰੀ ਦਾ ਪੱਲਾ ਚੜ੍ਹਾਇਆ ਹੋਵੇ ਅਤੇ ਉਸ ਦੀ ਦੇਖਾ ਦੇਖੀ ਬਿਨਾਂ ਸੋਚੇ ਸਮਝੇ ਧੜਾ-ਧੜ ਬਾਰੀਆਂ ਦੇ ਪੱਲੇ ਚੜ੍ਹਾਏ ਜਾਣ ਲੱਗ ਪਏ ਹੋਣ।

ਬੋਝਲ ਅਨਿਸ਼ਚਿਤ ਜਿਹੇ ਵਾਤਾਵਰਣ ਵਿਚ ਸਫ਼ਰ ਕੱਟਣ ਲੱਗਾ। ਰਾਤ ਕਾਲੀ ਹੋਣ ਲੱਗੀ ਸੀ। ਡੱਬੇ ਦੇ ਮੁਸਾਫ਼ਰ ਸਹਿਮੇ ਅਤੇ ਡਰੇ ਜਿਉਂ ਦੇ ਤਿਉਂ ਬੈਠੇ ਸਨ। ਕਦੀ ਗੱਡੀ ਦੀ ਚਾਲ ਅਚਾਨਕ ਟੁੱਟ ਕੇ ਹਲਕੀ ਪੈ ਜਾਂਦੀ ਤਾਂ ਲੋਕੀਂ ਇਕ ਦੂਜੇ ਵੱਲ ਵੇਖਣ ਲੱਗਦੇ। ਕਦੀ ਰਸਤੇ ਵਿਚ ਹੀ ਰੁਕ ਜਾਂਦੀ ਤਾਂ ਡੱਬੇ ਦੇ ਅੰਦਰ ਦਾ ਸੰਨਾਟਾ

ਹੋਰ ਵੀ ਡੂੰਘਾ ਹੋ ਜਾਂਦਾ। ਕੇਵਲ ਪਠਾਣ ਨਿਸ਼ਚਿੰਤ ਬੈਠੇ ਸਨ। ਹਾਂ, ਉਨ੍ਹਾਂ ਨੇ ਵੀ ਗੱਲਾਂ ਕਰਨੀਆਂ ਛੱਡ ਦਿੱਤੀਆਂ ਸਨ ਕਿਉਂਕਿ ਉਨ੍ਹਾਂ ਦੀ ਗੱਲਬਾਤ ਵਿਚ ਕੋਈ ਵੀ ਸ਼ਾਮਲ ਹੋਣ ਵਾਲਾ ਨਹੀਂ ਸੀ।

ਹੌਲੇ ਹੌਲੇ ਪਠਾਣ ਊਂਘਣ ਲੱਗੇ, ਜਦ ਕਿ ਦੂਜੇ ਮੁਸਾਫ਼ਰ ਫਟੀਆਂ ਫਟੀਆਂ ਅੱਖਾਂ ਨਾਲ ਖਲਾਅ ਵਿਚ ਵੇਖੀ ਜਾ ਰਹੇ ਸਨ। ਬੁੱਢੀ ਮੂੰਹ ਸਿਰ ਲਪੇਟੀ, ਪੈਰ ਸੀਟ ਤੇ ਚੜ੍ਹਾਈ ਬੈਠੀ ਬੈਠੀ ਸੌਂ ਗਈ ਸੀ। ਉੱਪਰ ਵਾਲੀ ਬਰਥ ਤੇ ਇਕ ਪਠਾਣ ਨੇ, ਅੱਧ ਲੇਟਿਆਂ ਹੀ ਕੁੜਤੇ ਦੀ ਜੇਬ ਵਿਚੋਂ ਕਾਲੇ ਮਣਕਿਆਂ ਦੀ ਤਸਬੀਹ (ਮਾਲਾ) ਕੱਢ ਲਈ ਅਤੇ ਉਸ ਨੂੰ ਹੌਲੀ ਹੌਲੀ ਫੇਰਨ ਲੱਗਾ।

ਬਾਰੀ ਦੇ ਬਾਹਰ ਆਕਾਸ਼ ਵਿਚ ਚੰਨ ਨਿਕਲ ਆਇਆ ਅਤੇ ਚਾਨਣੀ ਵਿਚ ਬਾਹਰ ਦੀ ਦੁਨੀਆ ਹੋਰ ਵੀ ਅਨਿਸ਼ਚਿਤ, ਹੋਰ ਵੀ ਜ਼ਿਆਦਾ ਭੇਤਭਰੀ ਹੋ ਗਈ। ਕਿਸੇ ਕਿਸੇ ਵਕਤ ਦੂਰ ਕਿਸੇ ਪਾਸੇ ਅੱਗ ਦੇ ਭਾਂਬੜ ਉੱਠਦੇ ਨਜ਼ਰ ਆਉਂਦੇ, ਕੋਈ ਸ਼ਹਿਰ ਸੜ ਰਿਹਾ ਸੀ। ਗੱਡੀ ਕਿਸੇ ਵਕਤ ਚਿੰਘਾੜਦੀ ਹੋਈ ਅੱਗੇ ਵੱਧਣ ਲੱਗਦੀ, ਫਿਰ ਕਿਸੇ ਵਕਤ ਉਸ ਦੀ ਚਾਲ ਹਲਕੀ ਪੈ ਜਾਂਦੀ ਅਤੇ ਮੀਲਾਂ ਤੱਕ ਹੌਲੀ ਚਾਲ ਨਾਲ ਚਲਦੀ ਰਹਿੰਦੀ।

ਅਚਾਨਕ ਦੁਬਲਾ ਬਾਬੂ ਬਾਰੀ ਤੋਂ ਬਾਹਰ ਵੇਖ ਕੇ ਉੱਚੀ ਆਵਾਜ਼ ਵਿਚ ਬੋਲਿਆ—ਹਰਬੰਸਪੁਰਾ ਨਿਕਲ ਗਿਆ ਹੈ। ਉਸ ਦੀ ਆਵਾਜ਼ ਵਿਚ ਉਤੇਜਨਾ ਸੀ, ਉਹ ਜਿਵੇਂ ਚੀਖ ਕੇ ਬੋਲਿਆ ਸੀ। ਡੱਬੇ ਦੇ ਸਾਰੇ ਲੋਕੀਂ ਉਸ ਦੀ ਆਵਾਜ਼ ਸੁਣ ਕੇ ਚੌਂਕ ਗਏ। ਉਸੇ ਵਕਤ ਡੱਬੇ ਦੇ ਬਹੁਤੇ ਮੁਸਾਫ਼ਰਾਂ ਨੇ ਜਿਵੇਂ ਉਸ ਦੀ ਆਵਾਜ਼ ਸੁਣ ਕੇ ਪਾਸਾ ਪਰਤਿਆ।

—ਖੋ ਬਾਬੂ, ਚਿੱਲਾਤਾ ਕਿਉਂ ਏ ? ਤਸਬੀਹ ਵਾਲਾ ਪਠਾਣ ਚੌਂਕ ਕੇ ਬੋਲਿਆ—ਈਧਰ ਉਤਰੇਗਾ ਤੁਮ ? ਜੰਜੀਰ ਖੀਂਚੂ ਅਤੇ ਖੀ ਖੀ ਕਰਕੇ ਹੱਸ ਪਿਆ ? ਸਪੱਸਟ ਹੈ ਉਹ ਹਰਬੰਸਪੁਰਾ ਦੀ ਸਥਿਤੀ ਤੋਂ ਅਤੇ ਉਸ ਦੇ ਨਾਂ ਤੋਂ ਅਣਜਾਣ ਸੀ।

ਬਾਬੂ ਨੇ ਕੋਈ ਉੱਤਰ ਨਹੀਂ ਦਿੱਤਾ, ਸਿਰਫ਼ ਸਿਰ ਹਿਲਾ ਦਿੱਤਾ ਅਤੇ ਇਕ ਅੱਧ ਵਾਰ ਪਠਾਣ ਵੱਲ ਵੇਖ ਕੇ ਫਿਰ ਬਾਰੀ ਤੋਂ ਬਾਹਰ ਝਾਂਕਣ ਲੱਗਾ।

ਡੱਬੇ ਵਿਚ ਫਿਰ ਚੁੱਪ ਛਾ ਗਈ। ਇੰਜਣ ਨੇ ਸੀਟੀ ਦਿੱਤੀ ਅਤੇ ਉਸ ਦੀ ਰਫ਼ਤਾਰ ਟੁੱਟ ਗਈ। ਥੋੜ੍ਹੀ ਦੇਰ ਬਾਅਦ ਖਟਾਕ ਦੀ ਆਵਾਜ਼ ਹੋਈ, ਸ਼ਾਇਦ ਗੱਡੀ ਨੇ ਲਾਈਨ ਬਦਲੀ ਸੀ। ਬਾਬੂ ਨੇ ਝਾਕ ਕੇ ਉਸ ਪਾਸੇ ਵੇਖਿਆ ਜਿਸ ਪਾਸੇ ਗੱਡੀ ਵਧਦੀ ਜਾ ਰਹੀ ਸੀ।

ਸ਼ਹਿਰ ਆ ਗਿਆ ਹੈ। ਉਹ ਫਿਰ ਉੱਚੀ ਆਵਾਜ਼ ਵਿਚ ਚੀਖ਼ਿਆ—ਅੰਮ੍ਰਿਤਸਰ ਆ ਗਿਆ ਹੈ। ਉਸ ਨੇ ਫਿਰ ਤੋਂ ਕਿਹਾ ਅਤੇ ਉਛਲ ਕੇ ਖਲੋ ਗਿਆ ਅਤੇ ਉੱਪਰ ਵਾਲੀ ਬਰਥ ਤੇ ਲੇਟੇ ਪਠਾਣ ਨੂੰ ਸੰਬੋਧਨ ਕਰਕੇ ਚਿਲਾਇਆ—ਓਏ ਪਠਾਣ ਦੇ ਬੱਚੇ ! ਹੇਠਾਂ ਉਤਰ ਤੇਰੀ ਮਾਂ ਦੀ...ਹੇਠਾਂ ਉਤਰ, ਤੇਰੀ ਉਸ ਪਠਾਣ ਬਣਾਣ ਵਾਲੇ ਦੀ ਮੈਂ...

ਬਾਬੂ ਚਿੱਲਾਣ ਲੱਗਾ ਸੀ ਅਤੇ ਚੀਖ਼ ਚੀਖ਼ ਕੇ ਗਾਲ੍ਹਾਂ ਬਕਣ ਲੱਗਾ ਸੀ।

ਤਸਬੀਹ ਵਾਲੇ ਪਠਾਣ ਨੇ ਪਾਸਾ ਪਰਤਿਆ ਅਤੇ ਬਾਬੂ ਵੱਲ ਵੇਖ ਕੇ ਬੋਲਿਆ—ਓ ਕਿਆ ਏ ਬਾਬੂ ? ਅਮ ਕੋ ਕੁਛ ਬੋਲਾ ?

ਬਾਬੂ ਨੂੰ ਉਤੇਜਿਤ ਵੇਖ ਕੇ ਦੂਜੇ ਮੁਸਾਫ਼ਰ ਵੀ ਉੱਠ ਬੈਠੇ ।

—ਹੇਠਾਂ ਉਤਰ, ਤੇਰੀ ਮੈਂ...ਔਰਤ ਨੂੰ ਲੱਤ ਮਾਰਦਾ ਏਂ, ਹਰਾਮਜ਼ਾਦੇ ਤੇਰੀ ਉਸ...

—ਓ ਬਾਬੂ, ਬਕ ਬਕ ਨਈ ਕਰੋ । ਓ ਖੰਜੀਰ ਕੇ ਤੁਖ਼ਮ, ਗਾਲੀ ਮਤ ਬਕੋ, ਅਮ ਨੇ ਬੋਲ ਦੀਆ । ਅਮ ਤੁਮਾਰਾ ਜ਼ਬਾਨ ਖੀਂਚ ਲੇਗਾ ।

—ਗਾਲ੍ਹ ਦਿੰਦਾ ਏਂ ਮਾਦਰ...ਬਾਬੂ ਚਿੱਲਾਇਆ ਅਤੇ ਉੱਛਲ ਕੇ ਸੀਟ ਤੇ ਚੜ੍ਹ ਗਿਆ । ਉਹ ਸਿਰ ਤੋਂ ਪੈਰਾਂ ਤੱਕ ਕੰਬ ਰਿਹਾ ਸੀ ।

—ਬਸ ਬਸ, ਸਰਦਾਰ ਜੀ ਬੋਲੇ—ਇਹ ਲੜਨ ਦੀ ਜਗ੍ਹਾ ਨਹੀਂ ਹੈ। ਥੋੜ੍ਹੀ ਦੇਰ ਦਾ ਸਫ਼ਰ ਬਾਕੀ ਹੈ, ਆਰਾਮ ਨਾਲ ਬੈਠੋ ।

—ਤੇਰੀ ਮੈਂ ਲੱਤ ਨਾ ਭੰਨਾਂ ਤਾਂ ਆਖੀਂ, ਗੱਡੀ ਤੇਰੇ ਪਿਓ ਦੀ ਹੈ ? ਬਾਬੂ ਚਿੱਲਾਇਆ ।

—ਓ ਅਮ ਨੇ ਕਿਆ ਬੋਲਾ । ਸਭੀ ਲੋਕ ਉਸ ਕੋ ਨਿਕਾਲਤਾ ਥਾ, ਅਮ ਨੇ ਭੀ ਨਿਕਾਲਾ ਯੇ ਈਦਰ ਅਮ ਕੋ ਗਾਲੀ ਦੇਤਾ ਏ । ਅਮ ਈਸ ਕਾ ਜ਼ਬਾਨ ਖੀਂਚ ਲੇਗਾ ।

ਬੁੱਢੀ ਫਿਰ ਬੋਲ ਉੱਠੀ, ਉਹ ਜੀਣ ਜੋਗਿਓ ਆਰਾਮ ਨਾਲ ਬੈਠੋ । ਉਹ ਰੱਬ ਦਿਓ ਬੰਦਿਓ, ਬੰਦਿਓ ਕੁਝ ਹੋਸ਼ ਕਰੋ ।

ਉਸ ਦੇ ਹੋਂਠ ਕਿਸੇ ਪ੍ਰੇਤ ਦੇ ਹੋਂਠਾਂ ਵਾਂਗ ਫੜਫੜਾਈ ਜਾ ਰਹੇ ਸਨ ਅਤੇ ਉਨ੍ਹਾਂ ਵਿਚੋਂ ਕਮਜ਼ੋਰ ਜਿਹੀ ਫੁਸਫੁਸਾਹਟ ਸੁਣਾਈ ਦੇ ਰਹੀ ਸੀ ।

ਬਾਬੂ ਚੀਖ਼ੀ ਜਾ ਰਿਹਾ ਸੀ—ਆਪਣੇ ਘਰ ਵਿਚ ਸ਼ੇਰ ਬਣਦਾ ਸੀ । ਹੁਣ ਬੋਲ, ਤੇਰੀ ਮੈਂ ਉਸ ਪਠਾਣ ਬਣਾਣ ਵਾਲੇ ਦੀ...

ਉਸੇ ਸਮੇਂ ਗੱਡੀ ਅੰਮ੍ਰਿਤਸਰ ਪਲੇਟ ਫਾਰਮ ਤੇ ਰੁਕੀ । ਪਲੇਟ ਫਾਰਮ ਲੋਕਾਂ ਨਾਲ ਖਚਾਖਚ ਭਰਿਆ ਹੋਇਆ ਸੀ । ਪਲੇਟ ਫਾਰਮ ਤੇ ਖਲੋਤੇ ਲੋਕੀਂ ਝਾਂਕ ਝਾਂਕ ਕੇ ਡੱਬਿਆਂ ਦੇ ਅੰਦਰ ਵੇਖਣ ਲੱਗੇ । ਵਾਰ ਵਾਰ ਲੋਕੀਂ ਇਕੋ ਸੁਆਲ ਪੁੱਛ ਰਹੇ ਸਨ—ਪਿੱਛੇ ਕੀ ਹੋਇਆ ਹੈ ? ਕਿੱਥੇ ਫਸਾਦ ਹੋਇਆ ਹੈ ।

ਖਚਾਖਚ ਭਰੇ ਪਲੇਟ ਫਾਰਮ ਤੇ ਸ਼ਾਇਦ ਇਸੇ ਗੱਲ ਦੀ ਚਰਚਾ ਚਲ ਰਹੀ ਸੀ ਕਿ ਪਿੱਛੇ ਕੀ ਹੋਇਆ ਹੈ । ਪਲੇਟ ਫਾਰਮ ਤੇ ਖੜੇ ਦੋ ਤਿੰਨ ਖੋਮਚੇ ਵਾਲਿਆਂ ਤੇ ਮੁਸਾਫ਼ਰ ਟੁੱਟ ਪਏ ਸਨ । ਸਾਰਿਆਂ ਨੂੰ ਅਚਾਨਕ ਭੁੱਖ ਪਿਆਸ ਪ੍ਰੇਸ਼ਾਨ ਕਰਨ ਲੱਗੀ ਸੀ । ਇਸੇ ਦੌਰਾਨ ਤਿੰਨ ਚਾਰ ਪਠਾਣ ਸਾਡੇ ਡੱਬੇ ਦੇ ਬਾਹਰ ਆ ਗਏ ਅਤੇ ਬਾਰੀ ਵਿਚੋਂ ਝਾਂਕ ਝਾਂਕ ਕੇ ਅੰਦਰ ਵੇਖਣ ਲੱਗੇ । ਆਪਣੇ ਪਠਾਣ ਸਾਥੀਆਂ ਤੇ ਨਜ਼ਰ ਪੈਂਦਿਆਂ ਹੀ ਉਨ੍ਹਾਂ ਨਾਲ ਪਸ਼ਤੋ ਵਿਚ ਕੁਝ ਬੋਲਣ ਲੱਗੇ । ਮੈਂ ਮੁੜ ਕੇ ਵੇਖਿਆ, ਬਾਬੂ ਡੱਬੇ ਵਿਚ ਨਹੀਂ ਸੀ । ਪਤਾ ਨਹੀਂ ਕਦੋਂ ਉਹ ਡੱਬੇ ਵਿਚੋਂ ਨਿਕਲ ਗਿਆ ਸੀ । ਮੇਰਾ ਮੱਥਾ ਠਣਕਿਆ । ਗੁੱਸੇ ਵਿਚ ਉਹ ਪਾਗਲ ਹੁੰਦਾ ਜਾ ਰਿਹਾ ਸੀ । ਪਤਾ ਨਹੀਂ ਕੀ ਕਰ ਬੈਠੇ । ਪਰ ਇਸੇ ਡੱਬੇ ਵਿਚ ਤਿੰਨੋਂ ਪਠਾਣ ਆਪਣੀਆਂ ਆਪਣੀਆਂ

ਗੰਠੜੀਆਂ ਚੁੱਕ ਕੇ ਬਾਹਰ ਨਿਕਲ ਗਏ ਅਤੇ ਆਪਣੇ ਪਠਾਣ ਸਾਥੀਆਂ ਦੇ ਨਾਲ ਗੱਡੀ ਦੇ ਅਗਲੇ ਕਿਸੇ ਡੱਬੇ ਵੱਲ ਵੱਧ ਗਏ। ਜੋ ਵੰਡ ਪਹਿਲਾਂ ਹਰ ਇਕ ਡੱਬੇ ਦੇ ਅੰਦਰ ਹੁੰਦੀ ਰਹੀ ਸੀ, ਹੁਣ ਸਾਰੀ ਗੱਡੀ ਵਿਚ ਹੋਣ ਲੱਗੀ ਸੀ।

ਖੋਮਚੇ ਵਾਲਿਆਂ ਦੇ ਆਸੇ ਪਾਸੇਂ ਭੀੜ ਹੱਟਣ ਲੱਗੀ ਸੀ। ਲੋਕ ਆਪੋ ਆਪਣੇ ਡੱਬੇ ਵਿਚ ਮੁੜਨ ਲੱਗੇ। ਉਸੇ ਸਮੇਂ ਅਚਾਨਕ ਇਕ ਪਾਸਿਉਂ ਮੈਨੂੰ ਉਹ ਬਾਬੂ ਆਉਂਦਾ ਵਿਖਾਈ ਦਿੱਤਾ। ਉਸ ਦਾ ਚਿਹਰਾ ਅਜੇ ਵੀ ਬਹੁਤ ਪੀਲਾ ਸੀ ਅਤੇ ਮੱਥੇ ਤੇ ਵਾਲਾਂ ਦੀ ਲਟ ਖਿਲਰੀ ਹੋਈ ਸੀ। ਨੇੜੇ ਪਹੁੰਚਿਆ, ਤਾਂ ਮੈਂ ਵੇਖਿਆ ਉਸ ਨੇ ਆਪਣੇ ਸੱਜੇ ਹੱਥ ਵਿਚ ਲੋਹੇ ਦੀ ਇਕ ਛੜ ਫੜੀ ਹੋਈ ਸੀ। ਪਤਾ ਨਹੀਂ ਉਹ ਉਸ ਨੂੰ ਕਿੱਥੋਂ ਮਿਲ ਗਈ ਸੀ। ਡੱਬੇ ਵਿਚ ਵੜਦਿਆਂ ਉਸ ਨੇ ਛੜ ਨੂੰ ਆਪਣੀ ਪਿੱਠ ਦੇ ਪਿੱਛੇ ਕਰ ਲਿਆ ਅਤੇ ਮੇਰੇ ਨਾਲ ਵਾਲੀ ਸੀਟ ਦੇ ਹੇਠਾਂ ਸਰਕਾ ਦਿੱਤਾ। ਸੀਟ ਤੇ ਬੈਠਦਿਆਂ ਹੀ ਉਸ ਦੀਆਂ ਨਜ਼ਰਾਂ ਪਠਾਣ ਨੂੰ ਦੇਖਣ ਲਈ ਉਪਰ ਉੱਠੀਆਂ। ਪਰ ਡੱਬੇ ਵਿਚ ਪਠਾਣਾਂ ਨੂੰ ਨਾ ਵੇਖ ਕੇ ਉਹ ਹੜਬੜਾ ਕੇ ਚਾਰੇ ਪਾਸੇ ਵੇਖਣ ਲੱਗਾ।

—ਨਿਕਲ ਗਏ ਹਰਾਮੀ, ਮਾਦਰ...ਸਾਰੇ ਦੇ ਸਾਰੇ ਨਿਕਲ ਗਏ। ਫਿਰ ਉਹ ਸਟਪਟਾ ਕੇ ਉੱਠਿਆ ਅਤੇ ਚੀਖ਼ ਕੇ ਬੋਲਿਆ—ਤੁਸਾਂ ਉਨ੍ਹਾਂ ਨੂੰ ਜਾਣ ਕਿਉਂ ਦਿੱਤਾ ? ਤੁਸੀਂ ਸਾਰੇ ਨਾਮਰਦ ਹੋ, ਬੁਜ਼ਦਿਲ।

ਪਰ ਗੱਡੀ ਵਿਚ ਭੀੜ ਬਹੁਤ ਸੀ। ਬਹੁਤ ਸਾਰੇ ਨਵੇਂ ਮੁਸਾਫ਼ਰ ਆ ਗਏ ਸਨ। ਕਿਸੇ ਨੇ ਉਸ ਵੱਲ ਖਾਸ ਧਿਆਨ ਨਹੀਂ ਦਿੱਤਾ।

ਗੱਡੀ ਸਰਕਣ ਲੱਗੀ ਤਾਂ ਉਹ ਫਿਰ ਮੇਰੇ ਨਾਲ ਵਾਲੀ ਸੀਟ ਤੇ ਆ ਬੈਠਿਆ ਪਰ ਉਹ ਬਹੁਤ ਉਤੇਜਿਤ ਸੀ ਅਤੇ ਲਗਾਤਾਰ ਬੁੜਬੁੜਾਈ ਜਾ ਰਿਹਾ ਸੀ।

ਹੌਲੇ ਹੌਲੇ ਹਿਚਕੋਲੇ ਖਾਂਦੀ ਗੱਡੀ ਅੱਗੇ ਵੱਧਣ ਲੱਗੀ। ਡੱਬੇ ਦੇ ਪੁਰਾਣੇ ਮੁਸਾਫਰਾਂ ਨੇ ਪੇਟ ਭਰ ਕੇ ਪੂੜੀਆਂ ਖਾ ਲਈਆਂ ਸਨ ਅਤੇ ਪਾਣੀ ਪੀ ਲਿਆ ਸੀ। ਗੱਡੀ ਉਸ ਇਲਾਕੇ ਤੋਂ ਅੱਗੇ ਵੱਧਣ ਲੱਗੀ ਸੀ, ਜਿਥੇ ਉਨ੍ਹਾਂ ਦੇ ਜਾਨ ਮਾਲ ਨੂੰ ਖਤਰਾ ਨਹੀਂ ਸੀ।

ਨਵੇਂ ਮੁਸਾਫ਼ਰ ਗੱਲਾਂ ਕਰ ਰਹੇ ਸਨ। ਹੌਲੇ ਹੌਲੇ ਗੱਡੀ ਫਿਰ ਆਮ ਰਫ਼ਤਾਰ ਨਾਲ ਚਲਣ ਲੱਗੀ ਸੀ। ਕੁਝ ਹੀ ਦੇਰ ਬਾਅਦ ਲੋਕ ਊਂਘਣ ਵੀ ਲੱਗੇ ਸਨ। ਪਰ ਬਾਬੂ ਅਜੇ ਵੀ ਫਟੀਆਂ ਫਟੀਆਂ ਅੱਖਾਂ ਨਾਲ ਸਾਹਮਣੇ ਵੱਲ ਵੇਖੀ ਜਾ ਰਿਹਾ ਸੀ। ਵਾਰ ਵਾਰ ਮੇਰੇ ਕੋਲੋਂ ਪੁੱਛਦਾ ਕਿ ਪਠਾਣ ਡੱਬੇ ਵਿਚੋਂ ਨਿਕਲ ਕੇ ਕਿਸ ਪਾਸੇ ਗਏ ਹਨ। ਉਸ ਦੇ ਸਿਰ ਤੇ ਜਨੂੰਨ ਸਵਾਰ ਸੀ।

ਗੱਡੀ ਦੇ ਹਿਚਕੋਲਿਆਂ ਵਿਚ ਮੈਂ ਆਪ ਊਂਘਣ ਲੱਗਾ ਸਾਂ। ਡੱਬੇ ਵਿਚ ਲੇਟ ਸਕਣ ਦੇ ਲਈ ਜਗ੍ਹਾ ਨਹੀਂ ਸੀ। ਬੈਠਿਆਂ ਬੈਠਿਆਂ ਹੀ ਨੀਂਦਰ ਵਿਚ ਮੇਰਾ ਸਿਰ ਕਦੀ ਇਕ ਪਾਸੇ ਝੁਕ ਜਾਂਦਾ, ਕਦੀ ਦੂਜੇ ਪਾਸੇ ਨੂੰ। ਕਿਸੇ ਕਿਸੇ ਵਕਤ ਝਟਕੇ ਨਾਲ ਮੇਰੀ ਨੀਂਦਰ ਟੁੱਟਦੀ ਮੈਨੂੰ ਸਾਹਮਣੇ ਦੀ ਸੀਟ ਤੇ ਲੰਮੇ ਪਏ ਸਰਦਾਰ ਜੀ ਦੇ ਘੁਰਾੜੇ ਸੁਣਾਈ ਦਿੰਦੇ। ਅੰਮ੍ਰਿਤਸਰ ਪਹੁੰਚਣ ਤੋਂ ਬਾਅਦ ਸਰਦਾਰ ਜੀ ਫਿਰ ਤੋਂ ਸਾਹਮਣੇ ਵਾਲੀ ਸੀਟ ਤੇ ਲੱਤਾਂ ਪਸਾਰ ਕੇ ਲੇਟ ਗਏ ਸਨ। ਡੱਬੇ ਵਿਚ

ਤਰ੍ਹਾਂ ਤਰ੍ਹਾਂ ਦੀਆਂ ਵਿੰਗੀਆਂ ਟੇਢੀਆਂ ਮੁਦ੍ਰਾਵਾਂ ਵਿਚ ਮੁਸਾਫ਼ਰ ਪਏ ਹੋਏ ਸਨ । ਉਨ੍ਹਾਂ ਦੀਆਂ ਭਿਆਨਕ ਸ਼ਕਲਾਂ ਵੇਖ ਕੇ ਜਾਪਦਾ, ਡੱਬਾ ਲਾਸ਼ਾਂ ਨਾਲ ਭਰਿਆ ਪਿਆ ਹੈ । ਕੋਲ ਬੈਠੇ ਬਾਬੂ ਤੇ ਨਜ਼ਰ ਪੈਂਦੀ ਤਾਂ ਕਦੀ ਤਾਂ ਉਹ ਬਾਰੀ ਤੋਂ ਬਾਹਰ ਮੂੰਹ ਕੀਤੀ ਵੇਖ ਰਿਹਾ ਹੁੰਦਾ, ਕਦੀ ਦੀਵਾਰ ਨਾਲ ਪਿੱਠ ਲਾਈ ਤਣ ਕੇ ਬੈਠਾ ਨਜ਼ਰ ਆਉਂਦਾ ।

ਕਿਸੇ-ਕਿਸੇ ਵਕਤ ਗੱਡੀ ਕਿਸੇ ਸਟੇਸ਼ਨ ਤੇ ਰੁਕਦੀ ਤਾਂ ਪਹੀਆਂ ਦੀ ਗੜਗੜਾਹਟ ਬੰਦ ਹੋਣ ਤੇ ਚੁੱਪ ਜਿਹੀ ਛਾ ਜਾਂਦੀ । ਉਸ ਸਮੇਂ ਲੱਗਦਾ, ਜਿਵੇਂ ਪਲੇਟਫਾਰਮ ਤੇ ਕੁਝ ਡਿੱਗਿਆ ਹੈ, ਜਾਂ ਜਿਵੇਂ ਕੋਈ ਮੁਸਾਫ਼ਰ ਗੱਡੀ ਵਿਚੋਂ ਉਤਰਿਆ ਹੈ ਅਤੇ ਮੈਂ ਝਟਕੇ ਨਾਲ ਉੱਠ ਕੇ ਬੈਠ ਜਾਂਦਾ ।

ਇਸੇ ਤਰ੍ਹਾਂ ਇਕ ਵਾਰ ਜਦੋਂ ਮੇਰੀ ਨੀਂਦਰ ਟੁੱਟੀ ਤਾਂ ਗੱਡੀ ਦੀ ਰਫ਼ਤਾਰ ਹਲਕੀ ਪੈ ਗਈ ਸੀ ਅਤੇ/ਡੱਬੇ ਵਿਚ ਹਨੇਰਾ ਸੀ । ਮੈਂ ਉਸੇ ਤਰ੍ਹਾਂ ਅੱਧਲੇਟਿਆਂ ਬਾਰੀ ਵਿਚੋਂ ਬਾਹਰ ਵੇਖਿਆ । ਦੂਰ, ਪਿੱਛੇ ਵੱਲ ਕਿਸੇ ਸਟੇਸ਼ਨ ਦੇ ਸਿਗਨਲ ਦੀਆਂ ਲਾਲ ਬੱਤੀਆਂ ਚਮਕ ਰਹੀਆਂ ਸਨ । ਸਪੱਸ਼ਟ ਸੀ ਗੱਡੀ ਕੋਈ ਸਟੇਸ਼ਨ ਲੰਘ ਕੇ ਆਈ ਸੀ । ਪਰ ਅਜੇ ਤੱਕ ਉਸ ਨੇ ਤੇਜ਼ ਰਫ਼ਤਾਰ ਨਹੀਂ ਪਕੜੀ ਸੀ ।

ਡੱਬੇ ਦੇ ਬਾਹਰ ਮੈਨੂੰ ਹਲਕੀਆਂ ਜਿਹੀਆਂ ਅਸਪੱਸ਼ਟ ਆਵਾਜ਼ਾਂ ਸੁਣਾਈ ਦਿੱਤੀਆਂ । ਦੂਰ ਹੀ ਇਕ ਹਲਕਾ ਜਿਹਾ ਕਾਲਾ ਪੁੰਜ ਨਜ਼ਰ ਆਇਆ । ਨੀਂਦਰ ਦੀ ਖੁਮਾਰੀ ਵਿਚ ਮੇਰੀਆਂ ਅੱਖਾਂ ਕੁਝ ਦੇਰ ਤੱਕ ਉਸ ਤੇ ਲੱਗੀਆਂ ਰਹੀਆਂ । ਫਿਰ ਮੈਂ ਉਸ ਨੂੰ ਸਮਝ ਸਕਣ ਦਾ ਵਿਚਾਰ ਛੱਡ ਦਿੱਤਾ । ਡੱਬੇ ਦੇ ਅੰਦਰ ਹਨੇਰਾ ਸੀ, ਬੱਤੀਆਂ ਬੁਝੀਆਂ ਹੋਈਆਂ ਸਨ । ਪਰ ਬਾਹਰ ਲੱਗਦਾ ਸੀ, ਪਹੁ ਫਟਣ ਵਾਲੀ ਹੈ ।

ਮੇਰੀ ਪਿੱਠ ਪਿੱਛੇ, ਡੱਬੇ ਦੇ ਬਾਹਰ ਕਿਸੇ ਚੀਜ਼ ਨੂੰ ਖੁਰਚਣ ਵਰਗੀ ਆਵਾਜ਼ ਆਈ । ਮੈਂ ਦਰਵਾਜ਼ੇ ਵੱਲ ਮੁੜ ਕੇ ਵੇਖਿਆ । ਡੱਬੇ ਦਾ ਦਰਵਾਜ਼ਾ ਬੰਦ ਸੀ । ਮੈਨੂੰ ਫਿਰ ਤੋਂ ਦਰਵਾਜ਼ਾ ਖੁਰਚਣ ਦੀ ਆਵਾਜ਼ ਸੁਣਾਈ ਦਿੱਤੀ, ਫਿਰ ਮੈਂ ਸਾਫ਼ ਸਾਫ਼ ਸੁਣਿਆ ਲਾਠੀ ਨਾਲ ਕੋਈ ਆਦਮੀ ਡੱਬੇ ਦਾ ਦਰਵਾਜ਼ਾ ਖਟਖਟਾ ਰਿਹਾ ਸੀ । ਮੈਂ ਝਾਂਕ ਕੇ ਬਾਰੀ ਤੋਂ ਬਾਹਰ ਵੇਖਿਆ । ਸੱਚਮੁੱਚ ਇਕ ਆਦਮੀ ਡੱਬੇ ਦੀਆਂ ਦੋ ਪੌੜੀਆਂ ਚੜ੍ਹ ਆਇਆ ਸੀ । ਉਸ ਦੇ ਮੋਢੇ ਤੇ ਇਕ ਗੰਠੜੀ ਝੂਲ ਰਹੀ ਸੀ ਅਤੇ ਹੱਥ ਵਿਚ ਲਾਠੀ ਸੀ । ਉਸ ਨੇ ਬਦਰੰਗ ਜਿਹੇ ਕੱਪੜੇ ਪਾਏ ਹੋਏ ਸਨ ਅਤੇ ਉਸ ਨੇ ਦਾੜ੍ਹੀ ਰੱਖੀ ਹੋਈ ਸੀ । ਫਿਰ ਮੇਰੀ ਨਜ਼ਰ ਬਾਹਰ ਹੇਠਾਂ ਵੱਲ ਗਈ । ਗੱਡੀ ਦੇ ਨਾਲ ਨਾਲ ਇਕ ਔਰਤ ਨੰਗੇ ਪੈਰ ਦੌੜਦੀ ਆ ਰਹੀ ਸੀ । ਉਸ ਨੇ ਦੋ ਗੰਠੜੀਆਂ ਚੁੱਕ ਰੱਖੀਆਂ ਸਨ । ਭਾਰ ਦੇ ਕਾਰਣ ਉਸ ਤੋਂ ਦੌੜਿਆ ਨਹੀਂ ਜਾ ਰਿਹਾ ਸੀ । ਡੱਬੇ ਦੇ ਪਾਇਦਾਨ ਤੇ ਖਲੋਤਾ ਆਦਮੀ ਵਾਰ ਵਾਰ ਉਸ ਵੱਲ ਮੁੜ ਕੇ ਵੇਖ ਰਿਹਾ ਸੀ ਅਤੇ ਹਫ਼ਦਾ ਹੋਇਆ ਆਖੀ ਜਾ ਰਿਹਾ ਸੀ, "ਆ ਜਾ, ਆ ਜਾ, ਤੂੰ ਵੀ ਚੜ੍ਹ ਆ, ਆ ਜਾ ।"

ਦਰਵਾਜ਼ੇ ਤੇ ਫਿਰ ਤੋਂ ਲਾਠੀ ਫਟਫਟਾਣ ਦੀ ਆਵਾਜ਼ ਆਈ, "ਖੋਲ੍ਹੋ ਜੀ ਦਰਵਾਜ਼ਾ, ਖ਼ੁਦਾ ਦੇ ਵਾਸਤੇ ਦਰਵਾਜ਼ਾ ਖੋਲ੍ਹੋ ।"

ਉਹ ਆਦਮੀ ਹਫ ਰਿਹਾ ਸੀ, "ਖ਼ੁਦਾ ਦੇ ਲਈ ਦਰਵਾਜ਼ਾ ਖੋਲ੍ਹੋ । ਮੇਰੇ ਨਾਲ

ਔਰਤ ਹੈ। ਗੱਡੀ ਨਿਕਲ ਜਾਏਗੀ।..."

ਅਚਾਨਕ ਮੈਂ ਵੇਖਿਆ ਬਾਬੂ ਹੜਬੜਾ ਕੇ ਉੱਠ ਖਲੋਤਾ ਅਤੇ ਦਰਵਾਜ਼ੇ ਦੇ ਕੋਲ ਜਾ ਕੇ ਦਰਵਾਜ਼ੇ ਤੇ ਲੱਗੀ ਬਾਰੀ ਵਿਚੋਂ ਮੂੰਹ ਬਾਹਰ ਕੱਢ ਕੇ ਬੋਲਿਆ, "ਕੌਣ ਹੈ ? ਇਧਰ ਜਗ੍ਹਾ ਨਹੀਂ ਹੈ।

ਬਾਹਰ ਖਲੋਤਾ ਆਦਮੀ ਫਿਰ ਗਿੜਗਿੜਾਉਣ ਲੱਗਾ, "ਖ਼ੁਦਾ ਦੇ ਵਾਸਤੇ ਗੱਡੀ ਨਿਕਲ ਜਾਏਗੀ..."

ਅਤੇ ਉਹ ਆਦਮੀ ਬਾਰੀ ਵਿਚੋਂ ਆਪਣਾ ਹੱਥ ਅੰਦਰ ਪਾ ਕੇ ਦਰਵਾਜ਼ਾ ਖੋਲ੍ਹਣ ਦੇ ਲਈ ਸਿਟਕਣੀ ਟਟੋਲਣ ਲੱਗਾ।

ਨਹੀਂ ਹੈ ਜਗ੍ਹਾ, ਕਹਿ ਦਿਤੇ, ਉਤਰ ਜਾ ਗੱਡੀ ਤੋਂ। ਬਾਬੂ ਚੀਖਿਆ ਅਤੇ ਉਸੇ ਪਲ ਅੱਗੇ ਵੱਧ ਕੇ ਦਰਵਾਜ਼ਾ ਖੋਲ੍ਹ ਦਿੱਤਾ।

ਯਾ ਅੱਲਾਹ! ਉਸ ਆਦਮੀ ਦੇ ਅਸਪੱਸ਼ਟ ਜਿਹੇ ਸ਼ਬਦ ਸੁਣਾਈ ਦਿੱਤੇ। ਦਰਵਾਜ਼ਾ ਖੁਲ੍ਹਣ ਨਾਲ ਜਿਵੇਂ ਉਸ ਨੇ ਸੁੱਖ ਦਾ ਸਾਹ ਲਿਆ ਹੋਵੇ।

ਉਸੇ ਵਕਤ ਮੈਂ ਬਾਬੂ ਦੇ ਹੱਥ ਵਿਚ ਛੜ ਨੂੰ ਚਮਕਦਿਆਂ ਵੇਖਿਆ। ਇਕੋ ਹੀ ਜ਼ੋਰਦਾਰ ਵਾਰ ਬਾਬੂ ਨੇ ਉਸ ਮੁਸਾਫ਼ਰ ਦੇ ਸਿਰ ਤੇ ਕੀਤਾ ਸੀ। ਮੈਂ ਵੇਖਦਿਆਂ ਹੀ ਡਰ ਗਿਆ ਅਤੇ ਮੇਰੀਆਂ ਲੱਤਾਂ ਕੰਬ ਗਈਆਂ। ਮੈਨੂੰ ਲੱਗਾ, ਜਿਵੇਂ ਛੜ ਦੇ ਵਾਰ ਦਾ ਉਸ ਆਦਮੀ ਤੇ ਕੋਈ ਅਸਰ ਨਹੀਂ ਹੋਇਆ। ਉਸ ਨੇ ਦੋਵੇਂ ਹੱਥਾਂ ਨਾਲ ਅਜੇ ਵੀ ਡੰਡੇ ਨੂੰ ਫੜਿਆ ਹੋਇਆ ਸੀ। ਮੋਢੇ ਤੇ ਲਟਕਦੀ ਗੰਠੜੀ ਖਿਸਕ ਕੇ ਉਸ ਦੀ ਕੋਹਣੀ ਤੇ ਆ ਗਈ ਸੀ।

ਉਸ ਸਮੇਂ ਅਚਾਨਕ ਉਸ ਦੇ ਚਿਹਰੇ ਤੇ ਲਹੂ ਦੀਆਂ ਦੋ ਤਿੰਨ ਧਾਰਾਵਾਂ ਇਕੱਠੀਆਂ ਫੁੱਟ ਪਈਆਂ। ਹਨੇਰੇ ਵਿਚ ਮੈਨੂੰ ਉਸ ਦੇ ਖੁਲ੍ਹੇ ਹੋਂਠ ਅਤੇ ਚਮਕਦੇ ਦੰਦ ਨਜ਼ਰ ਆਏ। ਉਹ ਦੋ ਇਕ ਵਾਰ 'ਯਾ ਅੱਲਾਹ!' ਬੋਲਿਆ ਅਤੇ ਫਿਰ ਉਸ ਦੇ ਪੈਰ ਲੜਖੜਾ ਗਏ। ਉਸ ਦੀਆਂ ਅੱਖਾਂ ਨੇ ਬਾਬੂ ਵੱਲ ਵੇਖਿਆ, ਅੱਧ-ਖੁਲ੍ਹੀਆਂ ਅੱਖਾਂ, ਜੋ ਹੌਲੇ ਹੌਲੇ ਸੁਕੜਦੀਆਂ ਜਾ ਰਹੀਆਂ ਸਨ, ਜਿਵੇਂ ਉਸ ਨੂੰ ਪਛਾਨਣ ਦੀ ਕੋਸ਼ਿਸ਼ ਕਰ ਰਹੀਆਂ ਹੋਣ ਕਿ ਉਹ ਕੌਣ ਹੈ ਅਤੇ ਉਸ ਤੋਂ ਕਿਸ ਦੁਸ਼ਮਣੀ ਦਾ ਬਦਲਾ ਲੈ ਰਿਹਾ ਹੈ। ਇਸ ਦੌਰਾਨ ਹਨੇਰਾ ਕੁਝ ਹੋਰ ਘੱਟ ਗਿਆ ਸੀ। ਉਸ ਦੇ ਹੋਂਠ ਮੁੜ ਕੇ ਫੜਫੜਾਏ ਅਤੇ ਉਨ੍ਹਾਂ ਵਿਚ ਉਸ ਦੇ ਸਫ਼ੇਦ ਦੰਦ ਫਿਰ ਤੋਂ ਝਲਕ ਪਏ। ਮੈਨੂੰ ਜਾਪਿਆ, ਜਿਵੇਂ ਉਹ ਮੁਸਕਰਾਇਆ ਹੈ, ਪਰ ਅਸਲ ਵਿਚ ਕੇਵਲ ਤ੍ਰਾਸ ਦੇ ਕਾਰਣ ਹੀ ਉਸ ਦੇ ਹੋਂਠਾਂ ਵਿਚ ਵੱਲ ਪੈਣ ਲੱਗੇ ਸਨ।

ਹੇਠਾਂ ਪਟੜੀ ਦੇ ਨਾਲ ਨਾਲ ਦੌੜਦੀ ਔਰਤ ਬੁੜਬੁੜਾਈ ਅਤੇ ਕੋਸੀ ਜਾ ਰਹੀ ਸੀ। ਉਸ ਨੂੰ ਅਜੇ ਵੀ ਪਤਾ ਨਹੀਂ ਲੱਗਾ ਸੀ ਕਿ ਹੋਇਆ ਕੀ ਹੈ। ਉਹ ਅਜੇ ਵੀ ਸ਼ਾਇਦ ਇਹੀ ਸਮਝ ਰਹੀ ਸੀ ਕਿ ਗੰਠੜੀ ਦੇ ਕਾਰਣ ਉਸ ਦਾ ਪਤੀ ਗੱਡੀ ਤੇ ਠੀਕ ਤਰ੍ਹਾਂ ਚੜ੍ਹ ਨਹੀਂ ਪਾ ਰਿਹਾ ਹੈ, ਕਿ ਉਸ ਦਾ ਪੈਰ ਜਮ ਨਹੀਂ ਪਾ ਰਿਹਾ ਹੈ। ਉਹ ਗੱਡੀ ਦੇ ਨਾਲ ਨਾਲ ਨੱਸਦੀ ਹੋਈ, ਆਪਣੀਆਂ ਦੋ ਗੰਠੜੀਆਂ ਦੇ ਬਾਵਜੂਦ ਆਪਣੇ ਪਤੀ ਦੇ ਪੈਰ ਨੂੰ ਫੜ ਕੇ ਪੌੜੀ ਤੇ ਟਿਕਾਣ ਦੀ ਕੋਸ਼ਿਸ਼

ਕਰ ਰਹੀ ਸੀ ।

ਉਸੇ ਸਮੇਂ ਅਚਾਨਕ ਡੰਡੇ ਤੋਂ ਉਸ ਆਦਮੀ ਦੇ ਦੋਵੇਂ ਹੱਥ ਛੁੱਟ ਗਏ ਅਤੇ ਉਹ ਕੱਟੇ ਦਰੱਖ਼ਤ ਵਾਂਗ ਹੇਠਾਂ ਜਾ ਡਿੱਗਾ । ਉਸ ਦੇ ਡਿੱਗਦਿਆਂ ਹੀ ਔਰਤ ਨੇ ਦੌੜਨਾ ਬੰਦ ਕਰ ਦਿੱਤਾ, ਜਿਵੇਂ ਦੋਹਾਂ ਦਾ ਸਫ਼ਰ ਇਕੱਠਿਆਂ ਹੀ ਖਤਮ ਹੋ ਗਿਆ ਹੋਵੇ ।

ਬਾਬੂ ਅਜੇ ਵੀ ਮੇਰੇ ਨੇੜੇ, ਡੱਬੇ ਦੇ ਖੁਲ੍ਹੇ ਦਰਵਾਜ਼ੇ ਵਿਚ ਬੁੱਤ ਦਾ ਬੁੱਤ ਬਣਿਆ ਖਲੋਤਾ ਸੀ, ਲੋਹੇ ਦੀ ਛੜ ਅਜੇ ਵੀ ਉਸ ਦੇ ਹੱਥ ਵਿਚ ਸੀ । ਮੈਨੂੰ ਜਾਪਿਆ, ਜਿਵੇਂ ਉਹ ਛੜ ਨੂੰ ਸੁੱਟ ਦੇਣਾ ਚਾਹੁੰਦਾ ਹੈ, ਪਰ ਉਸ ਨੂੰ ਸੁੱਟ ਨਹੀਂ ਪਾ ਰਿਹਾ । ਉਸ ਦਾ ਹੱਥ ਜਿਵੇਂ ਉੱਠ ਨਹੀਂ ਰਿਹਾ ਸੀ । ਮੇਰਾ ਸਾਹ ਅਜੇ ਵੀ ਫੁਲਿਆ ਹੋਇਆ ਸੀ ਅਤੇ ਡੱਬੇ ਦੇ ਹਨੇਰੇ ਕੋਨੇ ਵਿਚ ਮੈਂ ਬਾਰੀ ਨਾਲ ਜੁੜ ਕੇ ਬੈਠਾ ਉਸ ਵੱਲ ਵੇਖੀ ਜਾ ਰਿਹਾ ਸਾਂ ।

ਫਿਰ ਉਹ ਆਦਮੀ ਖੜਾ-ਖੜਾ ਹਿੱਲਿਆ । ਕਿਸੇ ਅਨਜਾਣੀ ਪ੍ਰੇਰਨਾ ਦੇ ਵਸ ਉਹ ਇਕ ਕਦਮ ਅੱਗੇ ਵੱਧ ਆਇਆ ਅਤੇ ਦਰਵਾਜ਼ੇ ਵਿਚੋਂ ਬਾਹਰ ਪਿੱਛੇ ਵੱਲ ਵੇਖਣ ਲੱਗਾ । ਗੱਡੀ ਅੱਗੇ ਨਿਕਲਦੀ ਜਾ ਰਹੀ ਸੀ । ਦੂਰ, ਪਟੜੀ ਦੇ ਕਿਨਾਰੇ ਹਨੇਰਾ ਪੁੰਜ ਵਰਗਾ ਨਜ਼ਰ ਆ ਰਿਹਾ ਸੀ ।

ਬਾਬੂ ਦਾ ਸਰੀਰ ਹਰਕਤ ਵਿਚ ਆਇਆ । ਇਕੋ ਝਟਕੇ ਵਿਚ ਉਸ ਨੇ ਛੜ ਨੂੰ ਡੱਬੇ ਤੋਂ ਬਾਹਰ ਸੁੱਟ ਦਿੱਤਾ । ਫਿਰ ਮੁੜ ਕੇ ਡੱਬੇ ਦੇ ਅੰਦਰ ਸੱਜੇ ਖੱਬੇ ਵੇਖਣ ਲੱਗਾ । ਸਾਰੇ ਮੁਸਾਫ਼ਰ ਸੁੱਤੇ ਹੋਏ ਸਨ । ਮੇਰੇ ਵੱਲ ਉਸ ਦੀ ਨਜ਼ਰ ਨਹੀਂ ਉੱਠੀ ।

ਥੋੜ੍ਹੀ ਦੇਰ ਤੱਕ ਉਹ ਖੜਾ ਡੋਲਦਾ ਰਿਹਾ, ਫਿਰ ਉਸ ਨੇ ਮੁੜ ਕੇ ਦਰਵਾਜ਼ਾ ਬੰਦ ਕਰ ਦਿੱਤਾ । ਉਸ ਨੇ ਧਿਆਨ ਨਾਲ ਆਪਣੇ ਕੱਪੜਿਆਂ ਵੱਲ ਵੇਖਿਆ, ਆਪਣੇ ਦੋਹਾਂ ਹੱਥਾਂ ਵੱਲ ਵੇਖਿਆ । ਫਿਰ ਇਕ ਇਕ ਕਰਕੇ ਆਪਣੇ ਦੋਹਾਂ ਹੱਥਾਂ ਨੂੰ ਨੱਕ ਦੇ ਕੋਲ ਲਿਜਾ ਕੇ ਸੁੰਘਿਆ, ਜਿਵੇਂ ਉਹ ਜਾਣਨਾ ਚਾਹੁੰਦਾ ਹੋਵੇ ਕਿ ਉਸ ਦੇ ਹੱਥਾਂ ਵਿਚੋਂ ਖ਼ੂਨ ਦੀ ਬੂ ਤਾਂ ਨਹੀਂ ਆ ਰਹੀ ਹੈ । ਫਿਰ ਉਹ ਦੱਬੇ ਪੈਰੀਂ ਚਲਦਾ ਹੋਇਆ ਆਇਆ ਅਤੇ ਮੇਰੇ ਨਾਲ ਵਾਲੀ ਸੀਟ ਤੇ ਬੈਠ ਗਿਆ ।

ਹੌਲੀ-ਹੌਲੀ ਹਨੇਰਾ ਘਟਣ ਲੱਗਾ, ਦਿਨ ਖੁਲ੍ਹਣ ਲੱਗਾ । ਸਾਫ਼ ਸੁਥਰੀ ਜਿਹੀ ਰੌਸ਼ਨੀ ਚਾਰੇ ਪਾਸੇ ਫੈਲਣ ਲੱਗੀ । ਕਿਸੇ ਨੇ ਜੰਜ਼ੀਰ ਖਿੱਚ ਕੇ ਗੱਡੀ ਨੂੰ ਖੜਿਆਂ ਨਹੀਂ ਕੀਤਾ ਸੀ, ਛੜ ਖਾ ਕੇ ਡਿੱਗਾ ਉਸ ਦਾ ਸਰੀਰ ਮੀਲਾਂ ਪਿੱਛੇ ਰਹਿ ਗਿਆ ਸੀ । ਸਾਹਮਣੇ ਕਣਕ ਦੇ ਖੇਤਾਂ ਵਿਚ ਫਿਰ ਤੋਂ ਹਲਕੀਆਂ ਹਲਕੀਆਂ ਲਹਿਰੀਆਂ ਉੱਠਣ ਲੱਗੀਆਂ ਸਨ ।

ਸਰਦਾਰ ਜੀ ਸਰੀਰ ਖੁਰਕਦੇ ਉੱਠ ਬੈਠੇ । ਮੇਰੇ ਕੋਲ ਬੈਠਾ ਬਾਬੂ, ਦੋਵੇਂ ਹੱਥ ਸਿਰ ਦੇ ਪਿੱਛੇ ਰੱਖ ਸਾਹਮਣੇ ਪਾਸੇ ਵੇਖੀ ਜਾ ਰਿਹਾ ਸੀ । ਰਾਤ ਭਰ ਵਿਚ ਉਸ ਦੇ ਚਿਹਰੇ ਤੇ ਦਾੜ੍ਹੀ ਦੇ ਛੋਟੇ ਛੋਟੇ ਵਾਲ ਉੱਗ ਆਏ ਸਨ । ਆਪਣੇ ਸਾਹਮਣੇ ਬੈਠਾ ਵੇਖ ਕੇ ਸਰਦਾਰ ਜੀ ਉਸ ਦੇ ਨਾਲ ਗੱਲਾਂ ਕਰਨ ਲੱਗੇ । ਬੜੇ ਦਿਲ ਵਾਲਾ ਹੈਂ ਬਾਬੂ, ਦੁਬਲਾ ਪਤਲਾ ਹੈ, ਪਰ ਵੱਡੇ ਗੁਰਦੇ ਵਾਲਾ ਹੈ । ਬੜੀ ਹਿੰਮਤ ਵਿਖਾਈ

ਹੈ। ਤੇਰੇ ਕੋਲੋਂ ਡਰ ਕੇ ਹੀ ਉਹ ਪਠਾਣ ਡੱਬੇ ਵਿਚੋਂ ਨਿਕਲ ਗਏ। ਇਥੇ ਹੀ ਬੈਠੇ ਰਹਿੰਦੇ ਤਾਂ ਇਕ ਨਾ ਇਕ ਖੋਪੜੀ ਤੂੰ ਜ਼ਰੂਰ ਠੀਕ ਕਰ ਦਿੰਦਾ...ਅਤੇ ਸਰਦਾਰ ਜੀ ਹੱਸਣ ਲੱਗੇ।

ਬਾਬੂ ਜਵਾਬ ਵਿਚ ਮੁਸਕਰਾਇਆ—ਇਕ ਭਿਆਨਕ ਜਿਹੀ ਮੁਸਕਰਾਹਟ ਅਤੇ ਦੇਰ ਤੱਕ ਸਰਦਾਰ ਦੇ ਚਿਹਰੇ ਵੱਲ ਵੇਖਦਾ ਰਿਹਾ।

# ਦੀਮਕ

—ਰਾਮਕੁਮਾਰ

ਬੰਦ ਦਰਵਾਜ਼ੇ ਨੂੰ ਅਚਾਨਕ ਕਿਸੇ ਦੇ ਖੜਕਾਉਣ ਦੀ ਆਵਾਜ਼ ਸੁਣ ਕੇ ਉਹ ਚੌਂਕ ਗਿਆ। ਇਸ ਵੇਲੇ ਕੌਣ ਹੋ ਸਕਦਾ ਹੈ? ਇਸ ਘਬਰਾਹਟ ਵਿਚ ਮੰਜੇ ਤੋਂ ਉੱਠ ਕੇ ਦਰਵਾਜ਼ੇ ਦੀ ਚਿਟਖਣੀ ਖੋਲ੍ਹਣਾ ਅਸੰਭਵ ਜਿਹਾ ਹੀ ਜਾਪਿਆ। ਉਸ ਨੇ ਦੋਹਾਂ ਬਾਰੀਆਂ ਤੇ ਨਜ਼ਰ ਸੁੱਟੀ ਜੋ ਬੰਦ ਸਨ। ਉਸ ਨੂੰ ਇਹ ਸੋਚ ਕੇ ਤਸੱਲੀ ਹੋਈ ਕਿ ਕੋਈ ਕਮਰੇ ਦੇ ਅੰਦਰ ਨਹੀਂ ਆ ਸਕਦਾ। ਸ਼ਾਇਦ ਇਸ ਕੁਵੇਲੇ ਜੋ ਦਰਵਾਜ਼ਾ ਖੜਕਾ ਰਿਹਾ ਹੈ, ਉਹ ਕੁਝ ਦੇਰ ਬਾਅਦ ਆਪੇ ਮੁੜ ਜਾਏਗਾ। ਸ਼ਾਇਦ ਮੁੜ ਹੀ ਗਿਆ ਹੋਵੇ, ਨਹੀਂ ਤਾਂ ਫਿਰ ਖੜਕਾਉਂਦਾ। ਪਰ ਕੌਣ ਹੋ ਸਕਦਾ ਹੈ ਅਤੇ ਕਿਸ ਉਦੇਸ਼ ਨਾਲ ਆਇਆ ਹੈ, ਇਹ ਜਾਨਣ ਦੀ ਉਤਸੁਕਤਾ ਵੀ ਘੱਟ ਨਹੀਂ ਸੀ।

ਉਸੇ ਪਲ ਫਿਰ ਕਿਸੇ ਨੇ ਦਰਵਾਜ਼ੇ ਨੂੰ ਛੋਹਿਆ। ਉਹ ਤੁਰੰਤ ਮੰਜੇ ਤੋਂ ਉੱਠ ਖਲੋਤਾ। ਪਜ਼ਾਮੇ ਦੀਆਂ ਸਲਵੱਟਾਂ ਨੂੰ ਸਿੱਧਾ ਕੀਤਾ, ਪਜਾਮਾ ਕਾਫੀ ਗੰਦਾ ਹੈ, ਪ੍ਰੰਤੂ ਉਸ ਨੂੰ ਉਤਾਰ ਕੇ ਪੈਂਟ ਪਹਿਨਣ ਦਾ ਵਕਤ ਨਹੀਂ ਸੀ। ਸਰਦੀ ਨਾਲ ਉਸ ਦਾ ਸਾਰਾ ਸਰੀਰ ਕੰਬ ਉੱਠਿਆ। ਸਰਦੀਆਂ ਦੀਆਂ ਰਾਤਾਂ ਵਿਚ ਉਹ ਅੱਠ ਵਜੇ ਹੀ ਬਿਸਤਰ ਵਿਚ ਵੜ ਜਾਂਦਾ ਸੀ ਅਤੇ ਠੰਡੀ ਹਵਾ ਤੋਂ ਬਚਣ ਦੇ ਲਈ ਰਜਾਈ ਨੂੰ ਤਿੰਨਾਂ ਪਾਸਿਆਂ ਤੋਂ ਦਬਾ ਲੈਂਦਾ ਸੀ। ਤੀਜੀ ਵਾਰ ਕਮਜ਼ੋਰ ਦਰਵਾਜ਼ੇ ਦੇ ਦੋਵੇਂ ਹਿੱਸੇ ਜ਼ੋਰ ਨਾਲ ਚਰਮਰਾ ਉੱਠੇ। ਉਸ ਨੂੰ ਸ਼ੰਕਾ ਹੋਈ ਕਿ ਹੁਣ ਜੇ ਤੁਰੰਤ ਦਰਵਾਜ਼ਾ ਨਾ ਖੋਲ੍ਹਿਆ ਗਿਆ ਤਾਂ ਇਸ ਵਾਰ ਉਹ ਉਸ ਦੇ ਉਪਰ ਡਿੱਗ ਪਵੇਗਾ। ਉਹ ਤੇਜ਼ੀ ਨਾਲ ਅੱਗੇ ਵਧਿਆ ਅਤੇ ਚਿਟਖਣੀ ਖੋਲ੍ਹ ਦਿੱਤੀ।

ਛੱਤ ਤੇ ਫੈਲੇ ਅੰਧਕਾਰ ਵਿਚ ਇਕ ਧੁੰਦਲੀ ਜਿਹੀ ਸ਼ਕਲ ਵਿਖਾਈ ਦਿੱਤੀ, ਜਿਸ ਦੀ ਹੋਂਦ ਇਕ ਭੂਤ ਜਾਂ ਕਿਸੇ ਪਰਛਾਵੇਂ ਤੋਂ ਵੱਧ ਨਹੀਂ ਸੀ।

"ਕੌਣ ਹੈ?" ਆਪਣੇ ਡਰ ਨੂੰ ਦੂਰ ਕਰਨ ਦੇ ਵਿਚਾਰ ਨਾਲ ਉਹ ਜ਼ਰਾ ਉੱਚੀ ਆਵਾਜ਼ ਵਿਚ ਚਿੱਲਾਇਆ।

ਆਕ੍ਰਿਤੀ ਨੇ ਕੋਈ ਉੱਤਰ ਨਹੀਂ ਦਿੱਤਾ, ਪਰ ਝਿਜਕਦਿਆਂ ਹੋਇਆਂ ਇਕ ਕਦਮ ਅੱਗੇ ਵਧਿਆ, ਜਿਸ ਨਾਲ ਦਰਵਾਜ਼ੇ ਤੋਂ ਬਾਹਰ ਆਉਂਦੀ ਰੌਸ਼ਨੀ ਵਿਚ ਚਿਹਰਾ ਪਛਾਣਿਆ ਗਿਆ।

"ਤੁਸੀਂ...।" ਬੜੀ ਮੁਸ਼ਕਲ ਨਾਲ ਉਸ ਦੇ ਮੂੰਹ ਵਿਚੋਂ ਆਵਾਜ਼ ਨਿਕਲੀ। ਉਸ ਦੇ ਪੈਰ ਛੱਤ ਵਿਚ ਧਸ ਜਿਹੇ ਗਏ ਅਤੇ ਜੇ ਉਹ ਦਰਵਾਜ਼ੇ ਦਾ ਸਹਾਰਾ ਨਾ ਲੈਂਦਾ ਤਾਂ ਸ਼ਾਇਦ ਉਹ ਡਿੱਗ ਪੈਂਦਾ। ਉਸ ਦਾ ਸਿਰ ਕੁਝ ਪਲਾਂ ਦੇ ਲਈ ਬੜੀ ਤੇਜ਼ੀ ਨਾਲ ਘੁੰਮ ਗਿਆ ਸੀ।

ਉਹ ਆਪ ਹੀ ਕਮਰੇ ਦੇ ਅੰਦਰ ਆ ਗਏ। ਹੱਥ ਵਿਚ ਕੇਵਲ ਇਕ ਥੈਲਾ ਸੀ, ਜੋ ਉਨ੍ਹਾਂ ਨੇ ਕੋਨੇ ਵਿਚ ਰੱਖ ਦਿੱਤਾ ਅਤੇ ਫਿਰ ਚਾਰਪਾਈ ਤੇ ਬੈਠ ਗਏ, ਕਿਉਂਕਿ ਪੂਰੇ ਕਮਰੇ ਵਿਚ ਬੈਠਣ ਦੀ ਇਕ ਉਹੀ ਥਾਂ ਸੀ।

"ਬਿਨਾਂ ਕੋਈ ਖ਼ਬਰ ਦਿੱਤੇ—ਇਸ ਵਕਤ...।" ਉਹ ਅਜੇ ਤੱਕ ਆਪਣੀਆਂ ਅੱਖਾਂ ਤੇ ਵਿਸ਼ਵਾਸ਼ ਨਹੀਂ ਕਰ ਪਾ ਰਿਹਾ ਸੀ।

ਉਨ੍ਹਾਂ ਦੇ ਚਿਹਰੇ 'ਤੇ ਇਕ ਨਜ਼ਰ ਪਾਂਦਿਆਂ ਹੀ ਉਸ ਨੂੰ ਇਹ ਵੀ ਲੱਗਾ ਕਿ ਕੁਝ ਵੀ ਕਹਿਣ ਦੀ ਸ਼ਕਤੀ ਉਨ੍ਹਾਂ ਵਿਚ ਨਹੀਂ ਸੀ। ਉਨ੍ਹਾਂ ਦਾ ਪੀਲਾ ਸੁੰਗੜਿਆ ਹੋਇਆ ਚਿਹਰਾ, ਅੰਦਰ ਨੂੰ ਧੱਸੀਆਂ ਹੋਈਆਂ ਅੱਖਾਂ, ਜਿਨ੍ਹਾਂ ਵਿਚ ਰੌਸ਼ਨੀ ਨਾ ਹੋਣ ਦਾ ਭਰਮ ਸਹਿਜ ਵਿਚ ਹੀ ਹੋ ਸਕਦਾ ਸੀ, ਰੇਲਗੱਡੀ ਦੀ ਧੂੜ ਨਾਲ ਭਰੇ ਕੱਪੜੇ—ਉਹ ਵੇਖਦਾ ਰਿਹਾ ਅਤੇ ਉਹ ਅੱਖਾਂ ਝੁਕਾਈ ਫ਼ਰਸ਼ ਵੱਲ ਵੇਖਦੇ ਰਹੇ, ਜਿਵੇਂ ਉਸ ਦਾ ਫ਼ੈਸਲਾ ਸੁਣਨ ਦਾ ਇੰਤਜ਼ਾਰ ਕਰ ਰਹੇ ਹਨ।

"ਅੱਜ ਬਹੁਤ ਥੱਕੇ ਹੋਏ ਲੱਗਦੇ ਹੋ। ਮੂੰਹ ਹੱਥ ਧੋ ਲਉ। ਮੈਂ ਚਾਹ ਬਣਾ ਦਿੰਦਾ ਹਾਂ।"

ਉਨ੍ਹਾਂ ਨੇ ਉਸ ਦੀ ਗੱਲ ਸੁਣੀ ਨਹੀਂ। ਉਸ ਨੇ ਪਲ ਭਰ ਦੇ ਲਈ ਉਨ੍ਹਾਂ ਦੇ ਚਿਹਰੇ ਤੇ ਇਕ ਨਜ਼ਰ ਸੁੱਟੀ, ਪਰ ਕੁਝ ਵੀ ਵਿਖਾਈ ਨਹੀਂ ਦਿੱਤਾ। ਉਹ ਵੇਖਣਾ ਵੀ ਕੀ ਚਾਹੁੰਦਾ ਸੀ ? ਪਰ ਉਹ ਕਿਉਂ ਆਏ ? ਇਥੇ ਆਉਣ ਦੀ ਹਿੰਮਤ ਉਨ੍ਹਾਂ ਨੇ ਕਿਵੇਂ ਕੀਤੀ, ਜਦੋਂ ਕਿ ਅੱਠ ਸਾਲਾਂ ਵਿਚ ਉਨ੍ਹਾਂ ਵਿਚਕਾਰ ਇਕ ਪੋਸਟ ਕਾਰਡ ਤੱਕ ਦਾ ਸੰਬੰਧ ਨਹੀਂ ਸੀ। ਸੀ ਕੇਵਲ ਇਕ ਕੰਡਿਆ ਵਾਲੀ ਤਾਰ ਜੋ ਬਾਰ ਬਾਰ ਤਰੋੜੇ ਮਰੋੜੇ ਜਾਣ ਤੇ ਇਤਨੀ ਉਲਝ ਚੁੱਕੀ ਸੀ, ਜਿਸ ਨੂੰ ਪਾਰ ਕਰਨ ਦੇ ਲਈ ਬਹੁਤ ਸਾਰਾ ਸਮਾਂ ਅਤੇ ਧੀਰਜ ਦੀ ਲੋੜ ਸੀ ਜੋ ਉਨ੍ਹਾਂ ਦੋਹਾਂ ਵਿਚੋਂ ਕਿਸੇ ਕੋਲ ਨਹੀਂ ਸੀ। ਉਹ ਉਸ ਦੇ ਪਾਰ ਕਿਉਂ ਆਏ ?

ਕਮਰੇ ਦੇ ਇਕ ਕੋਨੇ ਵਿਚ ਜ਼ਮੀਨ ਤੇ ਰੱਖੇ ਸਟੋਵ ਨੂੰ ਬਾਲ ਕੇ ਉਸ ਨੇ ਦੋ ਪਿਆਲਿਆਂ ਦਾ ਪਾਣੀ ਮਾਪ ਕੇ ਉਬਲਣ ਲਈ ਰੱਖ ਦਿੱਤਾ। ਸਟੋਵ ਦਾ ਧੂੰਆਂ ਕਮਰੇ ਵਿਚ ਫੈਲਣ ਲੱਗਾ। ਉਸ ਨੇ ਦਰਵਾਜ਼ਾ ਖੋਲ੍ਹ ਦਿੱਤਾ, ਜਿਸ ਨਾਲ ਠੰਡੀ ਹਵਾ ਦਾ ਇਕ ਝੋਕਾ ਉਸ ਨੂੰ ਕੰਬਾ ਗਿਆ। ਦਿਨ ਭਰ ਦੀ ਥਕਾਵਟ ਨਾਲ ਉਸ ਦਾ ਸਰੀਰ ਇਤਨਾ ਕਮਜ਼ੋਰ ਹੋ ਚੁੱਕਾ ਸੀ ਕਿ ਉਸ ਦੀ ਇੱਛਾ ਚਾਰਪਾਈ 'ਤੇ ਲੇਟ ਜਾਣ ਦੀ ਹੋ ਰਹੀ ਸੀ। ਉਹ ਇਹ ਵੀ ਸੋਚ ਰਿਹਾ ਸੀ ਕਿ ਉਹ ਕਿੱਥੇ ਸੌਣਗੇ, ਨਾਲ ਕੋਈ ਬਿਸਤਰਾ ਵੀ ਨਹੀਂ ਸੀ। ਕੀ ਉਹ ਉਮੀਦ ਕਰ ਰਹੇ ਸਨ ਕਿ ਉਸ ਦੇ ਕੋਲ ਇਕ ਖ਼ਾਲੀ ਬਿਸਤਰਾ ਵੀ ਹੋਵੇਗਾ ? ਇਕ ਫੱਟਿਆ ਹੋਇਆ ਪੁਰਾਣਾ ਕੰਬਲ ਕਿਧਰੇ ਪਿਆ ਹੋਵੇਗਾ।

ਸਟੋਵ ਦੀ ਲੋਅ ਭਭਕਣ ਲੱਗੀ ਸੀ ਅਤੇ ਉਹ ਸੋਚ ਰਿਹਾ ਸੀ ਕਿ ਕੀ ਪਾਣੀ ਦੇ ਉਬਲਣ ਤੱਕ ਉਹ ਬਲਦੀ ਰਹੇਗੀ। ਮੰਜੇ 'ਤੇ ਅਚਾਨਕ ਹੀ ਨਜ਼ਰ ਗਈ ਤਾਂ ਲੱਗਾ ਜਿਵੇਂ ਉਹ ਸੌਂ ਰਹੇ ਹੋਣ। ਉਹ ਸੌਂ ਹੀ ਰਹੇ ਸਨ, ਇਕ ਝਪਕੀ ਆ ਗਈ ਸੀ। ਸਿਰ ਮੋਢੇ ਦੇ ਸਹਾਰੇ ਟਿਕ ਗਿਆ ਸੀ, ਮੂੰਹ ਖੁਲ੍ਹਾ ਸੀ, ਜਿਸ ਦੇ ਅੰਦਰ ਦੋ ਪੀਲੇ ਦੰਦ ਕਮਰੇ ਦੀ ਹਲਕੀ ਰੌਸ਼ਨੀ ਵਿਚ ਵੀ ਚਮਕ ਰਹੇ ਸਨ। ਉਸ ਨੂੰ ਸ਼ੱਕ ਹੋਇਆ ਕਿ ਕਿਧਰੇ ਉਹਨਾਂ ਦਾ ਸਾਹ ਰੁੱਕ ਤਾਂ ਨਹੀਂ ਗਿਆ, ਪਰ ਨੇੜੇ ਆਉਣ ਤੇ ਹਲਕੀ ਆਵਾਜ਼ ਵਿਚ ਉਨ੍ਹਾਂ ਦਾ ਘੁਰਾੜਾ ਸੁਣ ਕੇ ਉਸ ਦੀ ਚਿੰਤਾ ਖਤਮ ਹੋਈ। ਪਾਣੀ ਉਬਲਣ ਲੱਗਾ ਸੀ। ਜੂਠੇ ਪਿਆਲੇ ਨੂੰ ਚੂਲੀ ਭਰ ਪਾਣੀ ਨਾਲ ਸਾਫ਼ ਕਰਕੇ ਉਸ ਨੇ ਇਕ ਕੱਪ ਚਾਹ ਉਨ੍ਹਾਂ ਦੇ ਲਈ ਤਿਆਰ ਕਰ ਦਿੱਤੀ। ਆਪਣੇ ਲਈ ਦੁੱਧ ਨਾ ਹੋਣ ਕਾਰਣ ਚਾਹ ਪੀਣ ਦਾ ਮੋਹ ਉਸ ਨੂੰ ਛੱਡਣਾ ਪਿਆ।

"ਲਉ ਚਾਹ...ਫਿਰ ਮੂੰਹ ਹੱਥ ਧੋ ਲੈਣਾ..."

ਉਹ ਚੌਂਕ ਕੇ ਜਾਗ ਗਏ। ਗਰਮ ਚਾਹ ਦਾ ਪਹਿਲਾ ਘੁੱਟ ਪੀਂਦਿਆਂ ਹੀ ਉਨ੍ਹਾਂ ਦੇ ਚਿਹਰੇ ਤੇ ਜ਼ਿੰਦਗੀ ਹੋਣ ਦੇ ਧੁੰਦਲੇ ਜਿਹੇ ਚਿੰਨ੍ਹ ਉਭਰਣ ਲੱਗੇ। ਉਨ੍ਹਾਂ ਦੀਆਂ ਅੱਖਾਂ ਹੌਲੀ ਹੌਲੀ ਕਮਰੇ ਦਾ ਨਿਰੀਖਣ ਕਰਨ ਲੱਗੀਆਂ, ਕੁਝ ਆਪਣੀ ਉਤਸੁਕਤਾ ਮਿਟਾਣ ਦੇ ਲਈ ਅਤੇ ਕੁਝ ਉਸ ਦੀ ਸਥਿਤੀ ਦੀ ਜਾਂਚ ਪੜਤਾਲ ਕਰਨ ਦੇ ਲਈ। ਇਹ ਕਮਰਾ, ਕਮਰੇ ਦੀ ਇਕ ਅਰਸੇ ਤੋਂ ਸਫ਼ੇਦੀ ਨਾ ਕਰਵਾਈਆਂ ਹੋਈਆਂ ਦੀਵਾਰਾਂ, ਇਹ ਧੂੜ, ਇਹ ਗੰਦਗੀ, ਕਬਾੜੀ ਦੀ ਦੁਕਾਨ ਵਰਗਾ ਕਮਰੇ ਵਿਚ ਫੈਲਿਆ ਸਮਾਨ ਅਤੇ ਉਸ ਦਾ ਮੁਰਝਾਇਆ, ਸੁੱਕਾ ਚਿਹਰਾ ਜਿਸ ਵਿਚੋਂ ਇਕ ਇਕ ਬੂੰਦ ਕਰਕੇ ਜ਼ਿੰਦਗੀ ਨਿਚੜਦੀ ਹੋਈ ਵਹਿ ਕੇ ਉਸ ਤੋਂ ਵੱਖ ਹੋ ਗਈ। ਪਰ ਉਹ ਬੋਲੇ ਕੁਝ ਵੀ ਨਹੀਂ। ਇਕ ਤਮਾਸ਼ਬੀਨ ਵਾਂਗ ਉਹ ਸਭ ਕੁਝ ਵੇਖਦੇ ਰਹੇ। ਉਸ ਨੂੰ ਹਲਕਾ ਜਿਹਾ ਅਹਿਸਾਸ ਹੋ ਗਿਆ ਉਹ ਦੇਖਣ ਆਏ ਹਨ, ਕਿ ਮੈਂ ਕਿਸ ਹਾਲਤ ਵਿਚ ਰਹਿੰਦਾ ਹਾਂ, ਕਿਵੇਂ ਆਪਣਾ ਗੁਜ਼ਾਰਾ ਕਰਦਾ ਹਾਂ। ਘਰ ਛੱਡ ਕੇ ਆਪਣੇ ਪੈਰਾਂ ਤੇ ਕਿਵੇਂ ਖੜਾ ਹੋਇਆ ਹਾਂ। ਅਚਾਨਕ ਕਟਹਿਰੇ, ਜਿਹੀ ਹਾਲਤ ਵਿਚ ਆਪਣੇ ਆਪ ਨੂੰ ਪਾ ਕੇ ਉਸ ਦਾ ਗੁੱਸਾ ਹੋਰ ਵੀ ਵੱਧ ਗਿਆ।

ਇਕ ਵਾਰ ਉਨ੍ਹਾਂ ਦੇ ਚਿਹਰੇ 'ਤੇ ਨਜ਼ਰ ਪੈਂਦਿਆਂ ਹੀ ਉਸ ਨੂੰ ਲੱਗਾ ਜਿਵੇਂ ਉਹ ਮੁਸਕਰਾ ਰਹੇ ਹਨ। ਇਕੋ ਹੀ ਨਜ਼ਰ ਵਿਚ ਉਹਨਾਂ ਨੂੰ ਅਸਲੀਅਤ ਦਾ ਪਤਾ ਲੱਗ ਗਿਆ ਹੋਵੇ। ਪਰ ਕਿਹਾ ਕੁਝ ਨਹੀਂ। ਕਿਸ ਹਾਲਤ ਵਿਚ ਮੂੰਹ ਬੰਦ ਰੱਖਣਾ ਚਾਹੀਦਾ ਹੈ, ਇਸ ਦਾ ਸਹੀ ਅਨੁਮਾਨ ਉਹ ਲਾ ਲੈਂਦੇ ਸਨ। ਉਹ ਤਾਂ ਇਸ ਹਾਲਤ ਦੇ ਲਈ ਵੀ ਤਿਆਰ ਹੋ ਕੇ ਆਏ ਸਨ ਕਿ ਜੇ ਉਸ ਨੇ ਕਮਰੇ ਦੇ ਅੰਦਰ ਆਉਣ ਦੀ ਇਜਾਜ਼ਤ ਨਾ ਦਿੱਤੀ ਤਾਂ ਉਹ ਕੀ ਕਰਨਗੇ।

"ਕਈ ਵਾਰ ਤੇਰੇ ਘਰ ਆਉਣ ਦੀ ਗੱਲ ਮੇਰੇ ਦਿਲ ਵਿਚ ਉੱਠੀ ਸੀ..." ਉਹ ਝਿਜਕਦਿਆਂ ਹੋਇਆਂ ਹਲਕੀ ਆਵਾਜ਼ ਵਿਚ ਬੋਲੇ, "ਪਰ ਹਿੰਮਤ ਨਹੀਂ ਹੁੰਦੀ ਸੀ।"

ਉਹ ਹੱਸਣ ਲੱਗਾ। ਜਾਣ ਬੁਝ ਕੇ ਜ਼ੋਰ ਨਾਲ ਹੱਸਿਆ, ਜਿਸ ਨਾਲ ਉਹ ਉਨ੍ਹਾਂ ਦੇ ਦਿਲ ਦੀ ਹਾਲਤ ਦਾ ਅਨੁਮਾਨ ਲਾ ਸਕੇ, "ਕਿਉਂ ?"

ਪਰ.ਉਸ ਦੇ "ਕਿਉਂ" ਦਾ ਜਵਾਬ ਦੇਣ ਦੀ ਬਜ਼ਾਏ ਉਹ ਚਾਹ ਪੀਂਦੇ ਰਹੇ ।

"ਤੁਸੀਂ ਵੇਖਣਾ ਚਾਹੁੰਦੇ ਸੀ ਕਿ ਮੈਂ ਕਿਵੇਂ ਰਹਿੰਦਾ ਹਾਂ ।" ਉਹ ਖੜ੍ਹਾ-ਖੜ੍ਹਾ ਜੋਸ਼ ਵਿਚ ਬੋਲਿਆ, "ਹੁਣ ਤਾਂ ਵੇਖ ਲਿਆ ਨਾ ? ਇਹ ਕਮਰਾ, ਇਹ ਸਾਮਾਨ ਅਤੇ ਇਹ ਮੈਂ...ਕੱਲ੍ਹ ਸਵੇਰੇ ਸੂਰਜ ਦੀ ਰੌਸ਼ਨੀ ਵਿਚ ਹੋਰ ਵੀ ਚੰਗੀ ਤਰ੍ਹਾਂ ਵੇਖ ਲੈਣਾ ।"

ਉਨ੍ਹਾਂ ਨੇ ਕੁਝ ਆਰਾਮ ਨਾਲ ਜੇਬ ਵਿਚੋਂ ਬੀੜੀ ਦਾ ਬੰਡਲ ਕੱਢ ਕੇ ਇਕ ਬੀੜੀ ਸੁਲਗਾ ਲਈ । ਸਰਦੀ ਤੋਂ ਬਚਣ ਲਈ ਪੈਰ ਉਪਰ ਘਸੀਟ ਲਏ ।

"ਪਰ..." ਉਸ ਦੀ ਉਤੇਜਨਾ ਵੱਧ ਗਈ ਸੀ, "ਤੁਸੀਂ ਇਥੇ ਆਏ ਕਿਵੇਂ ?" ਬਹੁਤਾ ਕਹਿਣ ਦੀ ਹਿੰਮਤ ਇੰਨੇ ਸਾਲਾਂ ਦੇ ਵਕਫੇ ਬਾਅਦ ਵੀ ਉਹ ਆਪਣੇ ਵਿਚ ਜੁਟਾ ਨਹੀਂ ਪਾ ਰਿਹਾ ਸੀ । ਅਚਾਨਕ ਉਸ ਨੇ ਇਹ ਵੀ ਮਹਿਸੂਸ ਕੀਤਾ ਕਿ ਉਨ੍ਹਾਂ ਦੇ ਆਉਂਦਿਆਂ ਹੀ ਇਤਨੀ ਉਤੇਜਨਾ ਵਿਖਾਣਾ ਉਸ ਦੀ ਕਮਜ਼ੋਰੀ ਨੂੰ ਹੀ ਪ੍ਰਗਟ ਕਰੇਗਾ ।

"ਅਜੇ ਮੈਂ ਬਹੁਤ ਥੱਕਿਆ ਹੋਇਆ ਹਾਂ । ਸਾਰਾ ਦਿਨ ਗੱਡੀ ਵਿਚ ਬੈਠਿਆਂ ਬੈਠਿਆਂ...ਕੀ ਮੇਰੇ ਸੌਣ ਦਾ ਪ੍ਰਬੰਧ ਹੋ ਸਕੇਗਾ ?"

"ਤੁਹਾਡਾ ਬਿਸਤਰ ?"

"ਮੇਰੇ ਕੋਲ ਕੁਝ ਨਹੀਂ ਹੈ..."

ਉਹ ਪੁੱਛਣਾ ਚਾਹੁੰਦਾ ਸੀ ਕਿ ਕੀ ਉਹ ਇਥੇ ਦੂਜੇ ਬਿਸਤਰੇ ਦੀ ਉਮੀਦ ਲੈ ਕੇ ਆਏ ਸਨ, ਪਰ ਉਸ ਸਮੇਂ ਉਸ ਦੀ ਵਿਅਰਥਤਾ ਉਸ ਨੇ ਮਹਿਸੂਸ ਕੀਤੀ ਅਤੇ ਚੁੱਪਚਾਪ ਕਮਰੇ ਦੇ ਦੂਸਰੇ ਕੋਨੇ ਵਿਚ ਮੈਲੇ, ਫਟੇ ਕੱਪੜਿਆਂ ਅਤੇ ਦੂਸਰੇ ਸਾਮਾਨ ਦੇ ਹੇਠੋਂ ਇਕ ਪੁਰਾਣਾ ਘਿਸਿਆ, ਫਟਿਆ ਹੋਇਆ ਕੰਬਲ ਕੱਢਿਆ ਅਤੇ ਬਾਹਰ ਛੱਤ 'ਤੇ ਝਾੜਨ ਦੇ ਲਈ ਲੈ ਗਿਆ ।

"ਤੁਸੀਂ ਉੱਠੋ ਤਾਂ ਬਿਸਤਰ ਵਿਛਾ ਦਿਆਂ । ਇਥੇ ਹੀ ਸੌਣ ਦੀ ਜਗ੍ਹਾ ਕੱਢਣੀ ਹੋਵੇਗੀ..."

ਉਹ ਜੁੱਤੀ ਪਾ ਕੇ ਬਾਹਰ ਛੱਤ ਤੇ ਆ ਗਏ । ਹਨੇਰੇ ਵਿਚ ਆਸ ਪਾਸ ਕੁਝ ਵੀ ਵਿਖਾਈ ਨਹੀਂ ਦੇ ਰਿਹਾ ਸੀ, ਕੇਵਲ ਦੂਰ ਇਕ ਕੋਨੇ ਵਿਚ ਕੁਝ ਬਿਖਰੀਆਂ ਹੋਈਆਂ ਧੁੰਦਲੀਆਂ ਰੌਸ਼ਨੀਆਂ ਕਿਸੇ ਬਸਤੀ ਦੀ ਹੋਂਦ ਦਾ ਅਹਿਸਾਸ ਕਰਵਾਂਦੀਆਂ ਸਨ । ਸਰਦੀਆਂ ਦੀ ਹਵਾ ਰਾਤ ਦੇ ਸੰਨਾਟੇ ਵਿਚ ਉਨ੍ਹਾਂ ਨੂੰ ਮਨਹੂਸ ਜਿਹੀ ਜਾਪੀ । ਕਿਹੋ ਜਿਹਾ ਅਜੀਬ ਮਨਹੂਸ ਜਿਹਾ ਸ਼ਹਿਰ ਵੀ ਹੈ...ਇਥੇ ਭਲਾ ਕੋਈ ਕਿਵੇਂ ਰਹਿ ਸਕਦਾ ਹੈ ? ਪਰ ਲੋਕੀਂ ਫਿਰ ਵੀ ਰਹਿੰਦੇ ਹੀ ਹੋਣਗੇ । ਬੱਚੂ ਵੀ ਰਹਿੰਦਾ ਹੈ । ਬੱਚੂ ਵੀ ਬਹੁਤ ਅਜੀਬ ਜਿਹਾ ਦਿਖਾਈ ਦੇ ਰਿਹਾ ਹੈ, ਬਹੁਤ ਬਦਲ ਵੀ ਗਿਆ ਹੈ ।

"ਕਮਰੇ ਵਿਚ ਆ ਜਾਓ, ਬਿਸਤਰ ਵਿਛਾ ਦਿੱਤਾ ਹੈ ।" ਉਸ ਦੀ ਆਵਾਜ਼ ਸੁਣ ਕੇ ਉਹ ਚੌਂਕ ਜਿਹੇ ਪਏ ।

"ਖਾਣਾ ਤਾਂ ਤੁਸੀਂ ਖਾ ਕੇ ਹੀ ਆਏ ਹੋਵੋਗੇ ! ਇਥੇ ਕੁਝ ਨਹੀਂ ਹੈ । ਤਿੰਨ ਦਿਨ ਪੁਰਾਣੀ ਡਬਲਰੋਟੀ ਦੇ ਦੋ ਟੋਸਟ ਬਚੇ ਹੋਏ ਹਨ ।" ਉਸ ਦੀ ਆਵਾਜ਼ ਵਿਚ

ਕੜਵਾਹਟ ਪਹਿਲਾਂ ਤੋਂ ਜ਼ਿਆਦਾ ਵੱਧ ਗਈ ਸੀ।

ਉਹ ਉਦਾਸੀ ਭਰੀ ਆਵਾਜ਼ ਵਿਚ ਬੋਲੇ, "ਮੈਂ ਸਟੇਸ਼ਨ ਤੇ ਹੀ ਖਾ ਲਿਆ ਸੀ..."

"ਤੁਸੀਂ ਇਸ ਚਾਰਪਾਈ ਤੇ ਸੌਂ ਜਾਉ। ਮੈਂ ਹੇਠਾਂ...।"

"ਮੈਂ ਹੇਠਾਂ ਸੌਂ ਜਾਂਦਾ ਹਾਂ ਮੈਨੂੰ ਤਾਂ ਆਦਤ ਹੈ..."

"ਤੁਸੀਂ ਤਾਂ ਉਪਰ ਹੀ...ਕੱਲ੍ਹ ਵੇਖਿਆ ਜਾਏਗਾ।"

ਕਮਰੇ ਦੀ ਬੱਤੀ ਬੁੱਝ ਜਾਣ ਤੇ ਦੋਹਾਂ ਨੂੰ ਬੰਨ੍ਹਣ ਵਾਲੇ ਕਮਜ਼ੋਰ ਤਾਰ ਅਚਾਨਕ ਟੁੱਟ ਗਏ। ਉਹ ਦੋ ਦੀਪ ਬਣ ਗਏ ਜੋ ਹੌਲੇ ਹੌਲੇ ਵਹਾਅ ਦੇ ਨਾਲ ਇਕ ਦੂਜੇ ਤੋਂ ਦੂਰ ਹੁੰਦੇ ਗਏ। ਕੰਬਲ ਨਾਲ ਮੂੰਹ ਸਿਰ ਢੱਕ ਕੇ ਬੱਚੂ ਦੇ ਦਿਲ ਵਿਚ ਉਹੀ ਇਕ ਗੱਲ ਰਹਿ ਰਹਿ ਕੇ ਘੁੰਮ ਰਹੀ ਸੀ, ਜਿਸ ਨਾਲ ਉਸ ਦਾ ਗੁੱਸਾ ਅਤੇ ਖਿੱਝ ਡੂੰਘਿਆਈ ਵਿਚ ਘਸੀਟੀ ਲਈ ਜਾ ਰਹੇ ਸਨ। ਉਨ੍ਹਾਂ ਦੇ ਇਥੇ ਅਚਾਨਕ ਆਉਣ ਦਾ ਕਿਹੜਾ ਕਾਰਣ ਹੋ ਸਕਦਾ ਹੈ, ਜੋ ਉਹ ਅਜੇ ਤੱਕ ਸਮਝ ਨਹੀਂ ਸਕਿਆ। ਪਹਿਲਾਂ ਚਿੱਠੀ ਲਿਖ ਕੇ ਉਸ ਨੂੰ ਇਸ ਸਥਿਤੀ ਦਾ ਸਾਹਮਣਾ ਕਰਨ ਦੇ ਲਈ ਤਿਆਰ ਕਰ ਦਿੱਤਾ ਹੁੰਦਾ। ਪਰ ਸ਼ਾਇਦ ਉਨ੍ਹਾਂ ਨੂੰ ਸ਼ੰਕਾ ਸੀ ਕਿ ਤਾਂ ਉਹ ਉਨ੍ਹਾਂ ਨੂੰ ਇਥੇ ਆਉਣ ਤੋਂ ਰੋਕਦਾ ਜਾਂ ਛੁੱਟੀ ਲੈ ਕੇ ਉਹੀ ਕੁਝ ਦਿਨਾਂ ਦੇ ਲਈ ਚਲਾ ਜਾਂਦਾ। ਪਰ ਹੁਣ ਕੱਲ੍ਹ ਦਿਨ ਦੀ ਰੌਸ਼ਨੀ ਵਿਚ ਉਨ੍ਹਾਂ ਦੀ ਸ਼ਕਲ ਸੂਰਤ, ਉਨ੍ਹਾਂ ਦੀ ਗੱਲਬਾਤ, ਉਨ੍ਹਾਂ ਦੀਆਂ ਆਦਤਾਂ, ਉਨ੍ਹਾਂ ਦੀ ਗੰਧ ਨੂੰ ਕਿਵੇਂ ਸਹਿਣ ਕਰੇਗਾ ? ਦਿਲ ਵਿਚ ਉੱਠਦੇ ਸੁਆਲਾਂ ਦੇ ਜਾਲਾਂ ਵਿਚ ਫਸ ਕੇ ਫੱਟੇ ਕੰਬਲ ਅਤੇ ਦਰੀ ਦੇ ਵਿਚ ਸੁੰਗੜੇ ਹੋਏ ਉਸ ਨੂੰ ਸਰਦੀ ਨਹੀਂ ਲੱਗ ਰਹੀ ਸੀ। ਪਰ ਅੱਖਾਂ ਵਿਚ ਨੀਂਦਰ ਦਾ ਕੋਈ ਪਤਾ ਨਹੀਂ ਸੀ। ਉਪਰ ਮੰਜੇ ਤੋਂ ਪਿਤਾ ਦੇ ਘੁਰਾੜਿਆਂ ਦੀ ਤੇਜ਼ ਆਵਾਜ਼ ਸੁਣ ਕੇ ਉਸ ਦਾ ਗੁੱਸਾ ਹੋਰ ਵੀ ਵੱਧ ਗਿਆ। ਇਸ ਕਮਰੇ ਵਿਚ ਮੇਰੀ ਮੰਜੀ ਤੇ ਲੇਟ ਕੇ ਪਹਿਲੇ ਦਿਨ ਨੀਂਦਰ ਦੀ ਸਮੱਸਿਆ ਉਹਨਾਂ ਦੇ ਸਾਹਮਣੇ ਨਹੀਂ ਆਈ। ਉਸ ਦੀ ਇੱਛਾ ਹੋ ਰਹੀ ਸੀ ਕਿ ਉਨ੍ਹਾਂ ਨੂੰ ਝੰਜੋੜ ਕੇ ਉਹ ਉੱਠਾ ਦੇਵੇ ਅਤੇ ਆਖੇ ਕਿ ਉਹ ਲੇਟ ਸਕਦੇ ਹਨ, ਪਰ ਸੌਂ ਨਹੀਂ ਸਕਦੇ, ਇਹ ਅਧਿਕਾਰ ਉਨ੍ਹਾਂ ਨੇ ਗੁਆ ਦਿੱਤਾ ਹੈ।

ਕਿੰਨੇ ਹੀ ਦਿਨਾਂ ਤੱਕ ਉਹ ਰਾਤ ਭੂਤ ਵਾਂਗ ਉਸ ਦੇ ਨਾਲ ਚਿਮੜੀ ਰਹੀ ਸੀ, ਜਿਸ ਤੋਂ ਛੁਟਕਾਰਾ ਪਾਉਣਾ ਉਸ ਨੂੰ ਅਸੰਭਵ ਜਿਹਾ ਜਾਪਣ ਲੱਗਾ ਸੀ। ਇੰਨੇ ਸਾਲਾਂ ਤੋਂ ਬਾਅਦ ਵੀ ਉਹ ਦ੍ਰਿਸ਼ ਬਹੁਤ ਸਪੱਸ਼ਟ ਰੂਪ ਵਿਚ ਉਸ ਦੇ ਸਾਹਮਣੇ ਘੁੰਮਦਾ ਰਹਿੰਦਾ ਸੀ। ਉਹ ਇਕ ਛੋਟਾ ਜਿਹਾ ਬੈਗ ਲਟਕਾਈ ਘਰ ਨੂੰ ਹਮੇਸ਼ਾਂ ਦੇ ਲਈ ਛੱਡ ਆਇਆ ਸੀ। ਉਹ ਬੰਦ ਬਾਰੀ ਦੇ ਸ਼ੀਸ਼ੇ ਵਿਚੋਂ ਉਸ ਦੀ ਆਕ੍ਰਿਤੀ ਨੂੰ ਧੁੰਦਲਾ ਹੁੰਦਿਆਂ ਵੇਖ ਰਹੇ ਸਨ, ਪਰ ਉਸ ਨੂੰ ਰੋਕਣ ਦਾ ਇਕ ਵੀ ਸ਼ਬਦ ਉਨ੍ਹਾਂ ਦੇ ਮੂੰਹ ਵਿਚੋਂ ਨਿਕਲ ਨਹੀਂ ਸਕਿਆ ਸੀ। ਜੇ ਉਹ ਆਖਦੇ ਤਾਂ ਸ਼ਾਇਦ ਉਸ ਦੀ ਕਮਜ਼ੋਰੀ ਘਰ ਛੱਡਣ ਦੇ ਉਸ ਦੇ ਇਰਾਦੇ ਨੂੰ ਢਿੱਲਿਆਂ ਬਣਾ ਦਿੰਦੀ...ਅਜਿਹਾ ਬਾਅਦ ਵਿਚ ਉਹ ਕਦੀ ਕਦੀ ਸੋਚਦਾ ਸੀ। ਉਹ ਉਸ ਪਲ ਕਿੰਨੇ ਬੇਸਹਾਰਾ, ਕਿੰਨੇ ਟੁੱਟੇ ਹੋਏ ਜਾਪ ਰਹੇ ਸਨ, ਉਨ੍ਹਾਂ ਦੀਆਂ ਅੱਖਾਂ ਵਿਚ ਇਕ ਤਰ੍ਹਾਂ ਦਾ ਖਾਲੀਪਨ

ਸੀ, ਜੋ ਉਸ ਨੇ ਪਹਿਲਾਂ ਕਦੀ ਨਹੀਂ ਵੇਖਿਆ ਸੀ। ਉਹ ਸ਼ਾਇਦ ਉਸ ਨੂੰ ਕੁਝ ਕਹਿਣਾ ਚਾਹੁੰਦੇ ਸਨ, ਪਰ ਹਿੰਮਤ ਨਹੀਂ ਜੁਟਾ ਪਾ ਰਹੇ ਸਨ। ਜਾਂ ਸ਼ਾਇਦ ਇਹ ਉਸ ਦਾ ਭਰਮ ਹੀ ਸੀ ਕਿਉਂਕਿ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਇਸ ਤਰ੍ਹਾਂ ਦੀ ਭਾਵੁਕਤਾ ਲਈ ਕੋਈ ਜਗ੍ਹਾ ਨਹੀਂ ਸੀ, ਇਹ ਗੱਲ ਉਹ ਜਾਣਦਾ ਸੀ। ਕਈ ਦਿਨਾਂ ਤੱਕ ਉਨ੍ਹਾਂ ਦਾ ਚਿਹਰਾ ਉਸ ਦੀਆਂ ਅੱਖਾਂ ਦੇ ਸਾਹਮਣੇ ਟਿਕ ਜਾਂਦਾ ਸੀ। ਉਸ ਰਾਤ ਨੂੰ ਉਸ ਨੇ ਕੇਵਲ ਆਪਣੀ ਹੀ ਗੱਲ ਸੋਚੀ ਸੀ, ਭਾਵੇਂ ਉਸ ਦੀਆਂ ਜੇਬਾਂ ਲੱਗਭਗ ਖਾਲੀ ਹੀ ਸਨ, ਪਰ ਉਸ ਦੀ ਉਮਰ, ਉਸ ਦਾ ਸਰੀਰ, ਆਪਣੇ ਲਈ ਕਿਧਰੇ ਇਕ ਕੋਨਾ ਬਣਾ ਲੈਣ ਦੀ ਸਮਰੱਥਾ ਰੱਖਦਾ ਸੀ, ਇਸ ਦੇ ਉਲਟ ਉਹ ਅਪਾਹਜ ਜਿਹੇ ਬਣਦੇ ਜਾ ਰਹੇ ਸਨ, ਜਿਨ੍ਹਾਂ ਨੂੰ ਕਿਸੇ ਸਹਾਰੇ ਦੀ ਲੋੜ ਸੀ। ਕੇਵਲ ਉਹੀ ਉਹ ਸਹਾਰਾ ਬਣ ਸਕਦਾ ਸੀ, ਪਰ ਉਸ ਨੇ ਇਨਕਾਰ ਕਰ ਦਿੱਤਾ।

ਮਾਂ ਦੀ ਅਚਾਨਕ ਮੌਤ ਤੋਂ ਬਾਅਦ ਉਸ ਘਰ ਵਿਚ ਉਹ ਦੋਵੇਂ ਕੇਵਲ ਅਜਨਬੀ ਹੀ ਨਹੀਂ ਬਣ ਗਏ ਸਨ, ਸਗੋਂ ਦੋਹਾਂ ਵਿਚਲਾ ਤਨਾਉ ਪੱਥਰ ਦੀ ਦੀਵਾਰ ਬਣਦਾ ਜਾ ਰਿਹਾ ਸੀ। ਉਨ੍ਹਾਂ ਦੀਆਂ ਆਪਣੀਆਂ ਸਮੱਸਿਆਵਾਂ ਸਨ—ਆਰਥਕ ਪ੍ਰੇਸ਼ਾਨੀਆਂ, ਜੋ ਨਵਾਂ ਕੰਮ ਸ਼ੁਰੂ ਕੀਤਾ ਸੀ, ਉਹ ਠੀਕ ਢੰਗ ਨਾਲ ਨਹੀਂ ਚਲ ਰਿਹਾ ਸੀ, ਸਰੀਰ ਵਿਚ ਲੱਗੀਆਂ ਬੀਮਾਰੀਆਂ ਕਦੀ ਬਹੁਤੀ ਤਕਲੀਫ਼ ਦੇਣ ਲੱਗਦੀਆਂ ਸਨ। ਪਤਨੀ ਦੀ ਮੌਤ ਤੋਂ ਬਾਅਦ ਉਨ੍ਹਾਂ ਦਾ ਇਕੱਲਾਪਨ ਵੀ ਅਖਰਣ ਲੱਗਾ ਸੀ। ਉਸ ਦੀ ਆਪਣੀ ਚੌਥੀ ਨੌਕਰੀ ਸੀ, ਪਰ ਨਾ ਚੰਗੀ ਤਨਖ਼ਾਹ ਸੀ, ਨਾ ਭਵਿੱਖ ਦੀ ਕੋਈ ਸੁਰੱਖਿਆ। ਪਹਿਲੀ ਤਾਰੀਖ਼ ਨੂੰ ਜਦੋਂ ਉਹ ਉਨ੍ਹਾਂ ਦੀ ਮੇਜ਼ ਤੇ ਤਨਖ਼ਾਹ ਦੇ ਰੁਪਏ ਰੱਖਣ ਜਾਂਦਾ ਤਾਂ ਉਹ ਬਹੁਤ ਨਫ਼ਰਤ ਦੇ ਨਾਲ ਉਸ ਨੂੰ ਅਤੇ ਉਨ੍ਹਾਂ ਰੁਪਿਆਂ ਨੂੰ ਵੇਖਦੇ ਸਨ, ਜਿਸ ਨਾਲ ਉਸ ਦਾ ਦਿਲ ਨਫ਼ਰਤ ਨਾਲ ਭਰ ਜਾਂਦਾ ਸੀ।

ਹਰ ਵਾਰ ਉਸ ਨੂੰ ਸ਼ੰਕਾ ਹੁੰਦੀ ਸੀ ਕਿ ਉਹ ਰੁਪਏ ਉਸ ਨੂੰ ਵਾਪਸ ਮੋੜ ਦੇਣਗੇ, ਪਰ ਉਸ ਦੇ ਚਲਿਆਂ ਜਾਣ ਦੇ ਬਾਅਦ ਉਨ੍ਹਾਂ ਨੂੰ ਗਿਣ ਕੇ ਉਹ ਲੋਹੇ ਦੀ ਅਲਮਾਰੀ ਵਿਚ ਰੱਖ ਕੇ ਤਾਲਾ ਬੰਦ ਕਰ ਦਿੰਦੇ ਸਨ। ਮਾਂ ਦੀ ਮੌਤ ਦੇ ਬਾਅਦ ਘਰ ਛੱਡ ਦੇਣ ਦਾ ਵਿਚਾਰ ਵੀ ਕਈ ਵਾਰ ਉਸ ਦੇ ਦਿਲ ਵਿਚ ਆਇਆ ਸੀ, ਪਰ ਕਈ ਕਾਰਣਾਂ ਕਰਕੇ ਉਹ ਉਸ ਨੂੰ ਪੂਰਾ ਨਹੀਂ ਕਰ ਸਕਿਆ। ਸਭ ਤੋਂ ਵੱਡਾ ਕਾਰਣ ਉਸ ਦੀ ਆਪਣੀ ਕਮਜ਼ੋਰੀ, ਆਤਮਵਿਸ਼ਵਾਸ਼ ਦੀ ਘਾਟ, ਆਪਣੀ ਬੁਜ਼ਦਿਲੀ ਸੀ। ਜ਼ਿੰਦਗੀ ਵਿਚ ਵਰ੍ਹਿਆਂ ਤੋਂ ਚਲਿਆ ਆ ਰਿਹਾ ਇਕ ਸਿਲਸਿਲਾ—ਉਸ ਨੂੰ ਤੋੜ ਕੇ ਆਪਣੇ ਲਈ ਵੱਖਰੇ ਰਸਤੇ ਦੀ ਭਾਲ ਕਰਨ ਦੀ ਲੋੜ ਇਕ ਬੇਕਾਰ ਜਿਹੀ ਜ਼ਿਮੇਂਦਾਰੀ ਮਹਿਸੂਸ ਹੁੰਦੀ ਸੀ, ਜਿਸ ਤੋਂ ਉਹ ਸਦਾ ਬੱਚਦਾ ਰਿਹਾ। ਉਸ ਦੀ ਇਸ ਕਮਜ਼ੋਰੀ ਤੋਂ ਪਿਤਾ ਵੀ ਜਾਣੂ ਸਨ।

ਮਾਂ ਦੇ ਕਮਰੇ ਵਿਚ ਇਕ ਛੋਟੀ ਜਿਹੀ ਅਲਮਾਰੀ ਸੀ, ਜਿਸ ਤੇ ਸਦਾ ਇਕ ਲਾਹੌਰੀ ਤਾਲਾ ਲਟਕਿਆ ਰਹਿੰਦਾ ਸੀ। ਉਸ ਦੇ ਅੰਦਰ ਉਨ੍ਹਾਂ ਦੀ ਇਕ ਆਪਣੀ ਨਿੱਜੀ ਛੋਟੀ ਜਿਹੀ ਦੁਨੀਆਂ ਸੀ, ਜਿਸ ਵਿਚ ਉਨ੍ਹਾਂ ਦੇ ਪਚਵਿੰਜਾ ਵਰ੍ਹਿਆਂ ਦੇ ਕੁਝ ਅਵਸ਼ੇਸ਼ ਕੁਝ ਚਿੰਨ੍ਹ ਸੁਰੱਖਿਅਤ ਰੱਖੇ ਹੋਏ ਸਨ! ਵਰ੍ਹਿਆਂ ਪੁਰਾਣੀ ਉਨ੍ਹਾਂ ਦੀ ਮਾਂ,

ਭੈਣਾਂ, ਪਤੀ ਦੀਆਂ ਚਿੱਠੀਆਂ, ਆਪਣੇ ਕੁਝ ਬਹੁਤ ਪੁਰਾਣੇ ਕੱਪੜੇ ਜੋ ਸ਼ਾਇਦ ਉਨ੍ਹਾਂ ਨੂੰ ਬੀਤੇ ਵਰ੍ਹਿਆਂ ਦੀਆਂ ਕੁਝ ਯਾਦਾਂ ਦੀ ਯਾਦ ਦੁਆਂਦੇ ਸਨ, ਕੁਝ ਧੁੰਦਲੀਆਂ ਜਿਹੀਆਂ ਫੋਟੋਆਂ, ਜਿਨ੍ਹਾਂ ਵਿਚ ਚਿਹਰੇ ਪਛਾਨਣੇ ਆਸਾਨ ਨਹੀਂ ਸਨ। ਬਚਪਨ ਵਿਚ ਪਿਤਾ ਦੀ ਗ਼ੈਰ ਹਾਜ਼ਰੀ ਵਿਚ ਜਦੋਂ ਕਦੀ ਮਾਂ ਅਲਮਾਰੀ ਦਾ ਤਾਲਾ ਖੋਲ੍ਹਦੀ ਤਾਂ ਉਤਸਾਹ ਨਾਲ ਭਰਿਆ ਉਹ ਸਿੱਧਾ ਉਨ੍ਹਾਂ ਕੋਲ ਆ ਜਾਂਦਾ ਸੀ, ਪਰ ਉਹ ਝਿੜਕ ਕੇ ਉਸ ਨੂੰ ਦੂਰ ਇਕ ਕੋਨੇ ਵਿਚ ਬਿਠਾ ਦਿੰਦੀ ਸੀ ਅਤੇ ਜੋ ਸਾਮਾਨ ਉਹ ਦੇਖਣ ਦੀ ਜ਼ਿੱਦ ਕਰਦਾ ਤਾਂ ਕਦੀ ਦੂਰੋਂ, ਕਦੀ ਕੋਲ ਆ ਕੇ ਉਸ ਨੂੰ ਇਕ ਝਲਕ ਵਿਖਾ ਦਿੰਦੀ, ਪਰ ਕਦੀ ਉਸ ਨੂੰ ਹੱਥ ਨਾ ਲਾਉਣ ਦਿੰਦੀ। ਕਦੀ ਕਦੀ ਉਨ੍ਹਾਂ ਸਾਰਿਆਂ ਦਾ ਸੰਖੇਪ ਵਿਚ ਕੁਝ ਇਤਿਹਾਸ ਵੀ ਦਸਦੀ ਜਾਂਦੀ ਅਤੇ ਉਨ੍ਹਾਂ ਦੀ ਅੱਖਾਂ ਵਿਚ ਉਨ੍ਹਾਂ ਯਾਦਾਂ ਦੀ ਪਰਛਾਈਂ ਮੰਡਰਾਉਣ ਲੱਗਦੀ।

"ਸਭ ਜਿਵੇਂ ਇਕ ਸੁਪਨੇ ਵਾਂਗ ਸੀ..." ਉਹ ਇਕ ਲੰਮਾ ਸਾਹ ਭਰ ਕੇ ਕਹਿੰਦੀ। ਉਸ ਦੇ ਲਈ ਸਾਰੀ ਅਲਮਾਰੀ ਵਿਚ ਸਭ ਤੋਂ ਵੱਡੀ ਖਿੱਚ ਸੀ, ਗਹਿਣਿਆਂ ਦੀ ਇਕ ਛੋਟੀ ਜਿਹੀ ਸੰਦੂਕੜੀ, ਜਿਸ ਦੇ ਅੰਦਰ ਪੁਰਾਣੇ ਘਿਸੇ ਹੋਏ ਮਖ਼ਮਲੀ ਡੱਬਿਆਂ ਵਿਚ ਉਨ੍ਹਾਂ ਦੇ ਗਹਿਣੇ ਰੱਖੇ ਹੋਏ ਸਨ। ਉਸ ਦੇ ਜ਼ਿੱਦ ਕਰਨ ਤੇ ਉਹ ਉਸ ਸੰਦੂਕੜੀ ਨੂੰ ਵੀ ਖੋਲ੍ਹਦੀ ਅਤੇ ਡੱਬਿਆਂ ਦੇ ਹਰ ਗਹਿਣੇ ਦਾ ਨਿਰੀਖਣ ਕਰਦੀ। ਮੋਤੀਆਂ ਦਾ ਜੜਾਊ ਹਾਰ, ਗਲੇ ਦਾ ਨਵਰਤਨ, ਚੂੜੀਆਂ, ਵੱਡੀ ਜਿਹੀ ਨੱਥ, ਕੰਨਾਂ ਦੀਆਂ ਹੀਰੇ ਦੀਆਂ ਤਰਕੀਆਂ, ਪੁਖਰਾਜ ਅਤੇ ਨੀਲਮ ਦੀਆਂ ਅੰਗੂਠੀਆਂ...ਉਹ ਛੋਟੀ ਜਿਹੀ ਉਂਗਲੀ ਵਿਚ ਅੰਗੂਠੀ ਪਾਉਣ ਦੀ ਕੋਸ਼ਿਸ਼ ਕਰਦਾ ਤਾਂ ਉਹ ਹੱਸਣ ਲੱਗਦੀ, "ਓਏ, ਜਦੋਂ ਵੱਡਾ ਹੋ ਜਾਏਂਗਾ ਤਾਂ ਪਾਈਂ। ਹੋਰ ਇਹ ਸਾਰੇ ਗਹਿਣੇ ਵੀ ਤੇਰੀ ਵਹੁੱਟੀ ਲਈ ਹੀ ਹਨ।"

ਉਸ ਦੀ ਮੌਤ ਦੇ ਬਾਅਦ ਪਿਤਾ ਨੇ ਉਸ ਦੇ ਸਾਹਮਣੇ ਨਾ ਕਦੀ ਉਸ ਅਲਮਾਰੀ ਨੂੰ ਖੋਲ੍ਹਿਆ, ਨਾ ਹੀ ਕਦੀ ਇਸ ਦੇ ਬਾਰੇ ਵਿਚ ਉਸ ਨੂੰ ਕੁਝ ਕਿਹਾ। ਉਸ ਦਾ ਵਿਸ਼ਵਾਸ਼ ਸੀ ਕਿ ਉਸ ਦੀ ਗ਼ੈਰ ਹਾਜ਼ਰੀ ਵਿਚ ਉਨ੍ਹਾਂ ਨੇ ਜ਼ਰੂਰ ਉਹ ਖੋਲ੍ਹੀ ਹੋਵੇਗੀ ਅਤੇ ਸਾਰੇ ਸਮਾਨ ਖਾਸ ਕਰਕੇ ਗਹਿਣਿਆਂ ਨੂੰ ਵੇਖਿਆ ਪਰਖਿਆ ਹੋਵੇਗਾ। ਗਹਿਣਿਆਂ ਦੀ ਸੰਦੂਕੜੀ ਨੂੰ ਆਪਣੀ ਲੋਹੇ ਦੀ ਅਲਮਾਰੀ ਦੇ ਅੰਦਰ ਰੱਖ ਦਿੱਤਾ ਹੋਵੇਗਾ। ਫਿਰ ਸੋਚਿਆ ਕਿ ਉਹ ਸਾਰੇ ਗਹਿਣੇ ਤਾਂ ਉਸ ਦੀ ਵਹੁੱਟੀ ਦੇ ਲਈ ਸਨ ਅਤੇ ਜਦੋਂ ਉਸ ਦੇ ਵਿਆਹ ਦੀ ਕੋਈ ਚਰਚਾ ਹੀ ਨਹੀਂ ਹੋਈ ਤਾਂ ਉਨ੍ਹਾਂ ਨੇ ਵੀ ਇਸ ਦੇ ਬਾਰੇ ਵਿਚ ਕੁਝ ਨਹੀਂ ਕਿਹਾ। ਪਰ ਇਕ ਗੱਲ ਉਸ ਨੂੰ ਦੁੱਖ ਦਿੰਦੀ ਸੀ—ਮਾਂ ਨੇ ਆਪਣੇ ਗਹਿਣਿਆਂ ਨੂੰ ਪਿਤਾ ਦੀਆਂ ਨਜ਼ਰਾਂ ਤੋਂ ਸਦਾ ਦੂਰ ਰੱਖਿਆ। ਉਨ੍ਹਾਂ ਨੂੰ ਪਿਤਾ ਤੇ ਵਿਸ਼ਵਾਸ਼ ਨਹੀਂ ਸੀ ਅਤੇ ਕੇਵਲ ਉਹੀ ਉਨ੍ਹਾਂ ਦੀ ਆਪਣੀ ਜਾਇਦਾਦ ਸੀ, ਜਿਸ ਨੂੰ ਆਪਣੇ ਕੋਲ ਸੁਰੱਖਿਅਤ ਰੱਖਣਾ ਚਾਹੁੰਦੀ ਸੀ। ਅਤੇ ਹੁਣ...ਪਿਤਾ ਨੇ ਬਹੁਤ ਸੁਭਾਵਕ ਢੰਗ ਨਾਲ ਉਸ ਤੇ ਆਪਣਾ ਅਧਿਕਾਰ ਕਰ ਲਿਆ ਸੀ ਜੋ ਸ਼ਾਇਦ ਠੀਕ ਵੀ ਸੀ।

ਪਿਤਾ ਦੇ ਕਾਰੋਬਾਰ ਦੀਆਂ ਸਮੱਸਿਆਵਾਂ ਵਿਚ ਉਸ ਨੇ ਕਦੀ ਕੋਈ ਦਿਲਚਸਪੀ

ਨਹੀਂ ਲਈ ਅਤੇ ਨਾ ਹੀ ਉਹ ਕਦੀ ਕੁਝ ਦੱਸਦੇ ਸਨ। ਮਾਂ ਨੂੰ ਵੀ ਕੁਝ ਪਤਾ ਨਹੀਂ ਰਹਿੰਦਾ ਸੀ। ਪਰ ਥੋੜ੍ਹਾ ਬਹੁਤ ਇੰਨਾ ਉਹ ਜਾਣਦਾ ਸੀ ਕਿ ਇਕ ਦੇ ਬਾਅਦ ਇਕ ਕੰਮ ਉਹ ਸ਼ੁਰੂ ਕਰਦੇ ਰਹਿੰਦੇ ਸਨ, ਕੁਝ ਬੰਦ ਹੋ ਜਾਂਦੇ ਸਨ, ਕੁਝ ਥੋੜ੍ਹੇ ਸਮੇਂ ਦੇ ਲਈ ਸਫ਼ਲ ਹੋ ਕੇ ਫੇਰ ਘਾਟੇ ਵੱਲ ਤੇਜ਼ੀ ਨਾਲ ਵੱਧਣ ਲੱਗਦੇ ਸਨ, ਉਨ੍ਹਾਂ ਦਾ ਜੋੜ ਤੋੜ ਕਰਦਿਆਂ ਰਹਿਣ ਵਿਚ ਹੀ ਉਹ ਜ਼ਿਆਦਾ ਰੁੱਝੇ ਰਹਿੰਦੇ ਸਨ, ਜਿਸ ਕਰਕੇ ਘਰ ਅਤੇ ਪਰਿਵਾਰ ਦੇ ਲਈ ਉਨ੍ਹਾਂ ਕੋਲ ਨਾ ਵਕਤ ਹੁੰਦਾ ਸੀ, ਨਾ ਹੀ ਉਨ੍ਹਾਂ ਵਿਚ ਦਿਲਚਸਪੀ ਸੀ। ਮਾਂ ਦੀ ਮੌਤ ਦੇ ਬਾਅਦ ਇਹ ਸੂਤਰ ਵੀ ਟੁੱਟ ਗਿਆ।

ਇਕ ਰਾਤ ਉਹ ਘਰ ਨਹੀਂ ਮੁੜੇ। ਉਹ ਦੇਰ ਤੱਕ ਇੰਤਜ਼ਾਰ ਕਰਦਾ ਰਿਹਾ। ਉਸ ਦੀ ਘਬਰਾਹਟ ਵੱਧਦੀ ਗਈ। ਫਿਰ ਇਕ ਜਾਣ ਪਛਾਣ ਵਾਲੇ ਘਰ ਆਏ ਅਤੇ ਉਸ ਦੱਸਿਆ ਕਿ ਆਪਣੇ ਵਪਾਰ ਦੇ ਕਿਸੇ ਜੁਰਮ ਵਿਚ ਉਸ ਦੇ ਪਿਤਾ ਗ੍ਰਿਫ਼ਤਾਰ ਹੋ ਗਏ ਹਨ। ਕੱਲ੍ਹ ਸਵੇਰੇ ਉਸ ਨੂੰ ਜੇਲ੍ਹ ਵਿਚ ਬੁਲਾਇਆ ਹੈ, ਜਿੱਥੇ ਉਸ ਨੂੰ ਸਭ ਪਤਾ ਲੱਗ ਜਾਏਗਾ। ਉਹ ਹੈਰਾਨ-ਪ੍ਰੇਸ਼ਾਨ ਜਿਹਾ ਰਹਿ ਗਿਆ। ਉਹ ਜਾਣਦਾ ਸੀ ਕਿ ਕੋਈ ਵੀ ਗ਼ੈਰ-ਕਾਨੂੰਨੀ ਕਦਮ ਉਠਾਣਾ, ਉਨ੍ਹਾਂ ਲਈ ਸਾਧਾਰਣ ਜਿਹੀ ਗੱਲ ਸੀ, ਪਰ ਉਸ ਹੱਦ ਤੱਕ ਹੀ ਜਿਸ ਨਾਲ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਨਾ ਪੁੱਜੇ। ਅਜਿਹਾ ਉਹ ਵਰ੍ਹਿਆਂ ਤੋਂ ਕਰਦੇ ਆਏ ਸਨ। ਇਨ੍ਹਾਂ ਗੱਲਾਂ ਵਿਚ ਉਨ੍ਹਾਂ ਦਾ ਦਿਮਾਗ਼ ਬਹੁਤ ਤੇਜ਼ੀ ਨਾਲ ਚਲਦਾ ਸੀ ਅਤੇ ਆਪਣੇ ਬਚਾਓ ਦਾ ਰਸਤਾ ਸਦਾ ਲੱਭ ਲਿਆ ਕਰਦੇ ਸਨ। ਪਰ ਇਸ ਵਾਰ ਫਸ ਗਏ। ਫਸ ਜਾਣ ਦੇ ਬਾਅਦ ਬਾਹਰ ਨਿਕਲਣ ਵਿਚ ਉਨ੍ਹਾਂ ਨੂੰ ਕੋਈ ਖ਼ਾਸ ਮੁਸ਼ਕਲ ਨਹੀਂ ਹੋਈ। ਇਕ ਮਹੀਨਾ ਬਾਅਦ ਹੀ ਉਹ ਜੇਲ੍ਹ ਤੋਂ ਬਾਹਰ ਆ ਗਏ। ਪਰ ਇਸ ਘਟਨਾ ਨਾਲ ਉਸ ਇਕ ਮਹੀਨੇ ਦੇ ਦੌਰਾਨ ਉਸ ਵਿਚ ਇਕ ਬਹੁਤ ਵੱਡੀ ਤਬਦੀਲੀ ਆ ਗਈ। ਉਸ ਨੇ ਆਪਣੇ ਆਪ ਨੂੰ ਵਰ੍ਹਿਆਂ ਤੋਂ ਬਣੇ ਹੋਏ ਮੱਕੜੀ ਦੇ ਜਾਲੇ ਤੋਂ ਆਜ਼ਾਦ ਕਰ ਲਿਆ, ਸਾਰੇ ਬੰਧਨ ਇਕ ਇਕ ਕਰਕੇ ਤੋੜ ਦਿੱਤੇ। ਜਿਸ ਸ਼ਾਮ ਨੂੰ ਜੇਲ੍ਹ ਤੋਂ ਛੁੱਟ ਕੇ ਅਚਾਨਕ ਉਹ ਘਰ ਮੁੜੇ ਤਾਂ ਉਨ੍ਹਾਂ ਦੇ ਮੁਸਕਰਾਂਦੇ ਹੋਏ ਚਿਹਰੇ ਅਤੇ ਸਹਿਜ ਵਰਤਾਓ ਨੂੰ ਵੇਖ ਕੇ ਕੋਈ ਨਹੀਂ ਕਹਿ ਸਕਦਾ ਸੀ ਕਿ ਉਹ ਜੇਲ੍ਹ ਤੋਂ ਬਾਹਰ ਆਏ ਹੋਣ। ਉਸ ਨੂੰ ਇਹ ਜਾਣ ਕੇ ਖ਼ੁਸ਼ੀ ਹੋਈ ਕਿ ਉਹ ਪਹਿਲਾਂ ਤੋਂ ਹੀ ਇਸ ਘਰ ਵਿਚ, ਇਸ ਸ਼ਹਿਰ ਵਿਚ ਨਾ ਰਹਿਣ ਦਾ ਫੈਸਲਾ ਕਰ ਚੁੱਕਾ ਸੀ।

ਉਸ ਦੇ ਬੈਗ ਅਤੇ ਉਸ ਦੇ ਚਿਹਰੇ ਤੇ ਇਕ ਨਜ਼ਰ ਮਾਰਦਿਆਂ ਹੀ ਉਹ ਉਸ ਦਾ ਉਦੇਸ਼ ਸਮਝ ਗਏ। ਉਨ੍ਹਾਂ ਨੂੰ ਇਕ ਡੂੰਘੀ ਸੱਟ-ਜਿਹੀ ਲੱਗੀ, ਜੋ ਗ੍ਰਿਫ਼ਤਾਰ ਹੋਣ ਤੇ ਵੀ ਨਹੀਂ ਲੱਗੀ ਸੀ। ਇਸ ਦੀ ਉਨ੍ਹਾਂ ਨੇ ਕਲਪਨਾ ਤੱਕ ਨਹੀਂ ਕੀਤੀ ਸੀ। ਪਰ ਕੁਝ ਹੀ ਦੇਰ ਵਿਚ ਆਪਣੇ ਆਪ ਨੂੰ ਸੰਭਾਲ ਲਿਆ। ਭਾਵੁਕ ਹੋਣਾ ਉਨ੍ਹਾਂ ਦੇ ਸੁਭਾਅ ਵਿਚ ਸੀ ਵੀ ਨਹੀਂ।

ਉਸ ਨੇ ਆਪਣਾ ਬੈਗ ਚੁੱਕ ਕੇ ਮੋਢੇ ਤੇ ਲਟਕਾ ਲਿਆ, "ਮੈਂ ਜਾ ਰਿਹਾ ਹਾਂ..." ਬੜੀ ਮੁਸ਼ਕਲ ਨਾਲ ਉਸ ਦੇ ਮੂੰਹ ਵਿਚੋਂ ਇਹ ਸ਼ਬਦ ਨਿਕਲ ਸਕੇ।

ਬੈਗ ਵੱਲ ਇਸ਼ਾਰਾ ਕਰਦਿਆਂ ਉਹ ਬੋਲੇ, "ਬਸ ਇਹੀ ਲਿਜਾ ਰਿਹਾ ਹੈਂ ?"

"ਮੇਰਾ ਇਸ ਘਰ ਵਿਚ ਹੈ ਹੀ ਕੀ ? ਸਭ ਤੁਹਾਡਾ ਹੈ ।" ਉਹ ਬੋਲਿਆ, "ਮੇਰਾ ਜੋ ਸਮਾਨ ਬੇਕਾਰ ਦਾ ਲੱਗੇ, ਉਹ ਕਬਾੜੀ ਨੂੰ ਦੇ ਦੇਣਾ ।"

ਉਨ੍ਹਾਂ ਨੇ ਹੌਲੀ ਜਿਹੀ ਆਵਾਜ਼ ਵਿਚ ਪੁੱਛਿਆ, "ਕੁਝ ਰੁਪਿਆਂ ਦੀ ਲੋੜ ਹੋਵੇ..."

"ਰੁਪਏ..." ਉਹ ਚੌਂਕਿਆਂ । ਉਸ ਨੂੰ ਲੱਗ ਰਿਹਾ ਸੀ ਜੇ ਉਹ ਬਹੁਤ ਦੇਰ ਤੱਕ ਰੁਕਿਆ ਰਿਹਾ ਤਾਂ ਆਪਣੇ ਉਪਰ ਕਾਬੂ ਨਹੀਂ ਰੱਖ ਸਕੇਗਾ । ਉਹ ਬੋਲਿਆ, "ਹੁਣ ਮੇਰੇ ਕੋਲ...।"

ਅਤੇ ਉਹ ਜਲਦੀ-ਜਲਦੀ ਪੌੜੀਆਂ ਉਤਰਣ ਲੱਗਾ । ਹੇਠਾਂ ਸੜਕ ਤੇ ਆ ਕੇ ਇਕ ਵਾਰ ਉਪਰ ਵੱਲ ਬਹੁਤ ਸੁੰਨੀ ਨਜ਼ਰ ਨਾਲ ਵੇਖਿਆ, ਪਰ ਕੁਝ ਵਿਖਾਈ ਨਾ ਦਿੱਤਾ । ਕਮਰੇ ਦੀ ਬੰਦ ਬਾਰੀ ਦੇ ਸ਼ੀਸ਼ੇ ਦੇ ਸਾਹਮਣੇ ਉਨ੍ਹਾਂ ਦੀ ਧੁੰਧਲੀ ਜਿਹੀ ਸੂਰਤ ਵਿਖਾਈ ਦਿੱਤੀ । ਉਹ ਉਸ ਦੇ ਵੱਲ ਹੀ ਵੇਖ ਰਹੇ ਸਨ । ਉਹ ਤੇਜ਼ ਕਦਮਾਂ ਨਾਲ ਅੱਗੇ ਵੱਧ ਗਿਆ ।

ਪਲੇਟਫਾਰਮ ਦੇ ਇਕ ਸਿਰੇ ਤੇ ਭੀੜ ਤੋਂ ਦੂਰ ਇਕ ਬੈਂਚ ਤੇ ਬੈਠਿਆਂ-ਬੈਠਿਆਂ ਉਹ ਗੱਡੀਆਂ ਦਾ ਆਣਾ ਜਾਣਾ; ਯਾਤ੍ਰੀਆਂ ਦਾ ਚੜ੍ਹਨਾ ਉਤਰਨਾ ਵੇਖਦਾ ਰਿਹਾ । ਉਸ ਨੂੰ ਲੱਗਾ ਜਿਵੇਂ ਉਨ੍ਹਾਂ ਸਾਰਿਆਂ ਲੋਕਾਂ ਨੂੰ, ਗੱਡੀਆਂ ਨੂੰ ਇਕ ਨਿਸਚਿਤ ਦਿਸ਼ਾ, ਨਿਸ਼ਚਿਤ ਥਾਵਾਂ ਤੇ ਪਹੁੰਚਣ ਦੀ ਜਲਦੀ ਹੋਵੇ । ਬਿਨਾਂ ਉਦੇਸ਼ ਕੋਈ ਯਾਤਰਾ ਨਹੀਂ ਕਰ ਰਿਹਾ ਸੀ । ਅਤੇ ਉਹ ਕਿਸੇ ਅਨਿਸ਼ਚਿਤ ਦਿਸ਼ਾ ਵਿਚ ਅੱਗੇ ਵੱਧਣ ਦਾ ਇੰਤਜ਼ਾਰ ਕਰ ਰਿਹਾ ਹੈ । ਇਕ ਸਮੇਂ ਤੱਕ ਇਸੇ ਸ਼ਹਿਰ ਵਿਚ ਉਸੇ ਇਕ ਘਰ ਵਿਚ ਰਹਿਣਾ ਕੀ ਇਕ ਗ਼ਲਤੀ ਸੀ ? ਕੋਈ ਅਜਿਹੀ ਵੀਰਾਨ ਜਗ੍ਹਾ ਹੁੰਦੀ ਜਿਥੇ ਨਾ ਰੇਲ ਗੱਡੀ ਨਾ ਬੱਸ ਹੁੰਦੀ ਤਾਂ ਬਿਨਾਂ ਕਿਸੇ ਸੰਕੋਚ ਦੇ ਮੋਢੇ ਤੇ ਬੈਗ ਲਟਕਾ ਕੇ ਸੜਕ ਤੇ ਪੈਦਲ ਚੱਲ ਪੈਂਦਾ, ਪਰ ਇਥੇ ਤਾਂ ਕਿਸੇ ਖਾਸ ਸ਼ਹਿਰ ਦਾ ਟਿਕਟ ਖਰੀਦਣਾ, ਗੱਡੀ ਦਾ ਸਮਾਂ ਸਭ ਜ਼ਰੂਰੀ ਸਨ ।

ਉਸ ਦੇ ਦਿਲ ਦੇ ਕਿਸੇ ਕੋਨੇ ਵਿਚ ਇਹ ਧੁੰਦਲੀ ਜਿਹੀ ਉਮੀਦ ਸੀ ਕਿ ਸ਼ਾਇਦ ਪਿਤਾ ਉਸ ਨੂੰ ਘਰ ਵਾਪਸ ਲਿਜਾਣ ਲਈ ਆਉਣ । ਤਾਂ ਉਹ ਇਨਕਾਰ ਨਹੀਂ ਕਰ ਸਕਦਾ ਸੀ । ਉਸ ਦੀ ਨਜ਼ਰ ਪਲੇਟਫਾਰਮ ਤੇ ਉੱਤਰਦੀਆਂ ਪੌੜੀਆਂ ਤੇ ਕਈ ਵਾਰ ਜਾ ਟਿਕੀ ਸੀ, ਪਰ ਉਸ ਨੂੰ ਨਿਰਾਸ਼ ਹੀ ਹੋਣਾ ਪਿਆ । ਘਰ ਵਾਪਸ ਮੁੜਨ ਦਾ ਆਖਰੀ ਪਲ ਵੀ ਹੌਲੀ ਹੌਲੀ ਬੀਤ ਗਿਆ ।

ਸਵੇਰੇ ਉਸ ਦੀਆਂ ਅੱਖਾਂ ਜਲਦੀ ਹੀ ਖੁਲ੍ਹ ਗਈਆਂ ਅਤੇ ਉਹ ਹੜਬੜਾ ਕੇ ਉੱਠ ਬੈਠਾ । ਪਲ ਭਰ ਵਿਚ ਰਾਤ ਦੀ ਘਟਨਾ ਯਾਦ ਆ ਗਈ ਅਤੇ ਉਸ ਦੀ ਨਜ਼ਰ ਚਾਰਪਾਈ ਤੇ ਜਾ ਟਿਕੀ । ਉਹ ਸੌਂ ਰਹੇ ਸਨ । ਉਸ ਨੂੰ ਅਚਾਨਕ ਹੀ ਯਾਦ ਆਇਆ ਕਿ ਦੇਰ ਤੱਕ ਸੁੱਤਿਆਂ ਰਹਿਣ ਦੀ ਉਨ੍ਹਾਂ ਦੀ ਪੁਰਾਣੀ ਆਦਤ ਹੈ । ਕਿਤਨੀਆਂ ਹੀ ਛੋਟੀਆਂ-ਛੋਟੀਆਂ ਬੇਲੋੜੀਆਂ ਜਿਹੀਆਂ ਗੱਲਾਂ ਹਾਲਾਤ ਬਦਲਣ ਦੇ ਨਾਲ-ਨਾਲ ਭੁਲਾਵਿਆਂ ਦੀਆਂ ਪਰਤਾਂ ਵਿਚ ਗੁਆਚ ਜਾਂਦੀਆਂ ਹਨ, ਪਰ ਮੌਕਾ ਆਉਣ ਤੇ ਤੁਰੰਤ ਇਕ ਦੇ ਬਾਅਦ ਇਕ ਸਾਹਮਣੇ ਆਉਣ ਲੱਗਦੀਆਂ ਹਨ ।

ਰਾਤ ਨੂੰ ਨੀਂਦਰ ਵਿਚ ਵੀ ਇਕ ਬੇਚੈਨੀ, ਘਬਰਾਹਟ ਅਤੇ ਡਰ ਜਿਹਾ ਬਣਿਆ ਰਿਹਾ, ਜਿਸ ਕਾਰਣ ਉਸ ਦਾ ਸਿਰ ਭਾਰੀ ਜਿਹਾ ਹੋ ਰਿਹਾ ਸੀ। ਇਕ ਪਿਆਲੀ ਚਾਹ ਪੀਣ ਦੀ ਇੱਛਾ ਬਹੁਤ ਤੇਜ਼ ਸੀ। ਉਹ ਦੱਬੇ ਪੈਰ ਦੁੱਧ ਦਾ ਭਾਂਡਾ ਲੈ ਕੇ ਬਾਹਰ ਆ ਗਿਆ, ਪਰ ਜਦੋਂ ਉਹ ਦੁੱਧ ਲੈ ਕੇ ਘਰ ਮੁੜਿਆ ਤਾਂ ਉਹ ਜਾਗ ਚੁੱਕੇ ਸਨ, ਪਰ ਚਾਰਪਾਈ 'ਤੇ ਹੀ ਲੇਟੇ ਹੋਏ ਸਨ ਅਤੇ ਖੁਲ੍ਹੀਆਂ ਅੱਖਾਂ ਨਾਲ ਕਮਰੇ ਦੀ ਛੱਤ ਵੱਲ ਤੱਕ ਰਹੇ ਸਨ, ਜਿਥੇ ਜਾਲੇ ਬਣ ਗਏ ਸਨ ਅਤੇ ਸੀਮਿੰਟ ਦੇ ਚਕਤੇ ਉੱਭਰ ਆਏ ਸਨ।

ਉਹ ਚੁੱਪਚਾਪ ਸਟੋਵ ਬਾਲਣ ਲੱਗਾ। ਚਾਹ ਦਾ ਇਕ ਪਿਆਲਾ ਚਾਰਪਾਈ ਦੇ ਕੋਲ ਕੁਰਸੀ 'ਤੇ ਰੱਖ ਦਿੱਤਾ ਅਤੇ ਆਪ ਦਰੀ ਤੇ ਬੈਠ ਕੇ ਸ਼ੀਸ਼ੇ ਦੇ ਗਲਾਸ ਵਿਚ ਚਾਹ ਪੀਣ ਲੱਗਾ। ਉਹ ਇਕ ਲੰਮਾ ਜਿਹਾ ਸਾਹ ਖਿੱਚ ਕੇ ਚਾਰਪਾਈ ਤੇ ਬੈਠ ਗਏ, ਪਰ ਧਿਆਨ ਜਿਥੇ ਸੀ, ਉਥੇ ਹੀ ਡੁੱਬਿਆ ਰਿਹਾ। ਰਾਤ ਦੀ ਅਚਾਨਕ ਘਟਨਾ ਸਵੇਰ ਦੀ ਰੌਸ਼ਨੀ ਵਿਚ ਉਤਨੀ ਡਰਾਵਣੀ ਨਹੀਂ ਲੱਗ ਰਹੀ ਸੀ, ਜਿਵੇਂ ਕਿ ਉਸ ਨੇ ਸੋਚਿਆ ਸੀ। ਰਾਤ ਨੂੰ ਉਨ੍ਹਾਂ ਦੀਆਂ ਅੱਖਾਂ ਵਿਚ ਉਸ ਦੇ ਬਾਰੇ ਵਿਚ ਜਾਣਨ ਦੀ ਜਿਸ ਉਤਸੁਕਤਾ ਅਤੇ ਦਿਲਚਸਪੀ ਦਾ ਅਹਿਸਾਸ ਮਿਲਿਆ ਸੀ, ਸਵੇਰੇ ਉਸ ਦੇ ਬਦਲੇ ਉਦਾਸੀਨਤਾ ਜਿਹੀ ਝਲਕ ਰਹੀ ਸੀ, ਪਰ ਸ਼ਾਇਦ ਇਹ ਉਨ੍ਹਾਂ ਦਾ ਦਿਖਾਵਾ ਹੀ ਹੋਵੇ, ਉਨ੍ਹਾਂ ਦੇ ਬਾਰੇ ਵਿਚ ਨਿਸ਼ਚਿਤ ਰੂਪ ਵਿਚ ਕੁਝ ਵੀ ਅਨੁਮਾਨ ਲਾਉਣਾ ਸੰਭਵ ਨਹੀਂ ਸੀ।

"ਮੈਂ ਆਪਣੇ ਲਈ ਰੋਟੀ ਪਕਾ ਕੇ ਦਫ਼ਤਰ ਲੈ ਜਾਂਦਾ ਹਾਂ। ਕੀ ਤੁਹਾਡੇ ਲਈ ਬਣਾ ਦੇਵਾਂ ?"

ਉਹ ਚੌਂਕੇ, "ਕੀ ਪੁਛਿਐ ਤੂੰ ? ਮੈਂ ਸੁਣਿਆ ਨਹੀਂ..."

ਇਸ ਵਾਰ ਉਹ ਚੌਂਕਿਆ, "ਤੁਹਾਡੇ ਲਈ ਰੋਟੀ ਬਣਾ ਦੇਵਾਂ ?"

"ਬਣਾ ਦੇ...ਨਹੀਂ ਤਾਂ ਮੈਂ ਆਪਣੀ ਬਣਾ ਸਕਦਾ ਹਾਂ।"

ਉਹ ਸਮਝ ਗਿਆ ਕਿ ਉਹ ਉਸ ਦਾ ਇਹ ਅਹਿਸਾਨ ਸਵੀਕਾਰ ਕਰਨ ਦੇ ਲਈ ਤਿਆਰ ਨਹੀਂ ਹਨ। ਉਹ ਇਹ ਵੀ ਆਖ ਸਕਦੇ ਹਨ ਕਿ ਉਹ ਬਾਜ਼ਾਰ ਜਾ ਕੇ ਖਾ ਲੈਣਗੇ।

ਅਚਾਨਕ ਬਾਰੀ ਵਿਚੋਂ ਆਉਂਦੀ ਸੂਰਜ ਦੀ ਰੌਸ਼ਨੀ ਵਿਚ ਪਿਤਾ ਦੇ ਚਿਹਰੇ ਦੀ ਇਕ ਝਲਕ ਵੇਖਦਿਆਂ ਹੀ ਉਹ ਹੈਰਾਨੀ ਵਿਚ ਡੁੱਬ ਗਿਆ। ਉਹ ਸੜਕ ਤੇ ਉਨ੍ਹਾਂ ਨੂੰ ਵੇਖਦਾ ਤਾਂ ਸ਼ਾਇਦ ਪਛਾਣ ਵੀ ਨਾ ਸਕਦਾ। ਉਹ ਕੇਵਲ ਬਹੁਤ ਬੁੱਢੇ, ਬਹੁਤ ਕਮਜ਼ੋਰ, ਬਹੁਤ ਦਲਿੱਦਰ ਹੀ ਨਹੀਂ ਹੋ ਗਏ ਸਨ, ਸਗੋਂ ਉਨ੍ਹਾਂ ਦੀ ਨਜ਼ਰ ਵਿਚ, ਉਨ੍ਹਾਂ ਦੇ ਚਿਹਰੇ ਤੇ ਇਕ ਕਮਜ਼ੋਰੀ ਜਿਹੀ ਆ ਗਈ ਸੀ। ਇਸ ਤੋਂ ਪਹਿਲਾਂ ਵੀ ਸਮੇਂ ਦੇ ਨਾਲ ਨਾਲ ਅਤੇ ਕਈ ਦੁਰਘਟਨਾਵਾਂ ਦੇ ਬਾਅਦ ਉਨ੍ਹਾਂ ਵਿਚ ਕਈ ਤਬਦੀਲੀਆਂ ਹੁੰਦੀਆਂ ਵੇਖੀਆਂ ਸਨ, ਪਰ ਕਿਧਰੇ ਅੰਦਰ ਕੁਝ ਸੀ ਜੋ ਕਦੀ ਨਹੀਂ ਬਦਲਿਆ...ਨਾ ਮਾਂ ਦੀ ਮੌਤ ਦੇ ਬਾਅਦ; ਨਾ ਜੇਲ੍ਹ ਜਾਣ ਤੇ, ਨਾ ਉਸ ਦੇ ਘਰ ਛੱਡਣ ਸਮੇਂ...ਉਹ ਬਹੁਤ ਧਿਆਨ ਨਾਲ ਉਨ੍ਹਾਂ ਵੱਲ ਵੇਖ ਰਿਹਾ ਸੀ। ਉਹ ਜਾਣਨਾ ਚਾਹੁੰਦਾ ਸੀ ਕਿ

ਇਹ ਕਿਧਰੇ ਉਸ ਦਾ ਭਰਮ ਹੀ ਤਾਂ ਨਹੀਂ ।

ਘੜੀ ਤੇ ਨਜ਼ਰ ਪੈਂਦਿਆਂ ਹੀ ਉਹ ਤੁਰੰਤ ਉੱਠ ਖਲੋਤਾ । ਦਫ਼ਤਰ ਜਾਣ ਤੋਂ ਪਹਿਲਾਂ ਅਜੇ ਘਰ ਦੇ ਕਿੰਨੇ ਹੀ ਕੰਮ ਨਿਪਟਾਣੇ ਸਨ ।

ਕਮਰੇ ਦੇ ਇਕ ਕੋਨੇ ਵਿਚ ਹੀ ਖਾਣ ਦਾ ਸਮਾਨ ਅਤੇ ਭਾਂਡੇ ਆਦਿ ਰੱਖੇ ਸਨ । ਟੋਕਰੀ ਵਿਚ ਪਏ ਆਲੂ ਛਿਲ ਕੇ ਉਸ ਨੇ ਇਕ ਪਤੀਲੇ ਵਿਚ ਸਟੋਵ ਤੇ ਚੜ੍ਹਾ ਦਿੱਤੇ । ਫਿਰ ਥਾਲੀ ਵਿਚ ਆਟਾ ਕੱਢ ਕੇ ਗੁਨ੍ਹਣ ਲੱਗਾ, ਜਿਸ ਨਾਲ ਆਲੂ ਪੱਕ ਜਾਣ ਤੇ ਰੋਟੀ ਪਕਾ ਸਕੇ । ਇਸ ਦੌਰਾਨ ਨਲਕੇ ਦੇ ਹੇਠਾਂ ਬੈਠ ਕੇ ਇਸ਼ਨਾਨ ਵੀ ਕਰ ਆਇਆ ।

ਉਹ ਬੀੜੀ ਦੇ ਕੱਸ਼ ਖਿੱਚਦੇ ਰਹੇ ਅਤੇ ਚਾਰਪਾਈ ਤੇ ਬੈਠੇ ਬੈਠੇ ਮੋਰੀਆਂ 'ਚੋਂ ਉਸ ਦੇ ਸਾਰੇ ਕੰਮਾਂ ਨੂੰ ਬਹੁਤ ਦਿਲਚਸਪੀ ਨਾਲ ਵੇਖਦੇ ਰਹੇ । ਉਸ ਦੇ ਛੱਤ ਤੇ ਜਾਣ ਦੇ ਬਾਅਦ ਅਚਾਨਕ ਹੀ ਉਹ ਬੁੜਬੁੜਾਣ ਲੱਗੇ । ਇਹ ਵੀ ਉਨ੍ਹਾਂ ਦੀ ਪੁਰਾਣੀ ਆਦਤ ਸੀ ।

"ਕੀ ਤੁਸੀਂ ਮੈਨੂੰ ਕੁਝ ਕਹਿ ਰਹੇ ਸੀ ?"

"ਨਹੀਂ, ਕੁਝ ਕਹਿਣ ਨਾਲ ਕੀ ਬਣ ਜਾਏਗਾ ?"

ਉਹ ਖਿੱਝ ਭਰੀ ਆਵਾਜ਼ ਵਿਚ ਬੋਲੇ, "ਸਟੇਸ਼ਨ ਤੋਂ ਆਉਂਦੇ ਵਕਤ ਹੀ ਸ਼ਹਿਰ ਦਾ ਪਤਾ ਲੱਗ ਗਿਆ ਸੀ । ਮੈਂ ਕਮਰੇ ਵਿਚ ਹੀ ਆਰਾਮ ਕਰਾਂਗਾ..." ਫਿਰ ਪੁੱਛਿਆ, "ਕੀ ਅਖ਼ਬਾਰ ਅਜੇ ਤੱਕ ਨਹੀਂ ਆਇਆ ?"

ਉਹ ਮੁਸਕਰਾਣ ਲੱਗਾ, "ਮੈਂ ਅਖ਼ਬਾਰ ਨਹੀਂ ਖਰੀਦਦਾ । ਦਫ਼ਤਰ ਵਿਚੋਂ ਹੀ ਕਿਸੇ ਦੋਸਤ ਤੋਂ ਲੈ ਕੇ ਪੜ੍ਹ ਲੈਂਦਾ ਹਾਂ । ਸ਼ਾਮ ਨੂੰ ਤੁਹਾਡੇ ਲਈ ਲੈ ਆਵਾਂਗਾ ।"

"ਅਖ਼ਬਾਰ ਕੋਈ ਸ਼ਾਮ ਨੂੰ ਪੜ੍ਹਨ ਦੀ ਚੀਜ਼ ਹੁੰਦੀ ਹੈ । ਤੂੰ ਕਸ਼ਟ ਨਾ ਕਰੀ ।"

ਉਸ ਨੂੰ ਇਹ ਜਾਣ ਕੇ ਤਸੱਲੀ ਹੋਈ ਕਿ ਉਨ੍ਹਾਂ ਨੂੰ ਘਰ ਦੀ ਅਸਲੀਅਤ ਦਾ ਹੌਲੇ-ਹੌਲੇ ਅਹਿਸਾਸ ਹੁੰਦਾ ਜਾ ਰਿਹਾ ਹੈ ।

ਕੰਮ ਨਿਪਟਾ ਕੇ ਜਲਦੀ ਹੀ ਉਹ ਘਰ ਤੋਂ ਬਾਹਰ ਨਿਕਲ ਜਾਣਾ ਚਾਹੁੰਦਾ ਸੀ, ਭਾਵੇਂ ਉਸ ਦੇ ਦਫ਼ਤਰ ਦਾ ਵਕਤ ਅਜੇ ਨਹੀਂ ਹੋਇਆ ਸੀ । ਕਮਰੇ ਦੇ ਸਾਹਮਣੇ ਚਾਰਪਾਈ ਤੇ ਉਨ੍ਹਾਂ ਨੂੰ ਬੈਠਿਆਂ ਵੇਖ ਕੇ ਉਸ ਨੂੰ ਆਪਣਾ ਮਨ ਘੁਟਦਾ ਜਿਹਾ ਜਾਪ ਰਿਹਾ ਸੀ । ਉਸ ਨੂੰ ਜਾਪ ਰਿਹਾ ਸੀ ਕਿ ਜੇ ਉਹ ਕੁਝ ਹੋਰ ਦੇਰ ਉਨ੍ਹਾਂ ਦੇ ਸਾਹਮਣੇ ਰਿਹਾ ਤਾਂ ਉਸ ਦੇ ਮੂੰਹ ਤੋਂ ਸਾਲਾਂ ਬੱਧੀ ਜਮ੍ਹਾਂ ਹੋਈ ਕਾਈ ਵਿਚੋਂ ਕੋਈ ਅਜਿਹੀ ਗੱਲ ਨਿਕਲ ਜਾਏਗੀ, ਜੋ ਉਨ੍ਹਾਂ ਨੂੰ ਚੁਭੇਗੀ ਅਤੇ ਬਾਅਦ ਵਿਚ ਉਸ ਨੂੰ ਪਸ਼ਚਾਤਾਪ ਹੀ ਹੋਏਗਾ ।

ਸਾਰਾ ਦਿਨ ਦਫ਼ਤਰ ਵਿਚ ਆਪਣੀ ਮੇਜ਼ ਦੇ ਸਾਹਮਣੇ ਬੈਠਿਆਂ-ਬੈਠਿਆਂ ਉਸ ਦੀ ਆਪਣੀ ਜ਼ਿੰਦਗੀ ਦੇ ਪਿਛਲੇ ਤੀਹ ਵਰ੍ਹਿਆਂ ਦਾ ਇਤਿਹਾਸ ਬਹੁਤ ਬੇ-ਤਰਤੀਬਵਾਰ ਢੰਗ ਨਾਲ ਕਦੀ ਅੱਗੇ ਕਦੀ ਪਿੱਛੇ ਇਕ ਘੇਰੇ ਵਿਚ ਹੀ ਉਸ ਦੇ ਸਾਹਮਣੇ ਘੁੰਮਦਾ ਰਿਹਾ । ਸ਼ਾਮ ਨੂੰ ਘਰ ਮੁੜਨ ਦੇ ਵਿਚਾਰ ਨਾਲ ਦਿਲ ਵਿਚ ਇਕ ਦਹਿਸ਼ਤ ਜਿਹੀ ਉਭਰਨ ਲੱਗੀ । ਕੀ ਗੱਲਾਂ ਕਰਨ ਆਏ ਹਨ ? ਅਤੇ ਕਿਉਂ ? ਕੀ ਲੋੜ ਆ ਪਈ ?

ਕੀ ਕੁਝ ਪੈਸੇ ਮੰਗਣ ਦੇ ਇਰਾਦੇ ਨਾਲ ਆਏ ਹਨ ? ਇਤਨਾ ਉਸ ਨੇ ਸੁਣ ਰਖਿਆ ਸੀ ਕਿ ਉਨ੍ਹਾਂ ਨੇ ਜੇਲ੍ਹ ਤੋਂ ਬਾਹਰ ਆਉਣ ਤੋਂ ਬਾਅਦ ਆਪਣੇ ਸਾਰੇ ਵਪਾਰ ਬੰਦ ਕਰ ਦਿੱਤੇ ਹਨ ।

ਉਸ ਕੋਲ ਮਹੀਨੇ ਦੀ ਤਨਖਾਹ ਤੋਂ ਵੱਧ ਰੁਪਏ ਨਹੀਂ ਬਚੇ ਸਨ । ਦੁੱਧ ਵਧਾਣਾ ਪਏਗਾ । ਉਹ ਰਾਤ ਨੂੰ ਸੌਣ ਤੋਂ ਪਹਿਲਾਂ ਹਮੇਸ਼ਾਂ ਦੁੱਧ ਪੀਂਦੇ ਹਨ ਜਾਂ ਘੱਟ ਤੋਂ ਘੱਟ ਪਹਿਲਾਂ ਤਾਂ ਪੀਂਦੇ ਸਨ । ਘਿਓ, ਆਟਾ, ਚਾਵਲ, ਦਾਲਾਂ,...ਸਭ ਹੋਰ ਖਰੀਦਣੀਆਂ ਪੈਣਗੀਆਂ । ਪਰ ਦੂਜੇ ਹੀ ਪਲ ਆਪਣੇ ਉਪਰ ਹੀ ਗੁੱਸਾ ਆਣ ਲੱਗਾ, ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਕਰਨ ਦੇ ਲਈ ਉਹ ਆਪਣੇ ਆਪ ਨੂੰ ਕਸ਼ਟ ਕਿਉਂ ਦੇਵੇ । ਫਿਰ ਵੀ ਸ਼ਾਮ ਹੁੰਦਿਆਂ-ਹੁੰਦਿਆਂ ਉਸ ਨੇ ਆਪਣੇ ਦੋ ਸਾਥੀਆਂ ਤੋਂ ਦਸ-ਦਸ ਰੁਪਏ ਉਧਾਰ ਲੈ ਲਏ ਸਨ ।

ਕਿਧਰੇ ਉਸ ਦੇ ਦਿਲ ਵਿਚ ਇਹ ਭਾਵਨਾ ਵੀ ਸੀ ਕਿ ਪਿਤਾ ਉਸ ਦੀ ਹਾਲਤ ਤੋਂ ਇਹ ਅਨੁਮਾਨ ਲਾ ਸਕਣ ਕਿ ਉਹ ਚੰਗਾ ਖਾਂਦਾ ਪੀਂਦਾ ਵਿਅਕਤੀ ਹੈ, ਜਿਸ ਨੂੰ ਕਦੀ ਦੂਸਰਿਆਂ ਦੇ ਅੱਗੇ ਹੱਥ ਫੈਲਾਣ ਦੀ ਲੋੜ ਨਹੀਂ ਪੈਂਦੀ । ਜੇ ਉਨ੍ਹਾਂ ਦੇ ਆਉਣ ਦੀ ਇਤਲਾਹ ਪਹਿਲਾਂ ਮਿਲ ਜਾਂਦੀ ਤਾਂ ਉਹ ਕਮਰੇ ਦੀ, ਆਪਣੇ ਕੱਪੜਿਆਂ ਦੀ, ਖਾਣ ਪੀਣ ਦੀਆਂ ਚੀਜ਼ਾਂ ਦੀ ਹਾਲਤ ਵਿਚ ਕੁਝ ਸੁਧਾਰ ਕਰ ਦਿੰਦਾ ।

ਉਨ੍ਹਾਂ ਨੂੰ ਵੇਖਦਿਆਂ ਹੀ ਇਸ ਤਰ੍ਹਾਂ ਲੱਗਾ ਜਿਵੇਂ ਉਸ ਦੀ ਗ਼ੈਰ-ਹਾਜ਼ਰੀ ਵਿਚ ਉਹ ਬਹੁਤ ਸੁਭਾਵਕ ਜਿਹੇ ਬਣ ਗਏ ਹੋਣ । ਨਾ ਚਿਹਰੇ ਤੇ ਰਾਤ ਵਾਲੀ ਉਦਾਸੀਨਤਾ ਸੀ, ਨਾ ਉਦਾਸੀ । ਨਵਾਂ ਕੁੜਤਾ ਅਤੇ ਪਜਾਮਾ ਪਾਈ, ਸਿਰ ਤੇ ਤੇਲ ਲਾ ਕੇ ਕੰਘੇ ਨਾਲ ਸੰਵਾਰੇ ਹੋਏ ਉਨ੍ਹਾਂ ਦੇ ਵਾਲ, ਉਹ ਰਾਤ ਨਾਲੋਂ ਵੱਧ ਭੇਤ ਭਰੇ ਜਾਪੇ । ਉਨ੍ਹਾਂ ਨੂੰ ਛੱਤ ਤੇ ਟਹਿਲਦਿਆਂ ਹੋਇਆਂ ਉਸ ਨੇ ਬਸ ਤੋਂ ਉਤਰ ਕੇ ਸੜਕ ਤੋਂ ਹੀ ਵੇਖ ਲਿਆ ਸੀ ਅਤੇ ਉਸੇ ਪਲ ਤੋਂ ਉਸ ਦੀ ਘਬਰਾਹਟ ਵੱਧ ਗਈ ਸੀ । ਉਨ੍ਹਾਂ ਦਾ ਸਾਹਮਣਾ ਕਰਨ ਦਾ ਪਲ ਨੇੜੇ ਆ ਗਿਆ ਸੀ, ਜਿਸ ਤੋਂ ਉਹ ਦਿਨ ਵਿਚ ਕਈ ਵਾਰ ਭੈ-ਭੀਤ ਹੋ ਉੱਠਿਆ ਸੀ ।

ਉਸ ਦੇ ਕੋਲ ਆਉਣ ਤੇ ਉਹ ਬਹੁਤ ਸਹਿਜ ਰੂਪ ਨਾਲ ਮੁਸਕਰਾਣ ਲੱਗੇ, "ਬਹੁਤ ਦੇਰ ਨਾਲ ਮੁੜਦਾ ਹੈਂ ?"

ਬਾਜ਼ਾਰ ਤੋਂ ਖਰੀਦਿਆ ਹੋਇਆ ਸਮਾਨ ਥੈਲੇ ਵਿਚੋਂ ਕੱਢ ਕੇ ਉਹ ਇਕ ਕੋਨੇ ਵਿਚ ਚੁੱਪਚਾਪ ਰੱਖਣ ਲੱਗਾ । ਉਹ ਛੱਤ ਤੋਂ ਦਰਵਾਜ਼ੇ ਤੇ ਖਲੋਤੇ ਉਸ ਨੂੰ ਵੇਖਦੇ ਰਹੇ ।

"ਤੂੰ ਆਪਣੇ ਵਾਸਤੇ ਚਾਹ ਬਣਾ ਲੈ । ਮੈਂ ਬਾਜ਼ਾਰੋਂ ਪੀ ਆਇਆ ਸਾਂ ।"

ਇਕ ਸੰਘਣੀ ਉਦਾਸੀਨਤਾ ਉਸ ਨੂੰ ਆਪਣੇ ਘੇਰੇ ਵਿਚ ਬੰਨ੍ਹੀ ਜਾ ਰਹੀ ਸੀ । ਉਹ ਦਰੀ ਦੇ ਇਕ ਕੋਨੇ ਵਿਚ ਬੈਠ ਗਿਆ । ਉਹ ਚਾਹੁੰਦਾ ਸੀ ਕਿ ਇਸੇ ਤਰ੍ਹਾਂ ਲੇਟ ਜਾਏ, ਸੌਂ ਜਾਏ । ਬਸ...ਦਫ਼ਤਰ ਵਿਚ ਅਤੇ ਰਸਤੇ ਵਿਚ ਮਹਿਸੂਸ ਨਹੀਂ ਕੀਤਾ, ਪਰ ਹੁਣ ਘਰ ਵਿਚ ਪੈਰ ਰੱਖਦਿਆਂ ਹੀ ਥਕਾਵਟ ਅਤੇ ਨੀਂਦਰ ਦਾ ਭਾਰ ਅਚਾਨਕ ਅਸਹਿ ਜਿਹਾ ਜਾਪਣ ਲੱਗਾ ।

ਸ਼ਾਇਦ ਤੂੰ ਥੱਕ ਗਿਆ ਹੈਂ । ਕੁਝ ਦੇਰ ਦੇ ਲਈ ਆਰਾਮ ਕਰ ਲੈ । ਪਲ ਭਰ

ਦੇ ਲਈ ਉਸ ਦੇ ਚਿਹਰੇ ਵੱਲ ਵੇਖਦੇ ਰਹੇ, "ਖਾਣਾ ਮੈਂ ਬਣਾ ਲਿਆ ਹੈ।"

ਉਹ ਹੈਰਾਨੀ ਵਿਚ ਪੈ ਗਿਆ। ਰੁੱਖੀ ਆਵਾਜ਼ ਵਿਚ ਬੋਲਿਆ, "ਤੁਸਾਂ ਕਿਉਂ ਬਣਾਇਆ ? ਮੈਂ ਆ ਕੇ ਰੋਜ਼ ਹੀ ਤਾਂ ਬਣਾਂਦਾ ਹਾਂ। ਹੋਰ ਸਾਮਾਨ ਵੀ ਤੇ ਨਹੀਂ ਸੀ।"

"ਕੁਝ ਸਾਮਾਨ ਮੈਂ ਬਾਜ਼ਾਰ ਤੋਂ ਲੈ ਆਇਆ ਸਾਂ..." ਉਹ ਹਲਕੀ ਆਵਾਜ਼ ਵਿਚ ਬੋਲੇ। ਉਹ ਦਰਵਾਜ਼ੇ ਤੋਂ ਹੱਟ ਕੇ ਬੀੜੀ ਸੁਲਗਾ ਕੇ ਛੱਤ ਤੇ ਟਹਿਲਣ ਲੱਗੇ।

ਕਮਰੇ ਦੇ ਅੰਦਰ ਹਨੇਰਾ ਸੰਘਣਾ ਹੁੰਦਾ ਜਾ ਰਿਹਾ ਸੀ, ਪਰ ਬੱਤੀ ਜਗਾਣ ਦਾ ਧਿਆਨ ਉਸ ਨੂੰ ਨਹੀਂ ਆਇਆ। ਧੂੜ ਨਾਲ ਭਰੇ ਉਸ ਦੇ ਪੈਰ ਅੱਖਾਂ ਦੇ ਸਾਹਮਣੇ ਸਨ। ਇਨ੍ਹਾਂ ਸਰਦੀਆਂ ਵਿਚ ਇਕ ਜੋੜਾ ਜੁਰਾਬਾਂ ਦਾ ਖਰੀਦਣਾ ਪਏਗਾ, ਪਰ ਸਮੱਸਿਆ ਇਕੋ ਹੀ ਸੀ ਉਸ ਦੇ ਨਾਲ ਬੂਟ ਵੀ ਚਾਹੀਦੇ ਹਨ, ਜਿਨ੍ਹਾਂ ਦੇ ਲਈ ਰੁਪਿਆਂ ਦਾ ਪ੍ਰਬੰਧ ਉਹ ਪਿਛਲੇ ਦੋ ਵਰ੍ਹਿਆਂ ਤੋਂ ਨਹੀਂ ਕਰ ਸਕਿਆ ਸੀ। ਪਿਤਾ ਨੇ ਵੀ ਇਹ ਜ਼ਰੂਰ ਵੇਖਿਆ ਹੋਵੇਗਾ, ਛੋਟੀਆਂ-ਛੋਟੀਆਂ ਗੱਲਾਂ ਤੇ ਗੌਰ ਕਰਨ ਤੋਂ ਉਹ ਕਦੀ ਨਹੀਂ ਚੁਕਦੇ। ਇਹ ਸੋਚ ਕੇ ਤਸੱਲੀ ਹੋਈ ਕਿ ਖਾਣਾ ਨਹੀਂ ਬਣਾਣਾ ਪਏਗਾ। ਇਸੇ ਖੁਸ਼ੀ ਵਿਚ ਸਟੋਵ ਤੇ ਚਾਹ ਦਾ ਪਾਣੀ ਚੜ੍ਹਾ ਦਿੱਤਾ।

"ਦਿਨ ਵਿਚ ਮੈਂ ਸ਼ਹਿਰ ਦਾ ਚੱਕਰ ਲਾ ਆਇਆ ਹਾਂ।" ਚਾਹ ਦਾ ਗਲਾਸ ਹੱਥ ਵਿਚ ਪਕੜੀ ਚਾਰਪਾਈ ਤੇ ਬੈਠੇ ਉਹ ਕਹਿਣ ਲੱਗੇ, "ਬੜਾ ਅਜੀਬ ਜਿਹਾ ਸ਼ਹਿਰ ਹੈ। ਧੂੜ ਬਿਨਾਂ ਹੋਰ ਕੁਝ ਵਿਖਾਈ ਨਹੀਂ ਦਿੰਦਾ।"

"ਤਿੰਨ ਪਾਸੇ ਰੇਗਿਸਤਾਨ ਹੈ, ਜਿਸ ਦੀ ਰੇਤ ਹਵਾ ਨਾਲ ਉੱਡਦੀ ਹੈ।"

"ਤੈਨੂੰ ਇਹੀ ਸ਼ਹਿਰ ਮਿਲਿਆ..."

"ਜਿਥੇ ਨੌਕਰੀ ਮਿਲੀ, ਉਥੇ ਹੀ ਤਾਂ ਆਉਂਦਾ।" ਉਹ ਖਿੱਝ ਕੇ ਬੋਲਿਆ।

ਉਹ ਆਪਣੇ ਵਿਚ ਹੀ ਕਿਧਰੇ ਗੁਆਚ ਗਏ। ਜਿਸ ਨਾਲ ਕਮਰੇ ਵਿਚ ਛਾਈ ਸ਼ਾਂਤੀ ਉਨ੍ਹਾਂ ਦੋਹਾਂ ਦੇ ਵਿਚ ਫੈਲਣ ਲੱਗੀ।

"ਅਤੇ...ਤੁਸਾਂ ਸਭ ਬੰਦ ਕਰ ਦਿੱਤਾ, ਆਪਣਾ ਵਪਾਰ, ਦੁਕਾਨ...ਸਭ।" ਉਸ ਨੇ ਝਿਜਕਦਿਆਂ ਹੋਇਆਂ ਪੁੱਛਿਆ। ਭਾਵੇਂ ਉਸ ਨੂੰ ਇਸ ਵਿਸ਼ੇ ਵਿਚ ਜ਼ਰਾ ਵੀ ਦਿਲਚਸਪੀ ਨਹੀਂ ਸੀ, ਪਰ ਉਹ ਸੋਚਦਾ ਸੀ ਕਿ ਉਪਚਾਰਿਕਤਾ ਦੇ ਨਾਤੇ ਉਸ ਨੂੰ ਕੁਝ ਪੁੱਛਣਾ ਜ਼ਰੂਰ ਚਾਹੀਦਾ ਹੈ।

"ਅੱਛਾ...ਤੈਨੂੰ ਸਭ ਪਤਾ ਲੱਗ ਗਿਐ ?" ਉਨ੍ਹਾਂ ਨੇ ਉਤਸਾਹ ਭਰੀ ਆਵਾਜ਼ ਵਿਚ ਪੁੱਛਿਆ।

"ਸ਼ੰਭੂ ਨੇ ਲਿਖਿਆ ਸੀ। ਕਦੀ-ਕਦੀ ਉਸ ਦੀ ਚਿੱਠੀ ਆ ਜਾਂਦੀ ਹੈ, ਜਿਸ ਵਿਚ ਉਹ ਸਾਰੀਆਂ ਗੱਲਾਂ ਲਿਖ ਦਿੰਦਾ ਹੈ। ਉਹ ਸ਼ਾਇਦ ਸੋਚਦਾ ਹੈ ਕਿ ਮੈਨੂੰ ਉਹ ਸਭ ਜਾਣਨ ਦੀ ਉਤਸੁਕਤਾ ਹੈ।"

"ਹਾਂ, ਮੈਂ ਹੀ ਉਸ ਨੂੰ ਲਿਖਣ ਲਈ ਕਹਿ ਦਿੱਤਾ ਸੀ, ਜਿਸ ਨਾਲ ਤੈਨੂੰ ਸਾਰੀ ਸਥਿਤੀ ਦਾ ਪਤਾ ਲੱਗ ਜਾਏ।"

"ਮੇਰੇ ਜਾਣਨ, ਨਾ ਜਾਣਨ ਨਾਲ ਤੁਹਾਨੂੰ ਕੀ ਫ਼ਰਕ ਪੈਂਦਾ..." ਉਹ ਕੁਝ

ਉਤੇਜਿਤ ਜਿਹਾ ਹੋ ਗਿਆ ਸੀ।

"ਫਿਰ ਵੀ ਤੇਰਾ ਜਾਣ ਲੈਣਾ ਜ਼ਰੂਰੀ ਸੀ।"

ਉਸ ਨੇ ਗੱਲ ਨੂੰ ਅੱਗੇ ਨਹੀਂ ਵਧਾਇਆ। ਬੇਕਾਰ ਦੀ ਬਹਿਸ ਵਿਚ ਉਹ ਨਹੀਂ ਉਲਝਣਾ ਚਾਹੁੰਦਾ ਸੀ। ਉਸ ਦੇ ਲਈ ਦੂਸਰੇ ਮੌਕੇ ਆਉਣਗੇ।

"ਉਸ ਸਮੇਂ, ਜਦੋਂ ਤੂੰ ਘਰ ਛੱਡ ਕੇ ਚਲਾ ਗਿਆ, ਅਚਾਨਕ ਉਨ੍ਹਾਂ ਸਾਰਿਆਂ ਵਿਚ ਮੇਰੀ ਦਿਲਚਸਪੀ ਵੀ ਖਤਮ ਹੋ ਗਈ।"

ਗੁੱਸੇ ਨਾਲ ਉਸ ਦਾ ਚਿਹਰਾ ਲਾਲ ਹੋ ਗਿਆ, ਪਰ ਆਪਣੇ ਆਪ ਨੂੰ ਬਹੁਤ ਮੁਸ਼ਕਲ ਨਾਲ ਵਸ ਵਿਚ ਰੱਖ ਸਕਿਆ। ਆਪਣੀਆਂ ਕਮਜ਼ੋਰੀਆਂ ਨੂੰ ਦੂਜਿਆਂ ਤੇ ਲੱਦਣਾ ਉਨ੍ਹਾਂ ਦੀ ਪੁਰਾਣੀ ਆਦਤ ਸੀ।

"ਅਤੇ ਸ਼ਾਇਦ ਕੁਝ ਕਰ ਵੀ ਨਾ ਸਕਦਾ। ਗ੍ਰਿਫ਼ਤਾਰ ਹੋਣ ਤੋਂ ਪਹਿਲਾਂ ਮੈਂ ਇਕ ਬਹੁਤ ਵੱਡਾ ਦਾਅ ਖੇਡਿਆ ਸੀ।" ਉਹ ਖੁਲ੍ਹੇ ਦਰਵਾਜ਼ੇ ਤੋਂ ਬਾਹਰ ਵੇਖ ਰਹੇ ਸਨ, "ਹੁਣ ਉਨ੍ਹਾਂ ਘਟਨਾਵਾਂ ਦੀ ਚਰਚਾ ਵਿਚ ਕੀ ਲਾਭ ?"

ਉਨ੍ਹਾਂ ਨੇ ਉਸ ਦੀ ਗੱਲ ਸੁਣੀ ਨਹੀਂ, "ਚਾਹੁੰਦਾ ਤਾਂ ਫਿਰ ਤੋਂ ਕੋਈ ਛੋਟਾ ਮੋਟਾ ਕੰਮ ਸ਼ੁਰੂ ਕਰ ਸਕਦਾ ਸਾਂ। ਉਤਨੀ ਹਿੰਮਤ ਮੇਰੇ ਵਿਚ ਜੇਲ੍ਹ ਵਿਚੋਂ ਛੁੱਟਣ ਤੋਂ ਬਾਅਦ ਵੀ ਸੀ। ਪਰ ਅਚਾਨਕ ਉਦਾਸੀਨਤਾ ਜਿਹੀ ਹੋਣ ਲੱਗੀ। ਸਾਰਾ ਉਤਸ਼ਾਹ ਖਤਮ ਹੋ ਗਿਆ।"

ਉਸ ਨੇ ਇਹ ਵੀ ਮਹਿਸੂਸ ਕੀਤਾ ਕਿ ਉਸ ਦਾ ਘਰ ਛੱਡ ਕੇ ਚਲਿਆ ਜਾਣਾ ਵੀ ਇਕ ਬਹੁਤ ਵੱਡਾ ਕਾਰਣ ਸੀ, ਜਿਸ ਦਾ ਅਹਿਸਾਸ ਉਹ ਉਸ ਨੂੰ ਕਰਾ ਦੇਣਾ ਚਾਹੁੰਦੇ ਸਨ।

ਕਮਰੇ ਵਿਚ ਫਿਰ ਚੁੱਪ ਛਾ ਗਈ, ਜਿਵੇਂ ਖਾਲੀ ਹੋਵੇ। ਉਹ ਚੁੱਪਚਾਪ ਕਮਰੇ ਦੀਆਂ ਖ਼ਾਲੀ ਦੀਵਾਰਾਂ, ਬਾਰੀ ਅਤੇ ਦਰਵਾਜ਼ੇ ਵੱਲ ਵੇਖਦਾ ਰਿਹਾ। ਤਾਂ ਹੀ ਉਸ ਨੂੰ ਜਾਪਿਆ ਜਿਵੇਂ ਉਨ੍ਹਾਂ ਨੇ ਦਿਨ ਵਿਚ ਸਾਰੇ ਕਮਰੇ ਦੀ ਸਫ਼ਾਈ ਕਰ ਦਿੱਤੀ ਹੋਵੇ। ਛੱਤ ਨਾਲ ਝੂਲਦੇ ਹੋਏ ਅਤੇ ਕੋਨਿਆਂ ਵਿਚ ਲੱਗੇ ਜਾਲੇ ਗਾਇਬ ਹੋ ਗਏ ਸਨ। ਕਮਰੇ ਦੇ ਅੰਦਰ ਬਿਖਰੇ ਇੱਧਰ ਉੱਧਰ ਪਏ ਸਾਮਾਨ ਦੀ ਧੂੜ ਝਾੜ ਪੂੰਝ ਕੇ ਉਸ ਨੂੰ ਤਰਤੀਬਵਾਰ ਢੰਗ ਨਾਲ ਲਾ ਦਿੱਤਾ ਗਿਆ ਸੀ ਜਿਸ ਨਾਲ ਕਮਰਾ ਬੜਾ ਵੱਡਾ ਲੱਗ ਰਿਹਾ ਸੀ। ਪਰ ਉਸ ਸਮੇਂ ਇਸ ਬਾਰੇ ਵਿਚ ਉਸ ਨੇ ਕੁਝ ਨਹੀਂ ਕਿਹਾ। ਦਿਲ ਵਿਚ ਕੁਝ ਸ਼ੰਕਾ ਉਭਰਨ ਲੱਗੀ। ਇਕੋ ਦਿਨ ਵਿਚ ਇਕ ਕਮਰੇ ਦੇ ਘਰ ਦੀ ਜ਼ਿਮੇਂਦਾਰੀ ਉਨ੍ਹਾਂ ਨੇ ਆਪਣੇ ਉਪਰ ਲੈ ਲਈ।

ਉਸ ਰਾਤ ਅਚਾਨਕ ਹਵਾ ਬਹੁਤ ਤੇਜ਼ ਹੋ ਗਈ, ਜਿਸ ਨਾਲ ਹੁਣ ਤੱਕ ਦੀ ਰੁਕੀ ਹੋਈ ਕੜਾਕੇ ਦੀ ਸਰਦੀ ਦਾ ਜ਼ੋਰ ਸਪੱਸ਼ਟ ਰੂਪ ਵਿਚ ਵਿਖਾਈ ਦੇਣ ਲੱਗਾ। ਦਰਵਾਜ਼ਾ, ਬਾਰੀ ਬੰਦ ਕਰ ਦੇਣ ਤੇ ਵੀ ਸਰਦ ਹਵਾ ਦਰਾਰਾਂ ਵਿਚੋਂ ਅੰਦਰ ਆ ਕੇ ਆਪਣਾ ਪ੍ਰਭਾਵ ਜਮਾ ਰਹੀ ਸੀ। ਛੱਤ ਦੇ ਇਕ ਕੋਨੇ ਵਿਚ ਬਣੇ ਗੁਸਲਖਾਨੇ ਦੇ ਟੀਨ ਦੀ ਛੱਤ ਹਵਾ ਵਿਚ ਝੂਲਦੀ ਹੋਈ ਹਲਕਾ ਜਿਹਾ ਸ਼ੋਰ ਕਰ ਰਹੀ ਸੀ। ਇਹ ਸ਼ੋਰ ਕੰਬਲ ਵਿਚ ਲਿਪਟ ਕੇ ਫ਼ਰਸ਼ ਤੇ ਲੇਟਿਆਂ ਹੋਇਆਂ ਉਸ ਨੂੰ ਲਗਾਤਾਰ ਸੁਣਾਈ ਦੇ ਰਿਹਾ ਸੀ।

ਉਸ ਰਾਤ ਬਹੁਤ ਦਿਨਾਂ ਬਾਅਦ ਮਾਂ ਦਾ ਚਿਹਰਾ ਉਸ ਦੀਆਂ ਅੱਖਾਂ ਦੇ ਸਾਹਮਣੇ ਘੁੰਮਦਾ ਰਿਹਾ। ਉਨ੍ਹਾਂ ਦਾ ਛੋਟਾ ਜਿਹਾ ਕੱਦ, ਦੁਬਲਾ ਪਤਲਾ ਸ਼ਰੀਰ, ਉਦਾਸੀਨਤਾ ਨਾਲ ਭਰੀਆਂ ਉਤਸਾਹਹੀਨ ਵੱਡੀਆਂ-ਵੱਡੀਆਂ ਅੱਖਾਂ ਅਤੇ ਪਿਤਾ ਦੇ ਬਿਲਕੁਲ ਉਲਟ ਬਹੁਤ ਹਲਕੀ ਅਤੇ ਮੀਠੀ ਆਵਾਜ਼...ਨਾ ਪਤੀ ਨਾਲ, ਨਾ ਪੁੱਤਰ ਨਾਲ ਕਦੀ ਕੋਈ ਸ਼ਿਕਾਇਤ ਉਨ੍ਹਾਂ ਦੇ ਦਿਲ ਵਿਚ ਸੀ। ਉਨ੍ਹਾਂ ਦੋਹਾਂ ਵਿਚ ਬਣੀ ਹੋਈ ਖਾਈ ਦਾ ਅਹਿਸਾਸ ਉਨ੍ਹਾਂ ਨੂੰ ਬਹੁਤ ਪਹਿਲਾਂ ਹੀ ਮਿਲ ਗਿਆ ਸੀ। ਪਤੀ ਨੂੰ ਇਸ ਬਾਰੇ ਵਿਚ ਕੁਝ ਵੀ ਕਹਿਣਾ ਬੇਕਾਰ ਸਮਝਿਆ, ਪਰ ਆਪਣੇ ਕਮਜ਼ੋਰ ਅਤੇ ਡਰਪੋਕ ਬੱਚੇ ਦੇ ਦਿਲ ਵਿਚ ਪਿਤਾ ਦੇ ਪ੍ਰਤੀ ਫਰਜ਼ ਅਤੇ ਸਦਭਾਵਨਾ ਦਾ ਅਹਿਸਾਸ ਦ੍ਰਿੜ੍ਹ ਬਣਾਉਣ ਦੀ ਸਦਾ ਕੋਸ਼ਿਸ਼ ਕਰਦੀ ਸੀ। "ਉਹ ਦਿਲ ਦੇ ਬੁਰੇ ਨਹੀਂ ਹਨ..." ਉਹ ਝਿਜਕਦਿਆਂ ਹੋਇਆਂ ਆਖਦੀ ਜਿਵੇਂ ਆਪਣੇ ਕਥਨ ਤੇ ਉਨ੍ਹਾਂ ਨੂੰ ਪੂਰਣ ਵਿਸ਼ਵਾਸ਼ ਨਾ ਹੋਵੇ, "ਤੂੰ ਵੀ ਵੇਖਦਾ ਹੈ ਕਿ ਕਿੰਨਾ ਭਾਰ ਉਨ੍ਹਾਂ ਤੇ ਰਹਿੰਦਾ ਹੈ : ਰਾਤ ਦਿਨ ਜੁਟੇ ਰਹਿੰਦੇ ਹਨ, ਪਰ ਕਿਸੇ ਦੀ ਕਿਸਮਤ ਹੀ ਖੋਟੀ ਹੋਵੇ ਤਾਂ ਉਹ ਕੀ ਕਰੇ..." ਉਹ ਲੰਮੇ ਵਿਸ਼ਵਾਸ਼ ਨਾਲ ਆਖਦੀ ਜਾਂਦੀ। ਮਾਂ ਦੇ ਨਾਲ ਬਿਤਾਏ ਇੰਨੇ ਵਰ੍ਹਿਆਂ ਦੀ ਯਾਤਰਾ ਦੀਆਂ ਕਿੰਨੀਆਂ ਹੀ ਧੁੰਦਲੀਆਂ ਪਰਛਾਈਆਂ ਉਸ ਦੀਆਂ ਅੱਖਾਂ ਦੇ ਸਾਹਮਣੇ ਤੈਰਨ ਲੱਗੀਆਂ। ਇਸ ਇਕੱਲੇ ਬੱਚੇ ਦਾ ਜਨਮ ਹੀ ਉਨ੍ਹਾਂ ਦੇ ਲੰਮੇ ਜੀਵਨ ਦੀ ਇਕ ਅਜਿਹੀ ਘਟਨਾ ਸੀ, ਜੋ ਫੈਲੇ ਹੋਏ ਰੇਗਿਸਤਾਨ ਵਿਚ ਨੀਲੇ ਜਲ ਦਾ ਇਕ ਛੋਟਾ ਜਿਹਾ ਸਰੋਤ ਸੀ, ਜਿਸ ਦਾ ਸੁੱਖ ਉਹਨਾ ਨਾਲ ਸਦਾ ਦੇ ਲਈ ਜੁੜ ਗਿਆ ਸੀ। "ਫਿਰ ਤੇਰੇ ਬਿਨਾਂ ਉਨ੍ਹਾਂ ਦਾ ਹੋਰ ਹੈ ਹੀ ਕੌਣ ? ਉਪਰ ਤੋਂ ਉਹ ਕੁਝ ਨਹੀਂ ਕਹਿਣਗੇ ਪਰ ਦਿਲ ਹੀ ਦਿਲ..." ਹੋਰ ਉਹ ਕੁਝ ਨਹੀਂ ਆਖ ਸਕਦੀ ਸੀ, ਪਰ ਉਨ੍ਹਾਂ ਦੇ ਦਿਲ ਦੀ ਹਾਲਤ ਉਹ ਜਾਣ ਲੈਂਦਾ ਸੀ। ਉਸ ਦਿਨ ਦਫ਼ਤਰ ਵਿਚ ਵੀ ਕਈ ਵਾਰ ਇਹ ਗੱਲਾਂ ਉਸ ਦੇ ਕੰਨਾਂ ਵਿਚ ਗੂੰਜਦੀਆਂ ਰਹੀਆਂ ਸਨ, ਜਿਵੇਂ ਮਾਂ ਹੀ ਕਿਸੇ ਅਦ੍ਰਿਸ਼ ਕੋਨੇ ਵਿਚੋਂ ਉਸ ਨੂੰ ਯਾਦ ਕਰਵਾਉਣ ਆਈ ਹੋਵੇ। ਪਰ ਇਕ ਤਰ੍ਹਾਂ ਦੀ ਨਿਰਪੱਖਤਾ ਗਹਿਰੀ ਕਾਈ ਵਾਂਗ ਇਸ ਤਰ੍ਹਾਂ ਛਾ ਗਈ ਸੀ ਜਿਸ ਤੋਂ ਬਾਹਰ ਨਿਕਲਣਾ ਆਸਾਨ ਨਹੀਂ ਸੀ। ਮਾਂ ਹੁੰਦੀ ਤਾਂ ਸਮਝ ਨਾ ਸਕਦੀ।

ਹਵਾ ਦੇ ਨਾਲ-ਨਾਲ ਬਾਰਸ਼ ਵੀ ਹੋਣ ਲੱਗੀ ਸੀ, ਜਿਸ ਨਾਲ ਗੁਸਲਖਾਨੇ ਦੀ ਟੀਨ ਦੀ ਛੱਤ ਤੇ ਉਸ ਦਾ ਟਪ-ਟਪ ਦਾ ਸ਼ਬਦ ਉਹ ਸੁਣ ਸਕਦਾ ਸੀ। ਅੱਖਾਂ ਵਿਚ ਨੀਂਦਰ ਨਹੀਂ ਸੀ।

ਆਪਣਾ ਦਫ਼ਤਰ, ਦਫ਼ਤਰ ਵਿਚ ਕੰਮ ਕਰਨ ਵਾਲੇ ਦੂਜੇ ਲੋਕੀਂ ਅਤੇ ਆਪਣਾ ਇਹ ਕਮਰਾ—ਇਸ ਘੇਰੇ ਵਿਚ ਆਪਣੇ ਆਪ ਨੂੰ ਬੰਨ੍ਹ ਕੇ ਆਪਣੇ ਭੂਤ ਅਤੇ ਭਵਿੱਖ ਨਾਲ ਕਿਸੇ ਤਰ੍ਹਾਂ ਦੇ ਸੰਬੰਧ ਬਣਾਈ ਰੱਖਣ ਦੀ ਉਸ ਦੀ ਜ਼ਰਾ ਵੀ ਇੱਛਾ ਨਹੀਂ ਸੀ। ਨਾ ਉਸ ਨੂੰ ਕੋਈ ਦਿਲਚਸਪੀ ਸੀ, ਨਾ ਹੀ ਕੋਈ ਅਜਿਹਾ ਮੌਕਾ ਉਸ ਦੇ ਸਾਹਮਣੇ ਆਇਆ ਸੀ। ਪਿਤਾ ਦੇ ਆਉਣ ਨਾਲ ਸਾਰਾ ਸੰਤੁਲਨ ਬਿਖਰ ਗਿਆ। ਫਿਰ ਉਹ ਅਜਿਹੇ ਪ੍ਰਦੇਸ਼ ਵਿਚ ਮੁੜ ਆਇਆ, ਜਿਥੋਂ ਮੁਕਤੀ ਪਾਉਣ ਲਈ ਨੱਸਿਆ ਸੀ।

ਰਾਤ ਦੇ ਕਿਸੇ ਪਹਿਰ ਵਿਚ ਅੱਖ ਖੁਲ੍ਹੀ ਤਾਂ ਕਿਸੇ ਨੂੰ ਆਪਣੇ ਉਤੇ ਝੁਕਿਆ

ਹੋਇਆ ਵੇਖ ਕੇ ਉਹ ਡਰ ਨਾਲ ਸਹਿਮ ਉੱਠਿਆ। ਚੀਖਣਾ ਚਾਹੁੰਦਾ ਸੀ, ਪਰ ਮੂੰਹ 'ਚੋਂ ਆਵਾਜ਼ ਨਹੀਂ ਨਿਕਲੀ। ਸਾਹ ਰੋਕੀ ਲੇਟਿਆ ਰਿਹਾ। ਅਜਿਹਾ ਪਹਿਲਾਂ ਕਈ ਵਾਰ ਹੋਇਆ ਸੀ, ਜਦੋਂ ਕੋਈ ਭਿਆਨਕ ਸੁਪਨਾ ਉਸ ਨੂੰ ਵਿਖਾਈ ਦਿੰਦਾ ਸੀ। ਪਰ ਇਸ ਵਾਰ ਤਾਂ ਉਹ ਪਰਛਾਈਂ ਭਰਮਹੀਨ ਸੀ।

"ਤੂੰ ਸ਼ਾਇਦ ਕੋਈ ਬੁਰਾ ਸੁਪਨਾ ਵੇਖ ਰਿਹਾ ਸੀ। ਚੀਖਿਆ ਤਾਂ ਮੇਰੀ ਅੱਖ ਖੁੱਲ੍ਹ ਗਈ। ਸ਼ਾਇਦ ਤੇਰੀ ਤਬੀਅਤ ਠੀਕ ਨਹੀਂ ਹੈ ?" ਉਸ ਦੇ ਜਾਗਦਿਆਂ ਹੀ ਉਹ ਉੱਠ ਖਲੋਤੇ ਅਤੇ ਚਾਰਪਾਈ ਤੇ ਜਾ ਬੈਠੇ।

ਸ਼ਾਇਦ ਉਹ ਰੋਜ਼ ਹੀ ਚੀਖਦਾ ਹੋਵੇ ਅਤੇ ਕਿਸੇ ਦਾ ਉੱਤਰ ਨਾ ਮਿਲਣ ਤੇ ਚੁੱਪ ਹੋ ਜਾਂਦਾ ਹੋਵੇ।

ਉਹ ਬਿਨਾਂ ਕੁਝ ਆਖੇ ਪੇਸ਼ਾਬ ਕਰਨ ਲਈ ਦਰਵਾਜ਼ਾ ਖੋਲ੍ਹ ਕੇ ਛੱਤ ਤੇ ਆ ਗਿਆ। ਬਾਰਸ਼ ਰੁਕ ਗਈ ਸੀ, ਪਰ ਛੱਤ ਤੇ ਪਾਣੀ ਦੇ ਛੋਟੇ-ਛੋਟੇ ਦੀਪ ਬਣ ਗਏ ਸੀ। ਹਵਾ ਅਜੇ ਤੱਕ ਬਹੁਤ ਠੰਡੀ ਸੀ। ਅੱਖਾਂ ਵਿਚੋਂ ਨੀਂਦਰ ਬਿਲਕੁਲ ਗਾਇਬ ਹੋ ਚੁੱਕੀ ਸੀ, ਪਰ ਉਪਰ ਆਕਾਸ਼ ਅਤੇ ਬਾਹਰ ਦੇ ਸੰਨਾਟੇ ਨੂੰ ਵੇਖ ਕੇ ਉਸ ਨੇ ਅੰਦਾਜ਼ਾ ਲਾਇਆ ਕਿ ਰਾਤ ਅਜੇ ਕਾਫੀ ਬਾਕੀ ਹੈ। ਕਮਰੇ ਦੇ ਅੰਦਰ ਪਿਤਾ ਉਸ ਦੇ ਮੁੜਨ ਦਾ ਇੰਤਜ਼ਾਰ ਕਰ ਰਹੇ ਹਨ ਅਤੇ ਅੰਦਰ ਜਾਣ ਦੀ ਉਸ ਦੀ ਇੱਛਾ ਨਹੀਂ ਸੀ। ਕੁਝ ਦੇਰ ਬਾਅਦ ਇਹ ਜਾਨਣ ਦੇ ਲਈ ਦਰਵਾਜ਼ੇ ਤੋਂ ਝਾਕਣ ਲੱਗੇ ਕਿ ਉਹ ਛੱਤ ਤੇ ਕੀ ਕਰ ਰਿਹਾ ਹੈ। ਤੀਹ ਦੇ ਲੱਗਭਗ ਉਮਰ ਵਿਚ ਵੀ ਪਿਤਾ ਨੂੰ ਇਸ ਗਲ ਦੀ ਸਫ਼ਾਈ ਦੇਣੀ ਹੋਵੇਗੀ। ਕੀ ਉਹ ਇਸੇ ਅਧਿਕਾਰ ਨੂੰ ਮੰਗਣ ਉਸ ਕੋਲ ਆਏ ਹਨ ? ਇਸ ਅਧਿਕਾਰ ਦੇ ਖੁਸ ਜਾਣਾ ਪਿਤਾ ਦਾ ਅਧਿਕਾਰ ਵੀ ਖੁਸ ਕੇ ਰਹਿ ਜਾਣਾ ਸੀ ? ਬਨੇਰੇ ਦਾ ਸਹਾਰਾ ਲੈ ਕੇ ਉਹ ਬਾਹਰ ਵੇਖਣ ਲੱਗਾ। ਅਚਾਨਕ ਉਸ ਨੂੰ ਲੱਗਾ ਜਿਵੇਂ ਇਸ ਤਰ੍ਹਾਂ ਦੀ ਹਾਲਤ ਨੂੰ ਉਹ ਬਹੁਤੀ ਦੇਰ ਸਹਿਣ ਨਹੀਂ ਕਰ ਸਕੇਗਾ। ਇਸ ਤੋਂ ਪਹਿਲਾਂ ਕਿ ਕੋਈ ਅਣਸੁਖਾਵੀਂ ਘਟਨਾ ਘਟੇ, ਉਹ ਉਸ ਤੋਂ ਮੁਕਤੀ ਪਾ ਲੈਣਾ ਚਾਹੁੰਦਾ ਸੀ, ਜੋ ਉਨ੍ਹਾਂ ਦੋਹਾਂ ਲਈ ਹੀ ਚੰਗਾ ਹੋਵੇਗਾ।

"ਕੀ ਹੁਣ ਵੀ ਰਾਤ ਵਿਚ ਤੈਨੂੰ ਡਰਾਉਣੇ ਸੁਪਨੇ ਵਿਖਾਈ ਦਿੰਦੇ ਹਨ ?"

ਹਨੇਰੇ ਵਿਚ ਉਹ ਸਮਝ ਨਹੀਂ ਸਕਿਆ ਕਿ ਉਹ ਉਸ ਨਾਲ ਹਮਦਰਦੀ ਵਿਖਾ ਰਹੇ ਹਨ ਜਾਂ ਉਸ ਦਾ ਮਜ਼ਾਕ ਉਡਾ ਰਹੇ ਹਨ। ਉਨ੍ਹਾਂ ਦੀ ਹਮਦਰਦੀ ਅਸਹਿ ਲੱਗ ਰਹੀ ਸੀ।

ਬਚਪਨ ਦੀਆਂ ਕੁਝ ਮਾੜੀਆਂ ਘਟਨਾਵਾਂ ਸਦਾ ਦੇ ਲਈ ਜੁੜੀਆਂ ਰਹਿ ਜਾਂਦੀਆਂ ਹਨ। ਉਹ ਬੋਲਿਆ। ਉਨ੍ਹਾਂ ਦੀ ਬਲਦੀ ਹੋਈ ਬੀੜੀ ਦਾ ਲਾਲ ਸਿਰਾ ਹਨੇਰੇ ਵਿਚ ਵਿਖਾਈ ਦੇ ਰਿਹਾ ਸੀ।

"ਕਿਹੜੀਆਂ ਮਾੜੀਆਂ ਘਟਨਾਵਾਂ ?" ਉਨ੍ਹਾਂ ਨੇ ਪੁੱਛਿਆ।

ਉਹ ਹੱਸਣ ਲੱਗਾ...ਕੰਬਲ ਵਿਚ ਸਾਰਾ ਸਰੀਰ ਢੱਕ ਕੇ ਉਹ ਆਪਣੇ ਬਿਸਤਰੇ 'ਤੇ ਬੈਠ ਗਿਆ। ਹਨੇਰੇ ਵਿਚ ਉਹ ਇਕ ਦੂਜੇ ਨੂੰ ਵੇਖ ਨਹੀਂ ਸਕਦੇ ਸਨ, "ਤੁਸੀਂ ਨਹੀਂ ਜਾਣਦੇ, ਪਰ ਕਈ ਵਾਰ ਸੁਪਨਿਆਂ ਵਿਚ ਤੁਸੀਂ ਹੀ ਵਿਖਾਈ ਦਿੰਦੇ ਹੋ ਅਤੇ

ਮੇਰੀ ਚੀਖ ਨਿਕਲ ਜਾਂਦੀ ਹੈ।"

"ਨਹੀਂ, ਅਜਿਹਾ ਨਹੀਂ ਹੋ ਸਕਦਾ..." ਉਹ ਉਤੇਜਿਤ ਹੋ ਕੇ ਬੋਲੇ।

"ਕਿਉਂ ਨਹੀਂ ਹੋ ਸਕਦਾ। ਇਹੀ ਤਾਂ ਸੱਚਾਈ ਹੈ, ਜਿਸ ਨੂੰ ਸਵੀਕਾਰ ਕਰਨ ਤੋਂ ਅਸੀਂ ਸਦਾ ਕਤਰਾਂਦੇ ਰਹੇ। ਮਾਂ ਵੀ ਇਸੇ ਭਾਰ ਨੂੰ ਲਈ ਚਲ ਵਸੀ। ਕਦੀ ਉਸ ਨੂੰ ਹਲਕਾ ਕਰਨ ਦੀ ਹਿੰਮਤ ਨਹੀਂ ਕਰ ਸਕੀ। ਉਹ ਅਚਾਨਕ ਰੁਕ ਗਿਆ। ਸਥਿਤੀ ਨੂੰ ਸਮਝਣ ਦੀ ਕੋਸ਼ਿਸ਼ ਕਰਨ ਲੱਗਾ।

"ਅਤੇ ਤੂੰ ?"

"ਮੈਂ...ਹਾਂ, ਮੈਂ ਉਸ ਭਾਰ ਨੂੰ ਢੋਈ ਇਥੇ ਆ ਗਿਆ। ਸੋਚਿਆ ਸੀ ਕਿ ਇਥੇ ਉਸ ਤੋਂ ਛੁਟਕਾਰਾ ਮਿਲ ਜਾਏਗਾ, ਪਰ ਹੁਣ ਜਾਣ ਗਿਆ ਹਾਂ ਕਿ ਉਹ ਮੇਰੀ ਪਰਛਾਈਂ ਬਣ ਗਿਆ ਹੈ ਅਤੇ ਆਖਰੀ ਦੰਮ ਤੱਕ ਮੇਰਾ ਸਾਥ ਨਹੀਂ ਛੱਡੇਗਾ..."

ਉਹ ਚੁੱਪ ਰਹੇ, ਬੁੱਝੀ ਬੀੜੀ ਸੁਲਗਾ ਨਹੀਂ ਸਕੇ। ਕੁਝ ਦੇਰ ਬਾਅਦ ਬਹੁਤ ਹਲਕੀ ਆਵਾਜ਼ ਵਿਚ ਬੋਲੇ, "ਇਹ ਸਾਰੀਆਂ ਗੱਲਾਂ ਮੇਰੀ ਸਮਝ ਤੋਂ ਬਾਹਰ ਹਨ। ਮੇਰੀ ਜ਼ਿੰਦਗੀ ਵਿਚ ਇਨ੍ਹਾਂ ਸਾਰਿਆਂ ਦੀ ਮਹੱਤਤਾ ਕਦੀ ਨਹੀਂ ਰਹੀ। ਮੈਂ..."

"ਦੂਜਿਆਂ ਦੇ ਲਈ ਤਾਂ ਹੋ ਸਕਦਾ ਹੈ। ਪਰ ਤੁਸਾਂ...ਸਿਰਫ਼ ਆਪਣੀ ਹੀ ਨਜ਼ਰ ਨਾਲ ਸਾਰਿਆਂ ਨੂੰ ਵੇਖਿਆ। ਉਹੀ ਤੁਹਾਡੇ ਲਈ ਸੱਚ ਸੀ।"

ਉਨ੍ਹਾਂ ਨੇ ਬੁੱਝੀ ਬੀੜੀ ਸੁਲਗਾਣ ਦੇ ਲਈ ਮਾਚਸ ਬਾਲੀ ਤਾਂ ਉਨ੍ਹਾਂ ਦੇ ਕੰਬਦੇ ਹੋਏ ਹੱਥ ਨੂੰ ਉਹ ਵੇਖਦਾ ਰਿਹਾ। ਬੀੜੀ ਜਲਾਣ ਵਿਚ ਕੁਝ ਮੁਸ਼ਕਲ ਹੋਈ।

"ਪਰ ਉਸ ਸਭ ਕੁਝ ਨੂੰ ਦੁਹਰਾਣਾ ਬੇਕਾਰ ਹੈ..." ਉਹ ਕੰਬਲ ਢੱਕ ਕੇ ਲੇਟ ਗਿਆ, "ਤੁਸੀਂ ਵੀ ਸੌਂ ਜਾਉ।"

ਕੁਝ ਦੇਰ ਤੱਕ ਉਹ ਉਨ੍ਹਾਂ ਦੇ ਲੰਮੇ ਸਾਹਵਾਂ ਨੂੰ ਸੁਣਨ ਦੀ ਅਸਫ਼ਲ ਕੋਸ਼ਿਸ਼ ਕਰਦਾ ਰਿਹਾ। ਅੱਧੀ ਰਾਤ ਦੇ ਵਕਤ ਉਸ ਨੂੰ ਸ਼ਾਇਦ ਇਹ ਸਭ ਨਹੀਂ ਕਹਿਣਾ ਚਾਹੀਦਾ ਸੀ। ਉਹ ਸਮਝ ਵੀ ਨਹੀਂ ਸਕਣਗੇ। ਪਰ ਸੋਚ ਕੇ ਉਸ ਨੂੰ ਖੁਸ਼ੀ ਹੋਈ ਕਿ ਬੀਤੇ ਦੀ ਇਕ ਝਲਕ ਉਹ ਪਿਤਾ ਨੂੰ ਦਿਖਾਣ ਵਿਚ ਸਫ਼ਲ ਹੋ ਸਕਿਆ। ਪਰ ਉਹ ਸਵੀਕਾਰ ਨਹੀਂ ਕਰਨਗੇ।

ਦਿਨ ਬੀਤਣ ਦੇ ਨਾਲ-ਨਾਲ ਉਸ ਕਮਰੇ ਵਿਚ ਉਨ੍ਹਾਂ ਦੀ ਹੋਂਦ ਹੌਲੇ-ਹੌਲੇ ਸੁਭਾਵਕ ਜਿਹੀ ਬਣ ਗਈ। ਆਪਣੇ ਦਫ਼ਤਰ ਤੋਂ ਘਰ ਮੁੜਦਿਆਂ ਹੋਇਆਂ ਅਣਜਾਣੇ ਵਿਚ ਇਕ ਤਰ੍ਹਾਂ ਦਾ ਉਤਸ਼ਾਹ ਦਿਲ ਦੇ ਅੰਦਰ ਉਭਰਨ ਲੱਗਦਾ। ਇਸ ਦਾ ਅਹਿਸਾਸ ਨਾ ਹੋਣ ਤੇ ਵੀ ਜਦ ਉਸ ਨੂੰ ਅਚਾਨਕ ਯਾਦ ਆਉਂਦਾ ਕਿ ਪਿਤਾ ਉਸ ਦੇ ਕਮਰੇ ਵਿਚ ਉਸ ਦਾ ਇੰਤਜ਼ਾਰ ਕਰ ਰਹੇ ਹੋਣਗੇ ਤਾਂ ਉਸ ਦੇ ਪੈਰ ਆਪਣੇ ਆਪ ਹੀ ਰੁੱਕ ਜਾਂਦੇ, ਇਕ ਸੰਘਰਸ਼ ਜਿਹਾ ਹੋਣ ਲੱਗਦਾ। ਕੁਝ ਦੇਰ ਦੇ ਲਈ ਆਪਣੇ ਉਪਰ ਗੁੱਸਾ ਅਤੇ ਖਿੱਝ ਵੀ ਹੋਣ ਲੱਗਦੀ, ਪਰ ਫਿਰ ਉਹ ਗੱਲ ਦਿਮਾਗ਼ ਵਿਚੋਂ ਨਿਕਲ ਜਾਂਦੀ। ਕਦੀ ਉਸ ਦੀ ਇੱਛਾ ਹੁੰਦੀ ਕਿ ਉਹ ਵਾਪਸ ਘਰ ਨਾ ਜਾਏ। ਜਿਵੇਂ ਉਹ ਘਰ ਛੱਡ ਗਿਆ ਸੀ, ਉਸੇ ਤਰ੍ਹਾਂ ਹੀ ਇਹ ਕਮਰਾ ਵੀ ਛੱਡ ਕੇ ਕਿਸੇ ਦੂਜੇ ਪਾਸੇ ਨਿਕਲ ਜਾਏ। ਪਰ ਉਤਨੀ ਹਿੰਮਤ ਅਜੇ ਤੱਕ ਉਹ ਜੁਟਾ ਨਹੀਂ ਸਕਿਆ ਸੀ।

ਸ਼ਾਮ ਨੂੰ ਲੱਗਭਗ ਰੋਜ਼ ਹੀ ਉਸ ਦੇ ਵਾਪਸ ਮੁੜਨ ਤੋਂ ਪਹਿਲਾਂ ਖਾਣਾ ਬਣਾ ਕੇ ਰੱਖ ਦਿੰਦੇ ਸਨ। ਬਾਜ਼ਾਰ ਤੋਂ ਜਿਸ ਸਾਮਾਨ ਦੀ ਲੋੜ ਹੁੰਦੀ, ਉਹ ਵੀ ਖਰੀਦ ਕੇ ਲੈ ਆਂਦੇ। ਕਈ ਵਾਰ ਉਸ ਨੇ ਮਨ੍ਹਾ ਵੀ ਕੀਤਾ, ਪਰ ਉਹ ਹੱਸ ਕੇ ਆਖਦੇ ਕਿ ਖਾਲੀ ਬੈਠਿਆਂ-ਬੈਠਿਆਂ ਉਹ ਉਕਤਾ ਜਾਂਦੇ ਹਨ, ਜਿਸ ਕਰਕੇ ਖਾਣਾ ਪਕਾਣ ਵਿਚ ਉਨ੍ਹਾਂ ਨੂੰ ਚੰਗਾ ਹੀ ਲੱਗਦਾ ਹੈ, ਇਸ ਆਸ ਤੋਂ ਉਲਟ ਸਥਿਤੀ ਵਿਚ ਉਸ ਨੂੰ ਘਬਰਾਹਟ ਵੀ ਹੋਣ ਲੱਗੀ, ਪਰ ਉਹ ਕੁਝ ਕਰ ਵੀ ਨਹੀਂ ਸਕਦਾ ਸੀ।

ਉਨ੍ਹਾਂ ਦੇ ਆਉਣ ਦਾ ਕਾਰਣ ਪਤਾ ਲੱਗ ਜਾਂਦਾ ਤਾਂ ਉਸ ਨੂੰ ਤਸੱਲੀ ਹੋ ਜਾਂਦੀ। ਪਰ ਇਸ ਦਿਸ਼ਾ ਵਿਚ ਉਨ੍ਹਾਂ ਨੇ ਕਦੀ ਕੋਈ ਸੰਕੇਤ ਤੱਕ ਨਹੀਂ ਦਿੱਤਾ ਸੀ, ਜਿਸ ਨਾਲ ਉਸ ਦੀ ਦੁਬਿੱਧਾ ਹੋਰ ਵੀ ਵੱਧ ਗਈ ਸੀ। ਕਿਸੇ ਆਉਣ ਵਾਲੇ ਡਰ ਨਾਲ ਉਹ ਕੰਬ ਉੱਠਦਾ। ਦਫ਼ਤਰ ਦੀ ਮੇਜ਼ ਤੇ ਝੁਕਿਆਂ ਹੋਇਆਂ ਜਦੋਂ ਕਦੀ ਇਹ ਗੱਲ ਯਾਦ ਆ ਜਾਂਦੀ ਤਾਂ ਉਸ ਦੇ ਹੱਥ ਰੁੱਕ ਜਾਂਦੇ, ਅੱਖਾਂ ਦੇ ਸਾਹਮਣੇ ਇਕ ਧੁੰਦਲਾਪਨ-ਜਿਹਾ ਆ ਜਾਂਦਾ। ਉਹ ਨਿਸ਼ਚਾ ਕਰਦਾ ਕਿ ਅੱਜ ਸਾਫ਼ ਸਾਫ਼ ਪੁੱਛੇਗਾ।

ਉਸ ਦਿਨ ਬਾਜ਼ਾਰ ਤੋਂ ਕੁਝ ਮਠਿਆਈ ਉਹ ਖਰੀਦ ਲਿਆਏ ਸਨ। ਉਸ ਨੇ ਚਾਹ ਬਣਾਈ ਤਾਂ ਉਨ੍ਹਾਂ ਨੇ ਮੁਸਕਰਾਦਿਆਂ ਹੋਇਆਂ ਮਠਿਆਈ ਦਾ ਡੱਬਾ ਖੋਲ੍ਹ ਕੇ ਚਾਹ ਦੇ ਦੋ ਪਿਆਲਿਆਂ ਦੇ ਵਿਚਕਾਰ ਰੱਖ ਦਿੱਤਾ। ਉਹ ਹੈਰਾਨ ਜਿਹਾ ਡੱਬੇ ਵੱਲ ਵੇਖਦਾ ਰਿਹਾ, ਉਨ੍ਹਾਂ ਦੇ ਚਿਹਰੇ ਵੱਲ ਵੇਖਣ ਦੀ ਹਿੰਮਤ ਨਾ ਹੋਈ।

"ਪਤਾ ਨਹੀਂ, ਤੈਨੂੰ ਯਾਦ ਹੈ ਜਾਂ ਨਹੀਂ। ਅੱਜ ਤੇਰਾ ਜਨਮ ਦਿਨ ਹੈ, ਇਸ ਲਈ ਵਿਹ ਲੈ ਆਇਆਂ।" ਉਹ ਆਪਣੀ ਆਵਾਜ਼ ਨੂੰ ਸਹਿਜ ਬਣਾਂਦੇ ਹੋਏ ਬੋਲੇ।

ਬਹੁਤ ਕੋਸ਼ਿਸ਼ ਕਰਨ ਤੇ ਵੀ ਉਹ ਆਪਣਾ ਹਾਸਾ ਰੋਕ ਨਹੀਂ ਸਕਿਆ, "ਮੇਰਾ ਜਨਮ ਦਿਨ ਹੈ? ਤੁਸੀਂ ਮੇਰਾ ਜਨਮ ਦਿਨ ਮਨਾ ਰਹੇ ਹੋ। ਕਿਉਂ..."

ਉਸ ਦਾ ਅਸੁਭਾਵਕ ਜਿਹਾ ਹਾਸਾ ਸੁਣ ਕੇ ਉਹ ਕੁਝ ਡਰ ਗਏ। ਮਠਿਆਈ ਖਰੀਦਦੇ ਸਮੇਂ ਉਹ ਨਿਸ਼ਚਾ ਨਹੀਂ ਕਰ ਸਕੇ ਸਨ ਕਿ ਉਸ ਦੇ ਜਨਮ ਦਿਨ ਦੀ ਗੱਲ ਉਸ ਨੂੰ ਕਹਿਣੀ ਚਾਹੀਦੀ ਹੈ ਜਾਂ ਨਹੀਂ। "ਇਸ ਵਿਚ ਹੱਸਣ ਦੀ ਕਿਹੜੀ ਗੱਲ ਹੈ?" ਉਹ ਬਹੁਤ ਸ਼ਾਂਤ ਮੁਦ੍ਰਾ ਵਿਚ ਬੋਲੇ।

ਪਰ ਉਸ ਨੇ ਉਨ੍ਹਾਂ ਦੀ ਗੱਲ ਸੁਣੀ ਨਹੀਂ। ਉਹ ਉਨ੍ਹਾਂ ਤੋਂ ਬਹੁਤ ਦੂਰ ਚਲਾ ਗਿਆ ਸੀ। ਜਿਥੇ ਉਹ ਉਸ ਦਾ ਸਾਥ ਨਹੀਂ ਦੇ ਸਕਦੇ ਸਨ। ਉਨ੍ਹਾਂ ਨੇ ਚੁੱਪਚਾਪ ਰਹਿਣਾ ਹੀ ਚੰਗਾ ਸਮਝਿਆ। ਸਾਰੇ ਦਿਨ ਦੇ ਕੰਮ ਦੇ ਬਾਅਦ ਥਕਾਵਟ ਨਾਲ ਉਸ ਦਾ ਚਿਹਰਾ ਸ਼ਾਮ ਦੇ ਹਨੇਰੇ ਵਿਚ ਇਕ ਪ੍ਰਸ਼ਨ ਚਿੰਨ੍ਹ ਜਿਹਾ ਬਣਿਆ ਉਨ੍ਹਾਂ ਦੇ ਸਾਹਮਣੇ ਝੂਲਦਾ ਦਿਖਾਈ ਦਿੱਤਾ। ਕਿੰਨੇ ਵਰ੍ਹੇ ਉਸ ਨੂੰ ਜਨਮਿਆਂ ਬੀਤ ਗਏ। ਵਿਚਕਾਰਲਾ ਸਮਾਂ ਇਕ ਭੁੱਲੀ ਹੋਈ ਲੰਮੀ ਯਾਤਰਾ ਜਾਪਿਆ। ਮਠਿਆਈ ਦਾ ਖੁਲ੍ਹਾ ਡੱਬਾ ਉਨ੍ਹਾਂ ਦੋਹਾਂ ਦੇ ਵਿਚਕਾਰ ਲਾਵਾਰਸ ਜਿਹਾ ਉਥੇ ਹੀ ਪਿਆ ਰਿਹਾ।

ਉਸ ਦੇ ਅੰਦਰ ਇਕ ਡੂੰਘੀ ਖਾਈ ਬਣੀ ਹੋਈ ਸੀ, ਜਿਸ ਵਿਚ ਇੰਨੇ ਵਰ੍ਹਿਆਂ ਤੱਕ ਆਪਣੇ ਆਪ ਬਹੁਤ ਕੁਝ ਜਮ੍ਹਾ ਹੁੰਦਾ ਗਿਆ ਸੀ। ਪਰ ਜਿਥੇ ਉਹ ਕਦੀ ਝਾਕ ਤੱਕ ਨਹੀਂ ਸਕੇ। ਹੁਣ ਜਦੋਂ ਕਦੀ ਉਸ ਖਾਈ ਵਿਚੋਂ ਕੁਝ ਨਿਕਲ ਕੇ ਬਾਹਰ

ਆਉਂਦਾ ਹੈ ਤਾਂ ਉਹ ਚੌਂਕ ਜਾਂਦੇ, ਉਨ੍ਹਾਂ ਦੇ ਵਿਚ ਦੀ ਦੂਰੀ ਹੋਰ ਵੱਧ ਜਾਂਦੀ ਹੈ।

ਇਧਰ ਬਹੁਤ ਇਕੱਲਾ-ਇਕੱਲਾ ਜਿਹਾ ਮੈਂ ਮਹਿਸੂਸ ਕਰਨ ਲੱਗਾ ਹਾਂ..." ਉਨ੍ਹਾਂ ਦੀ ਆਵਾਜ਼ ਵਿਚ ਇਕ ਹਿਚਕੀ ਜਿਹੀ ਭਰੀ ਸੀ। ਤੈਅ ਨਹੀਂ ਕਰ ਸਕੇ ਸਨ ਕਿ ਇਹ ਗੱਲ ਕਹਿਣੀ ਚਾਹੀਦੀ ਹੈ ਜਾਂ ਨਹੀਂ। "ਦਿਲ ਹਮੇਸ਼ਾਂ ਭਟਕਦਾ ਜਿਹਾ ਰਹਿੰਦਾ ਹੈ। ਕੁਝ ਧਾਰਮਿਕ ਪੁਸਤਕਾਂ ਵੀ ਪੜ੍ਹਨ ਦੀ ਕੋਸ਼ਿਸ਼ ਕਰਦਾ ਹਾਂ। ਸਾਧੂ ਸੰਤਾਂ ਦੇ ਉਪਦੇਸ਼ ਸੁਣਨ ਵੀ ਚਲਾ ਜਾਂਦਾ ਹਾਂ, ਪਰ ਕਿੱਧਰੇ ਚਿੱਤ ਨਹੀਂ ਜੰਮਦਾ। ਸਭ ਵਿਅਰਥ ਜਿਹਾ ਲੱਗਦਾ ਹੈ।

ਬੱਚੂ ਦੀ ਇੱਛਾ ਹੋਈ ਕਿ ਉਹ ਉਨ੍ਹਾਂ ਨੂੰ ਆਖੇ ਕਿ ਉਹ ਵੀ ਅਜਿਹਾ ਹੀ ਮਹਿਸੂਸ ਕਰਦਾ ਹੈ। ਘਰ, ਦਫ਼ਤਰ, ਨੌਕਰੀ...ਸਭ ਵਿਅਰਥ ਜਿਹੇ ਲੱਗਦੇ ਹਨ। ਕਈ ਵਾਰ ਇਹ ਸਭ ਛੱਡ ਕੇ ਸਾਧੂ ਬਣ ਜਾਣ ਦੀ ਗੱਲ ਦਿਲ ਵਿਚ ਉੱਠਦੀ ਹੈ, ਪਰ ਫਿਰ ਲੱਗਦਾ ਹੈ ਜਿਵੇਂ ਸਾਧੂ ਬਣ ਕੇ ਛੱਡਣ ਦੇ ਲਈ ਮੋਹ ਮਾਇਆ ਨਾਲ ਭਰੀ ਹੋਈ ਕੋਈ ਚੀਜ਼ ਉਸ ਦੇ ਕੋਲ ਨਹੀਂ ਹੈ। ਨਾ ਪਤਨੀ, ਨਾ ਬੱਚੇ, ਨਾ ਆਪਣਾ ਘਰ, ਨਾ ਰੁਪਏ-ਪੈਸੇ। ਫਿਰ ਜੋਗੀਆ ਕੱਪੜੇ ਪਾ ਕੇ ਘੁੰਮਣ ਫਿਰਨ ਤੋਂ ਵੱਧ ਉਸ ਤੋਂ ਕੁਝ ਪ੍ਰਾਪਤ ਨਹੀਂ ਹੋਵੇਗਾ।

"ਕਦੀ-ਕਦੀ ਤਾਂ ਇਸ ਗੱਡੀ ਨੂੰ ਘਸੀਟਦਿਆਂ ਰਹਿਣ ਦਾ ਕੋਈ ਮਤਲਬ ਸਮਝ ਵਿਚ ਨਹੀਂ ਆਉਂਦਾ..." ਉਹ ਜਿਵੇਂ ਆਪਣੇ ਆਪ ਨਾਲ ਹੀ ਗੱਲਾਂ ਕਰ ਰਹੇ ਸਨ।

"ਹੁਣ ਤਾਂ ਇਹ ਸਭ ਸੋਚਣਾ ਵਿਅਰਥ ਹੈ। ਤੁਸੀਂ ਵੇਖਦੇ ਨਹੀਂ, ਕਿੰਨੀ ਦੇਰ ਹੋ ਚੁੱਕੀ ਹੈ..."

"ਜਦੋਂ ਤੱਕ ਸਰੀਰ ਵਿਚ ਸਾਹ ਹੈ, ਤਦ ਤੱਕ ਜ਼ਿੰਦਗੀ ਦਾ ਕੇਵਲ ਇਕ ਹੀ ਮਤਲਬ ਹੁੰਦਾ ਹੈ, ਸਭ ਦੇ ਲਈ ਬਰਾਬਰ।" ਪਰ ਉਹ ਅਚਾਨਕ ਚੁੱਪ ਹੋ ਗਏ। ਪਲ ਭਰ ਲਈ ਉਨ੍ਹਾਂ ਨੂੰ ਲੱਗਾ, ਜਿਵੇਂ ਬੱਚੂ ਦੇ ਸਾਹਮਣੇ ਇਹ ਸਭ ਆਖ ਕੇ, ਕੀ ਉਹ ਉਸ ਦੀ ਹਮਦਰਦੀ ਪਾਣਾ ਚਾਹੁੰਦੇ ਹਨ? ਉਦਾਸੀਨਤਾ ਅਤੇ ਖਿੱਝ ਦੀ ਇਕ ਲਹਿਰ ਜਿਹੀ ਉਨ੍ਹਾਂ ਦੇ ਅੰਦਰ ਦੌੜ ਗਈ। "ਪਰ ਜਦੋਂ ਉਹ ਮਤਲਬ ਵੀ ਕਮਜ਼ੋਰ ਪੈ ਜਾਂਦਾ ਹੈ ਤਾਂ..." ਉਹ ਹਲਕੀ ਆਵਾਜ਼ ਵਿਚ ਕਹਿ ਰਹੇ ਸਨ।

ਸ਼ੀਸ਼ੇ ਦੇ ਸਾਹਮਣੇ ਸ਼ੇਵ ਕਰਦਿਆਂ ਹੋਇਆਂ ਸ਼ੀਸ਼ੇ ਵਿਚ ਪਿੱਛੇ ਚਾਰਪਾਈ ਤੇ ਬੈਠੇ ਹੋਏ ਪਿਤਾ ਨੂੰ ਆਪਣੇ ਵੱਲ ਘੂਰਦਿਆਂ ਵੇਖ ਕੇ ਉਹ ਕੁਝ ਦੇਰ ਦੇ ਲਈ ਹੈਰਾਨ ਜਿਹਾ ਖਲੋਤਾ ਉਨ੍ਹਾਂ ਨੂੰ ਹੀ ਵੇਖਦਾ ਰਿਹਾ, ਪਰ ਉਹ ਇਸ ਗੱਲ ਨੂੰ ਨਹੀਂ ਜਾਣ ਸਕਦੇ ਸਨ। ਅਚਾਨਕ ਪਿੱਛੇ ਮੁੜ ਕੇ ਉਹ ਕਹਿਣ ਲੱਗਾ, "ਕਦੀ-ਕਦੀ ਸ਼ੀਸ਼ੇ ਵਿਚ ਆਪਣਾ ਚਿਹਰਾ ਵੇਖਦਿਆਂ ਹੋਇਆਂ ਮੈਨੂੰ ਆਪ ਦਾ ਚਿਹਰਾ ਵਿਖਾਈ ਦੇਣ ਲੱਗ ਜਾਂਦਾ ਹੈ।" ਉਹ ਜ਼ੋਰ ਨਾਲ ਹੱਸਿਆ। "ਮੈਂ ਬਹੁਤ ਕੋਸ਼ਿਸ਼ ਕਰਨ ਤੇ ਵੀ ਤੁਹਾਡਾ ਚਿਹਰਾ ਹਟਾ ਨਹੀਂ ਸਕਦਾ। ਅਜਿਹਾ ਕਿਉਂ ਹੁੰਦਾ ਹੈ?"

ਉਹ ਸਾਬਣ ਲੱਗੇ ਉਸ ਦੇ ਚਿਹਰੇ ਵੱਲ ਵੇਖਦੇ ਰਹੇ। ਉਸ ਦੇ ਕਿਸੇ ਵੀ ਸਵਾਲ ਦਾ ਜਵਾਬ ਉਨ੍ਹਾਂ ਕੋਲ ਨਹੀਂ ਸੀ। ਹੁੰਦਾ ਵੀ ਤਾਂ ਉਹ ਉਸ ਨੂੰ ਦੱਸ ਨਹੀਂ

ਸਕਦੇ ਸਨ ।

"ਮੈਂ ਸੋਚਦਾ ਸਾਂ ਕਿ ਇਕ ਵਾਰ ਘਰ ਛੱਡ ਕੇ ਬਿਨਾਂ ਕਿਸੇ ਤਰ੍ਹਾਂ ਦੇ ਬੰਧਨਾਂ ਦੇ ਮੈਂ ਇਕ ਨਵੀਂ ਜ਼ਿੰਦਗੀ ਜੀ ਸਕਾਂਗਾ । ਜਿਵੇਂ ਚਾਹਵਾਂ, ਉਸੇ ਤਰ੍ਹਾਂ । ਪਰ...ਉਹ ਨਹੀਂ ਹੋ ਸਕਿਆ । ਮੈਨੂੰ ਇਕ ਦੀਮਕ ਜਿਹੀ ਲੱਗ ਚੁੱਕੀ ਹੈ, ਜਿਸ ਤੋਂ ਮੈਂ ਕਦੀ ਮੁਕਤੀ ਨਹੀਂ ਪਾ ਸਕਦਾ । ਇਹ ਗੱਲ ਇਥੇ ਆ ਕੇ ਪਤਾ ਲੱਗੀ ਪਰ ਤੁਸੀਂ ਬਹੁਤ ਪਹਿਲਾਂ ਤੋਂ ਹੀ ਜਾਣਦੇ ਸੀ..."

ਪਿਛਲੇ ਤਿੰਨ-ਚਾਰ ਦਿਨਾਂ ਵਿਚ ਉਹ ਕੁਝ ਚੁੱਪ ਜਿਹੇ ਰਹਿਣ ਲੱਗੇ ਸਨ । ਉਹ ਕੋਈ ਗੱਲ ਕਹਿੰਦਾ ਵੀ ਤਾਂ ਉਸ ਨੂੰ ਲੱਗਦਾ ਜਿਵੇਂ ਉਨ੍ਹਾਂ ਨੇ ਸੁਣੀ ਨਹੀਂ । ਅੱਖਾਂ ਕਮਰੇ ਦੀ ਚਾਰ ਦੀਵਾਰੀ ਦੇ ਅੰਦਰ ਵੇਖਦਿਆਂ ਹੋਇਆਂ ਵੀ ਕਿੱਧਰੇ ਗੁਆਚ ਜਾਂਦੀਆਂ ਸਨ । ਕੁਝ ਦੇਰ ਦੇ ਲਈ ਉਹ ਦਿਲਚਸਪੀ ਲੈਣ ਦੀ ਕੋਸ਼ਿਸ਼ ਕਰਦੇ ਸਨ, ਪਰ ਫਿਰ ਜਿਵੇਂ ਅਸਫ਼ਲ ਹੋ ਕੇ ਆਪਣੇ ਘੇਰੇ ਵਿਚ ਵਾਪਸ ਮੁੜ ਆਉਂਦੇ ਸਨ । ਕਾਰਣ ਉਸ ਦੀ ਸਮਝ ਵਿਚ ਨਹੀਂ ਆਇਆ ।

"ਤੁਹਾਡੀ ਤਬੀਅਤ ਤਾਂ ਠੀਕ ਹੈ..." ਉਸ ਨੇ ਜ਼ਰਾ ਝਿਜਕਦਿਆਂ ਹੋਇਆਂ ਕਿਹਾ ।

ਉਹ ਚੌਂਕ ਪਏ, "ਮੈਂ ਠੀਕ ਹਾਂ, ਮੈਨੂੰ ਕੁਝ ਨਹੀਂ ਹੋਇਆ..."

ਉਸ ਨੂੰ ਲੱਗਾ ਜਿਵੇਂ ਉਹ ਕੁਝ ਛੁਪਾ ਰਹੇ ਹੋਣ ।

"ਤੁਹਾਡਾ ਚਿਹਰਾ ਕੁਝ..."

ਉਹ ਉਦਾਸੀ ਭਰੀ ਆਵਾਜ਼ ਵਿਚ ਬੋਲੇ, "ਜਿਹੋ ਜਿਹਾ ਪਹਿਲਾਂ ਸਾਂ, ਉਸੇ ਤਰ੍ਹਾਂ ਹੀ ਹਾਂ । ਤੈਨੂੰ ਫਿਕਰ ਕਰਨ ਦੀ ਕੋਈ ਲੋੜ ਨਹੀਂ ।"

ਉਹ ਉਨ੍ਹਾਂ ਦੇ ਚਿਹਰੇ ਨੂੰ ਦੇਰ ਤੱਕ ਵੇਖਦਾ ਰਿਹਾ । ਬੀਤੇ ਹੋਏ ਸਮੇਂ ਦੀਆਂ ਅਣਗਿਣਤ ਯਾਦਗਾਰਾਂ ਇਕ-ਇਕ ਕਰਕੇ ਸਪੱਸ਼ਟ ਰੂਪ ਨਾਲ ਅੰਕਤ ਸਨ, ਜਿਨ੍ਹਾਂ ਵਿਚੋਂ ਕੁਝ ਨੂੰ ਉਹ ਪਛਾਣਦਾ ਸੀ । ਹੁਣ ਬਾਕੀ ਬਚਿਆ ਹੋਇਆ ਰਸਤਾ ਕੇਵਲ ਇਕ ਰੇਗਿਸਤਾਨ ਜਿਹਾ ਹੋਵੇਗਾ, ਜਿਥੇ ਉਹ ਕੋਈ ਚਿੰਨ੍ਹ ਨਹੀਂ ਛੱਡ ਸਕਣਗੇ ।

"ਸੋਚਦਾ ਹਾਂ, ਕਿ ਦੋ-ਚਾਰ ਦਿਨਾਂ ਵਿਚ ਵਾਪਸ ਮੁੜ ਜਾਵਾਂਗਾ..." ਉਹ ਗੰਭੀਰ ਆਵਾਜ਼ ਵਿਚ ਬੋਲੇ, "ਕੁਝ ਜ਼ਿਆਦਾ ਹੀ ਰਹਿ ਗਿਆਂ । ਇਥੇ ਆਉਣ ਤੋਂ ਪਹਿਲਾਂ ਦੋ ਦਿਨ ਰਹਿਣ ਦੀ ਯੋਜਨਾ ਸੀ, ਪਰ ਅੱਜ ਬਾਰ੍ਹਾਂ ਦਿਨ ਬੀਤ ਗਏ । ਕੁਝ ਪਤਾ ਹੀ ਨਹੀਂ ਲੱਗਾ ।"

ਉਹ ਧਿਆਨ ਨਾਲ ਉਹਨਾਂ ਦੇ ਚਿਹਰੇ ਵੱਲ ਵੇਖਣ ਲੱਗਾ । ਕੁਝ ਦਿਨ ਪਹਿਲਾਂ ਉਨ੍ਹਾਂ ਦੀ ਗੱਲ ਸੁਣ ਕੇ ਉਸ ਨੂੰ ਤਸੱਲੀ ਹੀ ਮਿਲਦੀ, ਪਰ ਬਾਰ੍ਹਾਂ ਦਿਨ ਬਾਅਦ ਇਹ ਸੁਣ ਕੇ ਉਸ ਦਾ ਦਿਲ ਚੁੱਪਚਾਪ ਡੁੱਬਦਾ ਰਿਹਾ ।

"ਇੰਨੀ ਜਲਦੀ ਕੀ ਹੈ ?" ਉਹ ਬੁੜਬੁੜਾਇਆ, "ਕੀ ਘਰ ਕੋਈ ਜ਼ਰੂਰੀ ਕੰਮ ਹੈ ?"

"ਕੰਮ ਨਾ ਹੋਣ ਤੇ ਵੀ ਤਾਂ ਆਪਣੇ ਘਰ ਮੁੜਨਾ ਹੀ ਪੈਂਦਾ ਹੈ । ਇਥੇ ਆ ਸਕਿਆਂ, ਇਹੀ ਕੀ ਘੱਟ ਹੈ ?"

ਪਹਿਲੀ ਵਾਰ ਉਸ ਨੂੰ ਲੱਗਾ ਜਿਵੇਂ ਉਨ੍ਹਾਂ ਦੇ ਚਲੇ ਜਾਣ ਦੇ ਬਾਅਦ ਕਮਰਾ ਬਹੁਤ ਖਾਲੀ-ਖਾਲੀ ਜਿਹਾ ਲੱਗੇਗਾ। ਉਹਨਾਂ ਦੀ ਹਾਜ਼ਰੀ ਦਾ ਉਹ ਆਦੀ ਹੋ ਚੁੱਕਾ ਸੀ। ਚਾਰਪਾਈ 'ਤੇ ਪੈਰ ਸਮੇਟ ਕੇ ਬੈਠੇ ਹੋਏ ਦੇਖਣ ਦੀ ਆਦਤ ਜਿਹੀ ਪੈ ਗਈ ਸੀ। ਹੁਣ ਉਹ ਉਸ ਤੇ ਕਦੀ ਸੌਂ ਨਹੀਂ ਸਕੇਗਾ, ਇਸੇ ਤਰ੍ਹਾਂ ਖਾਲੀ ਵਿਛੀ ਰਹਿਣ ਦੇਵੇਗਾ।

ਕੁਝ ਦੇਰ ਬਾਅਦ ਉਸ ਨੂੰ ਇਹ ਵੀ ਲੱਗਾ, ਜਿਵੇਂ ਆਪਣੇ ਚਲੇ ਜਾਣ ਦੀ ਗੱਲ ਉਨ੍ਹਾਂ ਨੇ ਕੇਵਲ ਆਪਣੀ ਮਹੱਤਤਾ ਵਧਾਉਣ ਦੇ ਲਈ ਹੀ ਸ਼ਾਇਦ ਆਖੀ ਹੋਵੇ। ਉਹ ਅਜੇ ਜਾਣਗੇ ਨਹੀਂ, ਤਦ ਤੱਕ ਸ਼ਾਇਦ ਰੁਕੇ ਰਹਿਣਗੇ ਜਦੋਂ ਤੱਕ ਕੋਈ ਅਣਚਾਹੀ ਘਟਨਾ ਨਾ ਘੱਟ ਜਾਏ। ਉਹ ਉਮੀਦ ਲਾ ਰਹੇ ਸਨ ਕਿ ਉਹ ਉਨ੍ਹਾਂ ਨੂੰ ਰੁੱਕ ਜਾਣ ਦੇ ਲਈ ਜ਼ੋਰ ਦੇਵੇ, ਜਿਸ ਨਾਲ ਉਸ ਦੇ ਅਹਿਸਾਸ ਦਾ ਭਾਰ ਘੱਟ ਹੀ ਬਣਿਆ ਰਹੇ। ਇਹ ਸੋਚ ਕੇ ਉਹ ਸੰਤੁਸ਼ਟ ਹੋ ਗਿਆ।

ਦੋ ਦਿਨ ਬਾਅਦ ਦਫ਼ਤਰੋਂ ਮੁੜਨ ਤੇ ਜਦੋਂ ਉਸ ਨੇ ਬੰਦ ਦਰਵਾਜ਼ੇ ਤੇ ਜੰਦਰਾ ਲੱਗਾ ਹੋਇਆ ਵੇਖਿਆ ਤਾਂ ਕੁਝ ਦੇਰ ਦੇ ਲਈ ਉਹ ਹੈਰਾਨੀ ਵਿਚ ਪੈ ਗਿਆ। ਦੂਸਰੀ ਚਾਬੀ ਉਸ ਦੀ ਜੇਬ ਵਿਚ ਸੀ, ਪਰ ਜੰਦਰਾ ਖੋਲ੍ਹਣ ਲਈ ਉਹ ਝਿਜਕਦਾ ਰਿਹਾ। ਜਦੋਂ ਤੋਂ ਉਹ ਆਏ ਸਨ ਤਦ ਤੋਂ ਸ਼ਾਮ ਨੂੰ ਵਾਪਸ ਮੁੜਨ ਤੇ ਜੰਦਰਾ ਖੋਲ੍ਹਣ ਦੀ ਲੋੜ ਉਸ ਨੂੰ ਕਦੀ ਨਹੀਂ ਹੋਈ। ਦਿਨ ਵਿਚ ਜਿਥੇ ਇੱਛਾ ਹੁੰਦੀ, ਉਹ ਘੁੰਮ ਆਉਂਦੇ। ਪਿਕਚਰ ਵੇਖ ਆਉਂਦੇ, ਪਰ ਸ਼ਾਮ ਨੂੰ ਉਸ ਦੇ ਮੁੜਨ ਤੋਂ ਪਹਿਲਾਂ ਉਹ ਸਦਾ ਘਰ ਪਹੁੰਚ ਜਾਂਦੇ ਸਨ। ਦਿਲ ਵਿਚ ਕਿੱਧਰੇ ਇਹ ਉਮੀਦ ਵੀ ਜਾਗੀ ਕਿ ਉਹ ਸ਼ਾਇਦ ਕਿੱਧਰੇ ਘੁੰਮਣ ਗਏ ਹੋਣ, ਪਰ ਉਨ੍ਹਾਂ ਦੇ ਚਲੇ ਜਾਣ ਦੀ ਸ਼ੰਕਾ ਵੀ ਬਹੁਤ ਤੇਜ਼ ਸੀ। ਵਿਦਾ ਲੈਣ ਦੀ ਸਾਰੀ ਭਾਵੁਕਤਾ ਤੋਂ ਉਨ੍ਹਾਂ ਨੇ ਦੋਹਾਂ ਨੂੰ ਹੀ ਬਚਾ ਲਿਆ।

ਚਾਰਪਾਈ ਦੇ ਉਪਰ ਤਹਿ ਕੀਤੀ ਹੋਈ ਇਕ ਚਿੱਠੀ ਰੱਖੀ ਸੀ, ਜਿਸ ਨੂੰ ਖੋਲ੍ਹਦਿਆਂ ਉਸ ਦੇ ਹੱਥ ਕੰਬਣ ਲੱਗੇ।

"ਮੈਂ ਘਰ ਵਾਪਸ ਜਾ ਰਿਹਾ ਹਾਂ। ਬਿਨਾਂ ਸੂਚਨਾ ਦਿੱਤੇ। ਇਸ ਤਰ੍ਹਾਂ ਅਚਾਨਕ ਚਲੇ ਜਾਣ ਦਾ ਮੈਨੂੰ ਦੁੱਖ ਹੈ। ਪਰ ਬਿਨਾਂ ਸੂਚਨਾ ਦਿੱਤੇ ਇਕ ਦਿਨ ਇਥੇ ਚਲਾ ਵੀ ਆਇਆ ਸਾਂ। ਚਾਬੀ ਹੇਠਾਂ ਮਕਾਨ ਮਾਲਕ ਨੂੰ ਦੇ ਦਿੱਤੀ ਹੈ। ਤੇਰੇ ਬਕਸੇ ਵਿਚ ਇਕ ਛੋਟੀ ਜਿਹੀ ਸੰਦੂਕਚੀ ਛੱਡ ਕੇ ਜਾ ਰਿਹਾ ਹਾਂ, ਜਿਸ ਵਿਚ ਤੇਰੀ ਮਾਂ ਦੇ ਸਾਰੇ ਗਹਿਣੇ ਰੱਖੇ ਹਨ। ਇਸੇ ਉਦੇਸ਼ ਨਾਲ ਮੈਂ ਇਥੇ ਆਇਆ ਵੀ ਸਾਂ। ਸੰਕੋਚ ਦੇ ਕਾਰਣ ਤੈਨੂੰ ਦੱਸ ਨਹੀਂ ਸਕਿਆ। ਚੰਗਾ...ਆਪਣੀ ਸਿਹਤ ਦਾ ਧਿਆਨ ਰੱਖੀਂ..." ਇਸ ਦੇ ਅੱਗੇ ਦੋ-ਤਿੰਨ ਸ਼ਬਦ ਲਿਖ ਕੇ ਫਿਰ ਕੱਟ ਦਿੱਤੇ ਸਨ।

ਆਪਣੇ ਬਕਸੇ ਵਿਚੋਂ ਗਹਿਣਿਆਂ ਦੀ ਸੰਦੂਕਚੀ ਕੱਢਣ ਦੀ ਹਿੰਮਤ ਕਾਫੀ ਦੇਰ ਬਾਅਦ ਹੀ ਇਕੱਠੀ ਕਰ ਸਕਿਆ। ਉਹੀ ਮਖਮਲ ਦੇ ਛੋਟੇ ਵੱਡੇ ਡੱਬੇ ਸਨ, ਜਿਨ੍ਹਾਂ ਨੂੰ ਬਚਪਨ ਵਿਚ ਉਹ ਬਹੁਤ ਲਲਚਾਈਆਂ ਨਜ਼ਰਾਂ ਨਾਲ ਵੇਖਿਆ ਕਰਦਾ ਸੀ। ਉਹ ਮੋਤੀਆਂ ਦਾ ਜੜਾਊ ਹਾਰ, ਗਲੇ ਦਾ ਨਵਰਤਨ, ਚੂੜੀਆਂ ਜਿਨ੍ਹਾਂ ਤੇ ਮੀਨੇ ਦਾ ਕੰਮ ਕੀਤਾ ਹੋਇਆ ਸੀ, ਨੱਕ ਦੀ ਵੱਡੀ ਸਾਰੀ ਨੱਥ, ਕੰਨਾਂ ਦੀਆਂ ਹੀਰੇ ਦੀਆਂ

ਵਾਲੀਆਂ...ਸਭ ਸੁਰੱਖਿਅਤ ਰੱਖੇ ਸਨ। ਉਹ ਉਦਾਸੀ ਭਰੇ ਭਾਵਾਂ ਨਾਲ ਵੇਖ ਰਿਹਾ ਸੀ। ਉਨ੍ਹਾਂ ਨੂੰ ਪਾ ਕੇ ਪਲ ਭਰ ਵਿਚ ਉਨ੍ਹਾਂ ਦਾ ਸਾਰਾ ਮੋਹ ਖ਼ਤਮ ਹੋ ਗਿਆ। "ਇਹ ਸਾਰੇ ਗਹਿਣੇ ਤੇਰੀ ਵਹੁਟੀ ਦੇ ਲਈ ਹਨ..." ਮਾਂ ਦਾ ਇਹ ਵਾਕ ਉਸ ਦੇ ਕੰਨਾਂ ਵਿਚ ਗੂੰਜ ਉੱਠਿਆ।

ਕਿੰਨਾ ਸਮਾਂ ਉਨ੍ਹਾਂ ਦੇ ਸਾਹਮਣੇ ਬੈਠਿਆਂ-ਬੈਠਿਆਂ ਬੀਤ ਗਿਆ, ਇਸ ਦਾ ਪਤਾ ਉਸ ਨੂੰ ਨਹੀਂ ਲੱਗਾ। ਅਚਾਨਕ ਉਸ ਨੂੰ ਲੱਗਾ ਜਿਵੇਂ ਪਿਤਾ ਦਰਵਾਜ਼ੇ ਦੇ ਬਾਹਰ ਖਲੋਤੇ ਉਸ ਦੀ ਹਾਲਤ ਤੇ ਹੱਸ ਰਹੇ ਹੋਣ। ਉਸ ਨੇ ਚੌਂਕ ਕੇ ਦਰਵਾਜ਼ੇ ਵੱਲ ਵੇਖਿਆ ਤਾਂ ਕਿਸੇ ਦਾ ਪਰਛਾਵਾਂ ਦਿਖਾਈ ਦਿੱਤਾ। ਉਹ ਤੁਰੰਤ ਖਲੋ ਗਿਆ ਅਤੇ ਬਦਹਵਾਸ ਹੋ ਕੇ ਜ਼ੋਰ ਦਾ ਚੀਖਿਆ—"ਕੌਣ ਹੈ।"

ਮਕਾਨ ਮਾਲਕ ਸਨ, ਉਸ ਨੂੰ ਚਾਬੀ ਦੇਣ ਆਏ ਸਨ।

# ਮੇਰਾ ਦੁਸ਼ਮਣ

**—ਕ੍ਰਿਸ਼ਨ ਬਲਦੇਵ ਬੈਦ**

ਉਹ ਇਸ ਸਮੇਂ ਦੂਸਰੇ ਕਮਰੇ ਵਿਚ ਬੇਹੋਸ਼ ਪਿਆ ਹੈ। ਅੱਜ ਮੈਂ ਉਸ ਦੀ ਸ਼ਰਾਬ ਵਿਚ ਕੋਈ ਚੀਜ਼ ਮਿਲਾ ਦਿਤੀ ਸੀ ਕਿ ਖਾਲੀ ਸ਼ਰਾਬ ਉਹ ਸ਼ਰਬਤ ਵਾਂਗ ਗਟ ਗਟ ਪੀ ਜਾਂਦਾ ਹੈ ਅਤੇ ਉਸ ਤੇ ਕੋਈ ਖਾਸ ਅਸਰ ਨਹੀਂ ਹੁੰਦਾ। ਅੱਖਾਂ ਵਿਚ ਲਾਲ ਡੋਰੇ ਜਿਹੇ ਝੂਲਣ ਲੱਗਦੇ ਹਨ, ਮੱਥੇ ਦੀਆਂ ਲਕੀਰਾਂ ਪਸੀਨੇ ਵਿਚ ਭਿੱਜ ਕੇ ਚਮਕ ਉਠਦੀਆਂ ਹਨ, ਹੋਠਾਂ ਦਾ ਜ਼ਹਿਰ ਹੋਰ ਉਜਾਗਰ ਹੋ ਜਾਂਦਾ ਹੈ ਅਤੇ ਬਸ—ਹੋਸ਼ ਹਵਾਸ ਪੂਰੀ ਤਰ੍ਹਾਂ ਕਾਇਮ ਰਹਿੰਦੇ ਹਨ।

ਹੈਰਾਨ ਹਾਂ ਕਿ ਇਹ ਤਰਕੀਬ ਮੈਨੂੰ ਪਹਿਲਾਂ ਕਦੀ ਕਿਉਂ ਨਹੀਂ ਸੁੱਝੀ। ਸ਼ਾਇਦ ਸੁੱਝੀ ਵੀ ਹੋਵੇ ਅਤੇ ਮੈਂ ਕੁਝ ਸੋਚ ਕੇ ਇਸ ਨੂੰ ਦਬਾ ਦਿਤਾ ਹੋਵੇ। ਮੈਂ ਸਦਾ ਕੁਝ ਨਾ ਕੁਝ ਸੋਚ ਕੇ ਕਈ ਗੱਲਾਂ ਨੂੰ ਦਬਾ ਜਾਂਦਾ ਹਾਂ। ਅੱਜ ਵੀ ਮੈਨੂੰ ਡਰ ਤਾਂ ਸੀ ਕਿ ਉਹ ਪਹਿਲੇ ਹੀ ਘੁੱਟ ਵਿਚ ਸਵਾਦ ਪਛਾਣ ਕੇ ਮੇਰੀ ਚੋਰੀ ਪਕੜ ਲਏਗਾ। ਪਰ ਗਲਾਸ ਖਤਮ ਹੁੰਦਿਆਂ ਹੁੰਦਿਆਂ ਉਸ ਦੀਆਂ ਅੱਖਾਂ ਬੁੱਝਣ ਲੱਗੀਆਂ ਸਨ ਅਤੇ ਮੇਰਾ ਹੌਸਲਾ ਵੱਧ ਗਿਆ ਸੀ। ਦਿਲ ਵਿਚ ਆਇਆ ਕਿ ਉਸੇ ਪਲ ਉਸ ਦੀ ਗਰਦਨ ਮਰੋੜ ਦੇਵਾਂ, ਪਰ ਫਿਰ ਨਤੀਜਿਆਂ ਦੀ ਕਲਪਨਾ ਨਾਲ ਦਿਲ ਦਹਿਲ ਕੇ ਰਹਿ ਗਿਆ। ਮੈਂ ਸਮਝਦਾ ਹਾਂ ਕਿ ਹਰ ਬੁਜ਼ਦਿਲ ਆਦਮੀ ਦੀ ਕਲਪਨਾ ਬਹੁਤ ਤੇਜ਼ ਹੁੰਦੀ ਹੈ ਜੋ ਸਦਾ ਉਸ ਨੂੰ ਹਰ ਖਤਰੇ ਤੋਂ ਬਚਾ ਕੇ ਲੈ ਜਾਂਦੀ ਹੈ। ਫਿਰ ਵੀ ਹਿੰਮਤ ਬੰਨ੍ਹ ਕੇ ਮੈਂ ਇਕ ਵਾਰ ਸਿੱਧਾ ਉਸ ਵਲ ਵੇਖਿਆ ਜ਼ਰੂਰ ਸੀ। ਇਤਨਾ ਵੀ ਕੀ ਘੱਟ ਹੈ ਕਿ ਸਾਧਾਰਣ ਹਾਲਤ ਵਿਚ ਮੇਰੀਆਂ ਨਜ਼ਰਾਂ ਉਸ ਦੇ ਸਾਹਮਣੇ ਇਧਰ ਉਧਰ ਚਿੜੀਆਂ ਵਾਂਗ ਫੜਫੜਾਂਦੀਆਂ ਰਹਿੰਦੀਆਂ ਹਨ। ਸਾਧਾਰਨ ਹਾਲਤਾਂ ਵਿਚ ਮੇਰੀ ਹਾਲਤ ਉਸ ਦੇ ਸਾਹਮਣੇ ਬਹੁਤ ਅਸਾਧਾਰਣ ਰਹਿੰਦੀ ਹੈ।

ਖੈਰ, ਹੁਣ ਉਸ ਦੀਆਂ ਅੱਖਾਂ ਬੰਦ ਹੋ ਚੁੱਕੀਆਂ ਸਨ ਅਤੇ ਸਿਰ ਝੂਲ ਰਿਹਾ ਸੀ। ਇਕ ਪਾਸੇ ਰਿੜ੍ਹ ਕੇ ਡਿੱਗ ਜਾਣ ਤੋਂ ਪਹਿਲਾਂ ਉਸ ਦੀਆਂ ਬਾਹਵਾਂ ਦੋ ਲੱਦੀਆਂ ਹੋਈਆਂ ਢਿੱਲੀਆਂ ਟਹਿਣੀਆਂ ਦੀ ਸੁਸਤ ਜਿਹੀ ਉਠਾਣ ਦੇ ਨਾਲ ਮੇਰੇ ਵਲ ਉਠ ਆਈਆਂ ਸਨ। ਉਸ ਨੂੰ ਇਸ ਤਰ੍ਹਾਂ ਲਾਚਾਰ ਵੇਖ ਕੇ ਭਰਮ ਹੋਇਆ ਸੀ ਕਿ ਉਹ ਦਮ ਤੋੜ ਰਿਹਾ ਹੈ।

ਪਰ ਮੈਂ ਜਾਣਦਾ ਹਾਂ ਕਿ ਉਹ ਮੂਜ਼ੀ ਕਿਸੇ ਵੀ ਪਲ ਉਛਲ ਕੇ ਖਲੋ ਸਕਦਾ ਹੈ। ਹੋਸ਼ ਸੰਭਾਲਣ ਤੇ ਉਹ ਕੁਝ ਕਹੇਗਾ ਨਹੀਂ। ਉਸ ਦੀ ਤਾਕਤ ਉਸ ਦੀ ਖਾਮੋਸ਼ੀ ਵਿਚ ਹੈ। ਗੱਲਾਂ ਉਹ ਉਸ ਜ਼ਮਾਨੇ ਵਿਚ ਵੀ ਬਹੁਤ ਘੱਟ ਕਰਦਾ ਸੀ, ਪਰ ਹੁਣ ਤਾਂ ਜਿਵੇਂ ਬਿਲਕੁਲ ਗੂੰਗਾ ਹੋ ਗਿਆ ਹੋਵੇ।

ਉਸ ਦੀ ਗੂੰਗੀ ਲਾਪ੍ਰਵਾਹੀ ਦੀ ਕਲਪਨਾ ਮਾਤਰ ਨਾਲ ਮੈਨੂੰ ਦਹਿਸ਼ਤ ਹੋ ਰਹੀ ਹੈ। ਕਿਹਾ ਨਾ ਕਿ ਮੈਂ ਬੁਜ਼ਦਿਲ ਇਨਸਾਨ ਹਾਂ।

ਉਂਜ ਪਤਾ ਨਹੀਂ ਮੈਂ ਕਿਵੇਂ ਸਮਝ ਬੈਠਾ ਸਾਂ ਕਿ ਇਤਨੇ ਸਮੇਂ ਤੋਂ ਵੱਖ ਰਹਿਣ ਤੋਂ ਬਾਅਦ ਹੁਣ ਮੈਂ ਉਸ ਦੇ ਆਤੰਕ ਤੋਂ ਪੂਰੀ ਤਰ੍ਹਾਂ ਆਜ਼ਾਦ ਹੋ ਚੁੱਕਿਆ ਹਾਂ। ਇਸੇ ਖੁਸ਼ਫਹਿਮੀ ਵਿਚ ਸ਼ਾਇਦ ਉਸ ਦਿਨ ਮੈਂ ਉਸ ਨੂੰ ਆਪਣੇ ਨਾਲ ਲੈ ਆਇਆ ਸਾਂ। ਸ਼ਾਇਦ ਦਿਲ ਵਿਚ ਕਿਧਰੇ ਉਸ ਤੇ ਰੋਅਬ ਜਮਾਣ, ਉਸ ਨੂੰ ਨੀਵਾਂ ਦਿਖਾਣ ਦੀ ਦੁਰ-ਭਾਵਨਾ ਵੀ ਰਹੀ ਹੋਵੇ। ਹੋ ਸਕਦਾ ਹੈ ਕਿ ਮੈਂ ਸੋਚਿਆ ਹੋਵੇ ਕਿ ਉਹ ਮੇਰੀ ਜੀਉਂਦੀ ਜਾਗਦੀ ਖੂਬਸੂਰਤ ਪਤਨੀ, ਚਹਿਕਦੇ ਮਟਕਦੇ ਤੰਦਰੁਸਤ ਬੱਚਿਆਂ ਅਤੇ ਸੱਜੀ ਸੰਵਰੀ ਆਲੀਸ਼ਾਨ ਕੋਠੀ ਨੂੰ ਵੇਖ ਕੇ ਆਪ ਹੀ ਮੈਦਾਨ ਛੱਡ ਕੇ ਨੱਸ ਜਾਏਗਾ ਅਤੇ ਸਦਾ ਦੇ ਲਈ ਮੈਨੂੰ ਉਸ ਤੋਂ ਛੁਟਕਾਰਾ ਮਿਲ ਜਾਏਗਾ। ਸ਼ਾਇਦ ਮੈਂ ਉਸ ਤੇ ਇਹ ਸਾਬਤ ਕਰ ਵਿਖਾਣਾ ਚਾਹੁੰਦਾ ਸਾਂ ਕਿ ਉਸ ਤੋਂ ਪਿੱਛਾ ਛੁੜਾ ਲੈਣ ਤੋਂ ਬਾਅਦ ਮੈਂ ਕਿਸ ਖੁਸਗਵਾਰ ਹੱਦ ਤਕ ਆਪਣੀ ਜ਼ਿੰਦਗੀ ਨੂੰ ਸੰਭਾਲ-ਸੰਵਾਰ ਲਿਆ ਹੈ।

ਪਰ ਇਹ ਸਾਰੇ ਲੰਗੜੇ ਬਹਾਨੇ ਹਨ। ਅਸਲੀਅਤ ਸ਼ਾਇਦ ਇਹ ਹੈ ਕਿ ਉਸ ਦਿਨ ਮੈਂ ਉਸ ਨੂੰ ਆਪਣੇ ਨਾਲ ਨਹੀਂ ਲਿਆਇਆ ਸਾਂ, ਸਗੋਂ ਉਹ ਆਪ ਹੀ ਮੇਰੇ ਨਾਲ ਚਲਾ ਆਇਆ ਸੀ ਜਿਵੇਂ ਮੈਂ ਉਸ ਨੂੰ ਨਹੀਂ ਸਗੋਂ ਉਹ ਮੈਨੂੰ ਨੀਵਾਂ ਦਿਖਾਣਾ ਚਾਹੁੰਦਾ ਹੋਵੇ। ਸਪੱਸ਼ਟ ਹੈ ਕਿ ਉਸ ਸਮੇਂ ਇਹ ਬਾਰੀਕ ਗੱਲ ਮੇਰੀ ਸਮਝ ਵਿਚ ਨਹੀਂ ਆਈ ਹੋਵੇਗੀ। ਮੌਕੇ ਤੇ ਬਾਰੀਕ ਗੱਲ ਮੈਂ ਕਦੀ ਨਹੀਂ ਸੋਚ ਸਕਦਾ। ਇਹੀ ਤਾਂ ਮੁਸੀਬਤ ਹੈ। ਉਂਜ ਮੁਸੀਬਤਾਂ ਹੋਰ ਵੀ ਬਹੁਤ ਹਨ ਪਰ ਉਨ੍ਹਾਂ ਸਾਰਿਆਂ ਦਾ ਵਰਨਣ ਇਥੇ ਬੇਕਾਰ ਹੋਵੇਗਾ।

ਖੈਰ, ਮਾਲਾ ਦੇ ਸਾਹਮਣੇ ਉਸ ਦਿਨ ਮੈਂ ਇਸੇ ਤਰ੍ਹਾਂ ਦੀ ਕੋਈ ਲੰਗੜੀ ਸਫ਼ਾਈ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਸੀ ਅਤੇ ਉਸ ਤੇ ਕੋਈ ਅਸਰ ਨਹੀਂ ਹੋਇਆ ਸੀ। ਇਹ ਉਸ ਨੂੰ ਵੇਖਦਿਆਂ ਹੀ ਭੜਕ ਉਠੀ ਸੀ। ਸਭ ਤੋਂ ਪਹਿਲਾਂ ਆਪਣੀ ਬੇਵਕੂਫੀ ਅਤੇ ਸਾਰੀ ਸਥਿਤੀ ਦਾ ਅਹਿਸਾਸ ਸ਼ਾਇਦ ਮੈਨੂੰ ਉਸੇ ਪਲ ਹੋਇਆ ਸੀ। ਮੈਨੂੰ ਉਸ ਕੰਬਖਤ ਨਾਲ ਉਥੇ ਹੀ ਕਿਧਰੇ ਘਰ ਤੋਂ ਦੂਰ ਉਸ ਸੜਕ ਦੇ ਕਿਨਾਰੇ ਕਿਸੇ ਨਾ ਕਿਸੇ ਤਰ੍ਹਾਂ ਨਿਪਟ ਲੈਣਾ ਚਾਹੀਦਾ ਸੀ। ਜੇ ਆਪਣੀ ਉਸ ਸਹਿਮੀ ਹੋਈ ਖਾਮੋਸ਼ੀ ਨੂੰ ਤੋੜ ਕੇ ਮੈਂ ਆਪਣੀਆਂ ਸਾਰੀਆਂ ਮਜਬੂਰੀਆਂ ਉਸ ਦੇ ਸਾਹਮਣੇ ਨਾ ਰਖ ਦਿਤੀਆਂ ਹੁੰਦੀਆਂ। ਮਾਲਾ ਦਾ ਇਕ ਖਾਕਾ ਜਿਹਾ ਖਿੱਚ ਦਿਤਾ ਹੁੰਦਾ, ਸਾਫ਼ ਸਾਫ਼ ਉਸ ਨੂੰ ਕਹਿ ਦਿਤਾ ਹੁੰਦਾ—ਦੇਖ ਗੁਰੂ, ਮੇਰੇ ਤੇ ਦਇਆ ਕਰ ਅਤੇ ਮੇਰਾ ਪਿੱਛਾ ਛੱਡ ਦੇ—ਤਾਂ ਸ਼ਾਇਦ ਉਥੇ ਹੀ ਅਸੀਂ ਕਿਸੇ ਸਮਝੌਤੇ ਤੇ ਪੁਜ ਜਾਂਦੇ। ਹੋਰ ਨਹੀਂ ਤਾਂ ਉਹ ਮੈਨੂੰ ਕੁਝ ਵਕਤ ਤਾਂ ਦੇ ਹੀ ਦਿੰਦਾ। ਛੁਟਦਿਆਂ ਹੀ ਦੋ ਮੋਰਚਿਆਂ ਨੂੰ ਇਕੱਠਿਆਂ ਸੰਭਾਲਣ ਦੀ

ਮੁਸ਼ਕਲ ਤਾਂ ਪੇਸ਼ ਨਾ ਆਉਂਦੀ। ਕੁਝ ਵੀ ਹੋਵੇ, ਮੈਨੂੰ ਉਸ ਨੂੰ ਆਪਣੇ ਘਰ ਨਹੀਂ ਲਿਆਣਾ ਚਾਹੀਦਾ ਸੀ। ਪਰ ਹੁਣ ਇਹ ਸਾਰੀ ਸਮਝਦਾਰੀ ਬੇਕਾਰ ਸੀ। ਮਾਲਾ ਅਤੇ ਉਹ ਇਕ ਦੂਜੇ ਨੂੰ ਇਸ ਤਰ੍ਹਾਂ ਘੂਰ ਰਹੇ ਸਨ ਜਿਵੇਂ ਦੋ ਪੁਰਾਣੇ ਅਤੇ ਜਾਨੀ ਦੁਸ਼ਮਣ ਹੋਣ। ਇਕ ਪਲ ਦੇ ਲਈ ਮੈਂ ਸੋਚ ਕੇ ਸੰਤੁਸ਼ਟ ਹੋਇਆ ਸਾਂ ਕਿ ਮਾਲਾ ਸਾਰੀ ਸਥਿਤੀ ਆਪ ਸੰਭਾਲ ਲਏਗੀ ਅਤੇ ਫਿਰ ਦੂਸਰੇ ਹੀ ਪਲ ਮੈਂ ਮਾਲਾ ਦੀ ਲਾਹਨਤ-ਮਲਾਮਤ ਦੀ ਕਲਪਨਾ ਕਰ ਕੇ ਸਹਿਮ ਗਿਆ ਸਾਂ। ਗੱਲ ਨੂੰ ਮਜ਼ਾਕ ਵਿਚ ਘੋਲ ਦੇਣ ਦੀ ਕੋਸ਼ਿਸ਼ ਵਿਚ ਮੈਂ ਇਕ ਖਾਸ ਪਿਲਪਿਲੇ ਲਹਿਜੇ ਵਿਚ ਜੋ ਮੇਰੇ ਕੋਲ ਅਜਿਹੇ ਨਾਜ਼ੁਕ ਮੌਕਿਆਂ ਲਈ ਸੁਰੱਖਿਅਤ ਰਹਿੰਦਾ ਹੈ—ਕਿਹਾ ਸੀ, ਡਾਰਲਿੰਗ! ਜ਼ਰਾ ਰਸਤਾ ਤਾਂ ਛੱਡ, ਕਿ ਅਸੀਂ ਬਹੁਤ ਲੰਮੀ ਸੈਰ ਤੋਂ ਮੁੜੇ ਹਾਂ, ਜ਼ਰਾ ਬੈਠ ਜਾਈਏ ਤਾਂ ਜੋ ਸਜ਼ਾ ਦਿਲ ਵਿਚ ਆਏ, ਦੇ ਦੇਣਾ।

ਉਹ ਰਸਤੇ ਤੋਂ ਤਾਂ ਹੱਟ ਗਈ, ਪਰ ਉਸ ਦੇ ਤਨਾਉ ਵਿਚ ਕੋਈ ਕਮੀ ਨਹੀਂ ਹੋਈ ਸੀ ਅਤੇ ਨਾ ਹੀ ਉਸ ਨੇ ਮੈਨੂੰ ਬੈਠਣ ਦਿੱਤਾ ਸੀ। ਨਾਲ ਹੀ ਉਸ ਮੁਰਦਾਰ ਨੇ ਮੇਰੇ ਵਲ ਇਉਂ ਵੇਖਿਆ ਸੀ ਜਿਵੇਂ ਕਹਿ ਰਿਹਾ ਹੋਵੇ—ਤਾਂ ਤੂੰ ਸੱਚਮੁੱਚ ਇਸ ਔਰਤ ਦਾ ਗੁਲਾਮ ਬਣ ਕੇ ਰਹਿ ਗਿਆ ਹੈਂ? ਅਤੇ ਆਪ ਮੈਂ ਉਨ੍ਹਾਂ ਦੋਹਾਂ ਵਲ ਇਸ ਤਰ੍ਹਾਂ ਵੇਖ ਰਿਹਾ ਸਾਂ, ਜਿਵੇਂ ਇਕ ਦੀ ਨਜ਼ਰ ਬਚਾ ਕੇ ਦੂਸਰੇ ਨਾਲ ਕੋਈ ਸਾਜ਼ਸ਼ੀ ਸੰਬੰਧ ਪੈਦਾ ਕਰ ਲੈਣ ਦੀ ਖਾਹਿਸ਼ ਹੋਵੇ।

ਫਿਰ ਮਾਲਾ ਨੇ ਮੌਕਾ ਪਾਂਦਿਆਂ ਹੀ ਮੈਨੂੰ ਵੱਖਰਿਆਂ ਲਿਜਾ ਕੇ ਡਾਂਟਣਾ ਡਪਟਣਾ ਸ਼ੁਰੂ ਕਰ ਦਿੱਤਾ ਸੀ—ਮੈਂ ਪੁੱਛਦੀ ਹਾਂ ਕਿ ਇਹ ਤੁਸੀਂ ਕਿਸ ਅਵਾਰਾਗਰਦ ਨੂੰ ਪਕੜ ਕੇ ਨਾਲ ਲੈ ਆਏ ਹੋ। ਜ਼ਰੂਰ ਕੋਈ ਤੁਹਾਡਾ ਪੁਰਾਣਾ ਦੋਸਤ ਹੋਵੇਗਾ? ਹੈ ਨਾ? ਇਤਨੇ ਵਰ੍ਹੇ ਵਿਆਹ ਨੂੰ ਹੋ ਚਲੇ ਹਨ, ਪਰ ਤੁਸੀਂ ਅਜੇ ਤਕ ਉਂਜ ਦੇ ਉਂਜ ਹੀ ਰਹੇ। ਮੇਰੇ ਬੱਚੇ ਉਸ ਨੂੰ ਵੇਖ ਕੇ ਕੀ ਕਹਿਣਗੇ? ਗੁਆਂਢੀ ਕੀ ਸੋਚਣਗੇ? ਹੁਣ ਕੁਝ ਬੋਲੋਗੇ ਵੀ?

ਮੈਂ ਹੈਰਾਨ ਸਾਂ ਕਿ ਕੀ ਬੋਲਾਂ। ਮਾਲਾ ਦੇ ਸਾਹਮਣੇ ਮੈਂ ਬੋਲਦਾ ਘੱਟ ਹਾਂ, ਜ਼ਿਆਦਾ ਵਕਤ ਤੋਲਣ ਵਿਚ ਹੀ ਬੀਤ ਜਾਂਦਾ ਹੈ, ਪਰ ਉਸ ਦਾ ਮਿਜ਼ਾਜ ਹੋਰ ਵਿਗੜ ਜਾਂਦਾ ਹੈ। ਉਂਜ ਉਸ ਦਾ ਗੁੱਸਾ ਬੜਾ ਸੀ। ਉਸ ਦਾ ਗੁੱਸਾ ਹਮੇਸ਼ਾਂ ਉਚਿਤ ਹੁੰਦਾ ਹੈ। ਸਾਡੀ ਕਾਮਯਾਬ ਸ਼ਾਦੀ ਦੀ ਬੁਨਿਆਦ ਵੀ ਇਸੇ ਤੇ ਕਾਇਮ ਹੈ—ਉਸ ਦੀ ਹਰ ਗੱਲ, ਹਮੇਸ਼ਾਂ ਠੀਕ ਹੁੰਦੀ ਹੈ ਅਤੇ ਮੈਂ ਹਰ ਗਲਤੀ ਨੂੰ ਚੁੱਪਚਾਪ ਅਤੇ ਝੱਟ ਸਵੀਕਾਰ ਕਰ ਲੈਂਦਾ ਹਾਂ। ਉਪਰ ਤੋਂ ਉਹ ਕੁਝ ਵੀ ਕਿਉਂ ਨਾ ਆਖੇ, ਉਸ ਨੂੰ ਮੇਰੀ ਫਰਮਾਬਰਦਾਰੀ 'ਤੇ ਪੂਰਾ ਭਰੋਸਾ ਹੈ। ਵਿਚ ਵਿਚ ਕੇਵਲ ਮੈਨੂੰ ਖੁਸ਼ ਕਰਨ ਦੇ ਖਿਆਲ ਨਾਲ ਉਹ ਇਸ ਕਿਸਮ ਦੀਆਂ ਸ਼ਿਕਾਇਤਾਂ ਜ਼ਰੂਰ ਕਰਦੀ ਹੈ। ਤੈਨੂੰ ਪਤਾ ਨਹੀਂ ਕਿਉਂ ਹਰ ਮਾਮੂਲੀ ਗੱਲ ਤੇ ਮੇਰੇ ਵਿਰੁੱਧ ਡੱਟ ਜਾਣ ਵਿਚ ਕੀ ਮਜ਼ਾ ਆਉਂਦਾ ਹੈ? ਮੰਨਦੀ ਹਾਂ ਕਿ ਤੂੰ ਮੇਰੇ ਤੋਂ ਜ਼ਿਆਦਾ ਸਮਝਦਾਰ ਹੈਂ, ਪਰ ਕਦੀ ਕਦੀ ਮੇਰੀ ਗੱਲ ਰਖਣ ਦੇ ਲਈ ਹੀ ਸਹੀ...ਆਦਿ ਆਦਿ।

ਮੈਨੂੰ ਉਸ ਦੇ ਇਹ ਝੂਠੇ ਉਲਾਹਮੇ ਪਸੰਦ ਹਨ, ਜਿਵੇਂ ਮੈਂ ਉਨ੍ਹਾਂ ਤੋਂ ਬਹੁਤੀ

ਦੇਰ ਖੁਸ਼ ਨਹੀਂ ਰਹਿ ਸਕਦਾ। ਫਿਰ ਵੀ ਉਹ ਸਮਝਦੀ ਹੈ ਕਿ ਇਨ੍ਹਾਂ ਨਾਲ ਮੇਰਾ ਭਰਮ ਬਣਿਆ ਰਹਿੰਦਾ ਹੈ ਅਤੇ ਮੈਂ ਜਾਣਦਾ ਹਾਂ ਕਿ ਵਾਗਡੋਰ ਉਸੇ ਦੇ ਹੱਥ ਵਿਚ ਰਹਿੰਦੀ ਹੈ। ਅਤੇ ਇਹ ਠੀਕ ਹੀ ਹੈ।

ਤਾਂ ਮਾਲਾ ਦੰਦ ਪੀਹ ਕੇ ਕਹਿ ਰਹੀ ਸੀ—ਹੁਣ ਕੁਝ ਬੋਲੋਗੇ ਵੀ ? ਮੇਰੇ ਬੱਚੇ ਪਾਰਕ ਤੋਂ ਮੁੜ ਕੇ ਇਸ ਮਨਹੂਸ ਆਦਮੀ ਨੂੰ ਬੈਠਕ ਵਿਚ ਬੈਠਿਆਂ ਦੇਖਣਗੇ ਤਾਂ ਕੀ ਕਹਿਣਗੇ ? ਉਨ੍ਹਾਂ 'ਤੇ ਕੀ ਅਸਰ ਹੋਵੇਗਾ ? ਉਫ ਇਤਨਾ ਗੰਦਾ ਆਦਮੀ ! ਸਾਰਾ ਘਰ ਮਹਿਕ ਰਿਹਾ ਹੈ। ਦੱਸੋ ਨਾ, ਮੈਂ ਬੱਚਿਆਂ ਨੂੰ ਕੀ ਆਖਾਂਗੀ ?

ਹੁਣ ਸਪੱਸ਼ਟ ਹੈ ਕਿ ਮੈਂ ਮਾਲਾ ਨੂੰ ਕੁਝ ਵੀ ਨਹੀਂ ਦੱਸ ਸਕਦਾ ਸੀ। ਇਸ ਲਈ ਮੈਂ ਸਿਰ ਝੁਕਾਈ ਖਲੋਤਾ ਰਿਹਾ ਅਤੇ ਉਹ ਮੂੰਹ ਚੁਕੀ ਬਹੁਤ ਦੇਰ ਤਕ ਵਰ੍ਹਦੀ ਰਹੀ।

ਉਂਜ ਇਥੇ ਇਹ ਗੱਲ ਸਾਫ਼ ਕਰ ਦਿਆਂ ਕਿ ਉਹ ਬੱਚੇ ਮਾਲਾ ਆਪਣੇ ਨਾਲ ਨਹੀਂ ਲਿਆਈ ਸੀ। ਉਹ ਮੇਰੇ ਵੀ ਉਤਨੇ ਹੀ ਹਨ, ਜਿਤਨੇ ਕਿ ਉਸ ਦੇ ਪਰ ਅਜਿਹੇ ਮੌਕਿਆਂ ਤੇ ਉਹ ਹਮੇਸ਼ਾਂ 'ਮੇਰੇ ਬੱਚੇ' ਕਹਿ ਕੇ ਮੇਰੇ ਨਾਲੋਂ ਉਨ੍ਹਾਂ ਨੂੰ ਇਸ ਤਰ੍ਹਾਂ ਵੱਖ ਕਰ ਲਿਆ ਕਰਦੀ ਸੀ, ਜਿਵੇਂ ਕੋਈ ਚਿਕੜ ਵਿਚੋਂ ਲਾਲ ਕੱਢ ਰਿਹਾ ਹੋਵੇ। ਕਦੀ ਕਦੀ ਮੈਨੂੰ ਇਸ ਗੱਲ ਤੇ ਬਹੁਤ ਦੁੱਖ ਵੀ ਹੁੰਦਾ ਹੈ ਪਰ ਫਿਰ ਠੰਡੇ ਦਿਲ ਨਾਲ ਸੋਚਣ ਤੇ ਮਹਿਸੂਸ ਹੁੰਦਾ ਹੈ ਕਿ ਸਰੀਰਕ ਸੱਚਾਈ ਕੁਝ ਵੀ ਹੋਵੇ ਰੂਹਾਨੀ ਤੌਰ ਤੇ ਸਾਡੇ ਸਾਰੇ ਬੱਚੇ ਮਾਲਾ ਦੇ ਹੀ ਹਨ। ਉਨ੍ਹਾਂ ਦੇ ਰੰਗ ਢੰਗ ਵਿਚ ਮੇਰਾ ਹਿੱਸਾ ਬਹੁਤ ਘੱਟ ਹੈ ਅਤੇ ਇਹ ਠੀਕ ਹੀ ਹੈ, ਕਿਉਂਕਿ ਜੇ ਉਹ ਮੇਰੇ ਤੇ ਜਾਂਦੇ ਤਾਂ ਉਨ੍ਹਾਂ ਨੂੰ ਮੇਰੇ ਵਾਂਗ ਸਿੱਧਾ ਹੋਣ ਵਿਚ ਪਤਾ ਨਹੀਂ ਕਿਤਨੀ ਦੇਰ ਲੱਗ ਜਾਂਦੀ। ਮੈਂ ਖੁਸ਼ ਹਾਂ ਕਿ ਉਨ੍ਹਾਂ ਦਾ ਭਵਿੱਖ ਬਹੁਤ ਰੌਸ਼ਨ ਹੈ ਅਤੇ ਉਸ ਰੌਸ਼ਨੀ ਵਿਚ ਮੇਰਾ ਹੱਥ ਬਸ ਇਤਨਾ ਹੀ ਹੈ ਕਿ ਮੈਂ ਉਨ੍ਹਾਂ ਦਾ ਕਾਨੂੰਨੀ ਅਤੇ ਸ਼ਾਇਦ ਜਿਸਮਾਨੀ, ਬਾਪ ਹਾਂ, ਉਨ੍ਹਾਂ ਦੇ ਲਈ ਪੈਸਾ ਕਮਾਂਦਾ ਹਾਂ ਅਤੇ ਦਿਲ ਜਾਨ ਨਾਲ ਉਨ੍ਹਾਂ ਦੀ ਮਾਂ ਦੀ ਸੇਵਾ ਵਿਚ ਦਿਨ ਰਾਤ ਜੁੱਟਿਆ ਰਹਿੰਦਾ ਹਾਂ।

ਖੈਰ ! ਕੁਝ ਦੇਰ ਇਸੇ ਤਰ੍ਹਾਂ ਸਿਰ ਨੀਵਾਂ ਕੀਤੀ ਖੜਿਆਂ ਰਹਿਣ ਤੋਂ ਬਾਅਦ ਆਖਰ ਮੈਂ ਬਹੁਤ ਹੀ ਨਿਮਰਤਾ ਭਰੀ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ ਸੀ—ਓ ਭਈ, ਮੈਂ ਤਾਂ ਉਸ ਕੰਬਖਤ ਨੂੰ ਠੀਕ ਤਰ੍ਹਾਂ ਨਾਲ ਪਛਾਣਦਾ ਵੀ ਨਹੀਂ, ਉਸ ਨਾਲ ਦੋਸਤੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਹੁਣ ਜੇ ਰਸਤੇ ਵਿਚ ਕੋਈ ਆਦਮੀ ਮਿਲ ਜਾਏ, ਤਾਂ...।

ਪਤਾ ਨਹੀਂ ਮੇਰੇ ਵਾਕ ਦਾ ਅੰਤ ਕਿਵੇਂ ਹੁੰਦਾ। ਸ਼ਾਇਦ ਹੁੰਦਾ ਵੀ ਜਾਂ ਨਹੀਂ, ਪਰ ਮਾਲਾ ਨੇ ਵਿਚੇ ਹੀ ਪੈਰ ਪਟਕ ਕੇ ਕਹਿ ਦਿੱਤਾ—ਝੂਠ ਬਿਲਕੁਲ ਝੂਠ। ਇਹ ਕਹਿ ਕੇ ਉਹ ਅੰਦਰ ਚਲੀ ਗਈ ਅਤੇ ਮੈਂ ਕੁਝ ਦੇਰ ਤਕ ਉਥੇ ਹੀ ਸਿਰ ਨੀਵਾਂ ਕੀਤੀ ਖਲੋਤਿਆਂ ਰਹਿਣ ਤੋਂ ਬਾਅਦ ਵਾਪਸ ਉਸ ਕਮਰੇ ਵਿਚ ਮੁੜ ਆਇਆ, ਜਿਥੇ ਬੈਠਾ ਉਹ ਬੀੜੀ ਪੀ ਰਿਹਾ ਸੀ ਅਤੇ ਮੁਸਕਰਾ ਰਿਹਾ ਸੀ, ਜਿਵੇਂ ਸਭ ਜਾਣਦਾ ਹੋਵੇ ਕਿ ਮੈਂ ਕਿਸ ਸਟੇਜ ਤੋਂ ਲੰਘ ਕੇ ਆ ਰਿਹਾ ਹਾਂ।

ਹੁਣ ਹੋਇਆ ਅਸਲ ਵਿਚ ਇਹ ਸੀ ਕਿ ਉਸ ਸ਼ਾਮ ਮਾਲਾ ਤੋਂ ਕੁਝ ਦੇਰ

ਇਕੱਲਿਆਂ ਘੁੰਮ ਆਉਣ ਦੀ ਆਗਿਆ ਲੈ ਕੇ ਮੈਂ ਉਂਜ ਹੀ ਬਿਨਾਂ ਮਤਲਬ ਘਰ ਤੋਂ ਬਾਹਰ ਨਿਕਲ ਗਿਆ ਸਾਂ। ਆਮ ਤੌਰ ਤੇ ਉਹ ਅਜਿਹੀ ਆਗਿਆ ਆਸਾਨੀ ਨਾਲ ਨਹੀਂ ਦਿੰਦੀ, ਅਤੇ ਨਾ ਹੀ ਮੈਂ ਮੰਗਣ ਦੀ ਹਿੰਮਤ ਕਰ ਸਕਦਾ ਹਾਂ। ਬਿਨਾਂ ਮਤਲਬ ਘੁੰਮਣਾ ਉਸ ਨੂੰ ਬਹੁਤ ਬੁਰਾ ਲਗਦਾ ਹੈ। ਕਿਧਰੇ ਵੀ ਜਾਣਾ ਹੋਵੇ, ਕਿਸੇ ਨੂੰ ਵੀ ਮਿਲਣਾ ਹੋਵੇ, ਕੁਝ ਵੀ ਕਰਨਾ ਜਾਂ ਨਾ ਕਰਨਾ ਹੋਵੇ, ਮਤਲਬ ਸਾਫ ਅਤੇ ਠੀਕ ਫੈਸਲਾ ਉਹ ਪਹਿਲਾਂ ਤੋਂ ਹੀ ਕਰ ਲੈਂਦੀ ਹੈ। ਠੀਕ ਹੀ ਕਰਦੀ ਹੈ। ਮੈਂ ਉਸ ਦੀ ਸਮਝਦਾਰੀ ਦੀ ਦਾਦ ਦਿੰਦਾ ਹਾਂ। ਉਂਜ ਘਰ ਤੋਂ ਦੂਰ ਇਕੱਲਾ ਮੈਂ ਕਿਸੇ ਮਤਲਬ ਨਾਲ ਵੀ ਨਹੀਂ ਜਾ ਸਕਦਾ। ਮਾਲਾ ਦੇ ਸਾਥ ਦੀ ਕੁਝ ਅਜਿਹੀ ਆਦਤ ਜਿਹੀ ਪੈ ਗਈ ਹੈ ਕਿ ਉਸ ਦੇ ਬਿਨਾਂ ਸਭ ਸੁੰਨਾ ਸੁੰਨਾ ਜਿਹਾ ਲਗਦਾ ਹੈ। ਜਦੋਂ ਉਹ ਨਾਲ ਰਹਿੰਦੀ ਹੈ ਤਾਂ ਕਿਸੇ ਤਰ੍ਹਾਂ ਦਾ ਕੋਈ ਊਲ ਜਲੂਲ ਵਿਚਾਰ ਦਿਲ ਵਿਚ ਉਠ ਹੀ ਨਹੀਂ ਸਕਦਾ, ਹਰ ਚੀਜ਼ ਠੋਸ ਅਤੇ ਅਰਥਪੂਰਣ ਵਿਖਾਈ ਦਿੰਦੀ ਹੈ। ਅੰਦਰ ਦੀ ਹਾਲਤ ਤਾਂ ਅਜਿਹੀ ਰਹਿੰਦੀ ਹੈ ਜਿਵੇਂ ਮਾਲਾ ਦੇ ਹੱਥੀਂ ਸਜਾਇਆ ਹੋਇਆ ਕੋਈ ਕਮਰਾ ਹੋਵੇ, ਜਿਸ ਵਿਚ ਹਰ ਚੀਜ਼ ਠਿਕਾਣੇ ਸਿਰ ਪਈ ਹੋਵੇ, ਬੇ-ਕਾਇਦਗੀ ਦੀ ਕੋਈ ਗੁੰਜਾਇਸ਼ ਨਾ ਹੋਵੇ। ਅਤੇ ਜਦੋਂ ਉਹ ਨਾਲ ਨਹੀਂ ਹੁੰਦੀ, ਤਾਂ ਉਹੀ ਹੁੰਦਾ ਹੈ ਜੋ ਉਸ ਸ਼ਾਮ ਹੋਇਆ ਜਾਂ ਫਿਰ ਉਸੇ ਤਰ੍ਹਾਂ ਦੀ ਕੋਈ ਹੋਰ ਘਟਨਾ, ਕਿਉਂਕਿ ਉਸ ਤੋਂ ਪਹਿਲਾਂ ਉਹੋ ਜਿਹੀ ਗੱਲ ਕਦੀ ਵੀ ਨਹੀਂ ਹੋਈ ਸੀ।

ਤਾਂ ਫਿਰ, ਉਸ ਸ਼ਾਮ ਪਤਾ ਨਹੀਂ ਕਿਸ ਧੁੰਨ ਵਿਚ ਮੈਂ ਘਰ ਤੋਂ ਬਹੁਤ ਦੂਰ ਨਿਕਲ ਗਿਆ ਸਾਂ। ਆਮ ਤੌਰ ਤੇ ਘਰ ਤੋਂ ਦੂਰ ਰਹਿਣ ਤੇ ਵੀ ਮੈਂ ਘਰ ਦੇ ਬਾਰੇ ਵਿਚ ਸੋਚਦਾ ਰਹਿੰਦਾ ਹਾਂ, ਇਸ ਲਈ ਨਹੀਂ ਕਿ ਘਰ ਵਿਚ ਕਿਸੇ ਤਰ੍ਹਾਂ ਦੀ ਕੋਈ ਪ੍ਰੇਸ਼ਾਨੀ ਹੈ। ਗੱਡੀ ਨਾ ਸਿਰਫ ਚਲ ਰਹੀ ਹੈ ਸਗੋਂ ਖੂਬ ਚਲ ਰਹੀ ਹੈ। ਵਾਗਡੋਰ ਜਦੋਂ ਮਾਲਾ ਜਿਹੀ ਔਰਤ ਦੇ ਹੱਥ ਹੋਵੇ ਤਾਂ ਚਲੇਗੀ ਨਹੀਂ ਤਾਂ ਹੋਰ ਕਰੇਗੀ ਵੀ ਕੀ? ਨਹੀਂ, ਘਰ ਵਿਚ ਕੋਈ ਪ੍ਰੇਸ਼ਾਨੀ ਨਹੀਂ—ਚੰਗੀ ਤਨਖਾਹ, ਚੰਗੀ ਪਤਨੀ, ਚੰਗੇ ਬੱਚੇ, ਚੰਗੇ ਪ੍ਰਭਾਵ ਵਾਲੇ ਦੋਸਤ, ਉਨ੍ਹਾਂ ਦੀਆਂ ਪਤਨੀਆਂ ਵੀ ਖੂਬ ਹੱਟੀਆਂ ਕੱਟੀਆਂ ਅਤੇ ਚੰਗੀਆਂ, ਚੰਗੀ ਸਰਕਾਰੀ ਕੋਠੀ, ਚੰਗਾ ਸੁੰਦਰ ਲਾਅਨ, ਆਂਢ ਗੁਆਂਢ ਚੰਗਾ, ਮਹਿੰਗਾਈ ਦੇ ਬਾਵਜੂਦ ਦੋਵੇਂ ਵਕਤ ਚੰਗਾ ਖਾਣਾ, ਚੰਗਾ ਬਿਸਤਰ ਅਤੇ ਚੰਗੀ ਬੀਤ ਰਹੀ ਜ਼ਿੰਦਗੀ। ਮੈਂ ਪੁੱਛਦਾ ਹਾਂ, ਇਸ ਸਭ ਕੁਝ ਤੋਂ ਬਿਨਾਂ ਹੋਰ ਚਾਹੀਦਾ ਵੀ ਕੀ ਹੈ, ਇਕ ਚੰਗੇ ਇਨਸਾਨ ਨੂੰ? ਫਿਰ ਵੀ ਇਕੱਲਿਆਂ ਹੋਣ ਤੇ ਘਰੇਲੂ ਮਾਮਲਿਆਂ ਨੂੰ ਵਾਰ ਵਾਰ ਉਲਟ ਪੁਲਟ ਕੇ ਵੇਖਣ ਨਾਲ ਉਤਨੀ ਹੀ ਸੰਤੁਸ਼ਟਤਾ ਮਿਲਦੀ ਹੈ, ਜਿਵੇਂ ਕਿਸੇ ਵੀ ਤੰਦਰੁਸਤ ਆਦਮੀ ਨੂੰ ਵਾਰ ਵਾਰ ਸ਼ੀਸ਼ੇ ਵਿਚ ਆਪਣੀ ਸੂਰਤ ਦੇਖ ਕੇ ਮਿਲਦੀ ਹੋਵੇਗੀ। ਮੇਰਾ ਮਤਲਬ ਹੈ ਕਿ ਵਕਤ ਚੰਗੀ ਤਰ੍ਹਾਂ ਕਟ ਜਾਂਦਾ ਹੈ, ਅਕੇਵਾਂ ਨਹੀਂ ਹੁੰਦਾ। ਇਹ ਵੀ ਮਾਲਾ ਦੇ ਹੀ ਚੰਗੇ ਪ੍ਰਭਾਵ ਦਾ ਸਿੱਟਾ ਹੈ, ਨਹੀਂ ਤਾਂ ਇਕ ਜ਼ਮਾਨਾ ਸੀ ਕਿ ਮੈਂ ਹਰ ਵਕਤ ਅਕੇਵੇਂ ਦਾ ਸ਼ਿਕਾਰ ਰਿਹਾ ਕਰਦਾ ਸੀ।

ਹੋ ਸਕਦਾ ਹੈ ਕਿ ਉਸ ਸ਼ਾਮ ਦਿਮਾਗ਼ ਕੁਝ ਦੇਰ ਦੇ ਲਈ ਬੀਤੇ ਜ਼ਮਾਨੇ ਵਲ ਭਟਕ ਗਿਆ ਹੋਵੇ। ਕੁਝ ਵੀ ਹੋਵੇ, ਮੈਂ ਘਰ ਤੋਂ ਬਹੁਤ ਦੂਰ ਨਿਕਲ ਗਿਆ ਸਾਂ,

ਅਤੇ ਫਿਰ ਅਚਾਨਕ ਉਹ ਮੇਰੇ ਸਾਹਮਣੇ ਪ੍ਰਗਟ ਹੋ ਗਿਆ ਸੀ।

ਮਹਿਸੂਸ ਹੋਇਆ ਸੀ, ਜਿਵੇਂ ਮੈਨੂੰ ਇਕੱਲਾ ਵੇਖ ਕੇ ਘਾਤ ਲਾਈ ਬੈਠੇ ਹੋਏ ਕਿਸੇ ਖਤਰਨਾਕ ਅਜਨਬੀ ਨੇ ਹੀ ਰਸਤਾ ਰੋਕ ਲੈਣਾ ਚਾਹਿਆ ਹੋਵੇ। ਮੈਂ ਠਿਠਕ ਕੇ ਰੁਕ ਗਿਆ ਸਾਂ। ਉਸ ਦੀਆਂ ਸੁੱਤੀਆਂ ਹੋਈਆਂ ਅੱਖਾਂ ਤੋਂ ਫਿਸਲ ਕੇ ਮੇਰੀ ਨਜ਼ਰ ਉਸ ਦੀ ਮੁਸਕਰਾਹਟ 'ਤੇ ਜਾ ਟਿਕੀ ਸੀ, ਜਿਥੇ ਹੁਣ ਮੈਨੂੰ ਉਸ ਨਾਲ ਬਿਤਾਏ ਹੋਏ ਉਸ ਸਾਰੇ ਮਿੱਟੀ ਘੱਟੇ ਭਰੇ ਜ਼ਮਾਨੇ ਦੀ ਇਕ ਟਿਮਟਿਮਾਂਦੀ ਹੋਈ ਝਲਕ ਵਿਖਾਈ ਦੇ ਰਹੀ ਸੀ। ਜਾਪ ਰਿਹਾ ਸੀ ਕਿ ਜਿਵੇਂ ਵਰ੍ਹਿਆਂ ਤਕ ਅੰਡਰ ਗ੍ਰਾਊਂਡ ਰਹਿਣ ਦੇ ਬਾਅਦ ਫਿਰ ਮੈਨੂੰ ਪਕੜ ਕੇ ਕਿਸੇ ਦੇ ਸਾਹਮਣੇ ਪੇਸ਼ ਕਰ ਦਿਤਾ ਗਿਆ ਹੋਵੇ। ਮੇਰਾ ਸਿਰ ਇਸ ਪੇਸ਼ੀ ਦੇ ਖਿਆਲ ਨਾਲ ਦੱਬ ਕੇ ਝੁਕ ਗਿਆ ਸੀ।

ਥੋੜ੍ਹੀ ਜਾਂ ਸ਼ਾਇਦ ਕਿਤਨੀ ਹੀ ਦੇਰ ਤਕ ਅਸੀਂ ਸੜਕ ਦੇ ਉਸ ਗੰਦੇ ਅਤੇ ਅਵਾਰਾ ਹਨੇਰੇ ਵਿਚ ਇਕ ਦੂਜੇ ਦੇ ਆਹਮੋ-ਸਾਹਮਣੇ ਖੜੇ ਰਹੇ ਸਾਂ। ਜੇ ਕੋਈ ਤੀਜਾ ਉਸ ਸਮੇਂ ਵੇਖ ਰਿਹਾ ਹੁੰਦਾ ਤਾਂ ਸ਼ਾਇਦ ਸਮਝਦਾ ਕਿ ਅਸੀਂ ਕਿਸੇ ਲਾਸ਼ ਦੇ ਸਿਰਹਾਣੇ ਖਲੋਤੇ ਕੋਈ ਪ੍ਰਾਰਥਨਾ ਕਰ ਰਹੇ ਹਾਂ ਜਾਂ ਇਕ ਦੂਜੇ ਤੇ ਝਪਟਣ ਤੋਂ ਪਹਿਲਾਂ ਕਿਸੇ ਮੰਤ੍ਰ ਦਾ ਜਾਪ।

ਉਂਜ ਇਹ ਸੱਚ ਹੈ ਕਿ ਉਸ ਨੂੰ ਪਛਾਣਦਿਆਂ ਹੀ ਮੈਂ ਮਾਲਾ ਨੂੰ ਯਾਦ ਕਰਨਾ ਸੁਰੂ ਕਰ ਦਿੱਤਾ ਸੀ, ਕਿਉਂਕਿ ਹਰ ਸੰਕਟ ਵਿਚ ਮੈਂ ਸਦਾ ਉਸੇ ਦਾ ਨਾਂ ਲੈਂਦਾ ਹਾਂ। ਨਾਲ ਹੀ ਉਥੋਂ ਅੱਖ ਬਚਾ ਕੇ ਨੱਸ ਉਠਣ ਦੀ ਖਾਹਿਸ਼ ਵੀ ਦਿਲ ਵਿਚ ਉਠਦੀ ਰਹੀ ਸੀ। ਇਕ ਉੱਡਦੀ ਜਿਹੀ ਤਮੰਨਾ ਇਹ ਵੀ ਹੋਈ ਸੀ ਕਿ ਵਾਪਸ ਮੁੜ ਜਾਣ ਦੀ ਬਜਾਏ, ਚੁੱਪਚਾਪ ਉਸ ਕੰਬਖਤ ਦੇ ਨਾਲ ਹੀ ਟੁਰ ਪਵਾਂ, ਜਿਥੇ ਉਹ ਲਿਜਾਣਾ ਚਾਹੇ ਚਲਾ ਜਾਵਾਂ ਅਤੇ ਮਾਲਾ ਨੂੰ ਪਤਾ ਤਕ ਨਾ ਚਲੇ। ਇਸ ਵਿਚਾਰ ਤੇ ਮੈਂ ਉਸ ਸਮੇਂ ਵੀ ਬਹੁਤ ਚੌਂਕਿਆ ਸਾਂ ਅਤੇ ਅਜੇ ਤਕ ਹੈਰਾਨ ਹਾਂ, ਕਿਉਂਕਿ ਆਖਰ ਉਸੇ ਤੋਂ ਪਿੱਛਾ ਛੁਡਾਣ ਦੇ ਲਈ ਹੀ ਤਾਂ ਮੈਂ ਮਾਲਾ ਦੀ ਗੋਦ ਵਿਚ ਆਸਰਾ ਲਿਆ ਸੀ। ਜੇ ਅੱਜ ਤੋਂ ਕੁਝ ਵਰ੍ਹੇ ਪਹਿਲਾਂ ਮੈਂ ਉਸ ਦੇ ਵਿਰੁੱਧ ਬਗਾਵਤ ਨਾ ਕੀਤੀ ਹੁੰਦੀ ਤਾਂ...। ਪਰ ਉਸ ਨੱਸ ਜਾਣ ਨੂੰ ਬਗਾਵਤ ਦਾ ਨਾਂ ਦੇ ਕੇ ਮੈਂ ਆਪਣੇ ਆਪ ਨੂੰ ਧੋਖਾ ਦੇ ਰਿਹਾ ਹਾਂ, ਮੈਂ ਸੋਚਿਆ ਸੀ ਅਤੇ ਮੇਰਾ ਮੂੰਹ ਸ਼ਰਮ ਦੀ ਅੱਗ ਵਿਚ ਬਲ ਉਠਿਆ ਸੀ। ਮੇਰਾ ਮੂੰਹ ਅਕਸਰ ਇਸੇ ਅੱਗ ਵਿਚ ਸੜਦਾ ਰਹਿੰਦਾ ਹੈ।

ਉਸ ਹਰਾਮਜ਼ਾਦੇ ਨੇ ਜ਼ਰੂਰ ਮੇਰੀ ਸਾਰੀ ਪ੍ਰੇਸ਼ਾਨੀ ਨੂੰ ਭਾਂਪ ਲਿਆ ਹੋਵੇਗਾ। ਉਸ ਤੋਂ ਮੇਰੀ ਕੋਈ ਕਮਜ਼ੋਰੀ ਛੁਪੀ ਹੋਈ ਨਹੀਂ ਅਤੇ ਉਸ ਤੋਂ ਦੂਰ ਹੋ ਕੇ ਮਾਲਾ ਦੀ ਗੋਦ ਵਿਚ ਆਸਰਾ ਲੈਣ ਦਾ ਇਕ ਵੱਡਾ ਕਾਰਣ ਇਹੀ ਸੀ। ਉਸ ਦੇ ਹਾਸੇ ਵਿਚ ਮੈਨੂੰ ਸੁੱਕੇ ਪੱਤਿਆਂ ਦੀ ਡਰਾਉਣੀ ਖੜਖੜਾਹਟ ਸੁਣਾਈ ਦੇ ਰਹੀ ਸੀ ਅਤੇ ਉਸ ਖੜਖੜਾਹਟ ਵਿਚ, ਉਸ ਦੇ ਸਾਏ ਵਿਚ ਬਿਤਾਏ ਹੋਏ ਜ਼ਮਾਨੇ ਦੀਆਂ ਬੇ-ਸ਼ੁਮਾਰ ਗੱਲਾਂ ਆਪੋ ਵਿਚ ਟਕਰਾ ਰਹੀਆਂ ਸਨ। ਬੜੀ ਮੁਸ਼ਕਲ ਨਾਲ ਅੱਖ ਚੁੱਕ ਕੇ ਉਸ ਵਲ ਵੇਖਿਆ ਸੀ। ਉਸ ਦਾ ਹੱਥ ਮੇਰੇ ਵਲ ਵਧਿਆ ਹੋਇਆ ਸੀ। ਮੈਂ ਉਛਲ ਕੇ ਦੋ ਕਦਮ ਪਿੱਛੇ ਹੱਟ ਗਿਆ ਸਾਂ ਅਤੇ ਉਸ ਦਾ ਹਾਸਾ ਹੋਰ ਉੱਚਾ ਹੋ ਗਿਆ ਸੀ। ਕੱਸੇ ਹੋਏ

ਦੰਦਾਂ ਨਾਲ ਮੈਂ ਉਸ ਦੀਆਂ ਅੱਖਾਂ ਦਾ ਸਾਹਮਣਾ ਕੀਤਾ ਸੀ । ਆਪਣਾ ਹੱਥ ਉਸ ਦੇ ਖੁਰਦਰੇ ਹੱਥ ਵਿਚ ਦਿੰਦਿਆਂ ਹੋਇਆਂ ਅਤੇ ਉਸ ਦੇ ਸਾਹਵਾਂ ਦੀ ਬਦਬੂਦਾਰ ਗਰਮੀ ਝਲਦਿਆਂ ਹੋਇਆਂ ਮੈਂ ਮਹਿਸੂਸ ਕੀਤਾ ਸੀ, ਜਿਵੇਂ ਇਤਨਾ ਸਮਾਂ ਆਜ਼ਾਦ ਰਹਿ ਲੈਣ ਦੇ ਬਾਅਦ ਫਿਰ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦਿਤਾ ਹੋਵੇ । ਅਜੀਬ ਗੱਲ ਹੈ, ਇਸ ਅਹਿਸਾਸ ਨਾਲ ਜਿਤਨੀ ਤਕਲੀਫ ਮੈਨੂੰ ਹੋਣੀ ਚਾਹੀਦੀ ਸੀ, ਉਤਨੀ ਹੋਈ ਨਹੀਂ ਸੀ । ਸ਼ਾਇਦ ਹਰ ਭਗੌੜਾ ਮੁਜਰਿਮ ਦਿਲੋਂ ਇਹੀ ਚਾਹੁੰਦਾ ਹੈ ਕਿ ਕੋਈ ਉਸ ਨੂੰ ਪਕੜ ਲਏ । ਪਰ ਇਹ ਕੌਣ ਨਹੀਂ ਜਾਣਦਾ ।

ਘਰ ਪਹੁੰਚਣ ਤਕ ਕੋਈ ਗੱਲ ਨਹੀਂ ਹੋਈ ਸੀ । ਆਪੋ ਆਪਣੀ ਖਾਮੋਸ਼ੀ ਵਿਚ ਲਿਪਟੇ ਹੋਏ ਅਸੀਂ ਹੌਲੀ ਹੌਲੀ ਚਲ ਰਹੇ ਸਾਂ ਜਿਵੇਂ ਮੋਢਿਆਂ ਤੇ ਕੋਈ ਲਾਸ਼ ਚੁੱਕੀ ਹੋਵੇ ।

ਇਸ ਲਈ, ਜਦੋਂ ਮਾਲਾ ਦੀ ਡਾਂਟ ਫਟਕਾਰ ਸੁਣ ਲੈਣ ਤੋਂ ਬਾਅਦ, ਮੂੰਹ ਬਣਾਈ, ਮੈਂ ਵਾਪਸ ਬੈਠਕ ਵਿਚ ਮੁੜਿਆ ਤਾਂ ਉਹ ਬਦਜ਼ਾਤ ਮਜ਼ੇ ਵਿਚ ਬੈਠਾ ਬੀੜੀ ਪੀ ਰਿਹਾ ਸੀ । ਇਕ ਪਲ ਲਈ ਭਰਮ ਹੋਇਆ, ਜਿਵੇਂ ਉਹ ਕਮਰਾ ਉਸੇ ਦਾ ਹੋਵੇ । ਫਿਰ ਕੁਝ ਸੰਭਲ ਕੇ, ਉਸ ਨਾਲ ਨਜ਼ਰ ਮਿਲਾਏ ਬਿਨਾਂ ਮੈਂ ਕਮਰੇ ਦੀਆਂ ਸਾਰੀਆਂ ਬਾਰੀਆਂ ਖੋਲ੍ਹ ਦਿੱਤੀਆਂ, ਪੱਖੇ ਨੂੰ ਹੋਰ ਤੇਜ਼ ਕਰ ਦਿੱਤਾ, ਇਕ ਝੁੰਝਲਾਈ ਹੋਈ ਠੋਕਰ ਨਾਲ ਉਸ ਦੀਆਂ ਜੁੱਤੀਆਂ ਨੂੰ ਸੋਫੇ ਦੇ ਹੇਠਾਂ ਧੱਕ ਦਿੱਤਾ, ਰੇਡੀਓ ਚਲਾਣਾ ਹੀ ਚਾਹੁੰਦਾ ਸਾਂ ਕਿ ਉਸ ਦਾ ਫੱਟਿਆ ਹੋਇਆ ਹਾਸਾ ਸੁਣਾਈ ਦਿੱਤਾ ਅਤੇ ਮੈਂ ਬੇਬਸ ਹੋ ਉਸ ਤੋਂ ਦੂਰ ਹੱਟ ਕੇ ਚੁੱਪਚਾਪ ਬੈਠ ਗਿਆ ।

ਦਿਲ ਵਿਚ ਆਇਆ ਕਿ ਹੱਥ ਬੰਨ੍ਹ ਕੇ ਉਸ ਦੇ ਸਾਹਮਣੇ ਖੜਾ ਹੋ ਜਾਵਾਂ, ਸਾਰੀ ਹਕੀਕਤ ਸੁਣਾ ਕੇ ਆਖ ਦਿਆਂ—ਦੇਖ ਦੋਸਤ, ਹੁਣ ਮੇਰੇ ਹਾਲ 'ਤੇ ਰਹਿਮ ਕਰ, ਅਤੇ ਮਾਲਾ ਦੇ ਆਉਣ ਤੋਂ ਪਹਿਲਾਂ ਹੀ ਚੁੱਪਚਾਪ ਇਥੋਂ ਚਲਾ ਜਾ, ਨਹੀਂ ਤਾਂ ਨਤੀਜਾ ਬੁਰਾ ਹੋਵੇਗਾ ।

ਪਰ ਮੈਂ ਕੁਝ ਕਿਹਾ ਨਹੀਂ । ਕਿਹਾ ਵੀ ਹੁੰਦਾ ਤਾਂ ਸਿਵਾਏ ਇਕ ਹੋਰ ਜ਼ਹਿਰੀਲੇ ਹਾਸੇ ਦੇ ਉਸ ਨੇ ਮੇਰੀ ਬੇਨਤੀ ਦਾ ਕੋਈ ਜਵਾਬ ਨਾ ਦਿਤਾ ਹੁੰਦਾ । ਉਹ ਬਹੁਤ ਜ਼ਾਲਮ ਹੈ, ਹਰ ਗੱਲ ਦੀ ਤਹਿ ਤਕ ਪੁੱਜਣ ਦਾ ਆਦੀ ਅਤੇ ਭਾਵੁਕਤਾ ਤੋਂ ਉਸ ਨੂੰ ਸਖਤ ਨਫਰਤ ਹੈ ।

ਉਸ ਨੂੰ ਕਮਰੇ ਦਾ ਜਾਇਜ਼ਾ ਲੈਂਦਿਆਂ ਵੇਖ, ਮੈਂ ਦੱਬੀ ਨਜ਼ਰ ਨਾਲ ਉਸ ਵਲ ਵੇਖਣਾ ਸ਼ੁਰੂ ਕਰ ਦਿੱਤਾ । ਲੱਤਾਂ ਸਮੇਟੀ ਉਹ ਸੋਫੇ 'ਤੇ ਬੈਠਾ ਇਕ ਜਾਨਵਰ ਜਿਹਾ ਵਿਖਾਈ ਦਿੱਤਾ । ਉਸ ਦੀ ਹਾਲਤ ਬਹੁਤ ਖਸਤਾ ਵਿਖਾਈ ਦਿੱਤੀ । ਪਰ ਉਸ ਦੀ ਸ਼ਕਲ ਅਜੇ ਵੀ ਮੇਰੇ ਨਾਲ ਕੁਝ ਕੁਝ ਮਿਲਦੀ ਸੀ । ਇਸ ਵਿਚਾਰ ਨਾਲ ਮੈਨੂੰ ਤਕਲੀਫ ਵੀ ਹੋਈ ਅਤੇ ਇਕ ਅਜੀਬ ਤਰ੍ਹਾਂ ਦੀ ਖੁਸ਼ੀ ਵੀ ਮਹਿਸੂਸ ਹੋਈ । ਇਕ ਜ਼ਮਾਨਾ ਸੀ, ਜਦੋਂ ਉਹੀ ਇਕੋ ਇਕ ਮੇਰਾ ਆਦਰਸ਼ ਹੋਇਆ ਕਰਦਾ ਸੀ, ਜਦੋਂ ਅਸ਼ੀਂ ਦੋਵੇਂ ਘੰਟਿਆਂ ਬੱਧੀ ਇਕੱਠੇ ਘੁੰਮਿਆਂ ਕਰਦੇ ਸਾਂ; ਜਦੋਂ ਅਸਾਂ ਵਾਰ ਵਾਰ ਕਈ ਨੌਕਰੀਆਂ ਤੋਂ ਇਕੱਠਿਆਂ ਹੀ ਅਸਤੀਫੇ ਦਿੱਤੇ ਸਨ; ਕੁਝ ਇਕ ਤੋਂ

ਇਕੱਠਿਆਂ ਕੱਢੇ ਗਏ ਸਾਂ; ਜਦੋਂ ਅਸੀਂ ਆਪਣੇ ਆਪ ਨੂੰ ਉਨ੍ਹਾਂ ਸਾਰਿਆਂ ਲੋਕਾਂ ਤੋਂ ਚੰਗਾ ਅਤੇ ਉੱਚਿਆਂ ਸਮਝਦੇ ਸਾਂ, ਜੋ ਪਿੱਟੀਆਂ ਪਿੱਟਾਈਆਂ ਲਕੀਰਾਂ ਤੇ ਚਲਦਿਆਂ ਹੋਇਆਂ ਆਪਣੀ ਸਾਰੀ ਜ਼ਿੰਦਗੀ ਇਕ ਬਦਨੁਮਾ ਅਤੇ ਰਵਾਇਤੀ ਘਰੌਂਦੇ ਦੀ ਉਸਾਰੀ ਵਿਚ ਬਰਬਾਦ ਕਰ ਦਿੰਦੇ ਹਨ ਅਤੇ ਜਿਨ੍ਹਾਂ ਦੇ ਦਿਮਾਗ ਸਦਾ ਉਸ ਘਰੌਂਦੇ ਦੀ ਚਾਰ ਦੀਵਾਰੀ ਵਿਚ ਕੈਦ ਰਹਿੰਦੇ ਹਨ; ਜਿਨ੍ਹਾਂ ਦੇ ਦਿਲ ਕੇਵਲ ਆਪਣੇ ਬੱਚਿਆਂ ਦੀਆਂ ਕਿਲਕਾਰੀਆਂ ਤੇ ਹੀ ਝੂਮਦੇ ਹਨ; ਜਿਨ੍ਹਾਂ ਦੀਆਂ ਬੇਵਕੂਫ ਪਤਨੀਆਂ ਦਿਨ ਰਾਤ ਉਨ੍ਹਾਂ ਨੂੰ ਤਿਗਣੀ ਦਾ ਨਾਚ ਨਚਾਉਂਦੀਆਂ ਹਨ, ਅਤੇ ਜਿਨ੍ਹਾਂ ਨੂੰ ਆਪਣੀ ਸਫੇਦਪੋਸ਼ੀ ਤੋਂ ਬਿਨਾ ਹੋਰ ਕਿਸੇ ਗੱਲ ਦੀ ਕੋਈ ਚਿੰਤਾ ਨਹੀਂ ਹੁੰਦੀ। ਕੁਝ ਦੇਰ ਮੈਂ ਉਸ ਜ਼ਮਾਨੇ ਦੀ ਯਾਦ ਵਿਚ ਡੁੱਬਿਆ ਰਿਹਾ। ਜਾਪਿਆ ਜਿਵੇਂ ਉਹ ਫਿਰ ਉਸੇ ਦੁਨੀਆਂ ਤੋਂ ਇਕ ਸੁਨੇਹਾ ਲਿਆਇਆ ਹੋਵੇ, ਫਿਰ ਮੈਨੂੰ ਉਨ੍ਹਾਂ ਹੀ ਰੂਮਾਨੀ ਉਜਾੜਾਂ ਵਿਚ ਭਟਕਾ ਦੇਣ ਦੀ ਕੋਸ਼ਿਸ਼ ਕਰਨਾ ਚਾਹੁੰਦਾ ਹੋਵੇ, ਜਿਨ੍ਹਾਂ ਤੋਂ ਨੱਸ ਕੇ ਮੈਂ ਆਪਣੇ ਲਈ ਇਕ ਫੁੱਲਾਂ ਦੀ ਸੇਜ਼ ਸਜ਼ਾ ਲਈ ਹੈ; ਜਿਸ ਤੇ ਮਾਲਾ ਲੱਗਭਗ ਹਰ ਰਾਤ ਮੇਰੇ ਕੋਲੋਂ ਮੇਰੀ ਵਫਾਦਾਰੀ ਦਾ ਸਬੂਤ ਮੰਗਿਆ ਕਰਦੀ ਹੈ, ਅਤੇ ਜਿਥੇ ਮੈਂ ਬਹੁਤ ਸੁਖੀ ਹਾਂ।

ਉਹ ਮੁਸਕਰਾ ਰਿਹਾ ਸੀ, ਜਿਵੇਂ ਉਸ ਨੇ ਮੇਰੇ ਅੰਦਰ ਝਾਂਕ ਲਿਆ ਹੋਵੇ। ਉਸ ਨੂੰ ਇਸ ਤਰ੍ਹਾਂ ਆਸਾਨੀ ਨਾਲ ਆਪਣੇ ਉਪਰ ਕਾਬਜ਼ ਹੁੰਦਿਆਂ ਵੇਖ ਕੇ ਮੈਂ ਗੱਲ ਬਦਲਣ ਦੇ ਲਈ ਕਿਹਾ—ਕਿਤਨੇ ਦਿਨ ਠਹਿਰੋਗੇ ?

ਉਸ ਦੇ ਹਾਸੇ ਨਾਲ ਇਕ ਵਾਰ ਫਿਰ ਸਾਡੇ ਘਰ ਦਾ ਸਜਿਆ ਸੰਵਰਿਆ ਵਾਤਾਵਰਣ ਸਹਿਮ ਗਿਆ ਅਤੇ ਮੈਨੂੰ ਖਤਰਾ ਮਹਿਸੂਸ ਹੋਇਆ ਕਿ ਮਾਲਾ ਉਸੇ ਵਕਤ ਉਥੇ ਪੁੱਜ ਕੇ ਉਸ ਦਾ ਮੂੰਹ ਨੋਚ ਲਵੇਗੀ। ਪਰ ਇਹ ਖਤਰਾ ਇਸ ਗੱਲ ਦਾ ਗੁਆਹ ਹੈ ਕਿ ਇਤਨੇ ਵਰ੍ਹਿਆਂ ਦੀ ਗੁਲਾਮੀ ਦੇ ਬਾਵਜੂਦ ਮੈਂ ਅਜੇ ਤਕ ਮਾਲਾ ਨੂੰ ਪਛਾਣ ਨਹੀਂ ਸਕਿਆ। ਥੋੜ੍ਹੀ ਹੀ ਦੇਰ ਵਿਚ ਉਹ ਇਕ ਬਹੁਤ ਖੂਬਸੂਰਤ ਸਾੜ੍ਹੀ ਪਾਈ, ਮੁਸਕਰਾਂਦੀ ਹੋਈ ਸਾਡੇ ਸਾਹਮਣੇ ਆ ਖਲੋਤੀ! ਹੱਥ ਜੋੜ ਕੇ ਬੜੇ ਦਿਲਖਿੱਚਵੇਂ ਅੰਦਾਜ਼ ਵਿਚ ਨਮਸਕਾਰ ਕਰਦੀ ਹੋਈ ਬੋਲੀ—ਤੁਸੀਂ ਬਹੁਤ ਥੱਕੇ ਹੋਏ ਵਿਖਾਈ ਦਿੰਦੇ ਹੋ। ਮੈਂ ਗਰਮ ਪਾਣੀ ਰਖਵਾ ਦਿਤਾ ਹੈ, ਤੁਸੀਂ 'ਵਾਸ਼' ਕਰ ਲਉ ਤੇ ਕੁਝ ਪੀ ਕੇ ਤਾਜ਼ਾ ਦਮ ਹੋ ਜਾਈਏ, ਖਾਣਾ ਤਾਂ ਅਸੀਂ ਦੇਰ ਨਾਲ ਹੀ ਖਾਵਾਂਗੇ।

ਮੈਂ ਬਹੁਤ ਖੁਸ਼ ਹੋਇਆ। ਹੁਣ ਮਾਮਲਾ ਮਾਲਾ ਨੇ ਆਪਣੇ ਹੱਥ ਵਿਚ ਲੈ ਲਿਆ ਸੀ, ਅਤੇ ਮੈਂ ਐਵੇਂ ਹੀ ਪ੍ਰੇਸ਼ਾਨ ਹੋ ਰਿਹਾ ਸਾਂ। ਦਿਲ ਕੀਤਾ ਕਿ ਉਠ ਕੇ ਮਾਲਾ ਨੂੰ ਚੁੰਮ ਲਵਾਂ। ਮੈਂ ਟੇਢੀਆਂ ਅੱਖਾਂ ਨਾਲ ਉਸ ਹਰਾਮਜ਼ਾਦੇ ਵਲ ਵੇਖਿਆ। ਉਹ ਸੱਚਮੁਚ ਸਹਿਮਿਆਂ ਹੋਇਆ ਵਿਖਾਈ ਦਿਤਾ। ਮੈਂ ਸੋਚਿਆ, ਹੁਣ ਜੇ ਉਹ ਆਪਣੇ ਆਪ ਹੀ ਨਾ ਨੱਸ ਗਿਆ ਤਾਂ ਮੈਂ ਸਮਝਾਂਗਾ ਕਿ ਮਾਲਾ ਦੀ ਸਾਰੀ ਸਮਝ, ਸਿੱਖਿਆ ਅਤੇ ਰੰਗ ਰੂਪ ਬੇਕਾਰ ਹੈ। ਕਿਤਨਾ ਮਜ਼ਾ ਆਏ, ਜੇ ਉਹ ਕੰਬਖਤ ਨੱਸ ਜਾਣ ਦੀ ਬਜਾਏ ਮਾਲਾ ਦੇ ਦਾਅ ਵਿਚ ਫੱਸ ਜਾਏ, ਅਤੇ ਫਿਰ ਮੈਂ ਉਸ ਤੋਂ ਪੁੱਛਾਂ—ਹੁਣ ਦੱਸ ਸਾਲੇ, ਹੁਣ ਗੱਲ ਸਮਝ ਵਿਚ ਆਈ ਆ ? ਮੈਂ ਅੱਖਾਂ ਬੰਦ ਕਰ ਲਈਆਂ ਅਤੇ

ਉਸ ਨੂੰ ਮਾਲਾ ਦੇ ਇਰਦ ਗਿਰਦ ਨੱਚਦਿਆਂ ਹੋਇਆਂ, ਉਸ ਤੇ ਕੁਰਬਾਨ ਹੁੰਦਿਆਂ, ਉਸ ਨਾਲ ਲੇਟੇ ਹੋਏ ਦੇਖਿਆ। ਇਕ ਅਜੀਬ ਜਿਹੀ ਤਸੱਲੀ ਦਾ ਅਹਿਸਾਸ ਹੋਇਆ। ਅੱਖਾਂ ਖੋਲ੍ਹੀਆਂ ਤਾਂ ਉਹ ਗੁਸਲਖਾਨੇ ਵਿਚ ਜਾ ਚੁੱਕਾ ਸੀ ਅਤੇ ਮਾਲਾ ਝੁਕ ਕੇ ਸੋਫੇ ਨੂੰ ਠੀਕ ਕਰ ਰਹੀ ਸੀ। ਮੈਂ ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਮੁਸਕਰਾਨ ਦੀ ਕੋਸ਼ਿਸ਼ ਕੀਤੀ, ਪਰ ਫਿਰ ਉਸ ਦੀ ਤਣੀ ਹੋਈ ਸੂਰਤ ਤੋਂ ਘਬਰਾ ਕੇ ਨਜ਼ਰਾਂ ਝੁਕਾ ਲਈਆਂ। ਸਪੱਸ਼ਟ ਸੀ ਕਿ ਉਸ ਨੇ ਅਜੇ ਮੈਨੂੰ ਮਾਫ਼ ਨਹੀਂ ਕੀਤਾ ਸੀ।

ਨਹਾ ਕੇ ਉਹ ਬਾਹਰ ਨਿਕਲਿਆ ਤਾਂ ਉਸ ਨੇ ਮੇਰੇ ਕੱਪੜੇ ਪਾਏ ਹੋਏ ਸਨ। ਇਸ ਦੌਰਾਨ ਮਾਲਾ ਨੇ ਬੀਅਰ ਕੱਢ ਲਈ ਸੀ ਅਤੇ ਉਸ ਦਾ ਗਿਲਾਸ ਭਰਦਿਆਂ ਹੋਇਆਂ ਪੁੱਛ ਰਹੀ ਸੀ—ਤੁਸੀਂ ਖਾਣੇ ਵਿਚ ਮਿਰਚ ਘੱਟ ਲੈਂਦੇ ਹੋ ਜਾਂ ਜ਼ਿਆਦਾ? ਮੈਂ ਬਹੁਤ ਮੁਸ਼ਕਿਲ ਨਾਲ ਹਾਸਾ ਰੋਕਿਆ—ਉਸ ਸਾਲੇ ਨੂੰ ਖਾਣਾ ਹੀ ਕਦੋਂ ਮਿਲਦਾ ਹੋਵੇਗਾ। ਮੈਂ ਸੋਚ ਰਿਹਾ ਸਾਂ ਅਤੇ ਮਾਲਾ ਦੀ ਹੁਸ਼ਿਆਰੀ ਤੇ ਖੁਸ਼ ਹੋ ਰਿਹਾ ਸਾਂ।

ਕੁਝ ਦੇਰ ਅਸੀਂ ਬੈਠੇ ਪੀਂਦੇ ਰਹੇ। ਮਾਲਾ ਉਸ ਨਾਲ ਘੁਲ ਮਿਲ ਕੇ ਗੱਲਾਂ ਕਰਦੀ ਰਹੀ, ਉਸ ਪਾਸੋਂ ਛੋਟੇ ਛੋਟੇ ਸੁਆਲ ਪੁੱਛਦੀ ਰਹੀ—ਤੁਹਾਨੂੰ ਇਹ ਸ਼ਹਿਰ ਕਿਹੋ ਜਿਹਾ ਲੱਗਾ? ਬੀਅਰ ਠੰਡੀ ਤਾਂ ਹੈ ਨਾ? ਤੁਸੀਂ ਆਪਣਾ ਸਾਮਾਨ ਕਿੱਥੇ ਛੱਡ ਆਏ ਹੋ? ਅਤੇ ਉਹ ਇਧਰ ਉਧਰ ਝਾਂਕਦਾ ਰਿਹਾ। ਮਾਲਾ ਦੀਆਂ ਮਿੱਠੀਆਂ ਗੱਲਾਂ ਤੋਂ ਇਉਂ ਜਾਪ ਰਿਹਾ ਸੀ, ਜਿਵੇਂ ਸਾਡੇ ਆਪਣੇ ਹੀ ਇਲਾਕੇ ਦਾ ਕੋਈ ਨਜ਼ਦੀਕੀ ਦੋਸਤ ਕੁਝ ਦਿਨਾਂ ਦੇ ਲਈ ਸਾਡੇ ਕੋਲ ਆ ਠਹਿਰਿਆ ਹੋਵੇ ਅਤੇ ਉਸ ਦੀ ਵੱਡੀ ਸਾਰੀ ਗੱਡੀ ਸਾਡੇ ਦਰਵਾਜ਼ੇ ਦੇ ਸਾਹਮਣੇ ਖਲੋਤੀ ਹੋਵੇ।

ਮੈਂ ਬਹੁਤ ਖੁਸ਼ ਹੋਇਆ ਅਤੇ ਜਦੋਂ ਮਾਲਾ ਖਾਣਾ ਲਗਵਾਉਣ ਦੇ ਲਈ ਬਾਹਰ ਗਈ ਤਾਂ ਉਸ ਸ਼ਾਮ ਪਹਿਲੀ ਵਾਰ ਮੈਂ ਬੇਧੜਕ ਉਸ ਕਮੀਨੇ ਵਲ ਵੇਖਿਆ। ਉਹ ਤਿੰਨ ਚਾਰ ਗਿਲਾਸ ਬੀਅਰ ਦੇ ਪੀ ਚੁੱਕਾ ਸੀ ਅਤੇ ਉਸ ਦੇ ਚਿਹਰੇ ਦੀ ਜ਼ਰਦੀ ਕੁਝ ਘੱਟ ਹੋ ਚੁੱਕੀ ਸੀ। ਪਰ ਉਸ ਦੀ ਮੁਸਕ੍ਰਾਹਟ ਵਿਚ ਮਾਲਾ ਦੇ ਬਾਹਰ ਜਾਂਦਿਆਂ ਹੀ ਫਿਰ ਉਹ ਜ਼ਹਿਰ ਅਤੇ ਚੈਲੇਂਜ ਆ ਗਿਆ ਸੀ ਅਤੇ ਮੈਨੂੰ ਮਹਿਸੂਸ ਹੋਇਆ ਜਿਵੇਂ ਉਹ ਕਹਿ ਰਿਹਾ ਹੋਵੇ ਪਤਨੀ ਤੇਰੀ ਮੈਨੂੰ ਪਸੰਦ ਹੈ, ਪਰ ਬੇਟੇ, ਉਸ ਨੂੰ ਖਬਰਦਾਰ ਕਰ ਦੇ, ਮੈਂ ਇਤਨਾ ਪਿਲਪਿਲਾ ਨਹੀਂ, ਜਿਤਨਾ ਉਹ ਸਮਝਦੀ ਹੈ।

ਇਕ ਪਲ ਲਈ ਫਿਰ ਮੇਰਾ ਜੋਸ਼ ਕੁਝ ਢਿੱਲਾ ਪੈ ਗਿਆ। ਜਾਪਿਆ, ਜਿਵੇਂ ਗੱਲ ਇਤਨੀ ਆਸਾਨੀ ਨਾਲ ਸੁਲਝਣ ਵਾਲੀ ਨਹੀਂ। ਯਾਦ ਆਇਆ ਕਿ ਖੂਬਸੂਰਤ ਅਤੇ ਸ਼ੋਖ ਔਰਤਾਂ ਉਸ ਜ਼ਮਾਨੇ ਵਿਚ ਵੀ ਉਸ ਨੂੰ ਪਸੰਦ ਸਨ; ਪਰ ਉਨ੍ਹਾਂ ਦਾ ਜਾਦੂ ਬਹੁਤੀ ਦੇਰ ਤਕ ਨਹੀਂ ਚਲਦਾ ਸੀ। ਫਿਰ ਵੀ ਮੈਂ ਸੋਚਿਆ, ਗੱਲ ਹੁਣ ਮੇਰੇ ਹੱਥ ਵਿਚੋਂ ਨਿਕਲ ਗਈ ਹੈ, ਅਤੇ ਬਿਨਾਂ ਇੰਤਜ਼ਾਰ ਦੇ ਮੈਂ ਹੋਰ ਕੁਝ ਨਹੀਂ ਕਰ ਸਕਦਾ।

ਖਾਣਾ ਉਸ ਦਿਨ ਬਹੁਤ ਵਧੀਆ ਬਣਿਆ ਸੀ ਅਤੇ ਖਾਣਾ ਖਾਣ ਦੇ ਬਾਅਦ ਮਾਲਾ ਆਪ ਉਸ ਨੂੰ ਉਸ ਦੇ ਕਮਰੇ ਤਕ ਛੱਡਣ ਗਈ ਸੀ। ਪਰ ਉਸ ਰਾਤ ਮੇਰੇ ਨਾਲ ਮਾਲਾ ਨੇ ਕੋਈ ਗੱਲ ਨਹੀਂ ਕੀਤੀ। ਮੈਂ ਕਈ ਮਜ਼ਾਕ ਕੀਤੇ, ਕਿਹਾ-ਨਹਾ ਧੋ

ਕੇ ਉਹ ਕਾਫੀ ਚੰਗਾ ਲਗ ਰਿਹਾ ਸੀ, ਕਿਉਂ ? ਬਹੁਤ ਛੇੜ ਛਾੜ ਕੀਤੀ ਕਿ ਸੁਲਾਹ ਹੋ ਜਾਏ, ਪਰ ਉਸ ਨੇ ਮੈਨੂੰ ਆਪਣੇ ਕੋਲ ਫਟਕਣ ਨਹੀਂ ਦਿੱਤਾ। ਨੀਂਦਰ ਉਸ ਰਾਤ ਮੈਨੂੰ ਨਹੀਂ ਆਈ, ਫਿਰ ਵੀ ਅੰਦਰੋਂ ਤਸੱਲੀ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਮਾਲਾ ਉਸ ਨੂੰ ਦੂਸਰੇ ਦਿਨ ਨਸਾ ਸਕਣ ਵਿਚ ਜ਼ਰੂਰ ਸਫ਼ਲ ਹੋ ਜਾਏਗੀ।

ਪਰ ਮੇਰਾ ਅੰਦਾਜ਼ਾ ਗ਼ਲਤ ਨਿਕਲਿਆ। ਮੰਨਿਆ ਕਿ ਮਾਲਾ ਬਹੁਤ ਚਾਲਾਕ ਹੈ, ਬਹੁਤ ਸਮਝਦਾਰ ਹੈ, ਬਹੁਤ ਮਨਮੋਹਣੀ ਹੈ, ਪਰ ਉਹ ਹਰਾਮਜ਼ਾਦੇ ਦੀ ਢੀਠਤਾ ਦਾ ਵੀ ਕੋਈ ਮੁਕਾਬਲਾ ਨਹੀਂ। ਤਿੰਨ ਚਾਰ ਦਿਨਾਂ ਤਕ ਮਾਲਾ ਉਸ ਦੀ ਖਾਤਰ ਕਰਦੀ ਰਹੀ। ਮੇਰੇ ਕੱਪੜਿਆਂ ਵਿਚ ਉਹ ਹੁਣ ਬਿਲਕੁਲ ਮੇਰੇ ਵਰਗਾ ਹੋ ਗਿਆ ਸੀ, ਅਤੇ ਨਜ਼ਰ ਇਉਂ ਆਉਂਦਾ ਸੀ, ਜਿਵੇਂ ਮਾਲਾ ਦੇ ਦੋ ਪਤੀ ਹੋਣ। ਮੈਂ ਤਾਂ ਸਵੇਰ ਦੀ ਗੱਡੀ ਲੈ ਕੇ ਦਫ਼ਤਰ ਚਲਾ ਜਾਂਦਾ ਸੀ, ਪਿੱਛੇ ਉਨ੍ਹਾਂ ਦੋਹਾਂ ਵਿਚ ਪਤਾ ਨਹੀਂ ਕੀ ਗੱਲਾਂ ਹੁੰਦੀਆਂ ਸਨ। ਪਰ ਜਦੋਂ ਕਦੀ ਉਸ ਨੂੰ ਮੌਕਾ ਮਿਲਦਾ, ਉਹ ਮੈਨੂੰ ਅੰਦਰ ਲਿਜਾ ਕੇ ਡਾਂਟਣ ਲੱਗਦੀ—ਹੁਣ ਇਹ ਮੁਰਦਾਰ ਇਥੋਂ ਨਿਕਲੇਗਾ ਵੀ ਕਿ ਨਹੀਂ ? ਜਦ ਤਕ ਇਹ ਘਰ ਵਿਚ ਹੈ, ਅਸੀਂ ਕਿਸੇ ਨੂੰ ਨਾ ਬੁਲਾ ਸਕਦੇ ਹਾਂ ਨਾ ਕਿਸੇ ਵਲ ਜਾ ਸਕਦੇ ਹਾਂ। ਮੇਰੇ ਬੱਚੇ ਆਖਦੇ ਹਨ ਕਿ ਇਸ ਨੂੰ ਗੱਲ ਕਰਨ ਦੀ ਤਮੀਜ਼ ਨਹੀਂ। ਆਖਰ ਇਹ ਚਾਹੁੰਦਾ ਕੀ ਹੈ ?

ਮੈਂ ਉਸ ਨੂੰ ਕੀ ਦੱਸਦਾ ਕਿ ਉਹ ਕੀ ਚਾਹੁੰਦਾ ਹੈ। ਕਦੀ ਕਹਿੰਦਾ ਥੋੜ੍ਹਾ ਸਬਰ ਹੋਰ ਕਰੋ ਹੁਣ ਜਾਣ ਲਈ ਸੋਚ ਹੀ ਰਿਹਾ ਹੋਵੇਗਾ ? ਕਦੀ ਕਹਿੰਦਾ ਕੀ ਦੱਸਾਂ, ਮੈਂ ਤਾਂ ਆਪ ਸ਼ਰਮਿੰਦਾ ਹਾਂ। ਕਦੀ ਕਹਿੰਦਾ—ਤੂੰ ਆਪ ਹੀ ਤਾਂ ਉਸ ਨੂੰ ਸਿਰ ਤੇ ਚੜ੍ਹਾ ਲਿਆ ਹੈ। ਜੇ ਤੇਰਾ ਵਰਤਾਉ ਰੁੱਖਾ ਹੁੰਦਾ ਤਾਂ...।

ਮਾਲਾ ਨੇ ਆਪਣਾ ਵਰਤਾਓ ਤਾਂ ਨਹੀਂ ਬਦਲਿਆ, ਪਰ ਚੌਥੇ ਦਿਨ ਆਪਣੇ ਬੱਚਿਆਂ ਸਮੇਤ ਘਰ ਛੱਡ ਕੇ ਆਪਣੇ ਭਰਾ ਦੇ ਘਰ ਚਲੀ ਗਈ। ਮੈਂ ਬਹੁਤ ਰੋਕਿਆ, ਪਰ ਉਹ ਨਹੀਂ ਮੰਨੀ। ਉਸ ਦਿਨ ਉਹ ਕੰਬਖਤ ਬਹੁਤ ਹੱਸਿਆ ਸੀ, ਜ਼ੋਰ ਜ਼ੋਰ ਨਾਲ ਵਾਰ ਵਾਰ।

ਅੱਜ ਮਾਲਾ ਨੂੰ ਗਿਆਂ ਪੰਜ ਦਿਨ ਹੋ ਗਏ ਹਨ। ਮੈਂ ਦਫ਼ਤਰ ਜਾਣਾ ਛੱਡ ਦਿੱਤਾ ਹੈ। ਉਹ ਆਪਣੇ ਅਸਲੀ ਰੰਗ ਵਿਚ ਆ ਗਿਆ ਹੈ। ਮੇਰੇ ਕੱਪੜੇ ਲਾਹ ਕੇ ਉਸ ਨੇ ਫਿਰ ਆਪਣਾ ਮੈਲਾ ਜਿਹਾ ਕੁੜਤਾ ਪਜਾਮਾ ਪਾਇਆ ਹੈ। ਕਹਿੰਦਾ ਕੁਝ ਨਹੀਂ, ਪਰ ਮੈਂ ਜਾਣਦਾ ਹਾਂ ਉਹ ਕੀ ਕਹਿਣਾ ਚਾਹੁੰਦਾ ਹੈ—ਇਹ ਮੌਕਾ ਫਿਰ ਹੱਥ ਨਹੀਂ ਆਏਗਾ। ਉਹ ਚਲੀ ਗਈ ਹੈ। ਚੰਗਾ ਇਹੀ ਹੈ ਕਿ ਉਸ ਦੇ ਮੁੜਨ ਤੋਂ ਪਹਿਲਾਂ ਤੂੰ ਵੀ ਇਥੋਂ ਦੌੜ ਚਲ। ਉਸ ਦੀ ਚਿੰਤਾ ਨਾ ਕਰ; ਉਹ ਆਪਣਾ ਇੰਤਜ਼ਾਮ ਆਪੇ ਕਰ ਲਏਗੀ।

ਅਤੇ ਅੱਜ ਆਖਰ ਮੈਂ ਉਸ ਨੂੰ ਥੋੜ੍ਹੀ ਦੇਰ ਦੇ ਲਈ ਬੇਹੋਸ਼ ਕਰ ਦੇਣ ਵਿਚ ਸਫ਼ਲ ਹੋ ਗਿਆ ਹਾਂ। ਹੁਣ ਮੇਰੇ ਸਾਹਮਣੇ ਦੋ ਹੀ ਰਸਤੇ ਹਨ। ਇਕ ਇਹ ਕਿ ਹੋਸ਼ ਵਿਚ ਆਉਣ ਤੋਂ ਪਹਿਲਾਂ ਮੈਂ ਉਸ ਨੂੰ ਜਾਨੋਂ ਮਾਰ ਦਿਆਂ ਅਤੇ ਦੂਸਰਾ ਇਹ ਕਿ ਆਪਣਾ ਜ਼ਰੂਰੀ ਸਾਮਾਨ ਬੰਨ੍ਹ ਕੇ ਤਿਆਰ ਹੋ ਜਾਵਾਂ, ਅਤੇ ਜਿਉਂ ਹੀ ਉਸ ਨੂੰ ਹੋਸ਼

ਆਏ, ਅਸੀਂ ਦੋਵੇਂ ਫਿਰ ਉਸੇ ਰਸਤੇ ਤੇ ਚਲ ਪਈਏ, ਜਿਸ ਤੋਂ ਨਿਕਲ ਕੇ ਕੁਝ ਵਰ੍ਹੇ ਪਹਿਲਾਂ ਮੈਂ ਮਾਲਾ ਦੀ ਗੋਦ ਵਿਚ ਆਸਰਾ ਲਿਆ ਸੀ। ਜੇ ਮਾਲਾ ਇਸ ਵਕਤ ਇਥੇ ਹੁੰਦੀ ਤਾਂ ਉਹ ਕੋਈ ਤੀਸਰਾ ਰਸਤਾ ਵੀ ਕੱਢ ਲੈਂਦੀ। ਪਰ ਉਹ ਨਹੀਂ ਹੈ, ਅਤੇ ਮੈਂ ਨਹੀਂ ਜਾਣਦਾ ਕਿ ਮੈਂ ਕੀ ਕਰਾਂ ?

# ਸੰਨਾਟਾ

—ਮਹੀਪ ਸਿੰਘ

ਕੁਲ ਮਿਲਾ ਕੇ ਸ਼ਾਇਦ ਛੱਤੀ ਇਮਾਰਤਾਂ ਸਨ ਅਤੇ ਜਿਸ ਇਮਾਰਤ ਵਿਚ ਉਸ ਨੇ ਜਾਣਾ ਸੀ ਉਸ ਦਾ ਨੰਬਰ ਸੀ ਉਨੱਤੀ। ਉਨੱਤੀ ਬਟਾ ਚੌਵ੍ਹੀ ਦਾ ਮਤਲਬ ਹੈ ਉਨੱਤੀ ਨੰਬਰ ਇਮਾਰਤ ਵਿਚ ਚਵ੍ਹੀ ਨੰਬਰ ਫਲੈਟ। ਕਿਉਂਕਿ ਹਰ ਫਲੋਰ ਤੇ ਚਾਰ ਫਲੈਟ ਬਣੇ ਹੋਏ ਹਨ, ਇਸ ਹਿਸਾਬ ਨਾਲ ਚਵ੍ਹੀ ਨੰਬਰ ਫਲੈਟ ਛੇਵੇਂ ਫਲੋਰ ਤੇ ਹੋਣਾ ਚਾਹੀਦਾ ਹੈ।

ਇਤਨਾ ਹਿਸਾਬ ਤਾਂ ਸਿੱਧਾ-ਸਾਦਾ ਸੀ ਅਤੇ ਕਿਸੇ ਦੇ ਵੀ ਸਮਝਾਣ ਤੇ ਸਮਝ ਵਿਚ ਆ ਸਕਦਾ ਸੀ। ਪਰ ਉਸ ਦੀ ਮੁਸ਼ਕਲ ਕੁਝ ਹੋਰ ਸੀ। ਪੰਜ ਵਜੇ, ਬੰਬੇ ਸੈਂਟਰਲ ਤੇ ਗੱਡੀ ਆ ਗਈ ਸੀ। ਉਹ ਕਾਲੋਨੀ ਸਟੇਸ਼ਨ ਦੇ ਬਿਲਕੁਲ ਨੇੜੇ ਹੈ, ਇਸ ਲਈ ਟੈਕਸੀ ਤੋਂ ਉਸ ਨੇ ਸਾਮਾਨ ਲਾਹ ਕੇ ਉਸ ਨੂੰ ਪੈਸੇ ਦਿੱਤੇ ਤਾਂ ਅਜੇ ਸਾਢੇ ਪੰਜ ਵੱਜਣ ਵਿਚ ਤਿੰਨ ਮਿੰਟ ਬਾਕੀ ਸਨ...ਬਾਵਜੂਦ ਇਸ ਦੇ ਕਿ ਟੈਕਸੀ ਵਾਲਾ ਇਸ ਇਮਾਰਤ ਨੂੰ ਲੱਭਣ ਦੇ ਲਈ ਕਾਲੋਨੀ ਦੇ ਦੋ ਤਿੰਨ ਚੱਕਰ ਲਾ ਚੁੱਕਾ ਸੀ। ਅਟੈਚੀ ਨੂੰ ਲਿਫਟ ਤੇ ਰੱਖ ਕੇ ਛੇਵੀਂ ਮੰਜ਼ਿਲ ਤੇ ਲਿਜਾਣ ਵਿਚ ਵੱਧ ਤੋਂ ਵੱਧ ਪੰਜ ਮਿੰਟ ਲੱਗਣਗੇ। ਪਰ ਕੀ ਪੰਜ ਪੈਂਤੀ ਤੇ ਕਿਸੇ ਦੇ ਫਲੈਟ ਦੀ ਬੈੱਲ ਵਜਾਣਾ ਠੀਕ ਰਹੇਗਾ। ਇਸ ਸਮੇਂ ਤਾਂ ਉਹ ਗਹਿਰੀ ਨੀਂਦਰ ਵਿਚ ਸੌਂ ਰਹੀ ਹੋਵੇਗੀ।

ਫ਼ਿਰ ?

ਛੇ ਵਜੇ ਤੋਂ ਪਹਿਲਾਂ ਉਸ ਨੂੰ ਫਲੈਟ ਦੀ ਕਾਲ ਬੈੱਲ ਨਹੀਂ ਵਜਾਣੀ ਚਾਹੀਦੀ। ਪਰ ਅੱਧਾ ਘੰਟਾ ਇਸ ਤਰ੍ਹਾਂ ਖਲੋਤਿਆਂ ਵੀ ਤਾਂ ਨਹੀਂ ਰਿਹਾ ਜਾਂਦਾ। ਲੋਕਾਂ ਦਾ ਆਉਣਾ ਜਾਣਾ ਜਾਰੀ ਸੀ। ਸੈਰ ਦੇ ਲਈ ਜਾਂਦੇ ਹੋਏ,ਦੁੱਧ ਦੀਆਂ ਬੋਤਲਾਂ ਲੈ ਕੇ ਆਉਂਦੇ ਹੋਏ ਲੋਕ ਉਸ ਨੂੰ ਵੇਖ ਰਹੇ ਸਨ। ਅਤੇ ਅੱਖਾਂ ਹੀ ਅੱਖਾਂ ਵਿਚ ਪੁੱਛ ਰਹੇ ਸਨ—ਕਿਸ ਦੇ ਕੋਲ ਜਾਣਾ ਹੈ ?

ਉਸ ਨੇ ਮਿਸੇਜ਼ ਵਰਮਾ ਕੋਲ ਜਾਣਾ ਹੈ। ਮਿਸੇਜ਼ ਵਰਮਾ...ਕਿਵੇਂ ਲੱਗਦਾ ਹੈ। ਪਰ ਉਸ ਨੂੰ ਉਹ ਕੀ ਕਹਿ ਕੇ ਸੋਚੇ ? ਉਸ ਦਾ ਧਿਆਨ ਆਉਂਦਿਆਂ ਹੀ ਉਸ ਦੇ ਸਾਹਮਣੇ ਇਕ ਸ਼ਖ਼ਸੀਅਤ ਉਭਰਦੀ ਹੈ...ਇਕ ਔਰਤ ਉਭਰਦੀ ਹੈ, ਜਿਸ ਨੂੰ ਅੱਜ ਤੱਕ ਉਹ ਕਿਤਨੇ ਨਾਂ ਦੇ ਚੱਕਾ ਹੈ, ਪਰ ਸੱਚਮੁੱਚ ਉਹ ਕੋਈ ਨਾਂ ਨਹੀਂ ਦੇ ਸਕਿਆ ਹੈ।

ਉਸ ਨੇ ਉਸ ਦੇ ਨਾਲ ਕਦੀ 'ਭਾਬੀ' ਜਿਹਾ ਸੰਬੰਧਸੂਚਕ ਨਾਂ ਵੀ ਬਣਾਇਆ ਸੀ ਪਰ ਇਹ ਬਹੁਤ ਦੇਰ ਤਕ ਨਹੀਂ ਚਲਿਆ। ਉਹ ਉਸ ਨੂੰ ਇਸ ਸੰਬੰਧਸੂਚਕ ਨਾਂ ਨਾਲ ਨਹੀਂ ਯਾਦ ਕਰ ਪਾਂਦਾ। ਉਸ ਦਾ ਆਪਣਾ ਘਰੇਲੂ ਨਾਂ ਕੁਝ ਫੂਲਮਤੀ, ਚਮੇਲੀ ਜਾਂ ਗੁਲਾਬੀ ਤਰਜ਼ ਦਾ ਹੈ ਜਿਸ ਨੂੰ ਉਹ ਕਦੀ ਸਵੀਕਾਰ ਨਹੀਂ ਕਰ ਸਕਿਆ। ਉਸ ਦਾ ਪਤੀ ਉਸ ਨੂੰ ਰਾਧਾ ਆਖਦਾ ਸੀ। ਪਰ ਇਹ ਨਾਂ ਵੀ ਉਸ ਨੂੰ ਉਸ ਦੇ ਲਈ ਨਾਕਾਫੀ ਲੱਗਾ ਸੀ। ਤਾਂ ਫਿਰ ਇਕ ਵਾਰ ਉਸ ਨੇ ਉਸ ਨੂੰ ਬਿਨਾਂ ਦੱਸੇ ਇਕ ਨਾਂ ਦੇ ਦਿੱਤਾ ਸੀ—ਦਿਵਾ। ਅਤੇ ਫਿਰ ਉਹ ਜਦੋਂ ਵੀ ਉਸ ਦੇ ਬਾਰੇ ਵਿਚ ਸੋਚਦਾ, ਉਹ ਦਿਵਾ ਦੇ ਬਾਰੇ ਵਿਚ ਸੋਚਦਾ।

ਪਰ ਦਿਵਾ ਨੂੰ ਇਹ ਕਿਥੇ ਪਤਾ ਸੀ ਕਿ ਦਿਵਾ ਹੈ। ਇਹ ਤਾਂ ਕਿਸੇ ਨੂੰ ਵੀ ਨਹੀਂ ਪਤਾ। ਲੋਕੀਂ ਜਾਣਦੇ ਹਨ ਕਿ ਉਹ ਮਿਸੇਜ਼ ਵਰਮਾ ਹੈ। ਉਹ ਵੀ ਜਾਣਦੀ ਹੈ ਕਿ ਉਹ ਮਿਸੇਜ਼ ਵਰਮਾ ਹੈ। ਸਾਲ ਛਿਮਾਹੀ ਸ਼ਾਇਦ ਹੀ ਕੋਈ ਵਿਅਕਤੀ, ਕੋਈ ਯਾਦ, ਕੋਈ ਸੰਬੰਧ ਉਸ ਨਾਲ ਟਕਰਾਂਦਾ ਹੋਵੇ ਜੋ ਉਸ ਨੂੰ ਉਸ ਦੇ ਅਸਲੀ ਨਾਂ ਨਾਲ ਬੁਲਾਂਦਾ ਹੋਵੇ।

ਹੁਣ ਉਹ ਆਪਣੇ ਫਲੈਟ ਦੇ ਸਾਹਮਣੇ ਖੜਾ ਸੀ। ਬਾਹਰ ਨੇਮ ਪਲੇਟ ਲੱਗੀ ਸੀ...ਮਿਸੇਜ਼ ਸੀ. ਵਰਮਾ...ਚਮੇਲੀ ਵਰਮਾ, ਚੰਚਲ ਵਰਮਾ, ਚਾਂਦਨੀ ਵਰਮਾ। ਉਸ ਨੇ ਘੜੀ ਵੇਖੀ। ਛੇ ਵੱਜਣ ਵਿਚ ਅਜੇ ਕੁਝ ਮਿੰਟ ਬਾਕੀ ਸਨ। ਉਹ ਕੁਝ ਵਕਤ ਹੋਰ ਬਤੀਤ ਕਰਨ ਲਈ ਛੇਵੀਂ ਮੰਜ਼ਿਲ ਤੋਂ ਹੇਠਾਂ ਪੌੜੀਆਂ ਵਲ ਝਾਂਕਣ ਲੱਗਾ। ਘੁੰਮਦੀਆਂ ਹੋਈਆਂ ਪੌੜੀਆਂ ਇਕ ਡੂੰਘੇ ਖੂਹ ਵਾਂਗ ਹੇਠਾਂ ਤਕ ਚਲੀਆਂ ਗਈਆਂ ਸਨ। ਨਾਲ ਹੀ ਲਿਫਟ ਬਾਰ-ਬਾਰ ਉਪਰ ਹੇਠਾਂ ਆ ਜਾ ਰਹੀ ਸੀ ਅਤੇ ਉਸ ਵਿਚੋਂ ਨਿਕਲਣ ਵਾਲੇ ਉਸ ਨੂੰ ਘੂਰ ਘੂਰ ਕੇ ਵੇਖ ਰਹੇ ਸਨ।

ਹੁਣ ਛੇ ਵੱਜ ਚੁੱਕੇ ਸਨ। ਇਕ ਇਕ ਪਲ ਉਸ ਨੂੰ ਭਾਰੀ ਲੱਗ ਰਿਹਾ ਸੀ। ਉਸ ਨੇ ਬੈੱਲ ਤੇ ਆਪਣੀ ਉਂਗਲੀ ਰਖ ਦਿੱਤੀ...ਡਿੰਗ...ਡਿੰਗ...ਡਿੰਗ।

ਘੰਟੀ ਬੜੀ ਪਿਆਰੀ ਆਵਾਜ਼ ਵਿਚ ਵੱਜੀ ਸੀ। ਉਹ ਇਕ ਪਲ ਇੰਤਜ਼ਾਰ ਕਰਦਾ ਰਿਹਾ। ਉਧਰੋਂ ਕੋਈ ਹਲਚਲ ਸੁਣਾਈ ਨਹੀਂ ਦਿਤੀ। ਉਸ ਨੇ ਸੋਚਿਆ, ਉਹ ਸੌਂ ਰਹੀ ਹੋਵੇਗੀ। ਉਹ ਕੁਝ ਦੇਰ ਉਸੇ ਤਰ੍ਹਾਂ ਹੀ ਖੜਾ ਰਿਹਾ। ਫਿਰ ਡਿੰਗ...ਡਿੰਗ...ਡਿੰਗ।

ਦਰਵਾਜ਼ੇ ਤੇ ਹੈਂਡਲ ਦੀ ਕੁਝ ਖਟਪਟ ਹੋਈ। ਉਹ ਸਾਹਮਣੇ ਖੜੀ ਸੀ... ਹਾਊਸ ਕੋਟ ਪਾਈ, ਖਿਲਰੇ ਹੋਏ ਵਾਲ, ਅਲਸਾਇਆ ਚਿਹਰਾ, ਭਾਰੀ ਅੱਖਾਂ ਅਤੇ ਸੁੱਕੇ ਹੋਂਠ।

"ਓਹ !...ਵੈਲਕਮ...ਵੈਲਕਮ...ਅੱਜ ਸੂਰਜ ਕਿਧਰੋਂ ਨਿਕਲਿਐ...ਸ਼ਿਆਮਾ ਵੀ ਨਾਲ ਹੈ ਨਾ ?"

"ਨਹੀਂ ਇਕੱਲਾ ਆਇਆ ਹਾਂ।"

"ਉਸ ਨੂੰ ਕਿਉਂ ਨਹੀਂ ਲਿਆਏ ? ਮੈਂ ਤੈਨੂੰ ਲਿਖਿਆ ਸੀ ਸ਼ਿਆਮਾ ਨੂੰ ਵੀ ਨਾਲ ਲੈ ਕੇ ਆਣਾ...ਯੂ ਸਕਾਊਡ੍ਰਲ...ਪਤਨੀ ਨੂੰ ਨਾਲ ਲੈ ਕੇ ਨਿਕਲਣ ਵਿਚ ਸ਼ਰਮ

ਆਉਂਦੀ ਹੈ।"

"ਅੰਦਰ ਆਉਣ ਦੇਵੇਂਗੀ।"

ਉਹ ਉਥੇ ਹੀ ਖਿੜਖਿੜਾ ਕੇ ਹੱਸ ਪਈ, "ਕਮ ਇਨ...ਕਮ ਇਨ।"

ਉਹ ਅੱਗੇ ਮੁੜ ਕੇ ਉਸ ਨੂੰ ਡ੍ਰਾਇੰਗ ਰੂਮ ਵਿਚ ਲੈ ਗਈ। ਡ੍ਰਾਇੰਗ ਰੂਮ ਬਹੁਤ ਵਧੀਆ ਸਜਿਆ ਹੋਇਆ ਸੀ। ਪੂਰੇ ਕਮਰੇ ਵਿਚ ਗਲੀਚਾ ਵਿੱਛਿਆ ਹੋਇਆ ਸੀ। ਡਾਇਨਿੰਗ ਟੇਬਲ, ਮੋਟੇ ਸ਼ੀਸ਼ੇ ਵਾਲੀ ਸੈਂਟਰ ਟੇਬਲ, ਖੱਬੇ ਪਾਸੇ ਰਖਿਆ ਹੋਇਆ ਰੇਡੀਓਗ੍ਰਾਮ, ਸਾਹਮਣੇ ਰਖਿਆ ਹੋਇਆ ਟੈਲੀਵਿਜ਼ਨ ਅਤੇ ਡਨਲਪ ਪਿਲੋ ਵਾਲਾ ਲਿਸ਼ਕਦਾ ਨਵਾਂ ਸੋਫਾ ਸੈੱਟ। ਉਹ ਸਹਿਮਿਆ ਅਤੇ ਡਰਿਆ ਹੋਇਆ ਮਹਿਸੂਸ ਕਰਨ ਲੱਗਾ।

ਉਹ ਸੋਫੇ ਤੇ ਬੈਠਦਾ ਹੋਇਆ ਬੋਲਿਆ, "ਬਹੁਤ ਚੰਗਾ ਫਲੈਟ ਹੈ ਤੇਰਾ। ਅਤੇ ਤੂੰ ਇਸ ਨੂੰ ਸਜਾਇਆ ਵੀ ਖੂਬ ਹੈ।"

ਉਹ ਮੁਸਕ੍ਰਾਈ...ਇਕ ਸੰਤੁਸ਼ਟ ਜਿਹੀ ਮੁਸਕ੍ਰਾਹਟ। ਝਟਕਾ ਦੇ ਕੇ ਅੱਗੇ ਆਈ ਲੱਟ ਨੂੰ ਉਸ ਨੇ ਪਿੱਛੇ ਕਰ ਲਿਆ।

"ਚਾਹ ਲਿਆਵਾਂ?"

"ਕਿਟੀ ਕਿੱਥੇ ਹੈ?"

"ਆਪਣੇ ਕਮਰੇ ਵਿਚ ਸੌਂ ਰਹੀ ਹੋਵੇਗੀ।"

ਉਹ ਉਠ ਕੇ ਕਿਚਨ ਵਲ ਚਲੀ ਗਈ। ਉਹ ਸਵੇਰੇ ਸਟੇਸ਼ਨ ਤੇ ਖਰੀਦੇ ਗਏ ਅਖ਼ਬਾਰ ਨੂੰ ਹੱਥ ਵਿਚ ਲੈ ਕੇ ਵੇਖਣ ਲੱਗਾ। ਅਖ਼ਬਾਰ ਵੇਖਦਿਆਂ-ਵੇਖਦਿਆਂ ਉਸ ਦੀ ਨਜ਼ਰ ਵਾਰ ਵਾਰ ਡ੍ਰਾਇੰਗ ਰੂਮ ਦੀਆਂ ਚੀਜ਼ਾਂ ਤੇ ਫਿਸਲ ਜਾਂਦੀ ਸੀ ਅਤੇ ਉਹ ਸੋਚਣ ਲੱਗਾ ਸੀ...ਦਿਵਾ ਹੁਣ ਬਹੁਤ ਆਰਾਮ ਦੀ ਜ਼ਿੰਦਗੀ ਜੀਅ ਰਹੀ ਹੈ...ਦਿਵਾ ਆਪਣੇ ਬੀਤੇ ਜੀਵਨ ਦੀਆਂ ਸਾਰੀਆਂ ਕੜਵਾਹਟਾਂ, ਸਾਰੀਆਂ ਤਕਲੀਫਾਂ, ਸਾਰੀਆਂ ਤੁਹਮਤਾਂ ਸਮੇਟ ਚੁੱਕੀ ਹੈ ਅਤੇ ਹੁਣ ਉਹ ਬਹੁਤ ਧੀਰਜ ਵਾਲਾ, ਬਹੁਤ ਸੰਤੁਸ਼ਟ ਤੇ ਸ਼ਾਂਤ ਜਿਹਾ ਜੀਵਨ ਬਿਤਾ ਰਹੀ ਹੈ।

"ਤੂੰ ਸ਼ਿਆਮਾ ਦਾ ਹਾਲ-ਚਾਲ ਤਾਂ ਦੱਸਿਆ ਹੀ ਨਹੀਂ।" ਉਹ ਕੱਪ ਵਿਚ ਚਾਹ ਪਾਂਦੀ ਹੋਈ ਬੋਲੀ।

"ਤੂੰ ਜਾਣਦੀ ਹੀ ਹੈਂ ਕਿ ਉਸ ਦੀ ਜ਼ਿੰਦਗੀ ਵਿਚ ਹਾਲ-ਚਾਲ ਨਹੀਂ ਸਿਰਫ ਹਲਕੀ ਜਿਹੀ ਚਾਲ ਮਾਤਰ ਹੈ, ਜਿਸ ਨੂੰ ਉਹ ਨੱਪੇ ਤੁਲੇ ਕਦਮਾਂ ਨਾਲ ਲਗਾਤਾਰ ਚਲਦੀ ਜਾ ਰਹੀ ਹੈ।"

ਉਹ ਬੜੀ ਫਿੱਕੀ ਜਿਹੀ ਮੁਸਕਾਨ ਮੁਸਕਰਾਣ ਲੱਗੀ।

"ਤਾਂ ਤੂੰ ਆਪਣਾ ਹੀ ਹਾਲ ਚਾਲ ਦੱਸ।"

"ਤੂੰ ਇਹ ਵੀ ਜਾਣਦੀ ਹੈਂ ਕਿ ਮੇਰੀ ਜ਼ਿੰਦਗੀ ਹਾਲ ਚਾਲ ਦੀ ਨਹੀਂ ਦੌੜ-ਭੱਜ ਦੀ ਜ਼ਿੰਦਗੀ ਹੈ", ਉਹ ਬੋਲਿਆ—"ਅਤੇ ਦੌੜਦੇ ਹੋਏ ਆਦਮੀ ਨੂੰ ਕਦਮ ਗਿਣਨ ਦੀ ਫੁਰਸਤ ਨਹੀਂ ਹੁੰਦੀ।" ਦੋਵੇਂ ਕੁਝ ਦੇਰ ਤਕ ਚੁੱਪ ਰਹੇ।

"ਤੇਰਾ ਕੀ ਹਾਲ-ਚਾਲ ਹੈ?" ਉਸ ਨੇ ਪੁੱਛਿਆ।

"ਬਸ...ਜੀ ਰਹੀ ਹਾਂ", ਉਹ ਬਹੁਤ ਥੱਕੀ ਹੋਈ ਮੁਸਕਰਾਈ। ਅਤੇ ਫਿਰ ਅੱਖਾਂ ਬੰਦ ਕਰਕੇ ਹੋਠ ਕੁਝ ਇਸ ਤਰ੍ਹਾਂ ਸਿਕੋੜ ਲਏ ਜਿਵੇਂ ਕੋਈ ਲੰਮੀ ਯਾਤਰਾ ਪੂਰੀ ਕਰਨ ਦੇ ਬਾਅਦ ਆਪਣੇ ਘਰ ਦੀ ਛੱਤ ਦੇ ਹੇਠਾਂ ਸੁਸਤਾ ਰਹੀ ਹੋਵੇ।

"ਕਿਟੀ ਕਿਥੇ ਹੈ ?" ਉਸ ਨੂੰ ਯਾਦ ਨਹੀਂ ਰਿਹਾ ਕਿ ਉਹ ਇਹ ਗੱਲ ਪਹਿਲਾਂ ਵੀ ਪੁੱਛ ਚੁੱਕਾ ਹੈ। ਫਿਰ ਆਪ ਹੀ ਬੋਲਿਆ, "ਸ਼ਾਇਦ ਅਜੇ ਸੌਂ ਰਹੀ ਹੈ।"

ਇਤਨੇ ਵਿਚ ਉਸ ਨੇ ਵੇਖਿਆ ਮੈਕਸੀ ਪਾਈ ਇਕ ਲੰਮੀ ਜਿਹੀ ਲੜਕੀ ਉਸ ਦੇ ਸਾਹਮਣੇ ਖਲੋਤੀ ਹੈ। ਉਹ ਬਿਸਤਰੇ ਤੋਂ ਉਠ ਕੇ ਆਈ ਲਗਦੀ ਸੀ ਤੇ ਉਸ ਨੂੰ ਵੇਖ ਕੇ ਥੋੜ੍ਹਾ ਫਿੱਕਾ ਪੈ ਗਈ ਸੀ।

"ਹੈਲੋ ਕਿਟੀ...ਮੈਨੂੰ ਪਛਾਣਿਆ ?"

ਉਸ ਸਮੇਂ ਦਿਵਾ ਵੀ ਮੁੜ ਕੇ ਉਸ ਵਲ ਵੇਖਣ ਲੱਗੀ—"ਓ ਆਪਣੇ ਜਾਲ੍ਹੀ ਅੰਕਲ ਨੂੰ ਭੁੱਲ ਗਈ ਏਂ ਕੀ ?"

ਉਹ ਮੁਸਕਰਾਈ..."ਹੈਲੋ ਅੰਕਲ ! ਤੁਸੀਂ ਕਦੋਂ ਆਏ ?"

"ਹੁਣੇ ਹੀ।"

"ਆਂਟੀ ਕਿਵੇਂ ਹੈ ?"

"ਠੀਕ ਹੈ...ਪਰ ਤੁਸੀਂ ਦਿੱਲੀ ਨਾ ਆਉਣ ਦੀ ਸਹੁੰ ਖਾ ਲਈ ਹੈ ਕੀ ?"

"ਮਾਮਾ ਮੈਨੂੰ ਲੈ ਹੀ ਨਹੀਂ ਜਾਂਦੀ। ਉਹ ਆਪ ਹੀ ਚਲੀ ਜਾਂਦੀ ਹੈ।"

"ਮੈਂ ਤੈਨੂੰ ਨਹੀਂ ਲੈ ਜਾਂਦੀ ?" ਦਿਵਾ ਬੋਲੀ..."ਤੇਰਾ ਆਪਣਾ ਹੀ ਕਿਧਰੇ ਜਾਣ ਨੂੰ ਦਿਲ ਨਹੀਂ ਕਰਦਾ।"

"ਕੀ ਕਰ ਰਹੀ ਹੈਂ ਅੱਜ ਕਲ੍ਹ ?" ਉਹ ਵਿਚ ਹੀ ਬੋਲ ਪਿਆ।

"ਗੇਵੇਜ਼ ਟ੍ਰੈਵਲਜ਼ ਵਿਚ ਕੰਮ ਕਰ ਰਹੀ ਹਾਂ।"

"ਪੜ੍ਹਾਈ ਪੂਰੀ ਕਰ ਲਈ ?"

ਉਸ ਨੂੰ ਜਾਪਿਆ ਇਹ ਗੱਲ ਕਿਧਰੇ ਵਿਚ ਹੀ ਅਟਕ ਗਈ ਹੈ। ਕਿਟੀ ਅਚਾਨਕ ਅਖ਼ਬਾਰ ਪਲਟਣ ਲੱਗੀ ਅਤੇ ਦਿਵਾ ਉਠਦੀ ਹੋਈ ਬੋਲੀ..."ਚੰਗਾ ਨਹਾ-ਧੋ ਲਓ। ਮੈਂ ਨਾਸ਼ਤਾ ਬਣਾਂਦੀ ਹਾਂ।"

ਨੌਂ ਵੱਜਣ ਵਾਲੇ ਹੋਏ ਤਾਂ ਉਸ ਨੇ ਵੇਖਿਆ ਦਿਵਾ ਵੀ ਤਿਆਰ ਹੈ, ਕਿਟੀ ਵੀ ਤਿਆਰ ਹੈ। ਦੋਹਾਂ ਦੇ ਹੱਥਾਂ ਵਿਚ ਪਰਸ ਹਨ, ਦੋਹਾਂ ਦੇ ਹੱਥਾਂ ਵਿਚ ਚਾਬੀਆਂ ਦੇ ਗੁੱਛੇ ਝੂਲ ਰਹੇ ਹਨ, ਦੋਵੇਂ ਹੀ ਆਪਣੀ ਸਾੜ੍ਹੀ ਦੀਆਂ ਸਲਵਟਾਂ ਜਾਂ ਚੁੰਨਟਾਂ ਤੇ ਹੱਥ ਫੇਰ ਰਹੀਆਂ ਹਨ, ਦੋਵੇਂ ਹੀ ਆਪਣੇ ਬੁਲ੍ਹਾਂ ਦੀ ਸੁਰਖੀ ਨੂੰ ਇਕਸੁਰ ਕਰ ਰਹੀਆਂ ਹਨ।

"ਸਾਡੇ ਕੋਲ ਆਪਣੀ ਆਪਣੀ ਚਾਬੀ ਹੈ।" ਦਿਵਾ ਬੋਲੀ—"ਇਹ ਤੀਜੀ ਚਾਬੀ ਤੂੰ ਸੰਭਾਲ। ਠੀਕ ਤਰ੍ਹਾਂ ਬੰਦ-ਵੰਦ ਕਰਕੇ ਜਾਵੀਂ।"

ਰਾਤ ਨੂੰ ਉਹ ਜਦੋਂ ਘਰ ਵਾਪਸ ਆਇਆ ਤਾਂ ਦਿਵਾ ਘਰ ਵਾਪਸ ਆ ਚੁੱਕੀ ਸੀ। ਦਰਵਾਜ਼ਾ ਖੋਲ੍ਹ ਕੇ ਉਹ ਪਿੱਛੇ ਹਟੀ ਤਾਂ ਉਸ ਨੂੰ ਇਕ ਭਬਕਾ ਜਿਹਾ ਪਿੱਛੇ ਹੱਟਦਾ ਮਹਿਸੂਸ ਹੋਇਆ। ਫਲੈਟ ਦੇ ਅੰਦਰ ਆਉਣ ਤੇ ਲੱਗਾ, ਸਿਗਰਟ ਦਾ ਧੂੰਆਂ

ਇਧਰ ਉਧਰ ਤੈਰ ਰਿਹਾ ਹੈ ਅਤੇ ਸਾਰੇ ਫਲੈਟ ਵਿਚ ਇਕਦਮ ਖਾਮੋਸ਼ੀ ਛਾਈ ਹੋਈ ਹੈ ।

"ਕਿਥੇ ਘੁੰਮਦੇ ਰਹੇ ਸਾਰਾ ਦਿਨ ?"

"ਅੱਜ ਦਾ ਸਾਰਾ ਦਿਨ ਤਾਂ ਚੰਦਰ ਨੂੰ ਢੂੰਡਣ ਵਿਚ ਹੀ ਨਿਕਲ ਗਿਆ ।" ਉਹ ਬੋਲਿਆ ।

"ਹੁਣ ਉਹ ਕਲਿਆਣ ਕੈਂਪ ਵਿਚ ਰਹਿੰਦਾ ਹੈ । ਤੇਜ਼ ਅਤੇ ਕੜਕਦੀ ਧੁੱਪ ਵਿਚ ਉਬੜ-ਖਾਬੜ ਅਤੇ ਬੇਤਰਤੀਬ ਫੈਲੇ ਹੋਏ ਕਲਿਆਣ ਕੈਂਪ ਵਿਚ...ਜੋ ਮੀਲਾਂ ਵਿਚ ਫੈਲਿਆ ਹੋਇਆ ਹੈ...ਉਸ ਦਾ ਘਰ ਢੂੰਡਣ ਤੋਂ ਬਾਅਦ ਲੱਗਾ ਜਿਵੇਂ ਕੋਲੰਬਸ ਵਾਂਗ ਮੈਂ ਕਿਸੇ ਨਵੀਂ ਦੁਨੀਆਂ ਦਾ ਪਤਾ ਲਾਇਆ ਹੈ ।"

"ਖਾਣਾ...?"

"ਖਾ ਆਇਆ ਹਾਂ । ਚੰਦਰ ਦੀ ਪਤਨੀ ਪਰੌਂਠੇ ਬਹੁਤ ਚੰਗੇ ਬਣਾਂਦੀ ਹੈ ।"

ਉਪਰ ਵਲ ਉੱਠੀ ਹੋਈ ਖਾਮੋਸ਼ੀ ਫਿਰ ਹੌਲੀ-ਹੌਲੀ ਹੇਠਾਂ ਸਰਕਣ ਲੱਗੀ ।

ਉਹ ਉੱਠ ਕੇ ਆਪਣੇ ਬੈਡਰੂਮ ਵਲ ਗਈ ਅਤੇ ਵਾਪਸ ਆਈ, ਤਾਂ ਉਸ ਦੇ ਹੱਥ ਵਿਚ ਸਿਗਰਟ ਦੀ ਡੱਬੀ ਅਤੇ ਮਾਚਸ ਸੀ । ਨਾਲ ਦੇ ਸੋਫੇ ਤੇ ਬੈਠ ਕੇ ਉਸ ਨੇ ਸਿਗਰਟ ਸੁਲਗਾਈ ਅਤੇ ਪੀਣ ਲੱਗੀ ।

ਉਸੇ ਸਮੇਂ ਅਚਾਨਕ ਉਸ ਨੂੰ ਲੱਗਾ, ਉਸ ਨੂੰ ਕਿਟੀ ਦੇ ਬਾਰੇ ਵਿਚ ਪੁੱਛਣਾ ਚਾਹੀਦਾ ਹੈ ।

"ਕਿਟੀ ਅਜੇ ਤਕ ਨਹੀਂ ਆਈ ?"

"ਸ਼ਾਇਦ ਆਪਣੀ ਸਹੇਲੀ ਦੇ ਘਰ ਚਲੀ ਗਈ ਹੋਵੇ ।" ਉਹ ਉਬਾਸੀ ਲੈਂਦਿਆਂ ਬੋਲੀ ।

ਉਹ ਉਸ ਨੂੰ ਇਕ ਟਕ ਵੇਖਣ ਲੱਗਾ । ਉਸ ਨੂੰ ਜਾਪਿਆ ਦਿਵਾ ਕਿਟੀ ਦੇ ਬਾਰੇ ਵਿਚ ਬਹੁਤ ਉਦਾਸੀਨ ਹੈ ਜਾਂ ਬਹੁਤ ਨਿਰਪੱਖ ਹੈ ।

"ਕਿਟੀ ਹੁਣ ਕਾਫੀ ਸਿਆਣੀ ਹੋ ਗਈ ਹੈ ।" ਉਹ ਬੋਲਿਆ ।

"ਹਾਂ...!" ਉਹ ਬੋਲੀ, ਜਿਵੇਂ ਇਹ ਤਾਂ ਹੋਣਾ ਹੀ ਸੀ ।

"ਉਸ ਦੀ ਸ਼ਾਦੀ-ਵਾਦੀ ਦੇ ਬਾਰੇ ਵਿਚ ਤੂੰ ਕੀ ਸੋਚਿਆ ਹੈ ?"

"ਆਪਣੀ ਸ਼ਾਦੀ ਦੇ ਬਾਰੇ ਵਿਚ ਉਹ ਆਪ ਸੋਚੇਗੀ ।" ਦਿਵਾ ਨੇ ਬਚੀ ਹੋਈ ਸਿਗਰਟ ਨੂੰ ਰਾਖਦਾਨੀ ਵਿਚ ਦਬਾਦਿਆਂ ਹੋਇਆਂ ਕਿਹਾ—"ਜਦੋਂ, ਜਿਥੇ, ਜਿਸ ਨਾਲ ਚਾਹੇਗੀ ਸ਼ਾਦੀ ਕਰ ਲਏਗੀ ।"

ਉਹ ਸੋਚਣ ਲੱਗਾ । ਉਸ ਨੂੰ ਲੱਗਾ ਕਿਟੀ ਆਪਣੇ ਕਿਸੇ ਬੁਆਏ ਫ੍ਰੈਂਡ ਦੇ ਨਾਲ ਮੂਵੀ ਵੇਖਣ ਗਈ ਹੋਵੇਗੀ । ਫਿਰ ਉਸ ਨੂੰ ਲੱਗਾ ਕਿਟੀ ਬਹੁਤ ਸਿੱਧੀ ਹੈ, ਬਹੁਤ ਮਾਸੂਮ । ਕੀ ਉਹ 'ਜਦੋਂ, ਜਿਥੇ, ਜਿਸ ਨਾਲ' ਦੀ ਸਥਿਤੀ ਦਾ ਸਾਹਮਣਾ ਕਰ ਸਕੇਗੀ ।

ਇਤਨੇ ਵਿਚ ਬੈੱਲ ਹੋਈ । ਦਿਵਾ ਬੜੀ ਅਲਸਾਈ ਜਿਹੀ ਉੱਠੀ । ਦਰਵਾਜ਼ਾ ਖੁਲ੍ਹਣ, ਕਿਸੇ ਦੇ ਅੰਦਰ ਆਉਣ ਅਤੇ ਫਿਰ ਦਰਵਾਜ਼ਾ ਬੰਦ ਹੋਣ ਦੀ

ਆਵਾਜ਼ ਆਈ ।

ਦਿਵਾ ਆ ਕੇ ਫਿਰ ਆਪਣੀ ਜਗ੍ਹਾ ਬੈਠ ਗਈ ।

"ਕਿਟੀ ਆ ਗਈ ?" ਉਸ ਨੇ ਪੁੱਛਿਆ ।

"ਹਾਂ...।"

ਉਸ ਨੇ ਸੋਚਿਆ ਕਿਟੀ ਸਿੱਧੀ ਆਪਣੇ ਕਮਰੇ ਵਿਚ ਚਲੀ ਗਈ ਹੋਵੇਗੀ । ਫਿਰ ਉਸ ਨੇ ਸੋਚਿਆ ਕਿਟੀ ਕੱਪੜੇ ਬਦਲ ਕੇ ਇਸ ਕਮਰੇ ਵਿਚ ਆਏਗੀ ਅਤੇ ਕੁਝ ਦੇਰ ਬੈਠ ਕੇ ਗੱਲਾਂ ਕਰੇਗੀ ।

ਦਿਵਾ ਦੋ ਤਿੰਨ ਸਿਗਰਟਾਂ ਹੋਰ ਫੂਕ ਚੁੱਕੀ ਸੀ । ਉਸ ਨੂੰ ਜਾਪਿਆ ਇਸ ਦੌਰਾਨ ਕਾਫੀ ਸਮਾਂ ਬੀਤ ਗਿਆ ਹੈ । ਉਹ ਉਠਿਆ । ਉਸ ਨੇ ਆਪਣੇ ਅਟੈਚੀ ਵਿਚੋਂ ਕੁੜਤਾ ਪਜਾਮਾ ਕੱਢਿਆ ਅਤੇ ਬਾਥਰੂਮ ਵਲ ਕੱਪੜੇ ਬਦਲਣ ਲਈ ਚਲਾ ਗਿਆ । ਬਾਥਰੂਮ ਵਲ ਜਾਂਦਿਆਂ-ਜਾਂਦਿਆਂ ਉਹ ਕਿਟੀ ਦੇ ਕਮਰੇ ਦੇ ਸਾਹਮਣਿਉਂ ਲੰਘਿਆ । ਦਰਵਾਜ਼ੇ ਤੇ ਪਰਦਾ ਸੀ, ਪਰ ਉਸ ਨੂੰ ਉਸ ਦੀ ਝਲਕ ਵਿਖਾਈ ਦਿਤੀ । ਉਹ ਆਪਣੇ ਬੈੱਡ ਤੇ ਲੇਟੀ ਕੁਝ ਪੜ੍ਹ ਰਹੀ ਸੀ ।

ਕੱਪੜੇ ਬਦਲ ਕੇ ਉਹ ਆਇਆ ਤਾਂ ਉਸ ਨੇ ਵੇਖਿਆ ਦਿਵਾ ਨੇ ਡਰਾਇੰਗ ਰੂਮ ਦਾ ਦੀਵਾਨ ਉਸ ਦੇ ਸੌਣ ਲਈ ਤਿਆਰ ਕਰ ਦਿੱਤਾ ਹੈ ।

"ਪੀਣ ਦੇ ਲਈ ਪਾਣੀ ਰੱਖ ਦਿੰਦੀ ਹਾਂ ।" ਕਹਿੰਦੀ ਹੋਈ ਦਿਵਾ ਪਾਣੀ ਲੈਣ ਚਲੀ ਗਈ ।

ਉਹ ਬੈਡ ਤੇ ਬੈਠ ਕੇ ਕਮਰੇ ਦੀ ਇਕ-ਇਕ ਚੀਜ਼ ਨੂੰ ਘੂਰਨ ਲੱਗਾ । ਟੈਲੀਵਿਜ਼ਨ, ਰੇਡੀਓਗ੍ਰਾਮ, ਡਾਇਨਿੰਗ ਟੇਬਲ, ਸੋਫਾ ਸੈੱਟ ਸਾਰੀਆਂ ਨਿਰਜੀਵ ਚੀਜ਼ਾਂ ਆਪਣੀ ਆਪਣੀ ਜਗ੍ਹਾ ਤੇ ਰੱਖੀਆਂ ਹੋਈਆਂ ਸਨ । ਕਿਸੇ ਨੂੰ ਇਕ ਦੂਸਰੇ ਨਾਲ ਕੋਈ ਮਤਲਬ ਨਹੀਂ ਸੀ । ਉਹ ਸੋਚਣ ਲੱਗਾ, ਕੀ ਇਸ ਕਮਰੇ ਵਿਚ ਇਨ੍ਹਾਂ ਚੀਜ਼ਾਂ ਦੀ ਪੋਜੀਸ਼ਨ ਨੂੰ ਬਦਲਿਆ ਜਾ ਸਕਦਾ ਹੈ । ਡਾਇਨਿੰਗ ਟੇਬਲ ਉਥੇ ਨਾ ਰੱਖ ਕੇ ਉਸ ਕੰਧ ਦੇ ਨਾਲ ਰੱਖ ਦਿੱਤਾ ਜਾਏ ਤਾਂ ਕਿਵੇਂ ਰਹੇ ? ਸੋਫਾ ਸੈੱਟ ਉਧਰ ਰਖਿਆ ਜਾ ਸਕਦਾ ਹੈ । ਟੈਲੀਵਿਜ਼ਨ...? ਉਹ ਕਮਰੇ ਵਿਚ ਇੱਧਰ ਉਧਰ ਦੇਖਣ ਲੱਗਾ । ਫਿਰ ਉਸ ਨੂੰ ਲੱਗਾ ਉਹ ਜਿਥੇ ਰਖਿਆ ਹੈ, ਉਥੇ ਹੀ ਠੀਕ ਹੈ । ਫਿਰ ਉਸ ਨੂੰ ਲੱਗਾ ਜੋ ਚੀਜ਼ ਜਿਥੇ ਰੱਖੀ ਹੈ, ਉਥੇ ਹੀ ਠੀਕ ਹੈ ।

ਦਿਵਾ ਦੀ ਲਰਜਦੀ ਹੋਈ ਆਵਾਜ਼ ਸੁਣਾਈ ਦਿੱਤੀ—"ਗੁੱਡ ਮਾਰਨਿੰਗ... ਨੀਂਦਰ ਆਈ ?"

"ਨੀਂਦਰ ਮੈਨੂੰ ਹਰ ਜਗ੍ਹਾ ਆ ਜਾਂਦੀ ਹੈ । ਸ਼ੀ ਇਜ਼ ਵੇਰੀ ਕਾਈਂਡ ਟੂ ਮੀ ।"

ਉਹ ਖਿੜਖਿੜਾ ਕੇ ਹੱਸ ਪਈ ।

ਨਾਸ਼ਤੇ ਦੀ ਮੇਜ਼ ਤੇ ਉਸ ਨੇ ਕਿਹਾ, "ਅੱਜ ਨਾਈਟ ਸ਼ੋਅ ਦੇ ਤਿੰਨ ਟਿਕਟ ਮੈਂ ਲੈ ਆਵਾਂਗੀ ।" ਉਹ ਕਿਟੀ ਵੱਲ ਮੁੜਿਆ—"ਤੂੰ ਦਫ਼ਤਰ ਦੇ ਬਾਅਦ ਕਿੱਧਰੇ ਜਾਣਾ ਤਾਂ ਨਹੀਂ ?"

ਕਿਟੀ ਆਪਣੇ ਟੋਸਟ ਤੇ ਬੱਟਰ ਲਾ ਰਹੀ ਸੀ ।

"ਕਿੱਧਰੇ ਖਾਸ ਨਹੀਂ ਅੰਕਲ।"

ਉਸ ਨੇ ਦਿਵਾ ਵੱਲ ਵੇਖਿਆ, "ਘਰੋਂ ਜ਼ਰਾ ਜਲਦੀ ਨਿਕਲ ਚਲਾਂਗੇ। ਕੁਝ ਦੇਰ ਚੌਪਾਟੀ ਦੀ ਸੈਰ ਕਰਾਂਗੇ।"

ਫਿਰ ਉਹ ਗੱਲਬਾਤ ਕਰਨ ਲੱਗੇ...ਕਿੱਥੇ ਕਿਹੜੀ ਫਿਲਮ ਲੱਗੀ ਹੈ। ਬਹੁਤੀਆਂ ਫ਼ਿਲਮਾਂ ਵੇਖੀਆਂ ਹੋਈਆਂ ਸਨ...ਕੁਝ ਦਿਵਾ ਦੀਆਂ...ਕੁਝ ਕਿੱਟੀ ਦੀਆਂ।

"ਤੁਸਾਂ ਨੇ ਇਕੱਠਿਆਂ ਕਿਹੜੀ ਫ਼ਿਲਮ ਵੇਖੀ ਹੈ ?"

ਅਚਾਨਕ ਉਸ ਨੂੰ ਜਾਪਿਆ, ਉਸ ਨੇ ਬੜੀ ਗ਼ਲਤ ਗੱਲ ਪੁੱਛ ਲਈ ਹੈ। ਦਿਵਾ ਦੇ ਚਿਹਰੇ ਤੇ ਇਕ ਬੜੀ ਰੁੱਖੀ ਜਿਹੀ ਮੁਸਕਰਾਹਟ ਫੈਲ ਗਈ ਸੀ, ਜੋ ਕੁਝ ਡਰਾਵਣੀ ਜਿਹੀ ਨਜ਼ਰ ਆ ਰਹੀ ਸੀ। ਕਿੱਟੀ ਦਾ ਚਿਹਰਾ ਵੀ ਹਲਕੀ ਜਿਹੀ ਉਲਝਣ ਵਿਚ ਭਰ ਗਿਆ ਲੱਗਦਾ ਸੀ।

"ਤੇਰੇ ਹੱਥ ਦੇ ਆਲੂ ਦੇ ਪਰਾਉਂਠੇ ਮੈਨੂੰ ਨਹੀਂ ਭੁੱਲਦੇ। ਇੰਨੇ ਸੁਆਦੀ ਆਲੂ ਦੇ ਪਰਾਉਂਠੇ ਮੈਂ ਹੋਰ ਕਿੱਧਰੇ ਨਹੀਂ ਖਾਧੇ। ਸੱਚ ਕਹਿੰਦਾ ਹਾਂ ਕਿ ਕੁਕਿੰਗ ਦਾ ਕੋਈ 'ਨੋਬਲ ਪ੍ਰਾਈਜ਼' ਹੋਵੇ ਤਾਂ ਉਹ ਸਿਰਫ਼ ਤੇਰੇ ਆਲੂ ਦੇ ਪਰੌਂਠਿਆਂ ਦੇ ਲਈ ਮਿਲ ਸਕਦਾ ਹੈ।" ਉਹ ਬੋਲਿਆ।

ਦਿਵਾ ਅਤੇ ਕਿੱਟੀ ਦੋਵੇਂ ਹੱਸਣ ਲੱਗੀਆਂ।

"ਅੰਕਲ ਤੁਸੀਂ ਬੜੇ ਚਾਲਾਕ ਹੋ।" ਕਿੱਟੀ ਬੋਲੀ, "ਮਾਮਾ ਨੂੰ ਮੱਖਣ ਲਾ ਰਹੇ ਹੋ ਨਾ...। ਪਰ ਮਾਮਾ ਕਿਤਨਾ ਅਰਸਾ ਹੋ ਗਿਆ ਤੁਸਾਂ ਆਲੂ ਦੇ ਪਰਾਉਂਠੇ ਨਹੀਂ ਬਣਾਏ। ਰੋਜ਼ ਸਵੇਰੇ ਉਹੀ ਬ੍ਰੈਡ, ਬੱਟਰ, ਅੰਡਾ ਖਾ-ਖਾ ਕੇ ਮੈਂ ਤਾਂ ਬੋਰ ਹੋ ਗਈ ਹਾਂ।"

"ਕੱਲ੍ਹ ਨਾਸ਼ਤੇ ਵਿਚ ਆਲੂ ਦੇ ਪਰਾਉਂਠੇ ਬਣਾਵਾਂਗੀ।" ਦਿਵਾ ਦਾ ਚਿਹਰਾ ਖਿੜ ਉੱਠਿਆ ਸੀ। ਕਿਸੇ ਕੋਨੇ ਵਿਚ ਛੁਪੀ ਹੋਈ ਮਮਤਾ ਉਸ ਦੇ ਚਿਹਰੇ ਤੇ ਇਧਰੋਂ ਉਧਰੋਂ ਝਾਕਣ ਲੱਗੀ ਸੀ। ਉਸ ਨੇ ਇਕ ਸਲਾਈਸ ਤੇ ਮੱਖਣ ਦੀ ਚੰਗੀ ਮੋਟੀ ਤਹਿ ਲਾ ਕੇ ਕਿੱਟੀ ਦੀ ਪਲੇਟ ਵਿਚ ਰੱਖ ਦਿੱਤੀ।

"ਓ...ਨੋ ਮਾਮਾ...ਮੈਂ ਨਹੀਂ ਖਾਵਾਂਗੀ।"

"ਡੋਂਟ ਬੀ ਸਿਲੀ...। ਆਖ ਕੇ ਉਹ ਦੂਸਰੀ ਸਲਾਈਸ ਤੇ ਮੱਖਣ ਲਗਾਣ ਲੱਗੀ।"

ਉਹ ਫਿਰ ਅਖ਼ਬਾਰ ਪਲਟਣ ਲੱਗਾ ਅਤੇ ਫ਼ਿਲਮਾਂ ਦੀਆਂ ਗੱਲਾਂ ਕਰਨ ਲੱਗਾ। ਦੋ-ਤਿੰਨ ਫ਼ਿਲਮਾਂ ਅਜੇ ਅਣਵੇਖੀਆਂ ਸਨ, ਪਰ ਉਨ੍ਹਾਂ ਨੂੰ ਰਲੀਜ ਹੋਇਆਂ ਦੋ-ਇਕ ਦਿਨ ਹੀ ਹੋਏ ਸਨ। ਇਸ ਲਈ ਉਨ੍ਹਾਂ ਦੇ ਟਿਕਟ ਮਿਲਣ ਦੀ ਉਮੀਦ ਘੱਟ ਹੀ ਸੀ।

ਉਸ ਨੇ ਕਿਹਾ, "ਇਨ੍ਹਾਂ ਵਿਚੋਂ ਜਿਸ ਦੇ ਵੀ ਟਿਕਟ ਮਿਲੇ ਲੈਂਦਾ ਆਵਾਂਗਾ।"

ਸ਼ਾਮ ਨੂੰ ਉਹ ਚੌਪਾਟੀ ਦੀ ਰੇਤ ਤੇ ਬੈਠੇ ਹੋਏ ਸਨ।

ਅਚਾਨਕ ਦਿਵਾ ਬੋਲੀ, "ਸਾਲ ਛਿਮਾਹੀ ਹੀ ਕਿੱਧਰੇ ਇਕ ਅਜਿਹਾ ਦਿਨ ਆਉਂਦਾ ਹੈ।"

ਉਸ ਨੇ ਦਿਵਾ ਵੱਲ ਵੇਖਿਆ। ਉਹ ਸਾਹਮਣੇ ਸਮੁੰਦਰ ਵਿਚ ਖਲੋਤੀ ਇਕ ਕਿਸ਼ਤੀ ਵੱਲ ਵੇਖ ਰਹੀ ਸੀ। ਫਿਰ ਉਹ ਉਸ ਵੱਲ ਵੇਖਣ ਲੱਗੀ, "ਤਾਂ ਜਾ ਕੇ ਕਿੱਧਰੇ ਹਲਕਾ ਜਿਹਾ ਮਹਿਸੂਸ ਹੁੰਦਾ ਹੈ, ਮੇਰਾ ਵੀ ਕੋਈ ਪਰਿਵਾਰ ਹੈ...ਮੈਂ ਅਤੇ ਕਿੱਟੀ ਮਾਂ-ਧੀ ਹਾਂ...।"

ਉਹ ਹੱਸ ਕੇ ਕਿੱਟੀ ਵੱਲ ਵੇਖਣ ਲੱਗ ਪਈ। ਕਿੱਟੀ ਮੁੱਠੀ ਵਿਚ ਰੇਤ ਭਰ ਕੇ ਉਸ ਨੂੰ ਆਪਣੀਆਂ ਉਂਗਲੀਆਂ ਵਿਚੋਂ ਕੱਢ ਰਹੀ ਸੀ।

"ਕਿਤਨੀ ਅਜੀਬ ਗੱਲ ਹੈ। ਸਾਡੇ ਵਿਚ ਜਦੋਂ ਤੱਕ ਕੋਈ ਤੀਸਰਾ ਵਿਅਕਤੀ ਨਾ ਆਏ ਸਾਨੂੰ ਇਹ ਅਹਿਸਾਸ ਹੀ ਨਹੀਂ ਹੁੰਦਾ ਕਿ ਅਸੀਂ ਮਾਂ-ਧੀ ਹਾਂ। ਸਾਨੂੰ ਆਪਸ ਵਿਚ ਗੱਲਬਾਤ ਕੀਤਿਆਂ ਕਈ-ਕਈ ਹਫਤੇ ਬੀਤ ਜਾਂਦੇ ਹਨ। ਫਲੈਟ ਵਿਚ ਇਕ ਦੂਜੇ ਦਾ ਸਾਇਆ ਵੇਖ ਕੇ ਸਾਨੂੰ ਬੱਸ ਇਕ ਦੂਜੇ ਦੇ ਹੋਣ ਦਾ ਅਹਿਸਾਸ ਹੁੰਦਾ ਹੈ। ਵੱਖ-ਵੱਖ ਕਮਰੇ, ਵੱਖ-ਵੱਖ ਬਾਥਰੂਮ, ਇਥੋਂ ਤੱਕ ਕਿ ਟੂਥਪੇਸਟ ਵੀ ਵੱਖ-ਵੱਖ।

ਕਿੱਟੀ ਬੜੇ ਉਦਾਸ-ਉਦਾਸ, ਬੜੇ ਗੁੰਮਸੁੰਮ ਢੰਗ ਨਾਲ ਇਹ ਗੱਲਾਂ ਸੁਣ ਰਹੀ ਸੀ।

"ਆਓ ਭੇਲ-ਪੂੜੀ ਖਾਈਏ।" ਉਸ ਨੇ ਕਿਹਾ। ਸਾਰੇ ਉੱਠ ਕੇ ਭੇਲ-ਪੂੜੀ ਵਾਲੇ ਵੱਲ ਤੁਰ ਪਏ।

ਫਿਰ ਸਾਰੇ ਹੌਲੇ-ਹੌਲੇ ਚਲ ਕੇ ਲੇਮਿੰਗਟਨ ਰੋਡ ਤੇ ਆ ਕੇ ਫ਼ਿਲਮ ਵੇਖਣ ਲੱਗੇ। ਉਹ ਕਿਨਾਰੇ ਬੈਠਣਾ ਚਾਹੁੰਦਾ ਸੀ ਪਰ ਦਿਵਾ ਅਤੇ ਕਿੱਟੀ ਨੇ ਅਜਿਹੀ ਸਥਿਤੀ ਬਣਾ ਦਿੱਤੀ ਕਿ ਉਹ ਉਨ੍ਹਾਂ ਦੇ ਵਿਚ ਬੈਠਾ।

ਫ਼ਿਲਮ ਵੇਖ ਕੇ ਨਿਕਲੇ ਤਾਂ ਕਿੱਟੀ ਬੋਲੀ. "ਅੰਕਲ, ਆਓ ਥੋੜ੍ਹੀ ਦੇਰ ਦੇ ਲਈ ਫਿਰ ਚੌਪਾਟੀ ਤੇ ਚਲੀਏ। ਰਾਤ ਨੂੰ ਉਥੇ ਬੈਠਣ ਵਿਚ ਬੜਾ ਮਜ਼ਾ ਆਉਂਦਾ ਹੈ।"

ਉਸ ਨੇ ਦਿਵਾ ਵੱਲ ਵੇਖਿਆ।

"ਚੱਲੋ ਨਾ ਮਾਮਾ..." ਕਿੱਟੀ ਦਿਵਾ ਨਾਲ ਲਿਪਟ ਜਿਹੀ ਗਈ।

ਉਹ ਹੱਸ ਪਈ, "ਕੱਲ੍ਹ ਦਫ਼ਤਰ ਨਹੀਂ ਜਾਣਾ ਹੈ ?"

"ਕੱਲ੍ਹ ਦੀ ਕੈਜ਼ੂਅਲ ਲੈ ਲਵਾਂਗੇ।" ਉਹ ਬਹੁਤ ਉਮੰਗ ਨਾਲ ਬੋਲੀ—"ਅਤੇ ਕੱਲ੍ਹ ਸਾਰਾ ਦਿਨ ਅੰਕਲ ਦੇ ਨਾਲ ਪਿਕਨਿਕ ਮਨਾਵਾਂਗੇ ਅਤੇ ਅੰਕਲ, ਕੱਲ੍ਹ ਦੇ ਤੁਹਾਡੇ ਸਾਰੇ ਪ੍ਰੋਗਰਾਮ ਕੈਂਸਲ।"

ਦਿਵਾ ਨੇ ਉਸ ਵੱਲ ਵੇਖਿਆ—ਬੜੀ ਗਹਿਰੀ, ਬੜੀ ਡੁੱਬੀ, ਬੜੀ ਮੋਹਕ ਨਜ਼ਰ ਨਾਲ। ਜਿਵੇਂ ਉਹ 'ਉਹ' ਨਹੀਂ ਹੈ। ਉਹ 'ਉਹ' ਹੈ...ਉਹ...ਉਹ...ਕਿੱਟੀ ਦਾ ਅੰਕਲ...ਕਿੱਟੀ ਦਾ ਪਿਤਾ...।"

ਗੱਡੀ ਸਵੇਰੇ-ਸਵੇਰੇ ਸੱਤ ਪੈਂਤੀ ਤੇ ਜਾਂਦੀ ਸੀ—ਵੀ.ਟੀ. ਸਟੇਸ਼ਨ ਤੋਂ। ਦਿਵਾ ਨੇ

ਦਿਨ ਦੇ ਲਈ ਆਲੂ ਦੇ ਪਰਾਉਂਠੇ ਬਣਾ ਲਏ ਸਨ। ਨਾਲ ਕਈ ਤਰ੍ਹਾਂ ਦਾ ਆਚਾਰ ਅਤੇ ਸਲਾਦ ਕੱਟ ਦਿੱਤਾ ਸੀ। ਸਵੇਰ ਦਾ ਨਾਸ਼ਤਾ ਵੀ ਜਲਦੀ-ਜਲਦੀ ਬਣ ਗਿਆ ਸੀ। ਕਿੱਟੀ ਨੂੰ ਵੀ ਉਹ ਇਧਰ ਉਧਰ ਡੋਲ੍ਹਦਿਆਂ ਵੇਖ ਰਿਹਾ ਸੀ। ਕਿੱਟੀ ਵਿਚ-ਵਿਚ ਉਸ ਨੂੰ ਯਾਦ ਕਰਾਉਂਦੀ ਸੀ ਅਤੇ ਕਹਿੰਦੀ ਸੀ, "ਮਦਰਾਸ ਤੋਂ ਤੁਸੀਂ ਮੇਰੇ ਲਈ ਕੁਝ ਸੰਖ ਖਰੀਦ ਲੈਣਾ। ਇਕ ਤਾਂ ਚੌੜੇ ਪੰਜੇ ਵਾਲੇ। ਪਰ ਖਿਆਲ ਰੱਖਣਾ ਕੋਈ ਕਿੱਧਰੋਂ ਜ਼ਰਾ ਜਿਹਾ ਵੀ ਟੁੱਟਿਆ ਹੋਇਆ ਨਾ ਹੋਵੇ। ਦੂਜੇ ਵੱਡੇ ਵਾਲੇ ਸੰਖ, ਜੋ ਮੰਦਰਾਂ ਵਿਚ ਵਜਾਏ ਜਾਂਦੇ ਹਨ। ਅਤੇ ਤੁਸੀਂ ਤਾਂ ਮਦਰਾਸ ਤੋਂ ਸਿੱਧੇ ਦਿੱਲੀ ਚਲੇ ਜਾਓਗੇ। ਉਥੇ ਮੇਰੀਆਂ ਚੀਜ਼ਾਂ ਸੰਭਾਲ ਕੇ ਰੱਖਣਾ। ਮਾਮਾ ਜਦੋਂ ਅਗਲੀ ਵਾਰ ਜਾਏਗੀ ਤਾਂ ਉਨ੍ਹਾਂ ਨੂੰ ਦੇ ਦੇਣਾ।"

"ਤੂੰ ਦਿੱਲੀ ਨਹੀਂ ਆਏਗੀ...?" ਉਸ ਨੇ ਦੰਦਾਂ ਨਾਲ ਟੋਸਟ ਕੱਟਦਿਆਂ ਹੋਇਆਂ ਪੁੱਛਿਆ।

"ਇਸ ਵਾਰ ਮੈਂ ਵੀ ਮਾਮਾ ਦੇ ਨਾਲ ਆਵਾਂਗੀ...ਨਹੀਂ ਮਾਮਾ ਦੇ ਨਾਲ ਨਹੀਂ, ਇਕੱਲੀ ਆਵਾਂਗੀ। ਤੁਸੀਂ ਮੈਨੂੰ ਦਿੱਲੀ ਦੀ ਖੂਬ ਸੈਰ ਕਰਾਓਗੇ ਨਾ। ਸਾਰੀਆਂ ਥਾਵਾਂ ਘੁੰਮਾਣੀਆਂ ਪੈਣਗੀਆਂ।"

ਦਿਵਾ ਨੇ ਚਾਹ ਦੀ ਕੇਤਲੀ ਮੇਜ਼ ਤੇ ਰੱਖਦਿਆਂ ਹੋਇਆ ਕਿਹਾ, "ਕਿੱਟੀ ਬੇਟੇ, ਅੰਕਲ ਦੀ ਗੱਡੀ ਦਾ ਵਕਤ ਹੋ ਰਿਹਾ ਹੈ। ਤੂੰ ਜ਼ਰਾ ਸੜਕ ਤੋਂ ਟੈਕਸੀ ਤਾਂ ਬੁਲਾ ਲਿਆ।"

ਕਿੱਟੀ ਟੈਕਸੀ ਲੈਣ ਚਲੀ ਗਈ।

ਦਿਵਾ ਉਸੇ ਦੇ ਨਾਲ ਕੁਰਸੀ ਤੇ ਬੈਠ ਗਈ।

ਸਾਮਾਨ ਬੱਝ ਚੁੱਕਾ ਸੀ।

ਉਹ ਕੱਪੜੇ ਪਾ ਕੇ ਤਿਆਰ ਸੀ।

ਉਸ ਨੇ ਚਾਹ ਦਾ ਆਖਰੀ ਘੁੱਟ ਪੀਤਾ ਅਤੇ ਦਿਵਾ ਵੱਲ ਵੇਖਣ ਲੱਗਾ। ਉਹ ਉਦਾਸ ਅੱਖ ਨਾਲ ਮੁਸਕਰਾਉਣ ਦੀ ਕੋਸ਼ਿਸ਼ ਕਰ ਰਹੀ ਸੀ।

ਉਸ ਨੇ ਉਸ ਦੇ ਦੋਵੇਂ ਹੱਥ ਆਪਣੇ ਹੱਥਾਂ ਵਿਚ ਲੈ ਲਏ।

ਦਿਵਾ ਦੀਆਂ ਅੱਖਾਂ ਹੋਰ ਉਦਾਸ ਹੋ ਗਈਆਂ।

ਟੈਕਸੀ ਚਲੀ ਤਾਂ ਦੋਹਾਂ ਨੇ ਹੱਥ ਹਿਲਾਏ। ਅਤੇ ਉਸ ਨੇ ਵੇਖਿਆ, "ਦੋਵੇਂ ਲਿਫਟ ਵੱਲ ਮੁੜ ਗਈਆਂ ਹਨ।"

ਦੋ-ਇਕ ਮੋੜ ਲੈ ਕੇ ਟੈਕਸੀ ਸੜਕ ਤੇ ਆ ਗਈ। ਸੜਕਾਂ ਅਜੇ ਸੁੰਨੀਆਂ ਸਨ। ਸੰਨਾਟਾ ਅਜੇ ਤੱਕ ਪੂਰੀ ਤਰ੍ਹਾਂ ਟੁੱਟਿਆ ਨਹੀਂ ਸੀ। ਬੜੀ ਮਸਤ ਹਵਾ ਚਲ ਰਹੀ ਸੀ। ਪਿੱਛੇ ਛੱਡੇ ਹੋਏ ਫਲੈਟਾਂ ਦੇ ਕੁਝ ਬਿੰਬ ਉਸ ਦੇ ਸਾਹਮਣੇ ਆਉਣ ਲੱਗੇ...

ਲਿਫਟ ਵਿਚ ਦਿਵਾ ਅਤੇ ਕਿੱਟੀ ਖਾਮੋਸ਼ ਹਨ...ਲਿਫਟ ਵਿਚੋਂ ਨਿਕਲ ਕੇ ਦਿਵਾ ਫਲੈਟ ਦਾ ਦਰਵਾਜ਼ਾ ਖੋਲ੍ਹਦੀ ਹੈ...ਕਿੱਟੀ ਸਿੱਧੀ ਆਪਣੇ ਕਮਰੇ ਵਿਚ ਚਲੀ ਜਾਂਦੀ ਹੈ...ਦਿਵਾ ਭਾਂਡੇ ਸਾਫ਼ ਕਰਨ ਵਾਲੀ ਮਾਈ ਨੂੰ ਡਾਇਨਿੰਗ ਟੇਬਲ ਸਾਫ਼ ਕਰਨ ਲਈ ਆਖਦੀ ਹੈ। ਕਿੱਟੀ ਆਪਣੇ ਬਿਸਤਰੇ ਤੇ ਲੇਟ ਕੇ ਕਿਸੇ ਪੱਤ੍ਰਿਕਾ ਦੇ ਪੰਨੇ ਪਲਟਣ

ਲੱਗਦੀ ਹੈ...ਫਿਰ ਉੱਠ ਕੇ ਨਹਾਉਣ ਚਲੀ ਜਾਂਦੀ ਹੈ...ਮਾਈ ਮੇਜ਼ ਤੇ ਨਾਸ਼ਤਾ ਲਗਾ ਦਿੰਦੀ ਹੈ...ਬ੍ਰੈਡ, ਬਟਰ, ਉਬਲੇ ਅੰਡੇ, ਦੁੱਧ...

ਫਿਰ ਨੌਂ ਵੱਜਦੇ ਹਨ। ਦੋਵੇਂ ਆਪਣੇ-ਆਪਣੇ ਪਰਸ ਸੰਭਾਲਦੀਆਂ ਹਨ... ਆਪਣੇ ਚਾਬੀਆਂ ਦੇ ਗੁੱਛੇ ਸੰਭਾਲਦੀਆਂ ਹਨ,...ਆਪਣੀਆਂ ਸਾੜ੍ਹੀਆਂ ਦੀਆਂ ਚੁੰਨਟਾਂ ਤੇ ਹੱਥ ਫੇਰਦੀਆਂ ਹਨ..., ਲਿਪਸਿਟਿਕ ਲੱਗੇ ਹੋਠਾਂ ਨੂੰ ਸ਼ੀਸ਼ੇ ਵਿਚ ਵੇਖਦੀਆਂ ਹਨ ਅਤੇ ਫਲੈਟ ਤੋਂ ਨਿਕਲ ਪੈਂਦੀਆਂ ਹਨ...।

ਉਸ ਨੂੰ ਸਾਹਮਣੇ ਵੀ. ਟੀ. ਸਟੇਸ਼ਨ ਦੀ ਸੁੰਦਰ ਇਮਾਰਤ ਵਿਖਾਈ ਦੇਣ ਲੱਗੀ ਸੀ।

# ਦੋਜ਼ਖ਼ੀ

—ਸ਼ਾਨੀ

ਮੈਂ ਦੱਬੇ ਪੈਰ ਦਾਖ਼ਲ ਹੋਇਆ। ਬਾਹਰ ਦਾ ਗੇਟ ਵੀ ਮੈਂ ਹੌਲੀ ਜਿਹੇ ਖੋਲ੍ਹਿਆ ਸੀ, ਇਸ ਤਰ੍ਹਾਂ ਕਿ ਆਵਾਜ਼ ਨਾ ਹੋਵੇ। ਘਰ ਦੇ ਸਾਹਮਣੇ ਵਾਲਾ ਦਰਵਾਜ਼ਾ ਭੀੜਿਆ ਹੋਇਆ ਸੀ, ਸਦਾ ਵਾਂਗ। ਮੈਂ ਉਸ ਨੂੰ ਵੀ ਹੌਲੀ ਜਿਹਾ ਧੱਕਿਆ ਸੀ। ਅਸਲ ਵਿਚ ਮੈਂ ਜਮੀਲ ਦੇ ਸਾਹਮਣੇ ਬਿਲਕੁਲ ਅਚਾਨਕ ਆਉਣਾ ਚਾਹੁੰਦਾ ਸਾਂ, ਦਿਲ ਦੇ ਦੌਰੇ ਵਾਂਗ।

ਇਹ ਭੋਪਾਲ ਜਿਹੇ ਸ਼ਹਿਰ ਦੀ ਦੁਪਹਿਰ ਸੀ, ਢੱਲਦੀ ਹੋਈ। ਦਿਨ ਵਿਚ ਇੰਨਾ ਸੁੰਨਾਪਨ ਅਤੇ ਆਲਸ ਸੀ ਕਿ ਆਮ ਕਰਕੇ ਲੋਕ ਸੌਂ ਰਹੇ ਸਨ। ਮੈਂ ਜਾਣਦਾ ਸਾਂ ਕਿ ਇਹ ਜਮੀਲ ਦੇ ਘਰ ਮਿਲਣ ਦਾ ਵਕਤ ਸੀ। ਸ਼ਹਿਰ ਅਤੇ ਉਸ ਦੇ ਆਪਣੇ ਸੁਭਾਅ ਦੇ ਲਿਹਾਜ਼ ਨਾਲ ਹੀ ਨਹੀਂ, ਉਸ ਦੇ ਕੰਮ ਦੇ ਇਤਬਾਰ ਨਾਲ ਵੀ। ਉਸ ਦਾ ਕਾਲਜ ਸਵੇਰੇ ਸ਼ਾਮ ਲੱਗਦਾ ਸੀ ਅਤੇ ਸਾਰੀ ਦੁਪਹਿਰ ਖਾਲੀ ਰਹਿੰਦੀ ਸੀ।

ਜਮੀਲ ਦੀਵਾਨ ਤੇ ਲੇਟਿਆ ਹੋਇਆ ਸੀ, ਦੀਵਾਰ ਵੱਲ ਮੂੰਹ ਸੀ। ਆਹਟ ਨਾਲ ਚੌਂਕ ਕੇ ਜਦੋਂ ਉਸ ਨੇ ਵੇਖਿਆ ਤਾਂ ਇਕ-ਅੱਧ ਪਲ ਬਸ ਵੇਖਦਾ ਹੀ ਰਹਿ ਗਿਆ। ਹੈਰਾਨ! ਫਿਰ 'ਅਰੇ' ਕਹਿੰਦਾ ਹੋਇਆ ਹੜਬੜਾ ਕੇ ਉੱਠਿਆ ਅਤੇ ਅਸੀਂ ਦੋਵੇਂ ਲਿਪਟ ਗਏ। ਉਸ ਦੀ ਜਕੜ ਜ਼ਬਰਦਸਤ ਸੀ। ਬਾਹਵਾਂ ਉਸ ਦੀਆਂ ਲੰਮੀਆਂ ਅਤੇ ਮਜ਼ਬੂਤ ਸਨ ਅਤੇ ਤਲੀਆਂ ਜਿਵੇਂ ਮੇਰੀ ਪਿੱਠ ਵਿਚ ਧਸ ਜਾਣਾ ਚਾਹੁੰਦੀਆਂ ਸਨ, ਮਾਸ ਹੱਡੀਆਂ ਨੂੰ ਚੀਰਦੀਆਂ ਹੋਈਆਂ। ਪਹਿਲੀ ਵਾਰ ਜਾਪਿਆ ਕਿ ਹੱਥ ਦੀਆਂ ਉਂਗਲੀਆਂ ਵੀ ਬੋਲਦੀਆਂ ਹਨ।

—ਕਦੋਂ ਆਇਐਂ ? ਕਈ ਪਲਾਂ ਬਾਅਦ ਉਸ ਨੇ ਗਰਦਨ ਹਟਾ ਕੇ ਪੁੱਛਿਆ—ਲੱਗਭਗ ਭਰੀ ਹੋਈ ਆਵਾਜ਼ ਵਿਚ। ਉਸ ਦਾ ਚਿਹਰਾ ਅਜੇ ਵੀ ਮੇਰੇ ਇੰਨਾ ਨੇੜੇ ਸੀ ਕਿ ਦੋਵੇਂ ਇਕ ਦੂਜੇ ਨੂੰ ਦੇਖ ਨਹੀਂ ਪਾ ਰਹੇ ਸਾਂ।

—ਸਵੇਰੇ, ਮੈਂ ਕਿਹਾ—ਦੱਖਣ ਐਕਸਪ੍ਰੈਸ ਤੇ।

—ਵੱਖ ਹੋਏ। ਬੈਠੇ।

—ਮੈਂ ਅੱਜ ਸਵੇਰੇ ਹੀ ਯਾਦ ਕਰ ਰਿਹਾ ਸਾਂ, ਉਹ ਬੋਲਿਆ ਤੇ ਗੋਲ ਸਿਰ੍ਹਾਣੇ ਨਾਲ ਟਿੱਕ ਕੇ ਮੇਰੇ ਵੱਲ ਵੇਖਣ ਲੱਗਾ। ਉਹ ਅਜਿਹੀ ਭਰਪੂਰ ਨਜ਼ਰ ਸੀ, ਜਿਸ ਵਿਚ

ਤੁਸੀਂ ਸਭ ਕੁਝ ਸਮੋ ਲੈਣਾ ਚਾਹੁੰਦੇ ਹੋ । ਉਸੇ ਸਮੇਂ ਨਾਲ ਵਾਲੇ ਕਮਰੇ ਦਾ ਪਰਦਾ ਹਟਾ ਕੇ ਬੀਬੀ ਕਨੀਜ਼ ਆਈ, ਹੱਸਦੀ ਹੋਈ । ਸਲਾਮ ਕੀਤਾ । ਕੋਲ ਬੈਠੀ । ਬੋਲੀ । ਪੁੱਛਿਆ । ਖੁਸ਼ ਹੋਈ ।

—ਬਾਜੀ ਕਿਵੇਂ ਹਨ ? ਮੈਂ ਕਨੀਜ਼ ਨੂੰ ਕਿਹਾ, ਉਨ੍ਹਾਂ ਨੂੰ ਮੇਰਾ ਸਲਾਮ...

—ਨਮਾਜ਼ ਪੜ੍ਹ ਰਹੇ ਨੇ, ਉਹ ਅੰਦਰ ਵੇਖਦੀ ਹੋਈ ਬੋਲੀ—ਅਤੇ ਤੁਹਾਡੇ ਲਈ ਕੀ ਲਿਆਵਾਂ ? ਪਹਿਲਾਂ ਖਾਣਾ ਖਾ ਲਓ...

—ਇਸ ਵਕਤ ? ਮੈਂ ਹੱਸਣ ਲੱਗਾ । ਸਦਾ ਵਾਂਗ । ਮੈਂ ਜਾਣਦਾ ਸਾਂ ਕਿ ਆਖਰ ਉਹ ਖਾਣਾ ਲਿਆਏਗੀ ਅਤੇ ਮੈਂ ਖਾਵਾਂਗਾ । ਉਹ ਉੱਠ ਕੇ ਅੰਦਰ ਚਲੀ ਗਈ ।

—ਹੁਣ ਬਾਜੀ ਦੀ ਤਬੀਅਤ ਕਿਸ ਤਰ੍ਹਾਂ ਰਹਿੰਦੀ ਹੈ ? ਮੈਂ ਜਮੀਲ ਤੋਂ ਪੁੱਛਿਆ ।

ਬਾਜੀ ਦਾ ਤਖ਼ਤ ਬਾਹਰੋਂ ਹੀ ਨਜ਼ਰ ਆਉਂਦਾ ਹੈ ਅਤੇ ਘਰ ਵਿਚ ਦਾਖ਼ਲ ਹੁੰਦਿਆਂ ਹੋਇਆਂ ਮੈਂ ਵੇਖ ਲਿਆ ਸੀ ਕਿ ਉਹ ਨਮਾਜ਼ ਪੜ੍ਹ ਰਹੀ ਹੈ । ਸਵਾਲ ਜਿਵੇਂ ਦੁੱਖ ਦੇਣ ਵਾਲਾ ਸੀ । ਜਮੀਲ ਸਿਗਰਟ ਦਾ ਪੈਕਟ ਲੱਭਣ ਲੱਗਾ । ਮਿਲਿਆ ਤਾਂ ਇਕ ਸੁਲਗਾਈ ਅਤੇ ਮੇਰੇ ਵੱਲ ਵੇਖ ਕੇ ਸਿਰ ਹਿਲਾ ਦਿੱਤਾ ਭਾਵ ਬਸ ਠੀਕ ਹੈ ਅਤੇ ਫਿੱਕੇਪਨ ਨਾਲ ਮੁਸਕਰਾਇਆ । ਬਾਜੀ-ਭਰਾ ਜੀ ਭਾਵ ਮਾਤਾ-ਪਿਤਾ । ਬਾਜੀ ਕਈ ਮਹੀਨਿਆਂ ਤੋਂ ਬੀਮਾਰ ਚਲ ਰਹੀ ਸੀ । ਘਰ ਵਿਚ ਹੋਈ ਇਕ ਨਵੀਂ ਘਟਨਾ ਤੋਂ ਵੀ ਪਹਿਲਾਂ । ਸ਼ਾਇਦ ਤਦ ਤੋਂ ਹੀ ਜਦੋਂ ਇਕ ਦਿਨ ਭਾਈ ਸਾਹਿਬ ਅਚਾਨਕ ਨਹੀਂ ਰਹੇ ਸਨ । ਰਾਤ ਨੂੰ ਉਹ ਠੀਕ-ਠਾਕ ਸੁੱਤੇ ਸਨ, ਪਰ ਸਵੇਰੇ ਨਹੀਂ ਉੱਠੇ, ਬੱਸ ।

—ਕੌਣ ਹੈ ਅੱਲਨ ? ਅੰਦਰੋਂ ਬਾਜੀ ਦੀ ਆਵਾਜ਼ ਆਈ । ਉਹ ਸ਼ਾਇਦ ਮੁਸੱਲੇ ਤੋਂ ਉੱਠ ਰਹੀ ਸੀ । ਅੱਲਨ ਅਰਥਾਤ ਜਮੀਲ । ਜਮੀਲ ਨੇ ਮੇਰਾ ਨਾਂ ਦੱਸਿਆ । ਕਿਹਾ ਕਿ ਮੈਂ ਦਿੱਲੀ ਤੋਂ ਆਇਆ ਹਾਂ, ਸਲਾਮ ਕਹਿ ਰਿਹਾ ਹਾਂ । ਉਨ੍ਹਾਂ ਨੇ ਉਥੇ ਹੀ ਅਸੀਸਾਂ ਦਿੱਤੀਆਂ, ਬਹੁਤ ਥੱਕੀ ਹੋਈ ਆਵਾਜ਼ ਵਿਚ । ਫਿਰ ਕੁਝ ਬੁੜਬੁੜਾਂਦੀ ਜਿਹੀ ਰਹੀ, ਕੀ ? ਇਹ ਮੇਰੀ ਸਮਝ ਵਿਚ ਨਹੀਂ ਆਇਆ । ਸੋਚਿਆ ਕਿ ਦਰਵਾਜ਼ੇ ਤੱਕ ਜਾ ਕੇ ਉਨ੍ਹਾਂ ਨੂੰ ਵੇਖ ਲਵਾਂ ਪਰ ਹਿੰਮਤ ਨਹੀਂ ਹੋਈ । ਉਨ੍ਹਾਂ ਦਾ ਸਾਹਮਣਾ ਕਰਨਾ ਮੇਰੇ ਵੱਸ ਦੀ ਗੱਲ ਨਹੀਂ ਸੀ ।

—ਅਤੇ ? ਥੋੜ੍ਹੀ ਦੇਰ ਬਾਅਦ ਜਮੀਲ ਨੇ ਮੈਨੂੰ ਵਾਪਸ ਲਿਆਂਦਿਆਂ ਹੋਇਆਂ ਕਿਹਾ, ਕਿੱਧਰੇ ਹੋਰ ਲਿਜਾਣ ਦੇ ਲਈ ।

—ਤੇਰੀ ਦਿੱਲੀ ਕਿਹੋ ਜਿਹੀ ਹੈ ?

—ਮੇਰੀ ?

—ਜਮੀਲ ਮੁਸਕਰਾਇਆ ।

ਦਿੱਲੀ ਇਕ ਦੋਜ਼ਖ਼ ਹੈ, ਮੈਂ ਪਹਿਲਾਂ ਆਮ ਤੌਰ ਤੇ ਕਿਹਾ ਕਰਦਾ ਸਾਂ । ਚਾਰ ਸਾਲ ਪਹਿਲਾਂ ਜਦੋਂ ਮੈਂ ਇਸ ਸ਼ਹਿਰ ਵਿਚੋਂ ਕੱਢਿਆ ਗਿਆ ਸਾਂ ਤਾਂ ਮੇਰੇ ਦਿਲ ਵਿਚ ਬਹੁਤ ਕੜਵਾਹਟ ਸੀ । ਇਹ ਦੇਸ਼ ਨਿਕਾਲਾ ਪਿਛਲੀ ਸਰਕਾਰ ਦੀ ਦੇਣ ਸੀ

ਅਤੇ ਮੇਰੇ ਲਈ ਇਹ ਭੁੱਲਣਾ ਮੁਸ਼ਕਲ ਸੀ ਕਿ ਮੈਂ ਦਿੱਲੀ ਆਇਆ ਨਹੀਂ, ਸੁੱਟਿਆ ਗਿਆ ਹਾਂ। ਹਾਲਾਂ ਕਿ ਹੁਣ ਉਹ ਗੱਲ ਨਹੀਂ ਰਹੀ, ਪਰ ਨਾ ਤਾਂ ਮੈਂ ਦਿੱਲੀ ਦਾ ਹੋ ਸਕਦਾ ਹਾਂ ਅਤੇ ਨਾ ਦਿੱਲੀ ਮੇਰੀ ਅਤੇ ਜਮੀਲ ਇਹ ਜਾਣਦਾ ਸੀ।

—ਚਲ ਮੇਰਠ ਦੇ ਮਾਰਕਾਟ ਦਾ ਸਹੀ। ਕੀ ਹਾਲ ਹੈ ?

—ਉਥੇ ਫ਼ਸਾਦਾਂ ਦਾ ਇਤਿਹਾਸ ਬਹੁਤ ਪੁਰਾਣਾ ਹੈ, ਸੰਨ ਸੰਤਾਲੀ ਤੋਂ ਵੀ ਪੁਰਾਣਾ। ਨਵਾਂ ਮੈਂ ਕੀ ਦੱਸਾਂ। ਉਹੀ ਆਖ ਸਕਦਾ ਹਾਂ, ਜੋ ਅਖ਼ਬਾਰਾਂ ਵਿਚ ਹੈ। ਹਾਂ, ਸੁਣਿਆ ਹੈ ਕਿ ਮੁਰਾਦਾਬਾਦ ਅਤੇ ਅਲੀਗੜ੍ਹ ਵਿਚ ਬਹੁਤ ਖਿਚਾਅ ਹੈ।

—ਤੈਨੂੰ ਅਖ਼ਬਾਰਾਂ ਤੇ ਭਰੋਸਾ ਹੁੰਦਾ ਹੈ ?

ਮੈਂ ਚੁੱਪ ਹੋ ਗਿਆ।

—ਜੋ ਲੋਕ ਕਿਨਾਰੇ ਤੇ ਬੈਠੇ ਹਨ, ਉਹ ਜਾਣਦੇ ਹਨ। ਉਸ ਨੇ ਕਿਹਾ।

—ਕਿੱਥੇ ਹੈ ਕਿਨਾਰਾ ?

—ਦਿੱਲੀ ਕਿਨਾਰਾ ਨਹੀਂ ਹੈ ? ਦੇਸ਼ ਦਾ, ਮੇਰਠ ਦਾ, ਜਮਸ਼ੇਦਪੁਰ ਜਾਂ ਭਾਗਲਪੁਰ ਦਾ ?

ਮੈਂ ਕਮਰੇ ਦੀਆਂ ਦੀਵਾਰਾਂ ਨੂੰ ਵੇਖਣ ਲੱਗਾ। ਜਿਨ੍ਹਾਂ ਵਿਚ ਕਈ ਅਕਾਰਾਂ ਦੀਆਂ ਪੇਂਟਿੰਗਜ਼ ਲਟਕੀਆਂ ਹੋਈਆਂ ਸਨ, ਕਨੀਜ਼ ਦੀਆਂ ਬਣਾਈਆਂ ਹੋਈਆਂ। ਉਨ੍ਹਾਂ ਵਿਚ ਹੁਸੈਨ ਅਤੇ ਹੇਬਾਰ ਦਾ ਮਿਲਿਆ ਜੁਲਿਆ ਪ੍ਰਭਾਵ ਸਾਫ਼ ਸੀ। ਸਪੱਸ਼ਟ ਹੈ ਕਿ ਮੈਂ ਬਚਣਾ ਚਾਹੁੰਦਾ ਸਾਂ। ਸ਼ਾਇਦ ਅਸੀਂ ਦੋਵੇਂ ਬਚਣਾ ਚਾਹੁੰਦੇ ਸਾਂ ਉਸ ਤੋਂ ਜਿਸ ਦੇ ਛਿੜ ਜਾਣ ਦਾ ਡਰ ਸਾਨੂੰ ਦੋਹਾਂ ਨੂੰ ਹੀ ਸੀ।

—ਤੇਰੀ ਪੁਰਾਣੀ ਸੂਰਤ ਮੁੜ ਆਈ ਹੈ, ਜਮੀਲ ਨੇ ਗੱਲ ਬਦਲਦਿਆਂ ਹੋਇਆਂ ਕਿਹਾ—ਪਿਛਲੀ ਬੀਮਾਰੀ ਵਿਚ ਪਤਾ ਨਹੀਂ ਉਹ ਕਿੱਥੇ ਚਲੀ ਗਈ ਸੀ।

—ਇਹ ਹਾਰਟ ਅਟੈਕ ਦੀ ਦੇਣ ਹੈ, ਮੈਂ ਆਖਿਆ ਅਤੇ ਇਕ ਫਰੇਬ ਭਰਿਆ ਹਾਸਾ ਹੱਸਣ ਲੱਗਾ। ਇਸ ਤਰ੍ਹਾਂ ਜਿਵੇਂ ਮੈਂ ਕੋਈ ਕਿਲ੍ਹਾ ਜਿੱਤ ਆਇਆ ਹੋਵਾਂ।

—ਹੁਣ ਤਾਂ ਤੂੰ ਬਿਲਕੁਲ ਠੀਕ ਹੈਂ ਨਾ ? ਉਸ ਨੇ ਪੁੱਛਿਆ।

—ਬਿਲਕੁਲ ਦਾ ਤਾਂ ਪਤਾ ਨਹੀਂ। ਹਾਂ, ਠੀਕ ਜ਼ਰੂਰ ਹਾਂ। ਓਨਾ ਹੀ ਠੀਕ ਜਿੰਨਾ ਦਿਲ ਦੇ ਮਰੀਜ਼ ਰਹਿੰਦੇ ਹਨ।

ਅਤੇ ਇਹ ਕਹਿਣ ਦੇ ਨਾਲ ਹੀ ਮੈਨੂੰ ਲੱਗਿਆ ਕਿ ਮੇਰੀ ਆਵਾਜ਼ ਵਿਚ ਆਤਮ-ਦਇਆ ਆ ਗਈ ਹੈ, ਮੈਂ ਪੁਰਾਣੇ ਫ਼ਰੇਬ ਵਿਚ ਮੁੜਦਿਆਂ ਹੋਇਆਂ ਕਿਹਾ—ਅਸਲ ਵਿਚ ਹੁਣ ਮੈਂ ਚਿੰਤਾ ਕਰਨੀ ਛੱਡ ਦਿੱਤੀ ਹੈ। ਜਦੋਂ ਆਉਣਾ ਹੈ ਆ ਜਾਏਗੀ। ਉਸ ਸਮੇਂ ਨਾ ਡਾਕਟਰਾਂ ਦੇ ਰੋਕਿਆਂ ਰੁਕੇਗੀ ਅਤੇ ਨਾ ਮੇਰੇ ਰੋਕਿਆਂ।

—ਬਹੁਤ ਦਿਨਾਂ ਤੱਕ ਇਥੇ ਕਿਸੇ ਨੂੰ ਪਤਾ ਨਹੀਂ ਸੀ, ਜਮੀਲ ਨੇ ਕਿਹਾ—ਅਫ਼ਵਾਹ ਵਾਂਗ ਖ਼ਬਰ ਆਈ ਸੀ, ਕੁਝ ਉਲਟੀ ਸਿੱਧੀ। ਅਸਾਂ ਲੋਕਾ ਨੇ ਘਬਰਾ ਕੇ ਦਿੱਲੀ ਫ਼ੋਨ ਕੀਤਾ ਸੀ ਪਰ ਤੇਰੇ ਉਥੋਂ ਦੇ ਦੋਸਤਾਂ ਨੇ ਕਿਹਾ ਕਿ ਅਜਿਹੀ ਕੋਈ ਗੱਲ ਨਹੀਂ ਹੈ। ਹਸਪਤਾਲ ਵਿਚ ਜ਼ਰੂਰ ਹੈ, ਇੰਟੈਂਸਿਵ ਕੇਅਰ ਯੂਨਿਟ ਵਿਚ ਵੀ ਹੈ ਪਰ ਹਾਰਟ-ਵਾਰਟ ਦਾ ਮਾਮਲਾ ਨਹੀਂ ਹੈ। ਉਹ ਤਾਂ ਦਿੱਲੀ ਤੋਂ ਤੈਨੂੰ ਵੇਖ ਕੇ ਮੁੜੇ ਪੰਕਜ

ਨੇ ਦੱਸਿਆ ਕਿ ਸਭ ਕੁਝ ਕਿੰਨਾ ਸੀਰੀਅਸ ਸੀ...ਇਹ ਹੋਇਆ ਕਿਵੇਂ ?

—ਉਸੇ ਤਰ੍ਹਾਂ ਜਿਵੇਂ ਇਹ ਹੁੰਦਾ ਹੈ, ਅਚਾਨਕ ।

—ਘਰ ?

—ਨਹੀਂ ਦਫ਼ਤਰ ਵਿੱਚ ।

—ਕਿਵੇਂ ।

—ਮੈਂ ਇਕ ਮਿਲਣ ਵਾਲੇ ਨਾਲ ਗੱਲਾਂ ਕਰ ਰਿਹਾ ਸਾਂ । ਅਚਾਨਕ ਮੈਨੂੰ ਬੇਚੈਨੀ ਜਿਹੀ ਹੋਈ । ਸੀਨੇ ਵਿਚ ਜਕੜਨ ਅਤੇ ਦਰਦ ਦੇ ਗੁਬਾਰ ਉੱਠ ਆਏ ਸਨ ਅਤੇ ਮੈਂ ਪਸੀਨੇ ਨਾਲ ਲਥ-ਪਥ ਹੋ ਗਿਆ । ਮੇਰੀ ਆਵਾਜ਼ ਬਿਲਕੁਲ ਦੱਬ ਗਈ ਸੀ । ਦਿਲ ਡੁੱਬਣ ਲੱਗ ਪਿਆ ਸੀ । ਮੈਂ ਉੱਠਣਾ ਚਾਹੁੰਦਾ ਸਾਂ ਪਰ ਮੇਰੇ ਵਿਚ ਹਿੰਮਤ ਨਹੀਂ ਸੀ । ਮੈਂ ਬੈਠਿਆਂ ਰਹਿਣਾ ਚਾਹੁੰਦਾ ਸਾਂ, ਪਰ ਇੰਨੀ ਬੇਚੈਨੀ ਅਤੇ ਘਬਰਾਹਟ ਕਿ...ਥੋੜ੍ਹੀ ਹੀ ਦੇਰ ਵਿਚ ਮੈਂ ਫ਼ਰਸ਼ ਤੇ ਲੇਟਿਆ ਛਟਪਟਾ ਰਿਹਾ ਸਾਂ...

ਕਹਿੰਦਾ-ਕਹਿੰਦਾ ਮੈਂ ਰੁੱਕ ਗਿਆ, ਕਿਉਂਕਿ ਜਮੀਲ ਦੇ ਚਿਹਰੇ ਤੇ ਇਕ ਸਹਿਮ ਮੈਂ ਸਾਫ਼ ਵੇਖ ਰਿਹਾ ਸਾਂ ਜੋ ਮੈਂ ਚਾਹੁੰਦਾ ਸਾਂ । ਮੈਨੂੰ ਖੁਸ਼ੀ ਸੀ ਕਿ ਮੇਰੀ ਜਿਸ ਤਕਲੀਫ਼ ਨੂੰ ਇਥੇ ਮਾਮੂਲੀ ਢੰਗ ਨਾਲ ਲਿਆ ਗਿਆ ਸੀ, ਮੈਂ ਉਸ ਦਾ ਹਿਸਾਬ ਬਰਾਬਰ ਕਰ ਰਿਹਾ ਸਾਂ । ਦਿੱਲੀ ਦੇ ਆਪਣੇ ਦੋਸਤਾਂ ਦੇ ਵਤੀਰੇ ਤੇ ਗੁੱਸਾ ਆ ਰਿਹਾ ਸੀ, ਉਹ ਵੱਖ । ਇਹ ਠੀਕ ਹੈ ਕਿ ਇਕ ਮਸਲੇਹਤ ਦੇ ਅਧੀਨ ਮੇਰੀ ਬੀਮਾਰੀ ਦੀ ਗੰਭੀਰਤਾ ਨੂੰ ਛੁਪਾਇਆ ਗਿਆ ਸੀ ਪਰ ਉਸ ਮਸਲੇਹਤ ਨੇ ਮੈਨੂੰ ਉਸ ਸਭ ਤੋਂ ਇਥੇ ਵਾਂਝਿਆ ਰਖਿਆ ਸੀ, ਜੋ ਮੈਂ ਚਾਹੁੰਦਾ ਸਾਂ । ਲੱਗਭਗ ਇਕ ਸਾਲ ਦੇ ਬਾਅਦ ਮੈਂ ਇਸ ਸ਼ਹਿਰ ਵਿਚ ਦਾਖ਼ਲ ਹੋਇਆ ਸਾਂ । ਇਕ ਅਜਿਹੇ ਆਦਮੀ ਵਾਂਗ ਜੋ ਦੁਰਲੱਭ ਹੁੰਦਿਆਂ-ਹੁੰਦਿਆਂ ਅਚਾਨਕ ਰਹਿ ਗਿਆ ਸੀ ।

—ਤੈਨੂੰ ਯਾਦ ਹੈ, ਮੈਂ ਤਾਜੀਅਤ ਦਾ ਖ਼ਤ ਤੈਨੂੰ ਕਦੋਂ ਲਿਖਿਆ ਸੀ । ਉਹ ਸੱਤ ਅਪ੍ਰੈਲ ਦਾ ਦਿਨ ਸੀ ਅਤੇ ਕੋਈ ਘੰਟਾ ਭਰ ਪਹਿਲਾਂ ਮੈਂ ਤੈਨੂੰ ਲਿਖਿਆ ਸੀ । ਉਸ ਸਮੇਂ ਮੈਂ ਸੋਚਿਆ ਵੀ ਨਹੀਂ ਸੀ ਕਿ ਥੋੜ੍ਹੀ ਹੀ ਦੇਰ ਬਾਅਦ ਮੈਂ ਉਸ ਰਸਤੇ ਤੇ ਪਹੁੰਚ ਜਾਵਾਂਗਾ ਜਿਥੋਂ ਹਸੀਨ ਕਦੀ ਨਹੀਂ ਆਇਆ ।

ਉਸੇ ਸਮੇਂ ਅੰਦਰੋਂ ਕਨੀਜ਼ ਨਿਕਲ ਆਈ ਅਤੇ ਮੇਰੇ ਸਾਹਮਣੇ ਕਬਾਬ-ਰੋਟੀਆਂ ਦੀ ਪਲੇਟ ਰੱਖਦੀ ਹੋਈ ਬੋਲੀ—ਲਓ ਖਾਓ । ਫਿਰ ਇਕ ਸਟੂਲ ਖਿੱਚ ਕੇ ਸਾਹਮਣੇ ਹੀ ਬੈਠ ਗਈ । ਪਹਿਲੀ ਹੀ ਗਰਾਹੀ ਤੋੜਦਿਆਂ ਹੋਇਆਂ ਮੈਨੂੰ ਲੱਗਿਆ ਕਿ ਹਸੀਨ ਦਾ ਨਾਂ ਮੈਨੂੰ ਨਹੀਂ ਲੈਣਾ ਚਾਹੀਦਾ ਸੀ । ਸ਼ਾਇਦ ਮੈਂ ਚਾਹੁੰਦਾ ਵੀ ਨਹੀਂ ਸਾਂ ਪਰ ਗੱਲ ਦੀ ਰੌਂ ਸੀ । ਪਰ ਕਿਉਂ ਨਹੀਂ ? ਕੀ ਮੈਂ ਅਫ਼ਸੋਸ ਕਰਨ ਦੇ ਲਈ ਨਹੀਂ ਆਇਆ ਸਾਂ ? ਅਫ਼ਸੋਸ ਅਤੇ ਉਹ ਵੀ ਹਸੀਨ ਦਾ । ਇਹ ਉਹ ਆਦਮੀ ਸੀ ਜੋ ਅਜੇ ਕਲ੍ਹ ਤੱਕ ਇਸੇ ਸ਼ਹਿਰ ਵਿਚ ਦੂਜਿਆਂ ਦੀ ਮੁਕਾਣੀ ਜਾਇਆ ਕਰਦਾ ਸੀ ਅਤੇ ਨਹੀਂ ਜਾਣਦਾ ਸੀ ਕਿ ਉਸ ਨੂੰ ਕੀ ਕਹਿਣਾ ਚਾਹੀਦਾ ਹੈ । ਉਹ ਸੁੰਨੀਆਂ ਅੱਖਾਂ ਨਾਲ ਇਕ ਪਾਸੇ ਵੇਖਦਾ ਹੋਇਆ ਚੁੱਪਚਾਪ ਬੈਠ ਜਾਇਆ ਕਰਦਾ ਸੀ ।

ਖ਼ਬਰ ਮੈਨੂੰ ਇਹ ਵੀ ਦਿੱਲੀ ਦਫਤਰ ਵਿਚ ਮਿਲੀ ਸੀ । ਜਮੀਲ ਨੇ ਨਹੀਂ

ਦਿੱਤੀ ਸੀ । ਇਸ ਸ਼ਹਿਰ ਤੋਂ ਵੀ ਨਹੀਂ ਗਈ ਸੀ । ਬੁਰਹਾਨਪੁਰ ਤੋਂ ਸਈਅਦ ਮਹਿਮੂਦ ਨੇ ਲਿਖਿਆ ਸੀ ।

—ਤੈਨੂੰ ਇਹ ਜਾਣ ਕੇ ਬਹੁਤ ਦੁੱਖ ਹੋਵੇਗਾ, ਉਸ ਨੇ ਖ਼ਤ ਵਿਚ ਲਿਖਿਆ ਸੀ—ਕਿ ਸਾਡੇ ਦੋਹਾਂ ਦਾ ਪਿਆਰਾ ਦੋਸਤ ਹਸੀਨ ਅਹਿਮਦ ਸਦੀਕੀ ਦਾ ਨਾਈਜੀਰੀਆ ਵਿਚ ਦੇਹਾਂਤ ਹੋ ਗਿਆ । ਉਸ ਦਾ ਹਾਰਟ ਫੇਲ੍ਹ ਹੋ ਗਿਆ ਸੀ । ਨਸਰੀਨ ਭਾਬੀ ਉਸ ਦੀ ਅਰਥੀ ਲੈ ਕੇ ਭੋਪਾਲ ਆਈ ਸੀ ਅਤੇ ਉਸ ਨੂੰ ਦਫ਼ਨਾ ਕੇ ਮੈਂ ਕਲ੍ਹ ਹੀ ਮੁੜਿਆ ਹਾਂ । ਅਸਾਂ ਲੋਕਾਂ ਦਾ ਜੋ ਹੋਣਾ ਸੀ ਹੋਇਆ ਪਰ ਸੋਚੋ ਕਿ ਤਿੰਨ ਛੋਟੇ-ਛੋਟੇ ਬੱਚਿਆਂ ਦੇ ਨਾਲ ਰਹਿ ਗਈ ਇਕ ਜਵਾਨ ਔਰਤ ਦੇ ਨਾਲ ਜੋ ਨਾ-ਇਨਸਾਫ਼ੀ ਹੋਈ ਹੈ, ਕੀ ਉਸ ਦੀ ਘਾਟ ਕੋਈ ਪੂਰੀ ਹੋ ਸਕਦੀ ਹੈ ?

ਬੜੀ ਦੇਰ ਤੱਕ ਮੈਂ ਖ਼ਤ ਪਕੜੀ ਬੈਠਾ ਰਹਿ ਗਿਆ ਸਾਂ । ਮੈਂ ਉਸ ਨੂੰ ਕੋਈ ਤਿੰਨ ਵਾਰ ਪੜ੍ਹਿਆ ਸੀ ਅਤੇ ਹਸੀਨ ਦੇ ਨਾਂ ਤੇ ਪੰਜ ਵਾਰ ਨਜ਼ਰ ਸੁੱਟੀ ਸੀ । ਮੈਂ ਵਿਸ਼ਵਾਸ਼ ਕਰਨਾ ਚਾਹੁੰਦਾ ਸਾਂ ਪਰ ਮੈਂ ਨਹੀਂ ਰਿਹਾ ਸੀ ਅਤੇ ਜਦੋਂ ਹੋਇਆ ਤਾਂ ਉਸ ਪਲ ਦੇ ਸੌਵੇਂ-ਅੰਸ਼ ਵਿਚ ਰਾਹਤ ਅਤੇ ਛੁਟਕਾਰੇ ਦਾ ਸਾਹ ਸੀ । ਫਿਰ ਮੈਂ ਦੁੱਖ ਨੂੰ ਹੌਲੀ-ਹੌਲੀ ਸਮੇਟ ਕੇ ਆਪਣੇ ਅੰਦਰ ਇਕੱਠਾ ਕੀਤਾ ਸੀ ਅਤੇ ਇਕਦਮ ਦੁੱਖੀ ਹੋ ਗਿਆ ਸਾਂ ।

—ਇਹ ਵੀ ਕੋਈ ਗੱਲ ਹੋਈ ? ਮੈਂ ਉਸ ਦੇ ਬਾਅਦ ਹਰ ਆਉਣ ਵਾਲੇ ਨੂੰ ਦੱਸ ਕੇ ਕਹਿ ਰਿਹਾ ਸੀ—ਕੀ ਇਹ ਉਸ ਦੇ ਜਾਣ ਦੀ ਉਮਰ ਸੀ ਅਤੇ ਉਹ ਵੀ ਦਿਲ ਦੇ ਦੌਰੇ ਨਾਲ । ਉਹ ਤਾਂ ਮੇਰੇ ਨਾਲੋਂ ਵੀ ਦੋ ਸਾਲ ਛੋਟਾ ਸੀ । ਉਹ ਖ਼ੁਦਾ ਤੋਂ ਡਰਨ ਵਾਲਾ ਅਤੇ ਪਰਹੇਜ਼ਗਾਰ ਆਦਮੀ ਸੀ ਅਤੇ ਸਿਗਰਟ ਤੱਕ ਨਹੀਂ ਪੀਂਦਾ ਸੀ ।

ਇਹ ਸਭ ਆਖਦਿਆਂ ਹੋਇਆਂ ਜਾਂ ਤਾਂ ਮੈਂ ਡਰਿਆ ਹੋਇਆ ਸਾਂ ਜਾਂ ਸ਼ਾਇਦ ਆਪਣੇ ਡਰ ਨੂੰ ਦੂਰ ਕਰ ਰਿਹਾ ਸਾਂ, ਹਾਲਾਂ ਕਿ ਦਫ਼ਤਰੋਂ ਘਰ ਮੁੜਦਿਆਂ ਤੱਕ ਵੀ ਉਸ ਤੋਂ ਪਿੱਛਾ ਨਹੀਂ ਛੁੱਟਿਆ ਸੀ । ਉਹ ਕਿੱਧਰੇ ਇੰਨਾ ਅੰਦਰ ਪਹੁੰਚ ਕੇ ਬੈਠ ਗਿਆ ਸੀ ਕਿ ਉਸ ਨੇ ਮੈਨੂੰ ਅਚਾਨਕ ਚੁੱਪ ਕਰਾ ਦਿੱਤਾ । ਖ਼ਬਰ ਇਹ ਘਰ ਦੇ ਲਈ ਵੀ ਵੱਡੀ ਸੀ ਪਰ ਮੈਂ ਉਸ ਦਿਨ ਪਤਨੀ ਨੂੰ ਵੀ ਨਹੀਂ ਕਿਹਾ—ਇਸ ਡਰ ਨਾਲ ਕਿ ਘਰ ਵਿਚ ਵੀ ਦੇਰ ਤੱਕ ਉਹੀ ਜ਼ਿਕਰ ਹੁੰਦਾ ਰਹੇਗਾ ਅਤੇ ਰਾਤ ਨੂੰ ਹਸੀਨ ਦਾ ਚਿਹਰਾ ਮੈਨੂੰ ਸੌਣ ਨਹੀਂ ਦੇਵੇਗਾ । ਉਸ ਰਾਤ ਮੈਂ ਸੌਂ ਤਾਂ ਗਿਆ ਪਰ ਹਸੀਨ ਨੇ ਤੰਗ ਲਗਾਤਾਰ ਕੀਤਾ । ਉਸ ਦਾ ਚਿਹਰਾ ਚਹੁੰ ਪਾਸਿਆਂ ਤੋਂ ਆ ਕੇ ਮੇਰੇ ਤੇ ਹਮਲਾ ਕਰਦਾ ਸੀ ਅਤੇ ਸੁਪਨੇ ਨੇ ਸਾਰੀ ਰਾਤ ਉਸ ਦੀ ਅਰਥੀ ਵਿਖਾਈ ਸੀ, ਕਈ ਦਿਨ ਪੁਰਾਣੀ ਅਰਥੀ । ਇਹ ਉਸ ਦਿਨ ਹੀ ਨਹੀਂ, ਉਸ ਦੇ ਅਗਲੇ ਦਿਨ ਵੀ ਹੋਇਆ ਸੀ ਅਤੇ ਉਸ ਦੇ ਵੀ ਅਗਲੇ ਦਿਨ, ਹਾਲਾਂ ਕਿ ਮੈਂ ਕਿਸੇ ਨੂੰ ਕੁਝ ਵੀ ਨਹੀਂ ਕਹਿ ਰਿਹਾ ਸਾਂ । ਤਾਜ਼ੀਆਤ ਦਾ ਖ਼ਤ ਵੀ ਮੈਂ ਤਿੰਨ ਦਿਨਾਂ ਤੱਕ ਟਾਲਣ ਦੇ ਬਾਅਦ ਜਮੀਲ ਨੂੰ ਲਿਖਿਆ ਸੀ ਅਤੇ ਮੈਂ ਵੀ ਹਸੀਨ ਦੀ ਤਰ੍ਹਾਂ ਨਹੀਂ ਜਾਣਦਾ ਸਾਂ ਕਿ ਅਫ਼ਸੋਸ ਵਿਚ ਕੀ ਕਹਿਣਾ ਚਾਹੀਦਾ ਹੈ...

ਗੱਲ ਅਜੀਬ ਸਹੀ ਪਰ ਸੱਚ ਤਾਂ ਇਹ ਹੈ ਕਿ ਹਸੀਨ ਮੇਰਾ ਦੋਸਤ ਨਹੀਂ ਰਹਿ ਗਿਆ ਸੀ । ਖ਼ਾਸ ਕਰਕੇ ਇੱਧਰ ਦੇ ਵਰ੍ਹਿਆਂ ਵਿਚ—ਜਦ ਉਹ ਨਾਈਜੀਰੀਆ ਚਲਾ

ਗਿਆ ਸੀ ਜਾਂ ਸ਼ਾਇਦ ਉਸ ਤੋਂ ਵੀ ਪਹਿਲਾਂ ਜਦ ਮੈਂ ਹੌਲੀ-ਹੌਲੀ ਉਸ ਦੇ ਛੋਟੇ ਭਰਾ ਜਮੀਲ ਦਾ ਦੋਸਤ ਬਣ ਗਿਆ ਸਾਂ। ਪੰਦਰ੍ਹਾਂ ਵਰ੍ਹੇ ਪਹਿਲਾਂ ਜਦ ਮੈਂ ਭੋਪਾਲ ਆਇਆ ਸਾਂ ਤਾਂ ਦੋਸਤੀ ਉਸੇ ਨਾਲ ਹੋਈ ਸੀ। ਦੋਵੇਂ ਭੋਪਾਲ ਵਿਚ ਬਾਹਰੋਂ ਆਏ ਹੋਏ ਸਨ ਅਤੇ ਉਥੇ ਸਾਡਾ ਕੋਈ ਘਰ ਨਹੀਂ ਸੀ। ਹਸੀਨ ਵਿਚ ਇਕ ਖਾਸ ਤਰ੍ਹਾਂ ਦੀ ਮਰਦਾਨਾ ਖਿੱਚ ਸੀ—ਸਿੱਧੀ ਆਪਣੇ ਵੱਲ ਖਿੱਚ ਲੈਣ ਵਾਲਾ। ਉਹ ਲੰਮਾ ਅਤੇ ਇਕਹਿਰਾ ਸੀ ਅਤੇ ਹਲਕਾ-ਹਲਕਾ ਗੰਜਾ ਹੋ ਰਿਹਾ ਸੀ। ਪਹਿਲੇ ਹੀ ਦਿਨ ਮੈਂ ਵੇਖ ਲਿਆ ਸੀ ਕਿ ਉਹ ਇਕ ਬਾਰੀਕ ਅਹਿਸਾਸਾਂ ਵਾਲਾ ਅਜਿਹੇ ਗੁੱਸੇ ਭਰਿਆ ਅਤੇ ਹਮਲਾਵਰ ਆਦਮੀ ਹੈ ਜਿਸ ਵਿਚ ਜ਼ਬਰਦਸਤ ਸੈਂਸ ਆਫ਼ ਹਯੂਮਰ ਹੈ। ਉਹ ਇੰਨੇ ਛੋਟੇ-ਛੋਟੇ ਅਤੇ ਖ਼ੂਬਸੂਰਤ ਮੁਬਾਲਗੇ ਕਰਦਾ ਸੀ ਕਿ ਉਹ ਵੀ ਹੱਸਦਿਆਂ-ਹੱਸਦਿਆਂ ਉਸ ਦਾ ਹੋ ਜਾਂਦਾ ਸੀ। ਉਦੋਂ ਅਸੀਂ ਲੋਕ ਪੁਰਾਣੇ ਭੋਪਾਲ ਦੀ ਅਮੀਰਗੰਜ ਗਲੀ ਵਿਚ ਰਹਿੰਦੇ ਸਾਂ ਅਤੇ ਜਵਾਨ ਸਾਂ। ਹਸੀਨ ਇਕ ਪ੍ਰਾਈਵੇਟ ਕਾਲਜ ਵਿਚ ਵਿਗਿਆਨ ਪੜ੍ਹਾਂਦਾ ਸੀ ਅਤੇ ਮੈਂ ਇਕ ਦਫ਼ਤਰ ਵਿਚ ਕਲਮ ਘਸੀਟ ਰਿਹਾ ਸਾਂ। ਮੁਹੱਲਾ ਪੁਰਾਣੇ ਰਈਸਾਂ ਅਤੇ ਅਮੀਰਾਂ ਦਾ ਸੀ ਅਤੇ ਅਸੀਂ ਜਿਵੇਂ ਬੁਰੇ ਹਾਲ ਇੱਕਾ ਦੁੱਕਾ ਹੀ ਪਏ ਹੋਏ ਸਾਂ—ਆਪਣੇ-ਆਪਣੇ ਮੂੰਹ ਛੁਪਾਈ। ਅਸਲ ਵਿਚ ਅਸਾਂ ਦੋਹਾਂ ਦੀ ਦੋਸਤੀ ਦੋ ਤੰਗਦਸਤ, ਕੁੰਠਤ ਅਤੇ ਗੁਸੈਲ ਆਦਮੀਆਂ ਦਾ ਅਜਿਹਾ ਮੇਲ ਸੀ, ਜੋ ਦੋਹਾਂ ਨੂੰ ਤਸੱਲੀ ਦਿੰਦੀ ਸੀ। ਰੀਝਿਆ ਪਹਿਲਾਂ ਮੈਂ ਹੀ ਸਾਂ, ਬਾਅਦ ਵਿਚ ਉਸ ਨੂੰ ਰਿਝਾ ਲਿਆ ਸੀ ਹਾਲਾਂ ਕਿ ਅਸੀਂ ਦੋਵੇਂ ਵੱਖ-ਵੱਖ ਕਿੱਤੇ ਦੇ ਲੋਕ ਸਾਂ। ਉਹ ਵਿਗਿਆਨ ਪੜ੍ਹਾਂਦਾ ਸੀ ਪਰ ਪੁਰਾਣੇ ਵਿਚਾਰਾਂ ਵਾਲਾ ਅਤੇ ਮਜ਼ਹਬੀ ਸੀ ਅਤੇ ਹਾਸੇ-ਹਾਸੇ ਵਿਚ ਆਪਣੇ ਨੂੰ ਜਨਤੀ ਆਖਦਾ ਸੀ। ਮੇਰਾ ਵਿਗਿਆਨ ਨਾਲ ਕੋਈ ਲੈਣਾ ਦੇਣਾ ਨਹੀਂ ਸੀ ਪਰ ਉਸੇ ਦੇ ਸਹਾਰੇ ਆਪਣੇ ਨੂੰ ਆਧੁਨਿਕ ਲੱਗਦਾ ਸੀ ਅਤੇ ਪ੍ਰਗਤੀਸ਼ੀਲ ਬਣਿਆ ਹੋਇਆ ਸਾਂ—ਹਸੀਨ ਦਾ ਫਤਵਾ ਸਿਰ ਮੱਥੇ ਤੇ ਲਦੀ ਕਿ ਮੈਂ ਦੋਜ਼ਖ਼ੀ ਹਾਂ ਜਦ ਕਿ ਸੱਚਾਈ ਇਹ ਹੈ ਕਿ ਅਸੀਂ ਦੋਵੇਂ ਇਕ ਦੂਜ਼ੇ ਨੂੰ ਦੋਜ਼ਖ਼ੀ ਸਮਝਦੇ ਸਾਂ ਅਤੇ ਦੋਵੇਂ ਮਿਲ ਕੇ ਉਸ ਤੀਸਰੇ ਨੂੰ ਜੋ ਸਾਡੇ ਵਿਚ ਨਹੀਂ ਹੁੰਦਾ ਸੀ ਪਰ ਜਿਸ ਨੂੰ ਅਸੀਂ ਕਾਂਦੂ ਕਹਿੰਦੇ ਸਾਂ।

—ਤੂੰ ਮਕਾਰ ਹੈਂ, ਇਕ ਵਾਰ ਉਸ ਨੇ ਗੁੱਸੇ ਵਿਚ ਉਬਲਦਿਆਂ ਹੋਇਆ ਮੈਨੂੰ ਕਿਹਾ ਸੀ—ਅੱਵਲ ਦਰਜੇ ਦਾ ਪਾਖੰਡੀ ਅਤੇ ਸ਼ੈਤਾਨ...

—ਕਿਉਂ ਕੀ ਤੇਰੇ ਤੋਂ ਵੀ ਵੱਡਾ ?

—ਹਾਂ, ਮੈਂ ਤਾਂ ਤੇਰੇ ਪੈਰ ਦੀ ਧੂੜ ਵੀ ਨਹੀਂ ਹਾਂ।

—ਉਹ ਤਾਂ ਤੂੰ ਉਂਜ ਵੀ ਨਹੀਂ ਹੈ। ਮੈਂ ਹੱਸ ਕੇ ਟਾਲਣਾ ਚਾਹਿਆ ਸੀ।

—ਤੂੰ ਦੋਹਾਂ ਜਹਾਨਾਂ ਦੇ ਮਜ਼ੇ ਮਾਰਨਾ ਚਾਹੁੰਦਾ ਹੈਂ, ਉਸ ਨੇ ਲੱਗਭਗ ਵਾਲ ਖਿੱਚਦਿਆਂ ਹੋਇਆਂ ਕਿਹਾ ਸੀ—ਨਾਸਤਕ-ਵਾਸਤਕ ਕੁਝ ਹੈ ਨਹੀਂ, ਇਹ ਤੇਰਾ ਢੋਂਗ ਹੈ।

—ਤੇਰੇ ਜਨਤੀ ਹੋਣ ਤੋਂ ਵੀ ਵੱਡਾ ਢੋਂਗ ? ਮੈਂ ਵਿਰੋਧ ਕੀਤਾ ਸੀ—ਕਿਉਂ ਬੇਕਾਰ ਫਾਕੇ ਕਰਦਾ ਹੈਂ ਯਾਰ। ਮੈਂ ਆਮ ਤੌਰ ਤੇ ਕਿਹਾ ਕਰਦਾ ਸਾਂ ਕਿ ਜੋ ਸੱਚਮੁੱਚ

ਰੋਜ਼ੇਦਾਰ ਹੁੰਦੇ ਹਨ, ਉਹ ਸੇਹਰੀ ਦੇ ਬਾਅਦ ਇਫਤਾਰ ਅਤੇ ਇਫਤਾਰ ਤੋਂ ਬਾਅਦ ਸੇਹਰੀ ਦੀ ਫ਼ਿਕਰ ਨਹੀਂ ਕਰਿਆ ਕਰਦੇ : ਜੋ ਲੋਕ ਰਮਜ਼ਾਨ ਦੇ ਦਿਨਾਂ ਵਿਚ ਸਵੇਰੇ ਸ਼ਾਮ ਥੈਲੀ ਲਈ ਬਾਜ਼ਾਰ ਦੌੜਦੇ ਨਜ਼ਰ ਆਉਂਦੇ ਸਨ—ਕਦੇ ਮੁਰਗ ਅਤੇ ਕਦੀ ਤਿੱਤਰ ਦੇ ਲਈ, ਕਦੀ ਲਵੇ ਅਤੇ ਕਦੀ ਬਟੇਰ, ਕਦੀ ਮੱਛੀ ਤਾਂ ਕਦੀ ਬਰਿਆਨੀ ਦੇ ਲਈ ਮੈਂ ਉਨ੍ਹਾਂ ਦਾ ਮਜ਼ਾਕ ਉਡਾਂਦਾ ਸਾਂ ਇਹ ਜਾਣਦਿਆਂ ਹੋਇਆਂ ਵੀ ਕਿ ਇਸ ਨਾਲ ਹਸੀਨ ਨੂੰ ਚੋਟ ਲੱਗਦੀ ਹੈ ਕਿਉਂਕਿ ਮੈਂ ਇਹੀ ਚਾਹੁੰਦਾ ਸਾਂ।

—ਤੂੰ ਨਾ ਹੀਆਂ ਵਿਚ ਅਤੇ ਨਾ ਸ਼ੀਆਂ ਵਿਚ। ਨਾ ਇਥੇ ਨਾ ਉਥੇ। ਅੱਲ੍ਹਾ ਤੇਰੇ ਤੇ ਰਹਿਮ ਕਰੇ।

ਉਹ ਮੈਨੂੰ ਆਖਦਾ ਸੀ।

ਇਹ ਸਿਰਫ ਇਕ ਦਿਨ ਦੀ ਗੱਲ ਨਹੀਂ ਸੀ। ਆਮ ਤੌਰ ਤੇ ਅਸੀਂ ਦੋਵੇਂ ਕਿਸੇ ਨਾ ਕਿਸੇ ਅਜਿਹੀ ਗੱਲ ਤੋਂ ਲੜਦੇ ਸਾਂ। ਗੁੱਸੇ ਵਿਚ ਇਕ ਦੂਜੇ ਨਾਲ ਕਦੀ ਨਾ ਬੋਲਣ ਦੀ ਧਮਕੀ ਦਿੰਦੇ ਸਾਂ ਪਰ ਅਗਲੇ ਦਿਨ ਜਾਂ ਉਸ ਦੇ ਅਗਲੇ ਦਿਨ ਫਿਰ ਮਿਲਦੇ ਸਾਂ, ਫਿਰ ਤੋਂ ਲੜਨ ਲਈ...

ਇਹ ਉਹ ਦੌਰ ਸੀ ਜਦੋਂ ਦੇਸ ਵਿਚ ਫ਼ਸਾਦ ਦੀ ਫ਼ਸਲ ਆਈ ਸੀ ਅਤੇ ਇਕ ਤੋਂ ਬਾਅਦ ਕਈ ਸ਼ਹਿਰਾਂ ਵਿਚ ਫ਼ਸਾਦ ਹੋ ਰਹੇ ਸਨ—ਜਬਲਪੁਰ ਭਿਵੰਡੀ, ਜਲਗਾਂਵ, ਅਹਿਮਦਾਬਾਦ, ਜਮਸੇਦਪੁਰ ਅਤੇ...

ਅਸੀਂ ਲੋਕ ਭੋਪਾਲ ਜਿਹੇ ਸ਼ਹਿਰ ਵਿਚ ਰਹਿ ਰਹੇ ਸਾਂ, ਜਿਸ ਵਿਚ ਫ਼ਸਾਦਾਂ ਦਾ ਕੋਈ ਇਤਿਹਾਸ ਨਹੀਂ ਸੀ, ਫਿਰ ਵੀ ਡਰੇ ਹੋਏ ਸਾਂ, ਕਿਉਂਕਿ ਸ਼ਹਿਰ ਵਿਚ ਖਿਚਾਉ ਸੀ। ਸਰਕਾਰ ਸਾਵਧਾਨ ਹੋ ਗਈ ਸੀ। ਜਗ੍ਹਾ-ਬੇਜਗ੍ਹਾ ਪੁਲਸ ਅਤੇ ਹੋਮ ਗਾਰਡਸ ਦੇ ਜਵਾਨ ਤੈਨਾਤ ਸਨ। ਰੋਜ਼ ਅਫ਼ਵਾਹਾਂ ਉੱਡਦੀਆਂ ਸਨ ਅਤੇ ਬਾਹਰ ਤੋਂ ਰੋਜ਼ ਖ਼ਬਰਾਂ ਆਉਂਦੀਆਂ ਸਨ, ਡਰਾਉਣੀਆਂ ਖ਼ਬਰਾਂ। ਵਰ੍ਹਿਆਂ ਤੋਂ ਆਂਢ-ਗੁਆਂਢ ਰਹਿੰਦੇ ਆਏ ਹਿੰਦੂ-ਮੁਸਲਮਾਨ ਇਕ ਦੂਜੇ ਨੂੰ ਸ਼ੱਕ ਅਤੇ ਡਰ ਨਾਲ ਵੇਖਣ ਲੱਗੇ ਸਨ ਅਤੇ ਛੋਟੇ-ਛੋਟੇ ਗੁਟਾਂ ਵਿਚ ਵੰਡੇ ਗਏ ਸਨ।

—ਵੇਖ ਲਉ, ਇਕ ਅਜਿਹੀ ਹੀ ਸ਼ਾਮ ਹਸੀਨ ਨੇ ਘਬਰਾਈ ਹੋਈ ਆਵਾਜ਼ ਵਿਚ ਕਿਹਾ ਸੀ—ਸੂਅਰ ਦੇ ਬੱਚਿਆਂ ਨੇ ਦੇਸ਼ ਦੀ ਵੰਡ ਕਰਕੇ ਕੀ ਕਰ ਦਿੱਤਾ ਹੈ...

ਉਸ ਨੇ ਸਵੇਰੇ ਦੇ ਅਖ਼ਬਾਰ ਵਿਚ ਕੁਝ ਹੋਰ ਦਿਲ ਦਹਿਲਾਣ ਵਾਲੀਆਂ ਖ਼ਬਰਾਂ ਪੜ੍ਹ ਲਈਆਂ ਸਨ। ਉਹ ਹੋਰ ਦਿਨਾਂ ਤੋਂ ਵੱਧ ਗੰਭੀਰ ਲੱਗ ਰਿਹਾ ਸੀ।

ਹੁਣ ਇਹ ਦੇਸ਼ ਰਹਿਣ ਲਾਇਕ ਨਹੀਂ ਰਿਹਾ। ਉਹ ਬੋਲਿਆ—ਕਿਸੇ ਦਿਨ ਅਸੀਂ ਲੋਕੀਂ ਵੀ ਕੱਟ ਕੇ ਸੁੱਟ ਦਿੱਤੇ ਜਾਵਾਂਗਾ ਅਤੇ ਕੋਈ ਰੋਣ ਵਾਲਾ ਨਹੀਂ ਹੋਵੇਗਾ।

—ਕਿਉਂ, ਮੈਂ ਜੋ ਹਾਂ। ਮੈਂ ਹੱਸ ਕੇ ਕਿਹਾ। ਅਸਲ ਵਿਚ, ਮੈਂ ਆਪਣੇ ਅਤੇ ਉਸ ਦੇ ਡਰ ਨੂੰ ਹੱਸ ਕੇ ਟਾਲਣਾ ਚਾਹੁੰਦਾ ਸਾਂ, ਹਨੇਰੇ ਵਿਚ ਗਾਏ ਜਾਣ ਵਾਲੇ ਗੀਤ ਵਾਂਗ।

—ਤੂੰ ਵੀ ਨਹੀਂ ਹੋਵੇਂਗਾ, ਉਸ ਨੇ ਅੱਖਾਂ ਚੜ੍ਹਾ ਕੇ ਤਲਖ਼ੀ ਨਾਲ ਜਵਾਬ

ਦਿੱਤਾ—ਕੱਲ੍ਹ ਜਦੋਂ ਕਾਫ਼ਰਾਂ ਦਾ ਜੱਥਾ ਗੰਡਾਸੇ ਅਤੇ ਖੰਜਰ ਲੈ ਕੇ ਤੇਰੇ ਦਰਵਾਜ਼ੇ ਤੇ ਆਏਗਾ ਤਾਂ ਕੋਈ ਨਹੀਂ ਪੁੱਛੇਗਾ ਕਿ ਤੂੰ ਕੀ ਸੋਚਦਾ ਹੈ ਜਾਂ ਤੇਰੇ ਵਿਚਾਰ ਕੀ ਹਨ। ਪਛਾਣ ਦੇ ਲਈ ਤੇਰਾ ਨਾਂ ਕਾਫੀ ਹੈ।

—ਤੂੰ ਤਾਂ ਕਹਿ ਰਿਹਾ ਸੈਂ ਕਿ ਪਛਾਣ ਦੇ ਲਈ ਕੇਵਲ ਨਾਂ ਕਾਫੀ ਨਹੀਂ ਹੁੰਦਾ ?

—ਉਹ ਹੋਰ ਗੱਲ ਸੀ। ਦੂਸਰੇ ਸਿਲਸਿਲੇ ਵਿਚ ਆਖੀ ਗਈ ਸੀ। ਮਸਲਿਆਂ ਨੂੰ ਗੱਡ ਮੱਡ ਨਾ ਕਰਿਆ ਕਰ। ਮੈਂ ਜਾਣਦਾ ਹਾਂ ਤੂੰ ਚਲਾਕੀ ਕਰ ਰਿਹਾ ਹੈਂ।

ਹਾਂ, ਮੈਂ ਚਲਾਕੀ ਕਰ ਰਿਹਾ ਸਾਂ। ਜਾਣ ਬੁਝ ਕੇ ਅਨਜਾਣ ਬਣੇ ਰਹਿਣ ਦੀ ਚਲਾਕੀ। ਸੱਚਾਈ ਤੋਂ ਡਰ ਕੇ ਨੱਸ ਖਲੋਣ ਦੀ ਚਲਾਕੀ। ਹਸੀਨ ਨਾਲ ਅਸਹਿਮਤ ਹੋਣ ਅਤੇ ਉਸ ਤੇ ਚੋਟ ਕਰਨ ਦੀ ਚਲਾਕੀ। ਮੈਂ ਹਸੀਨ ਨਾਲ ਬਿਲਕੁਲ ਸਹਿਮਤ ਨਹੀਂ ਹੋਣਾ ਚਾਹੁੰਦਾ ਸਾਂ, ਕਿਉਂਕਿ ਉਸ ਦੀ ਗੱਲ ਮੰਨਣਾ, ਆਪਣੇ ਪੈਰਾਂ ਦੇ ਹੇਠੋਂ ਉਸ ਟਾਹਣ ਨੂੰ ਕੱਟਣਾ ਸੀ ਜਿਸ ਤੇ ਮੈਂ ਖੜਾ ਸਾਂ।

ਇਸੇ ਵਿਚ ਇਕ ਅਜਿਹੀ ਗੱਲ ਹੋਈ, ਜਿਸ ਦੇ ਬਾਰੇ ਵਿਚ ਮੈਂ ਕਦੀ ਸੋਚਿਆ ਵੀ ਨਹੀਂ ਸੀ। ਹਸੀਨ ਅਚਾਨਕ ਮੇਰੇ ਲਈ ਦੁਰਲੱਭ ਹੋ ਗਿਆ ਸੀ। ਸਵੇਰੇ ਉਸ ਦਾ ਕਾਲਜ ਹੋਇਆ ਕਰਦਾ ਸੀ, ਦੁਪਹਿਰ ਨੂੰ ਮੇਰਾ ਦਫਤਰ। ਇਕ ਸ਼ਾਮ ਦਾ ਹੀ ਵਕਤ ਸੀ, ਜਿਸ ਵਿਚ ਅਸੀਂ ਆਮ ਤੌਰ ਤੇ ਮਿਲਿਆ ਕਰਦੇ ਸਾਂ, ਪਰ ਇੱਧਰ ਉਹ ਕਈ ਸ਼ਾਮਾਂ ਤੋਂ ਗ਼ਾਇਬ ਸੀ। ਮੇਰੇ ਲਈ ਹਸੀਨ ਦਾ ਘਰ ਅਨਜਾਣਿਆ ਨਹੀਂ ਸੀ, ਜਮੀਲ ਵੀ ਮੇਰੇ ਵਾਸਤੇ ਨਵਾਂ ਨਹੀਂ ਸੀ। ਮੈਂ ਜਾਣਦਾ ਸਾਂ ਕਿ ਉਹ ਹਸੀਨ ਦਾ ਛੋਟਾ ਭਰਾ ਹੈ ਅਤੇ ਉਸੇ ਕਾਲਜ ਵਿਚ ਪੜ੍ਹਾਂਦਾ ਹੈ। ਜਦੋਂ ਜਦੋਂ ਮੈਂ ਹਸੀਨ ਦੇ ਘਰ ਗੱਪ-ਸ਼ੱਪ ਚਾਹ ਜਾਂ ਖਾਣੇ ਤੇ ਹੁੰਦਾ, ਆਮ ਤੌਰ ਤੇ ਜਮੀਲ ਵੀ ਹੋਇਆ ਕਰਦਾ ਸੀ। ਇਥੋਂ ਤੱਕ ਕਿ ਉਨ੍ਹਾਂ ਦੇ ਪਿਤਾ ਭਾਈਜਾਨ ਵੀ। ਉਹ ਇਨ੍ਹਾਂ ਅਰਥਾਂ ਵਿਚ ਅਜੀਬ ਘਰ ਸੀ ਕਿ ਉਥੇ ਪਹੁੰਚੇ ਕਿਸੇ ਵੀ ਦੋਸਤ ਜਾਂ ਮਹਿਮਾਨ ਨਾਲ ਪੂਰਾ ਘਰ ਮਿਲਦਾ ਸੀ ਅਤੇ ਸਾਰੇ ਲੋਕ ਗੱਲਬਾਤ ਵਿਚ ਸ਼ਾਮਲ ਹੁੰਦੇ ਸਨ। ਮੈਨੂੰ ਭਾਈਜਾਨ ਦਾ ਆਪਣੇ ਵਿਚ ਹੋਣਾ ਕਈ ਵਾਰ ਅਖ਼ਰਦਾ ਸੀ, ਕਿਉਂਕਿ ਉਸ ਨਾਲ ਸਾਡੀ ਆਜ਼ਾਦੀ ਖੁਸਦੀ ਸੀ ਪਰ ਜਮੀਲ ਦਾ ਹੋਣਾ ਮੈਨੂੰ ਚੰਗਾ ਲੱਗਦਾ ਸੀ। ਅਸਲ ਵਿਚ, ਮੈਂ ਜਮੀਲ ਨੂੰ ਸ਼ੁਰੂ ਤੋਂ ਪਸੰਦ ਕਰਦਾ ਸਾਂ।

ਹੁਣ ਸੋਚਦਾ ਹਾਂ ਤਾਂ ਲੱਗਦਾ ਹੈ ਕਿ ਜਮੀਲ ਦਾ ਪਹਿਲੇ ਮੇਰੇ ਨਾਲ ਨਾ ਟਕਰਾਣਾ ਜਾਂ ਹਸੀਨ ਦੇ ਰਾਹੀਂ ਮਿਲਣ ਮਾਤਰ ਇਕ ਸੰਜੋਗ ਸੀ, ਨਹੀਂ ਤਾਂ ਸ਼ਾਇਦ ਮੈਂ ਸਿੱਧਾ ਉਸੇ ਦਾ ਦੋਸਤ ਹੁੰਦਾ। ਇਹ ਗੱਲ ਉਸ ਸਮੇਂ ਵੀ ਲੱਗੀ ਸੀ, ਜਦੋਂ ਮੈਂ ਹਸੀਨ ਦਾ ਪਤਾ ਕਰਨ ਕਈ ਵਾਰ ਉਸ ਦੇ ਘਰ ਗਿਆ ਸਾਂ ਅਤੇ ਜਮੀਲ ਮੈਨੂੰ ਇਕੱਲਿਆਂ ਮਿਲਿਆ ਸੀ ਅਤੇ ਫਿਰ ਮੈਂ ਹੌਲੀ-ਹੌਲੀ ਹਸੀਨ ਤੋਂ ਕੱਟ ਗਿਆ ਸਾਂ।

ਹਸੀਨ ਭਾਈ ਨੂੰ ਅੱਜ ਕਲ੍ਹ ਸ਼ਾਮ ਨੂੰ ਮਿਲਣਾ ਮੁਸ਼ਕਲ ਹੈ, ਮੇਰੀ ਦੋ-ਤਿੰਨ ਵਾਰ ਦੀ ਨਿਰਾਸ਼ਾ ਦੇ ਬਾਅਦ ਜਮੀਲ ਨੇ ਮੈਨੂੰ ਦੱਸਿਆ ਸੀ—ਅਸਲ ਵਿਚ, ਉਹ ਅਤੇ ਸਈਅਦ ਮਹਿਮੂਦ ਉਸੇ ਚੱਕਰ ਵਿਚ ਹਨ।

—ਕਿਸ ਚੱਕਰ ਵਿਚ

—ਹੈਰਾਨੀ ਹੈ ਕਿ ਤੁਹਾਨੂੰ ਪਤਾ ਨਹੀਂ। ਕੀ ਤੁਸੀਂ ਨਹੀਂ ਜਾਣਦੇ ਕਿ ਦੋਵੇਂ ਬਾਹਰ ਨਿਕਲਣ ਦਾ ਜੁਗਾੜ ਬਣਾ ਰਹੇ ਹਨ ?

—ਬਾਹਰ ਮਤਲਬ ?

—ਬਾਹਰ ਮਤਲਬ ਕਿਧਰੇ ਵੀ। ਮਿਡਿਲ ਈਸਟ, ਲੀਬੀਆ, ਅਫ਼ਰੀਕਾ ਕਿਧਰੇ ਵੀ ਜਿਥੇ ਨੌਕਰੀ ਮਿਲੇ, ਚੰਗੇ ਪੈਸੇ ਮਿਲਣ। ਸਈਅਦ ਮਹਿਮੂਦ ਦੀ ਤਾਂ ਮਜ਼ਬੂਰੀ ਹੈ। ਇਸ ਕਾਲਜ ਦੀ ਮਾਸਟਰੀ ਵਿਚ ਉਹ ਉਂਜ ਹੀ ਕੰਗਾਲ ਹੈ। ਚਾਰ-ਚਾਰ ਧੀਆਂ ਸੀਨੇ ਤੇ ਬੈਠੀਆਂ ਹੋਈਆਂ ਹਨ ਅਤੇ ਪੁੱਤਰ ਪੋਲੀਓ ਦਾ ਸ਼ਿਕਾਰ ਹੈ...ਹਸੀਨ ਭਾਈ ਦਾ ਇਹ ਹੈ ਕਿ ਉਹ ਚੰਗੀ ਜ਼ਿੰਦਗੀ ਚਾਹੁੰਦੇ ਹਨ...

ਸੱਈਅਦ ਮਹਿਮੂਦ ਉਸ ਸਮੇਂ ਭੋਪਾਲ ਵਿਚ ਸੀ ਅਤੇ ਉਸੇ ਕਾਲਜ ਵਿਚ ਅੰਗਰੇਜ਼ੀ ਪੜ੍ਹਾਂਦਾ ਸੀ। ਉਹ ਸਾਡਾ ਤਿੰਨਾਂ ਦਾ ਦੋਸਤ ਸੀ, ਪਰ ਕਿਸੇ ਦੇ ਹੱਥ ਨਹੀਂ ਆਉਂਦਾ ਸੀ, ਕਿਉਂਕਿ ਹਰ ਵਕਤ ਉਹ ਜਲਦੀ ਵਿਚ ਹੁੰਦਾ ਸੀ ਇਕ ਅਜਿਹੀ ਬੇਚੈਨੀ ਭਰੀ ਜਲਦੀ, ਜੋ ਉਸ ਨੂੰ ਕਿੱਧਰੇ ਦੋ ਪਲ ਤੋਂ ਵੱਧ ਟਿਕਣ ਨਹੀਂ ਦਿੰਦੀ ਸੀ। ਉਹ ਆਉਂਦਾ ਤਾਂ ਬੈਠਦਾ ਨਹੀਂ ਸੀ। ਬੈਠਦਾ ਤਾਂ ਪਰ ਤੋਲਣ ਲੱਗਦਾ ਸੀ ਅਤੇ ਸੱਚ ਤਾਂ ਇਹ ਹੈ ਕਿ ਉਸ ਦੇ ਆਉਂਦਿਆਂ ਹੀ ਇਹ ਡਰ ਲੱਗਾ ਰਹਿੰਦਾ ਸੀ ਕਿ ਉਹ ਕਿਸੇ ਵੀ ਪਲ ਚਲਾ ਜਾਏਗਾ। ਹਸੀਨ ਅਤੇ ਉਸ ਦੀ ਦੋਸਤੀ ਇਕ ਹੱਦ ਤੱਕ ਪੇਸ਼ੇ ਦੀ ਵਜ੍ਹਾ ਕਾਰਣ ਸੀ, ਪਰ ਮਿਜ਼ਾਜ ਦੇ ਲਿਹਾਜ਼ ਨਾਲ ਉਹ ਮੇਰੇ ਜ਼ਿਆਦਾ ਨੇੜੇ ਪੈਂਦਾ ਸੀ। ਫਿਰ ਵੀ ਮੈਨੂੰ ਹੈਰਾਨੀ ਨਹੀਂ ਹੋਈ, ਕਿਉਂਕਿ ਦੋਵੇਂ ਇਕੋ ਉਦੇਸ਼ ਲਈ ਇਕੱਠੇ ਹੋਏ ਸਨ, ਭਾਵੇਂ ਹੀ ਕਾਰਣ ਵੱਖ ਵੱਖ ਹੋਵੇ।

ਕਿਉਂ, ਨੱਸ ਗਿਐਂ ? ਕਈ ਦਿਨਾਂ ਦੇ ਬਾਅਦ ਜਦ ਹਸੀਨ ਪੱਕੜ ਵਿਚ ਆਇਆ ਤਾਂ ਮੈਂ ਉਸ ਨੂੰ ਘਰ ਜਾ ਕੇ ਮਿਲਿਆ। ਹਸੀਨ ਨੇ ਮੈਨੂੰ ਉਸੇ ਅੰਦਾਜ਼ ਵਿਚ ਦੇਖਿਆ, ਜਿਸ ਵਿਚ ਉਸ ਦੀਆਂ ਛੋਟੀਆਂ-ਛੋਟੀਆਂ ਅੱਖਾਂ ਗੋਲ ਹੋ ਕੇ ਨੁਕੀਲੀਆਂ ਹੋ ਜਾਂਦੀਆਂ ਸਨ ਅਤੇ ਗੁੱਸੇ ਭਰੀਆਂ ਲੱਗਦੀਆਂ ਸਨ।

—ਕੌਣ ਨੱਸ ਰਿਹੈ ?

—ਤੂੰ ਹੋਰ ਕੌਣ।

—ਮੈਂ ਨੱਸ ਨਹੀਂ ਰਿਹਾ, ਜਾ ਰਿਹਾ ਹਾਂ।

—ਇਕੋ ਗੱਲ ਹੈ !

—ਇਕੋ ਗੱਲ ਨਹੀਂ ਹੈ, ਉਸ ਨੇ ਜ਼ੋਰ ਦੇ ਕੇ ਕਿਹਾ—ਨੱਸਣ ਵਾਲੇ ਪਾਕਿਸਤਾਨ ਵਿਚ ਹਨ ਅਤੇ ਉਹ ਕਦੀ ਮੁੜ ਕੇ ਨਹੀਂ ਆਉਣਗੇ।

—ਤੂੰ ਕਿਹੜਾ ਮੁੜ ਕੇ ਆਉਣ ਵਾਲਾ ਹੈਂ।

—ਕਿਉਂ ਮੈਂ ਕੀ ਕਾਲੇ ਅਤੇ ਹਬਸ਼ੀਆਂ ਵਿਚ ਮਰਨ ਜਾ ਰਿਹਾ ਹਾਂ ?

—ਕੀ ਪਤਾ ?

—ਤੇਰੇ ਜਿਹੇ ਦੋਸਤ ਇਹੀ ਦੁਆ ਕਰਨਗੇ। ਕਰੋ...

—ਮੈਦਾਨ ਤਾਂ ਛੱਡ ਹੀ ਰਿਹਾ ਹੈਂ।

—ਦੋ ਚਾਰ ਸਾਲ ਦੇ ਲਈ ਘਰੋਂ ਬਾਹਰ ਨਿਕਲਣਾ ਮੈਦਾਨ ਛੱਡਣਾ ਹੈ, ਨੱਸਣਾ ਹੈ ? ਉਸ ਨੇ ਬੌਖਲਾ ਕੇ ਕਿਹਾ—ਮੈਂ ਆਪਣੇ ਅਤੇ ਆਪਣੇ ਬੱਚਿਆਂ ਦੇ ਭਵਿੱਖ ਦੇ ਬਾਰੇ ਵਿਚ ਕੁਝ ਨਾ ਸੋਚਾਂ ? ਇਥੇ ਪਿਆ ਸੜਦਾ ਰਵਾਂ ? ਆਪਣੇ ਆਸ-ਪਾਸ ਲੁੱਚਿਆਂ, ਲਫੰਗਿਆਂ, ਬਦਕਾਰਾਂ ਅਤੇ ਬਦਮਾਸ਼ਾਂ ਨੂੰ ਉੱਭਰਦਿਆਂ ਹੋਇਆਂ ਵੇਖਦਾ ਰਹਾਂ । ਰੋਜ਼ ਕੁੜ੍ਹਾਂ...ਰੋਜ਼ ਖ਼ੂਨ ਸਾੜਾਂ ?

—ਭਵਿੱਖ ਅਤੇ ਬੱਚੇ ਤਾਂ ਮੇਰੇ ਵੀ ਹਨ । ਮੈਂ ਕਿਹਾ ।

—ਤੂੰ ਜੇ ਚਿੱਕੜ ਵਿਚ ਪਿਆ ਰਹਿਣਾ ਚਾਹੁੰਦਾ ਹੈਂ ਤਾਂ ਕੋਈ ਕੀ ਕਰ ਸਕਦਾ ਹੈ, ਉਹ ਬੋਲਿਆ—ਨਾ ਤਾਂ ਤੂੰ ਉਪਰ ਉੱਠ ਸਕਦਾ ਹੈਂ ਅਤੇ ਨਾ ਉੱਠਣਾ ਚਾਹੁੰਦਾ ਹੈਂ ।

—ਪੈਸਿਆਂ ਦੇ ਪਿੱਛੇ ਦੌੜਨਾ ਉਪਰ ਉੱਠਣਾ ਹੈ ?

—ਇਹ ਬੀਮਾਰਾਂ, ਨਿਕੰਮਿਆਂ ਅਤੇ ਬੁਜ਼ਦਿਲਾਂ ਦੀ ਫ਼ਿਲਾਸਫ਼ੀ ਹੈ, ਉਸ ਨੇ ਚੀਖ਼ ਕੇ ਕਿਹਾ—ਇਸ ਨੂੰ ਤੂੰ ਆਪਣੇ ਕੋਲ ਹੀ ਰੱਖ ।

ਅਤੇ ਉਹ ਤੇਜ਼ੀ ਨਾਲ ਚਲਾ ਗਿਆ ।

ਨਾਈਜੀਰੀਆ ਜਾਣ ਤੋਂ ਪਹਿਲਾਂ ਹਸੀਨ ਨਾਲ ਇਹ ਮੇਰੀ ਆਖਰੀ ਗੱਲਬਾਤ ਸੀ । ਘੱਟ ਤੋਂ ਘੱਟ ਇਸ ਸਿਲਸਿਲੇ ਵਿਚ । ਉਸ ਦੇ ਬਾਅਦ ਅਸੀਂ ਮਿਲੇ ਜ਼ਰੂਰ ਪਰ ਹਰ ਮੁਲਾਕਾਤ ਸਰਸਰੀ ਸੀ ਅਤੇ ਸਾਡੀਆਂ ਗੱਲਾਂ ਦਾ ਕੋਈ ਮਤਲਬ ਨਹੀਂ ਸੀ । ਉਂਜ ਵੀ ਤਦ ਤੱਕ ਅਸੀਂ ਇਕ ਦੂਜੇ ਤੋਂ ਕੱਟ ਚੁੱਕੇ ਸਾਂ । ਫਿਰ ਇਕ ਦਿਨ ਸੁਣਿਆ ਕਿ ਉਹ ਚਲਾ ਗਿਆ—ਮੈਨੂੰ ਬਿਨਾਂ ਮਿਲੇ ਅਤੇ ਮੈਨੂੰ ਕਿੱਧਰੇ ਡੂੰਘੀ ਚੋਟ ਕਰਦਾ ਹੋਇਆ । ਗਿਆ ਸੱਈਅਦ ਮਹਿਮੂਦ ਵੀ ਪਰ ਉਸ ਦਾ ਜਾਣਾ ਇਕ ਆਸ ਤੇ ਲਾਈ ਹੋਈ ਛਾਲ ਸੀ । ਉਹ ਪਤਨੀ ਦੇ ਬਚੇ ਖੁਚੇ ਜ਼ੇਵਰ ਅਤੇ ਬਜ਼ੁਰਗਾਂ ਦੀ ਜ਼ਮੀਨ ਵੇਚ ਕੇ ਸਊਦੀ ਅਰਬ ਗਿਆ ਸੀ, ਜਦ ਕਿ ਹਸੀਨ ਨੂੰ ਨਾਈਜੀਰੀਆ ਦੇ ਕਿਸੇ ਸਕੂਲ ਵਿਚ ਬਾਕਾਇਦਾ ਕੰਮ ਮਿਲਿਆ ਸੀ ਅਤੇ ਉਸ ਦੇ ਲਈ ਹਵਾਈ ਜਹਾਜ਼ ਦਾ ਟਿਕਟ ਆਇਆ ਸੀ ।...

—ਹੋਰ ਕੁਝ ਲਿਆਵਾਂ ? ਕਨੀਜ਼ ਮੈਨੂੰ ਕਹਿ ਰਹੀ ਸੀ—ਮੇਰੇ ਸਾਹਮਣੇ ਖਲੋਤੀ ਅਤੇ ਪਲੇਟ ਵੱਲ ਵੱਧਦੀ ਹੋਈ । ਮੈਂ ਜਿਵੇਂ ਚੌਂਕਿਆ ।

—ਹੋਰ ਕੀ ?

—ਕਬਾਬ ਜਾਂ ਇਕ ਅੱਧ ਰੋਟੀ ।

—ਬਸ, ਬਸ, ਮੈਂ ਕਿਹਾ—ਪਹਿਲਾਂ ਹੀ ਬਹੁਤ ਹੋ ਚੁੱਕਿਆ । ਕਾਇਦੇ ਨਾਲ ਮੈਨੂੰ ਖਾਣਾ ਵੀ ਨਹੀਂ ਚਾਹੀਦਾ ਸੀ । ਦੁਪਹਿਰ ਦਾ ਖਾਣਾ ਆਮ ਤੌਰ ਤੇ ਮੈਂ ਟਾਲਣ ਦੀ ਕੋਸ਼ਿਸ਼ ਕਰਦਾ ਹਾਂ । ਖਾਸ ਕਰਕੇ ਬਾਹਰ । ਡਾਕਟਰ ਕਹਿੰਦੇ ਹਨ ਕਿ ਇਸ ਨੂੰ ਨਿਯਮ ਬਣਾ ਲਓ...

—ਅਤੇ ਤੂੰ ਮੰਨ ਲਿਆ ? ਜਮੀਲ ਨੇ ਮੁਸਕਰਾ ਕੇ ਟੋਕਿਆ ਅਤੇ ਮੈਂ ਹੱਸਣ ਲੱਗਾ । ਜ਼ਮੀਲ ਜਾਣਦਾ ਸੀ ਕਿ ਦਿੱਲੀ ਦੇ ਇਹ ਤਿੰਨ-ਚਾਰ ਵਰ੍ਹੇ ਮੈਂ ਡਾਕਟਰਾਂ ਦੇ ਪਿੱਛੇ ਕਿੰਨੀਆਂ ਅੱਡੀਆਂ ਰਗੜੀਆਂ ਹਨ । ਅਜੇ ਦਿੱਲੀ ਵਿਚ ਪੈਰ ਵੀ ਨਹੀਂ ਜੰਮੇ

ਸਨ ਕਿ ਪਤਾ ਲੱਗਾ ਕਿ ਮੈਂ ਇਕ ਘਾਤਕ ਬੀਮਾਰੀ ਦੀ ਮਾਰ ਵਿਚ ਹਾਂ। ਕੀ ਕਰਦਾ? ਨਫ਼ਰਤ ਜਾਂ ਉਨ੍ਹਾਂ ਦੇ ਵਿਰੁੱਧ ਆਪਣੇ ਬੜਬੋਲੇਪਨ ਨੇ ਮੇਰੀ ਕੋਈ ਮਦਦ ਨਹੀਂ ਕੀਤੀ ਅਤੇ ਮੈਂ ਹਸਪਤਾਲ ਪਹੁੰਚ ਕੇ ਇਕ ਫਾਈਲ ਬਣ ਗਿਆ ਸਾਂ—ਕੇਸ ਨੰ: ਸੀ-535। ਉਹ ਦੋਜ਼ਖ਼ ਦੇ ਦਿਨ ਸਨ।

ਪਲੇਟ ਚੁੱਕ ਕੇ ਕਨੀਜ਼ ਗਈ ਨਹੀਂ। ਖਲੋਤੀ ਰਹੀ ਫਿਰ ਦੋ ਪਲ ਘੂਰ ਕੇ ਪੁੱਛਿਆ—ਅਜੇ ਪਿੱਛਲੇ ਦਿਨੀਂ ਤੇਰਾ ਕੀ ਸੱਚਮੁੱਚ ਹਾਰਟ ਵਾਰਟ ਦਾ ਕੁਝ...

ਮੈਂ ਚੌਂਕ ਕੇ ਵੇਖਿਆ। ਹਾਂ, ਚੋਟ ਲੱਗੀ ਸੀ। ਕੀ ਕਨੀਜ਼ ਨੂੰ ਖ਼ਬਰ ਵੀ ਨਹੀਂ ਸੀ। ਮੈਂ ਤਾਂ ਸਮਝ ਰਿਹਾ ਸਾਂ ਕਿ ਇਸ ਘਰ ਵਿਚ ਕਦੀ ਮੇਰੇ ਲਈ ਨੀਮ-ਮਾਤਮ ਦਾ ਮਾਹੌਲ ਬਣਿਆ ਹੋਵੇਗਾ ਅਤੇ ਜਦੋਂ ਪਹੁੰਚਾਂਗਾ ਤਾਂ ਮੈਨੂੰ ਇਸ ਤਰ੍ਹਾਂ ਲਿਆ ਜਾਏਗਾ ਜਿਵੇਂ ਲੱਗਭਗ ਗੁਆਚਾ ਹੋਇਆ ਆਦਮੀ ਅਚਾਨਕ ਮਿਲ ਗਿਆ ਹੋਵੇ।

—ਇਸ ਦੀ ਬੁਰੀ ਹਾਲਤ ਹੋ ਗਈ ਸੀ, ਜਮੀਲ ਕਨੀਜ਼ ਨੂੰ ਕਹਿਣ ਲੱਗਾ—ਮੈਸਿਵ ਹਾਰਟ-ਅਟੈਕ ਸੀ। ਕੋਈ ਪੰਜਾਹ ਘੰਟੇ ਜ਼ਿੰਦਗੀ ਅਤੇ ਮੌਤ ਵਿਚਕਾਰ ਜੂਝਦਾ ਰਿਹਾ ਉਹ ਤਾਂ ਦਿੱਲੀ ਜਿਹੀ ਜਗ੍ਹਾ ਸੀ, ਪੇਸ-ਮੇਕਰ ਲਗਾ ਕੇ ਬਚਾਅ ਲਿਆ, ਨਹੀਂ ਤਾਂ ਖ਼ੁਦਾ ਜਾਣੇ ਕੀ ਹੁੰਦਾ।

ਕਨੀਜ ਦਾ ਚਿਹਰਾ ਡਰ ਨਾਲ ਇਕ ਪਲ ਦੇ ਲਈ ਸਫ਼ੇਦ ਹੋ ਗਿਆ। ਉਸ ਦੇ ਬਹਿਨੋਈ (ਜੀਜਾ) ਇਸੇ ਨਾਲ ਗਏ ਸੀ, ਭੈਣ ਇਸੇ ਨਾਲ, ਸਹੁਰਾ ਇਸੇ ਨਾਲ ਅਤੇ ਹੁਣ ਜੇਠ ਵੀ, ਜੇਠ ਅਰਥਾਤ ਹਸੀਨ ਭਾਈ। ਜਾਣ ਤੋਂ ਪਹਿਲਾਂ ਉਹ ਸੰਭਲਦੀ ਹੋਈ ਬੋਲੀ...

—ਅਤੇ ਸਿਗਰਟ ਪੀਣਾ ਹੀ ਨਹੀਂ ਛੱਡਣਾ, ਅੱਛਾ।

ਥੋੜ੍ਹੀ ਦੇਰ ਦੇ ਬਾਅਦ ਤਿਪਾਹੀ ਦੇ ਸਾਹਮਣੇ ਚਾਹ ਦੀ ਟਰੇਅ ਆ ਗਈ। ਸਟੂਲ ਖਿੱਚ ਕੇ ਕਨੀਜ਼ ਮੇਰੇ ਸਾਹਮਣੇ ਬੈਠ ਗਈ ਅਤੇ ਚਾਹ ਬਣਾਉਣ ਲੱਗੀ। ਅੰਦਰ ਦੇ ਕਮਰੇ ਵਿਚ ਬਾਜੀ ਸੀ ਪਰ ਉਨ੍ਹਾਂ ਦੇ ਉਥੇ ਹੋਣ ਦਾ ਆਭਾਸ ਇਥੋਂ ਮੁਸ਼ਕਲ ਸੀ। ਪਹਿਲੇ ਤਾਂ ਖ਼ੈਰ, ਉਹ ਨਮਾਜ਼ ਪੜ੍ਹ ਰਹੀ ਸੀ ਪਰ ਇੰਨੀ ਦੇਰ ਵਿਚ ਨਾ ਤਾਂ ਉਹ ਬਾਹਰ ਆਈ ਸੀ ਅਤੇ ਨਾ ਮੇਰੇ ਵਿਚ ਇੰਨੀ ਹਿੰਮਤ ਸੀ ਕਿ ਉੱਠ ਕੇ ਮੈਂ ਹੀ ਉਨ੍ਹਾਂ ਨਾਲ ਮਿਲ ਲਵਾਂ। ਮੈਂ ਫਿਰ ਤੋਂ ਦੀਵਾਰਾਂ ਨੂੰ ਵੇਖਣ ਲੱਗਾ, ਜਿਨ੍ਹਾਂ ਤੇ ਕਨੀਜ਼ ਦੀਆਂ ਪੇਟਿੰਗਜ ਲਟਕੀਆਂ ਹੋਈਆਂ ਸਨ। ਵਰ੍ਹਿਆਂ ਤੋਂ ਉਨ੍ਹਾਂ ਹੀ ਥਾਵਾਂ ਤੇ ਅਤੇ ਉਂਜ ਹੀ। ਪਰ ਜਿਵੇਂ ਪਹਿਲੀ ਵਾਰ ਧਿਆਨ ਆਇਆ ਕਿ ਉਹ ਤੁਗਰਾ ਦੇ ਆਸ-ਪਾਸ ਹਨ। ਇਕ ਤੁਗਰਾ ਸੀ ਅੱਲ੍ਹਾ। ਦੂਸਰਾ ਸੀ ਮੁਹੰਮਦ। ਉਸ ਦਰਵਾਜ਼ੇ ਦੇ ਉਪਰ ਜੋ ਘਰ ਦੇ ਅੰਦਰ ਖੁਲ੍ਹਦਾ ਸੀ, ਕੁਰਾਨ ਦੀ ਇਕ ਆਇਤ ਸੀ—'ਇਨੱਲਾਹੇ ਮੁਅੱਸਾ ਬੇਹੀਨ' ਅਰਥਾਤ ਸਬਰ ਕਰਨ ਵਾਲਿਆਂ ਦੇ ਨਾਲ ਖ਼ੁਦਾ ਹੈ।

ਕੀ ਮੈਂ ਸਬਰ ਕੀਤਾ ਸੀ? ਚਾਹ ਦਾ ਆਖਰੀ ਘੁੱਟ ਲੈਂਦਿਆਂ ਹੋਇਆਂ ਮੈਂ ਸੋਚਿਆ ਕਿਉਂ ਮੈਂ ਉਨ੍ਹਾਂ ਮਿੱਤਰਾਂ ਨੂੰ ਮਾਫ਼ ਨਹੀਂ ਕੀਤਾ ਸੀ ਜੋ ਹਸਪਤਾਲ ਵਿਚ ਮੈਨੂੰ ਵੇਖਣ ਜਾਂ ਮਿਲਣ ਨਹੀਂ ਆਏ ਸਨ ਅਤੇ ਕਿਉਂ ਮੈਂ ਉਨ੍ਹਾਂ ਦੁਸ਼ਮਣਾਂ ਲਈ ਵੀ ਨਰਮ ਹੋ ਗਿਆ ਸਾਂ ਜੋ ਮੇਰੇ ਪਲੰਘ ਦੇ ਕੋਲ ਆ ਕੇ ਖੜੇ ਹੋ ਗਏ ਸਨ?

—ਯਾ ਅੱਲ੍ਹਾ ! ਉਸੇ ਸਮੇਂ ਅੰਦਰੋਂ ਬਾਜੀ ਦੀ ਗੁਹਾਰਦੀ ਹੋਈ ਆਵਾਜ਼ ਆਈ...

—ਰਜਾ ਬੇ ਰੱਬੀ...

ਕਨੀਜ਼ ਨੇ ਭਾਂਡਿਆਂ ਨੂੰ ਲੋੜ ਤੋਂ ਵੱਧ ਆਵਾਜ਼ ਕਰਦਿਆਂ ਹੋਇਆਂ ਸਮੇਟਿਆ ਅਤੇ ਟਰੇਅ ਵਿਚ ਰੱਖਣ ਲੱਗੀ—ਇਕ ਦੇ ਬਾਅਦ ਇਕ । ਫਿਰ ਉੱਠ ਕੇ ਅੰਦਰ ਚਲੀ ਗਈ ।

—ਬਾਜੀ ਨੂੰ ਕਿਵੇਂ ਸੰਭਾਲਿਆ ਸੀ ? ਕੁਝ ਪਲਾਂ ਦੀ ਚੁੱਪੀ ਦੇ ਬਾਅਦ ਮੈਂ ਪੁੱਛਿਆ ।

—ਸਾਰੇ ਆਪਣੇ ਆਪ ਸੰਭਲ ਜਾਂਦੇ ਹਨ, ਉਹ ਬੋਲਿਆ—ਜਿਸ ਵਕਤ ਹਸੀਨ ਭਾਈ ਦੀ ਖ਼ਬਰ ਨਾਈਜੀਰੀਆ ਤੋਂ ਮਿਲੀ ਸੀ, ਬਾਜੀ ਸਖ਼ਤ ਬੀਮਾਰ ਸੀ । ਜਾਪਦਾ ਸੀ ਬਚੇਗੀ ਨਹੀਂ । ਮੇਰੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਮੈਂ ਕੀ ਕਰਾਂ । ਡਾਕਟਰ ਤੋਂ ਪੁੱਛਿਆ ਤਾਂ ਕਹਿਣ ਲੱਗਾ, ਪਤਾ ਨਹੀਂ ਅਜਿਹੀ ਹਾਲਤ ਵਿਚ ਇਹ ਸਦਮਾ ਬਰਦਾਸ਼ਤ ਵੀ ਕਰ ਸਕਦੀ ਹੈ ਜਾਂ ਨਹੀਂ ਪਰ ਉਨ੍ਹਾਂ ਨੂੰ ਨਾ ਦੱਸਣਾ ਵੀ ਤਾਂ ਜ਼ਿਆਦਤੀ ਹੋਵੇਗੀ । ਆਖਰ ਕਦੋਂ ਤੱਕ ਛੁਪਾਓਗੇ ? ਮੈਂ ਦੋ ਦਿਨਾਂ ਤੱਕ ਸਾਰਿਆਂ ਨਾਲ ਲੜਦਾ ਰਿਹਾ, ਕਿ ਉਨ੍ਹਾਂ ਨੂੰ ਨਾ ਦੱਸਿਆ ਜਾਏ । ਤੂੰ ਤਾਂ ਜਾਣਦਾ ਹੈ ਉਹ ਹਸੀਨ ਭਾਈ ਨੂੰ ਬਹੁਤ ਚਾਹੁੰਦੀ ਸੀ । ਮੇਰਾ ਕਹਿਣਾ ਸੀ ਕਿ ਕੀ ਇਹ ਸੰਭਵ ਨਹੀਂ ਕਿ ਉਨ੍ਹਾਂ ਨੂੰ ਕਦੀ ਪਤਾ ਨਾ ਲੱਗੇ । ਝੂਠੀਆਂ ਚਿੱਠੀਆਂ ਮੰਗਵਾਈਆਂ ਜਾ ਸਕਦੀਆਂ ਹਨ ਜਾਂ ਅਜਿਹਾ ਹੀ ਕੁਝ । ਵੱਧ ਤੋਂ ਵੱਧ ਉਨ੍ਹਾਂ ਨੂੰ ਇੰਨੀ ਹੀ ਚੋਟ ਤਾਂ ਲੱਗਦੀ ਨਾ ਕਿ ਲੜਕੇ ਨੇ ਅੱਖਾਂ ਫੇਰ ਲਈਆਂ ਅਤੇ ਨਾਲਾਇਕ ਨਿਕਲਿਆ...ਪਰ ਆਖਰ ਮੈਨੂੰ ਹੀ ਹਾਰਨਾ ਪਿਆ । ਫਿਰ ਉਨ੍ਹਾਂ ਨੂੰ ਦੱਸਿਆ ਗਿਆ ਅਤੇ ਹੁਣ ਸਭ ਕੁਝ ਤੇਰੇ ਸਾਹਮਣੇ ਹੈ...

ਮੈਂ ਪੁੱਛ ਤਾਂ ਲਿਆ ਪਰ ਪੁੱਛਣ ਦੇ ਨਾਲ ਹੀ ਮੈਨੂੰ ਆਪਣੇ ਸਵਾਲ ਦੇ ਬੇਤੁਕੇਪਨ ਦਾ ਧਿਆਨ ਆਇਆ । ਇਹ ਉਹੀ ਸੁਆਲ ਸੀ ਜੋ ਹਰ ਮਿਲਣ ਵਾਲਾ ਮੇਰੇ ਕੋਲੋਂ ਵੀ ਪੁੱਛਦਾ ਸੀ ਅਤੇ ਮੈਨੂੰ ਝੁੰਝਲਾਹਟ ਹੁੰਦੀ ਸੀ । ਮੈਂ ਕਹਿਣ ਲੱਗਾ—ਮੇਰਾ ਮਤਲਬ ਹੈ ਕਿ ਇਸ ਤੋਂ ਪਹਿਲਾਂ ਕੁਝ...

—ਨਹੀਂ ਅਜੇ ਕੁਝ ਨਹੀਂ । ਦੋ ਇਕ ਦਿਨ ਪਹਿਲਾਂ ਆਪਣੀ ਤਬੀਅਤ ਦੇ ਠੀਕ ਨਾ ਹੋਣ ਦੀ ਸ਼ਿਕਾਇਤ ਜ਼ਰੂਰ ਕਰ ਰਹੇ ਸਨ । ਉਸ ਦਿਨ ਉਹ ਰੋਜ਼ ਦੀ ਤਰ੍ਹਾਂ ਕੰਮ ਤੇ ਗਏ ਸਨ । ਭਾਬੀ ਨੂੰ ਕਹਿ ਰਖਿਆ ਸੀ ਕਿ ਸ਼ਾਮ ਨੂੰ ਡਾਕਟਰ ਕੋਲ ਜਾਣਗੇ । ਸ਼ਾਮ ਨੂੰ ਉਹ ਤਿਆਰ ਵੀ ਹੋ ਗਏ ਸਨ ਪਰ ਉਸੇ ਵਕਤ ਉਨ੍ਹਾਂ ਦਾ ਇਕ ਪਾਕਿਸਤਾਨੀ ਦੋਸਤ ਆ ਗਿਆ । ਇਕ ਵੀਡੀਓ ਕੈਸੇਟ ਦੇ ਵਾਸਤੇ ਉਹ ਟੀ. ਵੀ. ਵੇਖਣ ਲੱਗੇ । ਸ਼ਾਇਦ ਤੂੰ ਨਹੀਂ ਜਾਣਦਾ ਕਿ ਇੱਧਰ ਉਨ੍ਹਾਂ ਨੇ ਹਿੰਦੀ ਫਿਲਮਾਂ ਦੇ ਕੈਸੇਟਸ ਅਤੇ ਹਿੰਦੁਸਤਾਨੀ ਸੰਗੀਤ ਦੇ ਐਲ. ਪੀਜ਼ ਦਾ ਕਿੰਨਾ ਵੱਡਾ ਜ਼ਖੀਰਾ ਬਣਾ ਰਖਿਆ ਸੀ ।

ਹਾਂ, ਮੈਂ ਨਹੀਂ ਜਾਣਦਾ ਸਾਂ । ਸੱਤ ਸਾਲ ਪਹਿਲਾਂ ਜਦੋਂ ਹਸੀਨ ਇਥੇ ਸੀ ਤਾਂ ਉਹ ਹਿੰਦੀ ਫ਼ਿਲਮਾਂ ਨੂੰ ਨਫ਼ਰਤ ਕਰਦਾ ਸੀ ਅਤੇ ਉਸ ਨੂੰ ਹਿੰਦੁਸਤਾਨੀ ਸੰਗੀਤ ਨਾਲ

ਆਪਣੇ ਪਾਕਿਸਤਾਨੀ ਦੋਸਤ ਨੂੰ ਡਰਾਇੰਗ ਰੂਮ ਵਿਚ ਛੱਡ ਕੇ ਅੰਦਰ ਇਕ ਕੈਸੇਟ ਲੈਣ ਗਏ ਸਨ ਪਰ ਕੈਸੇਟ ਵੇਖਦਿਆਂ-ਵੇਖਦਿਆਂ ਉਨ੍ਹਾਂ ਨੂੰ ਬੇਚੈਨੀ ਹੋਈ ਅਤੇ ਉਹ ਲੇਟ ਗਏ। ਬਸ, ਮੁਸ਼ਕਲ ਨਾਲ ਦੋ ਮਿੰਟ ਹੀ ਲੱਗੇ ਹੋਣਗੇ...ਮੈਂ ਸਮਝ ਰਿਹਾ ਸਾਂ ਕਿ ਉਨ੍ਹਾਂ ਦਾ ਕਫ਼ਨ ਦਫ਼ਨ ਉਥੇ ਹੀ ਹੋ ਚੁੱਕਾ ਹੋਵੇਗਾ। ਅਸੀਂ ਲੋਕੀਂ ਰੋ ਧੋ ਕੇ ਚੁੱਪ ਵੀ ਹੋ ਚੁੱਕੇ ਸਾਂ। ਕੋਈ ਦਸ-ਬਾਰਾਂ ਦਿਨਾਂ ਦੇ ਬਾਅਦ ਜਦੋਂ ਭਾਬੀ ਅਤੇ ਬੱਚਿਆਂ ਨੂੰ ਲੈਣ ਮੈਂ ਬੰਬਈ ਪਹੁੰਚਿਆ ਤਾਂ ਮੈਨੂੰ ਗੁਮਾਨ ਵੀ ਨਹੀਂ ਸੀ ਕਿ ਉਹ ਨਾਈਜੀਰੀਆ ਤੋਂ ਹਸੀਨ ਭਾਈ ਦਾ ਤਾਬੂਤ ਲੈ ਕੇ ਆਈ ਹੈ। ਫਿਰ ਸਾਰਿਆਂ ਦੇ ਜ਼ਖ਼ਮ ਖੁਲ੍ਹੇ, ਫਿਰ ਇਕ ਵਾਰ ਨਵੇਂ ਸਿਰੇ ਤੋਂ ਮਾਤਮ ਹੋਇਆ...

—ਅਤੇ ਨਸੀਬਾਂ ਦੀ ਸੰਗਦਿਲੀ ਤਾਂ ਦੇਖੋ, ਥੋੜ੍ਹੀ ਦੇਰ ਠਹਿਰ ਕੇ ਜਮੀਲ ਆਖਣ ਲੱਗਾ—ਇਸ ਨੇ ਤਾਂ ਹੋਣਾ ਸੀ, ਜਦੋਂ ਉਹ ਮੁੜਨ ਵਾਲੇ ਹੀ ਸਨ। ਅਜੇ ਛੇ ਮਹੀਨੇ ਪਹਿਲਾਂ ਜਦੋਂ ਉਹ ਇਥੇ ਆਏ ਸਨ ਤਾਂ ਕਹਿਣ ਲੱਗੇ ਬਸ ਕੁਝ ਦਿਨਾਂ ਦੀ ਗੱਲ ਹੋਰ ਹੈ, ਇਸ ਕਾਨਟਰੈਕਟ ਦੇ ਖਤਮ ਹੋਣ ਦੇ ਬਾਅਦ ਮੈਂ ਹਿੰਦੁਸਤਾਨ ਮੁੜ ਆਵਾਂਗਾ। ਕਹਿਣ ਲੱਗੇ ਹੁਣ ਹੋਰ ਉਥੇ ਨਹੀਂ ਰਿਹਾ ਜਾਂਦਾ। ਕੁਝ ਵੀ ਆਖੋ, ਆਪਣਾ ਦੇਸ਼ ਫਿਰ ਵੀ ਆਪਣਾ ਦੇਸ਼ ਹੈ...। ਉਨ੍ਹਾਂ ਨੇ ਇਥੇ ਸਿਮਲਾ ਹਿਲਸ ਵਿਚ ਆਪਣੀ ਪਸੰਦ ਦਾ ਇਕ ਸ਼ਾਨਦਾਰ ਮਕਾਨ ਬਣਵਾ ਲਿਆ ਸੀ। ਮੁੜਨ ਦੇ ਬਾਅਦ ਉਹ ਇਥੇ ਕੀ ਕਰਨਗੇ ਇਹ ਫ਼ੈਸਲਾ ਹੋ ਚੁੱਕਾ ਸੀ ਅਤੇ ਉਹ ਬਹੁਤ ਖੁਸ਼ ਸਨ। ਉਸ ਸਮੇਂ ਉਨ੍ਹਾਂ ਨੇ ਕਦੀ ਨਹੀਂ ਸੋਚਿਆ ਹੋਵੇਗਾ ਕਿ ਜਿਸ ਘਰ ਦੀ ਇਕ-ਇਕ ਇੱਟ ਉਨ੍ਹਾਂ ਨੇ ਇੰਨੇ ਪਿਆਰ ਨਾਲ ਰਖਵਾਈ ਸੀ ਉਸ ਵਿਚ ਉਹ ਕਦੀ ਨਹੀਂ ਰਹਿ ਸਕਣਗੇ। ਪਿਛਲੀ ਵਾਰ ਇਕ ਅਜੀਬ ਗੱਲ ਹੋਈ ਸੀ। ਜਦ ਮੈਂ ਉਨ੍ਹਾਂ ਨੂੰ ਏਅਰਪੋਰਟ ਛੱਡਣ ਗਿਆ ਸਾਂ ਤਾਂ ਜ਼ਿੰਦਗੀ ਵਿਚ ਪਹਿਲੀ ਵਾਰ ਇਕ ਹੂਕ ਜਿਹੀ ਉੱਠੀ ਸੀ। ਅਚਾਨਕ ਦਿਲ ਵਿਚ ਆਇਆ ਕਿ ਉਨ੍ਹਾਂ ਨੂੰ ਬਹੁਤ ਜ਼ੋਰ ਨਾਲ ਘੁੱਟ ਲਵਾਂ ਇਕਦਮ ਕਲੇਜੇ ਨਾਲ ਲਾ ਕੇ, ਪਰ ਫਿਰ ਲੱਗਾ ਕਿ ਇਹ ਕੋਰੀ ਜਜ਼ਬਾਤੀ ਗੱਲ ਹੋਵੇਗੀ। ਹਸੀਨ ਭਾਈ ਕਿਹੜਾ ਹਮੇਸ਼ਾਂ ਵਾਸਤੇ ਜਾ ਰਹੇ ਹਨ ਅਤੇ ਆਪਣੇ ਆਪ ਨੂੰ ਰੋਕ ਕੇ ਮੈਂ ਉਹ ਮੌਕਾ ਸਦਾ ਦੇ ਲਈ ਗੁਆ ਦਿੱਤਾ। ਹੁਣ ਉਹੀ ਤਕਲੀਫ਼ ਇੰਨੀ ਵੱਡੀ ਕਸਕ ਬਣ ਗਈ ਹੈ ਕਿ ਹਰ ਵਕਤ ਮੈਨੂੰ ਤੰਗ ਕਰਦੀ ਰਹਿੰਦੀ ਹੈ। ਕੀ ਤੂੰ ਕਦੀ ਸੋਚਿਆ ਹੈ ਕਿ ਅਸੀਂ ਆਮ ਕਰਕੇ ਕਿਸੇ ਜੋਮ, ਕਿਸੇ ਬੌਧਿਕ ਗੰਢ ਜਾਂ ਅਨਜਾਣ ਜਿਹੀ ਜ਼ਿੱਦ ਦੇ ਕਾਰਣ ਅਜਿਹੇ ਮੌਕਿਆਂ ਨੂੰ ਗੁਆਂਦੇ ਰਹਿੰਦੇ ਹਾਂ, ਜਿਨ੍ਹਾਂ ਵਿਚ ਆਮ ਤੌਰ ਤੇ ਉਹ ਆਦਮੀ ਛੁਪਿਆ ਹੁੰਦਾ ਹੈ। ਅਸੀਂ ਉਨ੍ਹਾਂ ਨੂੰ ਅੱਗੇ ਦੇ ਲਈ ਮੁਲਤਵੀ ਕਰ ਦਿੰਦੇ ਹਾਂ—ਬਿਨਾਂ ਇਹ ਜਾਣੇ ਕਿ ਉਹ ਸਾਡੀ ਜ਼ਿੰਦਗੀ ਵਿਚ ਕਦੀ ਨਹੀਂ ਆਉਣਗੇ...

ਕਨੀਜ਼ ਨੇ ਪਾਨ ਦੀ ਤਸ਼ਤਰੀ ਮੇਰੇ ਵੱਲ ਵਧਾ ਦਿੱਤੀ। ਉਹ ਕਦੋਂ ਪਾਨਦਾਨ ਲੈ ਕੇ ਆ ਬੈਠੀ ਸੀ, ਮੈਨੂੰ ਪਤਾ ਨਹੀਂ ਸੀ। ਮੈਂ ਚੁੱਪਚਾਪ ਪਾਨ ਲੈ ਲਿਆ।

' ਮੈਂ ਜਾਣਦਾ ਸਾਂ ਕਿ ਜਮੀਲ ਨੇ ਮੈਨੂੰ ਬਹੁਤ ਡੂੰਘਾਈ ਤੋਂ ਛੋਹ ਲਿਆ ਹੈ। ਪਰ ਕੀ ਉਹ ਕੇਵਲ ਛੋਹਣਾ ਸੀ, ਆਪਣੀ ਪੱਕੜ ਵਿਚ ਲੈ ਕੇ ਨਿਚੋੜਨਾ ਨਹੀਂ ? ਮੈਂ ਸਾਹਮਣੇ ਦੀ ਦੀਵਾਰ ਵੱਲ ਵੇਖਣ ਲੱਗਾ ਜਿਸ ਤੇ ਤੁਗਰਾ ਲੱਗਾ ਹੋਇਆ ਸੀ—

ਅੱਲ੍ਹਾ, ਅੱਲ੍ਹਾ, ਅੱਲ੍ਹਾ।

ਫਿਰ ਤਸਵੀਰਾਂ ਆਈਆਂ, ਹਸੀਨ ਦੀਆਂ। ਹਸੀਨ ਭਾਈ ਆਪਣੇ ਡਰਾਇੰਗ ਰੂਮ ਵਿਚ ਟੀ. ਵੀ. ਵੇਖਦੇ ਹੋਏ। ਹਸੀਨ ਭਾਈ ਆਪਣੇ ਬਾਗ਼ ਵਿਚ ਤਿੰਨਾਂ ਛੋਟੇ ਬੱਚਿਆਂ ਨਾਲ। ਹਸੀਨ ਭਾਈ ਆਪਣੀ ਗੱਡੀ ਵਿਚ ਸਟੀਅਰਿੰਗ ਦੇ ਸਾਹਮਣੇ ਜਦ ਕਿ ਭਾਬੀ ਕਾਰ ਦਾ ਦਰਵਾਜ਼ਾ ਪੱਕੜ ਕੇ ਖਲੋਤੀ ਹੈ। ਮੈਂ ਉਹ ਤਸਵੀਰ ਚੁੱਕ ਲਈ ਜੋ ਇੱਧਰ ਹਾਲ ਦੀ ਸੀ—ਸ਼ਾਇਦ ਇਥੋਂ ਦੀ। ਉਸ ਵਿਚ ਸਿਰਫ਼ ਹਸੀਨ ਸੀ, ਸਿਰਫ਼ ਉਸ ਦਾ ਹੱਸਦਾ ਹੋਇਆ ਚਿਹਰਾ। ਤਸਵੀਰ ਵਿਚ ਉਹ ਬਹੁਤ ਤੇਜ਼ੀ ਨਾਲ ਬੁੱਢਾ ਹੁੰਦਾ ਲੱਗਾ ਅਤੇ ਇਹ ਵੇਖ ਕੇ ਹੈਰਾਨੀ ਹੋਈ ਕਿ ਉਸ ਦੇ ਚਿਹਰੇ ਤੇ ਖੁਸ਼ਹਾਲੀ ਦੀ ਕੋਈ ਛਾਪ ਨਹੀਂ ਸੀ। ਉਲਟੇ ਉਹ ਇਕ ਦਰੱਖ਼ਤ ਵਾਂਗ ਸੁੱਕ ਰਿਹਾ ਸੀ। ਉਹ ਪਹਿਲਾਂ ਤੋਂ ਕਿਤੇ ਵੱਧ ਗੰਜਾ ਹੋ ਗਿਆ ਸੀ ਅਤੇ ਉਸ ਦੀ ਦਾੜ੍ਹੀ ਵਧੀ ਹੋਈ ਸੀ।

—ਇਹ ਤਾਂ ਇਥੋਂ ਦੀ ਲੱਗਦੀ ਹੈ ? ਮੈਂ ਕਿਹਾ।

—ਹਾਂ, ਉਹ ਇਸੇ ਥਾਂ ਤੇ ਲੇਟੇ ਸਨ ਅਤੇ ਮੈਂ ਤਸਵੀਰ ਲੈ ਲਈ ਸੀ। ਹੁਣੇ ਪਿਛਲੀ ਵਾਰ।

—ਇਸ ਵਿਚ ਹਜ਼ਾਮਤ ਕਿਉਂ ਵੱਧੀ ਹੋਈ ਹੈ ?

—ਇੱਧਰ ਉਨ੍ਹਾਂ ਨੇ ਦਾੜ੍ਹੀ ਰੱਖ ਲਈ ਸੀ। ਤੂੰ ਉਨ੍ਹਾਂ ਨਾਲ ਕਦੋਂ ਮਿਲਿਆਂ ਸੈਂ ?

—ਤਿੰਨ ਚਾਰ ਸਾਲ ਪਹਿਲਾਂ, ਇਥੇ ਹੀ। ਉਸ ਵਾਰ ਮੈਂ ਦਿੱਲੀ ਤੋਂ ਆਇਆ ਸਾਂ ਤਾਂ ਇਤਫ਼ਾਕ ਨਾਲ ਉਹ ਇਥੇ ਹੀ ਸੀ। ਵਿਚਕਾਰ ਇਕ-ਅੱਧ ਵਾਰ ਉਹ ਆਪਣੇ ਵੀਜ਼ੇ ਆਦਿ ਦੇ ਸੰਬੰਧ ਵਿਚ ਦਿੱਲੀ ਆਇਆ ਤਾਂ ਉਸ ਨੇ ਖ਼ਬਰ ਭੇਜੀ ਸੀ ਅਤੇ ਮੇਰੇ ਘਰ ਵੀ ਪੁੱਜਾ ਸੀ, ਪਰ ਮੈਂ ਪਤਾ ਨਹੀਂ ਕਿੱਥੇ ਉਲਝਿਆ ਹੋਇਆ ਸਾਂ ਕਿ ਵਕਤ ਸਿਰ ਨਹੀਂ ਪਹੁੰਚ ਸਕਿਆ ਅਤੇ ਉਹ ਬਿਨਾਂ ਮਿਲੇ ਚਲਾ ਗਿਆ।

ਮੈਂ ਜਮੀਲ ਨਾਲ ਸਾਫ਼ ਝੂਠ ਬੋਲ ਰਿਹਾ ਸਾਂ। ਸੱਚ ਤਾਂ ਇਹ ਹੈ ਕਿ ਮੈਂ ਹਸੀਨ ਨਾਲ ਮਿਲਣਾ ਨਹੀਂ ਚਾਹੁੰਦਾ ਸਾਂ ਅਤੇ ਉਸ ਨੂੰ ਜਾਣ ਬੁੱਝ ਕੇ ਟਾਲ ਗਿਆ ਸਾਂ। ਸ਼ਾਇਦ ਮੈਂ ਉਸ ਤੋਂ ਬੱਚਣਾ ਚਾਹੁੰਦਾ ਸਾਂ, ਪਤਾ ਨਹੀਂ ਕਿਉਂ ? ਹਾਲਾਂ ਕਿ ਹੁਣ ਮੈਂ ਉਸੇ ਦੀ ਤਸਵੀਰ ਹੱਥ ਵਿਚ ਲਈ ਬੜੀ ਦੇਰ ਤੋਂ ਵੇਖ ਰਿਹਾ ਸਾਂ ਅਤੇ ਮੈਨੂੰ ਇਕ ਬੇਚੈਨ ਕਰਨ ਵਾਲੀ ਅਨਜਾਣੀ ਜਿਹੀ ਤਕਲੀਫ਼ ਹੋ ਰਹੀ ਸੀ।

—ਪਤਾ ਹੈ ਜਦੋਂ ਮੈਨੂੰ ਦੌਰਾ ਪਿਆ ਤਾਂ ਡਾਕਟਰਾਂ ਨੇ ਕੀ ਪੁੱਛਿਆ ਸੀ ?

—ਜਮੀਲ ਮੇਰੇ ਵੱਲ ਵੇਖਣ ਲੱਗਾ। ਕਨੀਜ਼ ਉਥੋਂ ਜਾ ਚੁੱਕੀ ਸੀ ਅਸੀਂ ਦੋਵੇਂ ਇਕੱਲੇ ਸਾਂ।

—ਕਹਿਣ ਲੱਗੇ, ਦੱਸੋ, ਜਿਸ ਦਿਨ ਤੁਹਾਨੂੰ ਤਕਲੀਫ਼ ਹੋਈ ਉਸ ਦਿਨ ਜਾਂ ਉਸ ਦੇ ਦੋ-ਇਕ ਦਿਨਾਂ ਵਿਚ ਕੀ ਹੋਇਆ ਸੀ। ਕਿਸੇ ਤਰ੍ਹਾਂ ਦਾ ਖਿਚਾਉ, ਕੋਈ ਸਦਮਾ, ਕੋਈ ਐਸੀ-ਵੈਸੀ ਖ਼ਬਰ, ਜਿਸ ਨੇ ਤੁਹਾਨੂੰ ਡਿਸਟਰਬ ਕੀਤਾ ਹੋਵੇ। ਮੈਂ ਕਿਹਾ ਅਜਿਹਾ ਕੁਝ ਵੀ ਨਹੀਂ। ਇਹ ਠੀਕ ਹੈ ਕਿ ਮੇਰਠ ਵਿਚ ਦੰਗੇ ਹੋ ਰਹੇ ਸਨ, ਪਰ ਮੇਰਾ ਉਥੇ ਕੋਈ ਅਜ਼ੀਜ਼ ਨਹੀਂ ਸੀ। ਇਹ ਵੀ ਠੀਕ ਹੈ ਕਿ ਪੁਰਾਣੀ ਦਿੱਲੀ ਵਿਚ

ਖਿਚਾਅ ਸੀ ਅਤੇ ਕਰਫਿਊ ਲੱਗਾ ਹੋਇਆ ਸੀ, ਪਰ ਮੈਂ ਤਾਂ ਨਵੀਂ ਦਿੱਲੀ ਵਿਚ ਰਹਿ ਰਿਹਾ ਸਾਂ। ਫਿਰ ਮੈਂ ਕੁਝ ਸੋਚ ਕੇ ਹਸੀਨ ਨੂੰ ਦੱਸ ਦਿੱਤਾ ਸੀ, ਇਹ ਕਹਿੰਦਿਆਂ ਹੋਇਆਂ ਕਿ ਉਹ ਮੇਰਾ ਦੋਸਤ ਜ਼ਰੂਰ ਸੀ ਪਰ ਇਧਰ ਕਈ ਵਰ੍ਹਿਆਂ ਤੋਂ ਅਸੀਂ ਦੋਵੇਂ ਇਕ ਦੂਜੇ ਤੋਂ ਬਹੁਤ ਦੂਰ ਹੋ ਗਏ ਸਾਂ। ਹੁਣ ਜਾਪਦਾ ਹੈ ਕਿ ਪਤਾ ਨਹੀਂ ਉਸ ਗੱਲ ਵਿਚ ਕਿੱਥੋਂ ਤੱਕ ਸੱਚਾਈ ਸੀ। ਸੱਚ ਤਾਂ ਇਹ ਹੈ ਕਿ ਸਭ ਕੁਝ ਦੇ ਬਾਵਜੂਦ ਹਸੀਨ ਇਕ ਸਾਫ਼, ਈਮਾਨਦਾਰ ਅਤੇ ਨੇਕ ਆਦਮੀ ਸੀ ਅਤੇ ਮੈਂ ਉਸ ਨੂੰ ਬਹੁਤ ਪਿਆਰ ਕਰਦਾ ਸਾਂ, ਬਹੁਤ...

ਅਤੇ ਇਹ ਆਖਦਿਆਂ-ਆਖਦਿਆਂ ਮੈਂ ਵੇਖਿਆ ਕਿ ਮੇਰਾ ਗਲਾ ਰੁੰਧ ਗਿਆ ਹੈ, ਅੱਖਾਂ ਭਰ ਆਈਆਂ ਹਨ ਅਤੇ ਮੈਂ ਸੱਚਮੁੱਚ ਰੋਣ ਲੱਗਾ ਹਾਂ...

ਹਾਂ ਸੱਚਮੁੱਚ !

# ਛੁੱਟੀਆਂ

—ਕਾਮਤਾ ਨਾਥ

ਰਿਕਸ਼ਾ ਵਾਲਾ ਸਾਮਾਨ ਦਰਵਾਜ਼ੇ ਤੇ ਰੱਖ ਕੇ ਚਲਾ ਗਿਆ। ਉਸ ਨੇ ਹੋਲਡਾਲ ਉਥੇ ਹੀ ਬਾਹਰ ਚਬੂਤਰੇ ਤੇ ਪਿਆ ਰਹਿਣ ਦਿੱਤਾ ਅਤੇ ਬਕਸਾ ਲੈ ਕੇ ਪੌੜੀਆਂ ਚੜ੍ਹਨ ਲੱਗਾ। ਮਾਂ ਬਾਹਰ ਛੱਤ ਤੇ ਹੀ ਮੰਜੀ ਤੇ ਬੈਠੀ ਸੀ। ਉਨ੍ਹਾਂ ਨੇ ਉਸ ਵੱਲ ਵੇਖਿਆ। ਪਛਾਣਿਆਂ ਜਾਂ ਨਹੀਂ, ਉਹ ਜਾਣ ਨਹੀਂ ਸਕਿਆ। ਉਹ ਇੰਨਾ ਜਾਣਦਾ ਹੈ ਕਿ ਮਾਂ ਨੂੰ ਹੁਣ ਘੱਟ ਵਿਖਾਈ ਦਿੰਦਾ ਹੈ। ਉਸ ਨੇ ਬਕਸਾ ਉਥੇ ਹੀ ਫ਼ਰਸ਼ ਤੇ ਰੱਖ ਦਿੱਤਾ ਅਤੇ ਝੁਕ ਕੇ ਮਾਂ ਦੇ ਪੈਰ ਛੋਹ ਲਏ।

'ਆ ਗਏ', ਮਾਂ ਨੇ ਕਿਹਾ।

'ਹਾਂ', ਉਸ ਨੇ ਕਿਹਾ। ਇਕ ਪਲ ਰੁਕਿਆ, ਫਿਰ ਹੇਠਾਂ ਹੋਲਡਾਲ ਲੈਣ ਚਲਾ ਆਇਆ।

ਹੋਲਡਾਲ ਲਿਆ ਕੇ ਉਸ ਨੂੰ ਵੀ ਉਸ ਨੇ ਉਥੇ ਹੀ ਛੱਤ ਤੇ ਸੁੱਟ ਦਿੱਤਾ ਅਤੇ ਮੰਜੀ ਤੇ ਬੈਠ ਕੇ ਹੱਫਣ ਜਿਹਾ ਲੱਗਾ। ਹੋਲਡਾਲ ਕਾਫੀ ਭਾਰਾ ਸੀ। ਉਸ ਨੂੰ ਲੈ ਕੇ ਪੌੜੀਆਂ ਚੜ੍ਹਨ ਨਾਲ ਉਹ ਥੱਕ ਜਿਹਾ ਗਿਆ ਸੀ।

ਸਤੀਸ਼, ਉਸ ਦਾ ਛੋਟਾ ਭਰਾ, ਅੰਦਰ ਕਮਰੇ ਤੋਂ ਨਿਕਲ ਕੇ ਆਇਆ ਅਤੇ ਝੁੱਕ ਕੇ ਉਸ ਦੇ ਪੈਰ ਛੋਹੇ। ਉਸ ਨੇ ਕੁਝ ਕਿਹਾ ਨਹੀਂ। ਬਸ, ਪੈਰ ਸਮੇਟ ਕੇ ਇਕ ਅਣ-ਗਹਿਲੀ ਜਿਹੀ ਪ੍ਰਗਟ ਕੀਤੀ, ਜਿਵੇਂ ਉਸ ਨੂੰ ਇਹ ਸਭ ਪਸੰਦ ਨਾ ਹੋਵੇ। ਸਤੀਸ਼ ਵੀ ਕੁਝ ਬੋਲਿਆ ਨਹੀਂ। ਛਾਤੀ ਤੇ ਹੱਥ ਬੰਨ੍ਹ ਕੇ ਚੁੱਪਚਾਪ ਉਥੇ ਹੀ ਖਲੋ ਗਿਆ।

ਉਸ ਨੇ ਵੇਖਿਆ, ਮਾਂ ਦੇ ਚਿਹਰੇ ਤੇ ਅਨੋਖੀ ਜਿਹੀ ਗੰਭੀਰਤਾ ਸੀ। ਤਿੰਨ ਮਹੀਨੇ ਉਸ ਨੂੰ ਘਰ ਛੱਡਿਆਂ ਹੋਏ ਸਨ। ਪ੍ਰੰਤੂ ਇਨ੍ਹਾਂ ਹੀ ਤਿੰਨ ਮਹੀਨਿਆਂ ਵਿਚ ਪਤਾ ਨਹੀਂ ਕੀ ਹੋ ਗਿਆ ਸੀ ਕਿ ਆਪਣਾ ਹੀ ਘਰ ਉਸ ਨੂੰ ਪਰਾਇਆ ਲੱਗਣ ਲੱਗਾ ਸੀ। ਉਸ ਨੇ ਚਾਰੇ ਪਾਸੇ ਨਜ਼ਰ ਦੌੜਾ ਕੇ ਵੇਖਿਆ—ਪਾਈਪ ਦੇ ਨਾਲ ਵਾਲੀ ਦੀਵਾਰ ਤੇ ਕਾਈ ਜੰਮੀ ਸੀ। ਵਿਹੜੇ ਵਿਚਲੇ ਜੰਗਲੇ ਦੇ ਕਿਨਾਰੇ ਵਾਲਾ ਸਰੀਆ ਟੁੱਟ ਕੇ ਮਗਰਮੱਛ ਦੇ ਮੂੰਹ ਵਾਂਗ ਉਪਰ ਉੱਠ ਆਇਆ ਸੀ। ਛੱਤ ਦੇ ਬੰਨੇ ਦੀਆਂ ਇੱਟਾਂ ਅਜੇ ਵੀ ਟੁੱਟੀਆਂ ਹੋਈਆਂ ਸਨ। ਕਮਰੇ ਦੀ ਖਿੜਕੀ ਦਾ ਦਰਵਾਜ਼ਾ ਅੱਧਾ ਟੁੱਟਿਆ ਹੋਇਆ ਸੀ। ਪਾਈਪ ਦੇ ਉਪਰ ਵਾਲੀ ਦੁਛੱਤੀ ਵਿਚ ਚੈਲੇ ਭਰੇ ਸਨ। ਹਾਂ, ਪੌੜੀ ਦੇ ਸਾਹਮਣੇ ਬਰੋਠੇ

ਵਿਚ ਇਕ ਕੋਨੇ ਵਿਚ ਲੱਕੜੀ ਦੇ ਬੂਰੇ ਦਾ ਢੇਰ ਸੀ, ਜੋ ਪਹਿਲਾਂ ਨਹੀਂ ਸੀ। ਕੁਝ ਖ਼ਾਸ ਤਾਂ ਨਹੀਂ ਬਦਲਿਆ ਸੀ, ਫਿਰ ਉਸ ਨੂੰ ਆਪਣਾ ਘਰ ਪਰਾਇਆ ਕਿਉਂ ਲੱਗਣ ਲੱਗਾ ਸੀ, ਉਹ ਸੋਚਣ ਲੱਗਾ। ਸਾਇਦ ਬਹੁਤੇ ਦਿਨ ਇਕ ਚੀਜ਼ ਨੂੰ ਨਾ ਵੇਖਣ ਨਾਲ ਅਜਿਹਾ ਹੀ ਹੁੰਦਾ ਹੋਵੇ।

"ਹੇਠਾਂ ਕਿਰਾਏਦਾਰ ਹਨ ਕੀ ?" ਉਸ ਨੇ ਮਾਂ ਤੋਂ ਪੁੱਛਿਆ।

"ਅੱਜ ਕਲ੍ਹ ਘਰ ਗਏ ਹਨ ?"

"ਕੌਣ ਹਨ ?"

"ਕੋਈ ਗੁਪਤਾ ਹਨ !"

"ਕਿੱਥੇ ਕੰਮ ਕਰਦੇ ਹਨ ?"

"ਪੀ. ਡਬਲਯੂ. ਡੀ. ਵਿਚ", ਛੋਟੇ ਭਰਾ ਨੇ ਉੱਤਰ ਦਿੱਤਾ।

ਉਹ ਚੁੱਪ ਹੋ ਗਿਆ।

ਕੁਝ ਦੇਰ ਸਤੀਸ਼ ਉਥੇ ਹੀ ਖਲੋਤਾ ਰਿਹਾ। ਫਿਰ ਅੰਦਰ ਕਮਰੇ ਵਿਚ ਚਲਾ ਗਿਆ। ਇਕ ਪਲ ਪਿੱਛੋਂ ਉਸ ਦੀ ਪਤਨੀ ਜਿਸ ਨੇ ਸਿਰ ਤੇ ਝੁੰਡ ਕੱਢਿਆ ਹੋਇਆ ਸੀ ਕਮਰੇ ਵਿਚੋਂ ਨਿਕਲੀ ਅਤੇ ਆਪਣੇ ਆਪ ਨੂੰ ਇਸ ਤਰ੍ਹਾਂ ਬਚਾਂਦੀ ਹੋਈ, ਜਿਵੇਂ ਕੋਈ ਅੱਗ ਦੀਆਂ ਲਪਟਾਂ ਤੋਂ ਬਚਦਾ ਹੈ, ਸਾਹਮਣੇ ਰਸੋਈ ਵਿਚ ਜਾ ਕੇ ਅੰਗੀਠੀ ਬਾਲਣ ਲੱਗੀ।

ਉਸ ਨੇ ਬੂਟ ਖੋਲ੍ਹ ਦਿੱਤੇ ਅਤੇ ਮੰਜੀ ਤੇ ਪਿੱਛੇ ਖਿਸਕ ਕੇ ਕੰਧ ਦਾ ਸਹਾਰਾ ਲਿਆ।

"ਸੰਤੂ ਪਕੜਿਆ ਗਿਐ", ਮਾਂ ਨੇ ਕਿਹਾ।

"ਕੀ ਹੋਇਐ ? ਉਸ ਨੇ ਪੁੱਛਿਆ। ਸੰਤੂ ਉਸ ਦੇ ਸਭ ਤੋਂ ਛੋਟੇ ਭਰਾ ਦਾ ਨਾਂ ਸੀ।"

"ਕਿੱਧਰੋਂ ਅਫ਼ੀਮ ਲਿਆਇਆ ਸੀ", ਮਾਂ ਨੇ ਬਹੁਤ ਹੌਲੀ ਜਿਹੇ ਉਸ ਦੇ ਨੇੜੇ ਖਿਸਕਦਿਆਂ ਹੋਇਆਂ ਕਿਹਾ, "ਉਹੀ ਘਰ ਵਿਚ ਬਰਾਮਦ ਹੋਈ। ਪੁਲਸ ਆਈ ਸੀ। ਘਰੋਂ ਪੱਕੜ ਕੇ ਲੈ ਗਈ।"

"ਕਿੱਥੇ ਰੱਖੀ ਸੀ ?" ਉਸ ਨੇ ਪੁੱਛਿਆ। ਉਹ ਸੰਤੂ ਦੀਆਂ ਆਦਤਾਂ ਤੋਂ ਜਾਣੂ ਸੀ।

"ਹੇਠਾਂ ਪੌੜੀਆਂ ਵਾਲੀ ਦੁਛੱਤੀ ਵਿਚ।"

"ਕਦੋਂ ਹੋਇਆ ਇਹ ?"

"ਕਲ੍ਹ ਰਾਤ ਨੂੰ, ਦੋ ਵਜੇ।"

"ਦੋ ਵਜੇ।"

"ਹਾਂ, ਉਹ ਬਨੀਏ ਦਾ ਲੜਕਾ ਹੈ ਨਾ, ਮੁਨਨ ! ਉਹ ਕਿਧਰੋਂ ਸਾਈਕਲ ਚੋਰੀ ਵਿਚ ਪਕੜਿਆ ਗਿਆ ਸੀ। ਉਸੇ ਨੂੰ ਲੈ ਕੇ ਪੁਲਸ ਘਰ ਆਈ ਸੀ।"

"ਸਤੀਸ਼ ਨਹੀਂ ਸੀ ਘਰ ਵਿਚ ?"

"ਸੀ", ਮਾਂ ਨੇ ਹੋਰ ਹੌਲੀ ਆਵਾਜ਼ ਵਿਚ ਕਿਹਾ, "ਉਸ ਦਾ ਸੁਭਾਅ ਤੂੰ ਜਾਣਦਾ ਹੀ ਹੈਂ, ਘਰੋਂ ਬਾਹਰ ਨਹੀਂ ਨਿਕਲਿਆ।"

"ਸਤੀਸ਼" ਉਸ ਨੇ ਛੋਟੇ ਭਰਾ ਨੂੰ ਆਵਾਜ਼ ਦਿੱਤੀ।

ਸਤੀਸ਼ ਨੇ ਉਸ ਦੀ ਆਵਾਜ਼ ਦੇ ਉੱਤਰ ਵਿਚ ਕੁਝ ਨਹੀਂ ਕਿਹਾ। ਚੁੱਪਚਾਪ ਬਾਹਰ ਨਿਕਲ ਆਇਆ।

"ਕੀ ਹੋਇਆ ਸੀ ?" ਉਸ ਨੇ ਪੁੱਛਿਆ।

ਸਤੀਸ਼ ਇਕ ਪਲ ਚੁੱਪ ਰਿਹਾ। ਮਾਂ ਵੱਲ ਘੂਰ ਕੇ ਵੇਖਿਆ। ਫਿਰ ਬੋਲਿਆ, "ਹੋਇਆ ਕੀ ਸੀ ! ਅਫ਼ੀਮ ਘਰ ਵਿਚ ਲਿਆ ਕੇ ਰੱਖੀ ਸੀ । ਉਹੀ ਬਰਾਮਦ ਹੋਈ।"

"ਪੁਲਸ ਨੂੰ ਕਿਵੇਂ ਪਤਾ ਕਿੱਥੇ ਰੱਖੀ ਸੀ ? ਤਲਾਸ਼ੀ ਲਈ ਸੀ ਕੀ ?"

"ਮੁਨਨ ਨੂੰ ਪਤਾ ਸੀ। ਉਹੀ ਪੁਲਸ ਲੈ ਕੇ ਆਇਆ ਸੀ।"

"ਪਰ ਮੁਨਨ ਤਾਂ ਸੰਤੂ ਦਾ ਦੋਸਤ ਹੈ। ਉਹ ਪੁਲਸ ਲੈ ਕੇ ਕਿਉਂ ਆਏਗਾ ?"

ਸਤੀਸ਼ ਇਕ ਪਲ ਚੁੱਪ ਰਿਹਾ। ਫਿਰ ਬੋਲਿਆ, "ਸਾਈਕਲ ਚੁਰਾਣ ਕਰਕੇ ਕਿੱਧਰੇ ਪਕੜਿਆ ਗਿਆ ਸੀ। ਪੁਲਸ ਨੇ ਮਾਰਿਆ ਕੁੱਟਿਆ ਹੋਵੇਗਾ। ਪੁੱਛਿਆ ਹੋਵੇਗਾ ਕਿ ਹੋਰ ਕੀ ਕਰਦੇ ਹੋ ਤਾਂ ਦੱਸ ਦਿੱਤਾ ਹੋਵੇਗਾ।

"ਤੈਨੂੰ ਠੀਕ ਤਰ੍ਹਾਂ ਪਤਾ ਹੈ, ਕੀ ਹੋਇਆ ਸੀ ?"

"ਇਹੀ ਹੋਇਆ, ਜੋ ਦੱਸ ਰਿਹਾ ਹਾਂ। ਕੋਈ ਅੱਜ ਤੋਂ ਥੋੜ੍ਹਾ ਇਹ ਧੰਦਾ ਹੋ ਰਿਹਾ ਸੀ।"

"ਕਿੰਨੀ ਅਫ਼ੀਮ ਸੀ ?"

"ਰਹੀ ਹੋਵੇਗੀ ਅੱਧਾ ਸੇਰ।"

"ਤਾਂ ਸੰਤੂ ਕਿੱਥੇ ਹੈ ?"

"ਜੇਲ੍ਹ ਵਿਚ।"

"ਪੁਲਸ ਸਿੱਧਾ ਜੇਲ੍ਹ ਵਿਚ ਕਿਵੇਂ ਲੈ ਜਾਏਗੀ। ਪਹਿਲੇ ਮੈਜਿਸਟਰੇਟ ਦੇ ਪੇਸ਼ ਕਰੇਗੀ।"

"ਪੇਸ਼ ਕੀਤਾ ਸੀ।"

"ਤੂੰ ਗਿਆ ਸੀ ?"

"ਹਾਂ।"

"ਤੇ ਤੂੰ ਜ਼ਮਾਨਤ ਨਹੀਂ ਲਈ ?"

"ਜੇਲ੍ਹ ਦੇ ਲਈ ਰਿਮਾਂਡ ਹੋ ਚੁੱਕਾ ਸੀ, ਜਦੋਂ ਮੈਂ ਪਹੁੰਚਿਆ ਸਾਂ।"

"ਕਿੰਨੇ ਵਜੇ ਗਿਆ ਸੀ ਤੂੰ ?"

"ਦੋ ਵਜੇ।"

"ਦਿਨ ਵਿਚ ?"

"ਹਾਂ।"

"ਰਾਤ ਨੂੰ ਜਦੋਂ ਉਸ ਨੂੰ ਪੱਕੜ ਕੇ ਲੈ ਗਏ ਸੀ ਤਾਂ ਤੂੰ ਨਹੀਂ ਗਿਆ ?"

"ਨਹੀਂ।"

"ਫਿਰ ਅੱਜ ਨਹੀਂ ਕੋਸ਼ਿਸ਼ ਕੀਤੀ ਜ਼ਮਾਨਤ ਦੇ ਲਈ ?"

"ਅੱਜ ਕੋਰਟ ਬੰਦ ਹੈ ।"

"ਛੁੱਟੀ ਵਿਚ ਵੀ ਤਾਂ ਇਕ ਮਜਿਸਟਰੇਟ ਬੈਠਦਾ ਹੈ ।"

"ਮੈਨੂੰ ਨਹੀਂ ਪਤਾ ।"

ਉਹ ਚੁੱਪ ਹੋ ਗਿਆ । ਸਤੀਸ਼ ਨੇ ਮੁੜ ਕੇ ਰਸੋਈ ਵੱਲ ਵੇਖਿਆ । ਉਸ ਦੀ ਪਤਨੀ ਚਾਹ ਦਾ ਕੱਪ ਲਈ ਰਸੋਈ ਦੇ ਦਰਵਾਜ਼ੇ ਤੇ ਖਲੋਤੀ ਸੀ । ਕੱਪ ਉਸ ਤੋਂ ਲੈ ਕੇ ਉਹ ਉਸ ਨੂੰ ਦੇਣ ਲੱਗਾ । ਉਸ ਨੇ ਕੱਪ ਲੈ ਲਿਆ । ਕਿਹਾ, "ਅੰਮਾਂ ਨੂੰ ਵੀ ਦੇ ਦੇ ।"

"ਦੇ ਰਹੇ ਹਾਂ", ਸਤੀਸ਼ ਨੇ ਕਿਹਾ ਅਤੇ ਦੂਜਾ ਕੱਪ ਲਿਆ ਕੇ ਮਾਂ ਨੂੰ ਦੇ ਦਿੱਤਾ । ਉਹ ਚਾਹ ਪੀਣ ਲੱਗਾ ।

ਹੋਲੀ ਦੀਆਂ ਛੁੱਟੀਆਂ ਵਿਚ ਉਹ ਘਰ ਆਇਆ ਸੀ । ਇਸ ਤੋਂ ਪਹਿਲਾਂ ਉਹ ਇਥੇ ਹੀ ਸੀ । ਪ੍ਰੰਤੂ ਚਾਰ ਮਹੀਨੇ ਪਹਿਲਾਂ ਉਸ ਦੀ ਬਦਲੀ ਪਟਨਾ ਦੀ ਹੋ ਗਈ ਸੀ । ਸ਼ੁਰੂ ਵਿਚ ਉਹ ਇਕੱਲਾ ਹੀ ਗਿਆ । ਫਿਰ ਇਕ ਮਹੀਨੇ ਬਾਅਦ ਜਦੋਂ ਉਸ ਨੂੰ ਮਕਾਨ ਮਿਲ ਗਿਆ, ਤਾਂ ਪਤਨੀ ਤੇ ਬੱਚਿਆਂ ਨੂੰ ਵੀ ਲੈ ਗਿਆ । ਮਾਂ ਉਸ ਦਿਨ ਬਹੁਤ ਰੋਈ ਸੀ ।

"ਇਸ ਘਰ ਨੂੰ ਕੀ ਹੁੰਦਾ ਜਾ ਰਿਹਾ ਹੈ", ਉਨ੍ਹਾਂ ਨੇ ਕਿਹਾ ਸੀ, "ਅਜੇ ਤੱਕ ਤੂੰ ਸੀ ਤਾਂ ਸੰਤੂ ਜ਼ਰਾ ਤੇਰਾ ਲਿਹਾਜ਼ ਕਰਦਾ ਸੀ । ਹੁਣ ਤਾਂ ਉਸ ਨੂੰ ਖੁਲ੍ਹੀ ਛੁੱਟੀ ਮਿਲ ਜਾਏਗੀ । ਸਤੀਸ਼ ਤੂੰ ਜਾਣਦਾ ਹੀ ਹੈਂ, ਕਿਸੇ ਨਾਲ ਕੋਈ ਮਤਲਬ ਨਹੀਂ । ਪਿੰਕੀ ਅਤੇ ਗੀਤਾ ਸਨ ਤਾਂ ਮੇਰਾ ਦਿਲ ਵੀ ਲੱਗਾ ਰਹਿੰਦਾ ਸੀ । ਹੁਣ ਸਾਰਾ ਦਿਨ ਰੋਂਦਿਆਂ ਬੀਤਿਆ ਕਰੇਗਾ । ਕੰਮਨ ਦੇ ਕਾਰਣ ਮੈਂ ਇਥੇ ਫਸੀ ਹਾਂ, ਨਹੀਂ ਤਾਂ ਮੈਂ ਵੀ ਚਲੀ ਜਾਂਦੀ ਤੇਰੇ ਨਾਲ ।" ਅਤੇ ਉਹ ਗੀਤਾ ਅਤੇ ਪਿੰਕੀ ਨੂੰ ਗਲੇ ਨਾਲ ਲਾ ਕੇ ਰੋਣ ਲੱਗੀ ਸੀ ।

ਕੰਮਨ ਉਸ ਦਾ ਭਣੇਵਾਂ ਸੀ । ਅੱਠ ਵਰ੍ਹਿਆਂ ਦਾ । ਭੈਣ ਦੀ ਹੈਜ਼ੇ ਨਾਲ ਮੌਤ ਹੋ ਗਈ ਸੀ । ਉਸ ਸਮੇਂ ਕੰਮਨ ਛੇ ਮਹੀਨੇ ਦਾ ਵੀ ਨਹੀਂ ਸੀ । ਮਾਂ ਨੇ ਹੀ ਪਾਲ ਪੋਸ ਕੇ ਇੰਨਾ ਵੱਡਾ ਕੀਤਾ ਸੀ । ਉਹ ਸ਼ੁਰੂ ਤੋਂ ਹੀ ਇਥੇ ਰਹਿ ਰਿਹਾ ਸੀ ਅਤੇ ਨਾਨੀ ਨੂੰ "ਅੰਮਾਂ" ਕਿਹਾ ਕਰਦਾ ਸੀ । ਚੌਥੀ ਵਿਚ ਪੜ੍ਹ ਰਿਹਾ ਸੀ ਉਹ ।

"ਕੰਮਨ ਕਿੱਥੇ ਹੈ ?" ਉਸ ਨੇ ਪੁੱਛਿਆ ।

"ਖੇਡਣ ਗਿਆ ਹੋਵੇਗਾ ਕਿੱਧਰੇ", ਮਾਂ ਨੇ ਉੱਤਰ ਦਿੱਤਾ । ਤਦ ਤੱਕ ਕੰਮਨ ਆ ਗਿਆ । "ਨਮਸਤੇ, ਵੱਡੇ ਮਾਮਾ ।" ਉਸ ਨੇ ਕਿਹਾ ਤੇ ਇਧਰ ਉਧਰ ਵੇਖਣ ਲੱਗਾ ।

ਹੋਲੀ ਤੇ ਉਹ ਇਕੱਲਾ ਹੀ ਘਰ ਆਇਆ ਸੀ । ਪਤਨੀ ਬੱਚਿਆਂ ਨਾਲ ਆਪਣੇ ਪੇਕੇ ਚਲੀ ਗਈ ਸੀ । ਪਹਿਲਾਂ ਉਸੇ ਕਮਰੇ ਵਿਚ ਉਹ ਰਿਹਾ ਕਰਦਾ ਸੀ, ਜਿਸ ਵਿਚ ਸਤੀਸ਼ ਰਹਿੰਦਾ ਹੈ । ਸਤੀਸ਼ ਉਸ ਵਕਤ ਹੇਠਾਂ ਰਹਿੰਦਾ ਸੀ । ਉਸ ਦੇ ਜਾਣ ਤੋਂ ਬਾਅਦ ਹੇਠਲਾ ਹਿੱਸਾ ਕਿਰਾਏ ਤੇ ਚੜ੍ਹਾ ਦਿੱਤਾ ਗਿਆ । ਮਾਂ ਅਤੇ ਕੰਮਨ ਰਸੋਈ ਦੇ ਨਾਲ ਵਾਲੇ ਕਮਰੇ ਵਿਚ ਰਹਿੰਦੇ ਹਨ, ਜਿਸ ਨੂੰ ਪੂਜਾ ਵਾਲਾ ਕਮਰਾ ਕਿਹਾ ਜਾਂਦਾ ਹੈ", ਕਿਉਂਕਿ ਉਸ ਵਿਚ ਲੱਕੜੀ ਦਾ ਛੋਟਾ ਜਿਹਾ ਮੰਦਰ ਰਖਿਆ ਹੈ, ਜਿਸ ਵਿਚ

ਭਗਵਾਨ ਦੀਆਂ ਮੂਰਤੀਆਂ ਰੱਖੀਆਂ ਰਹਿੰਦੀਆਂ ਹਨ। ਮਾਂ ਰੋਜ਼ ਸਵੇਰੇ ਉੱਠ ਕੇ ਪੂਜਾ ਕਰਦੀ ਹੈ।

ਉਸ ਨੂੰ ਖਿਆਲ ਆਇਆ ਕਿ ਉਹ ਖਾਲੀ ਹੱਥ ਘਰ ਆਇਆ ਹੈ, ਘੱਟੋ ਘੱਟ ਕੰਮਨ ਦੇ ਲਈ ਉਸ ਨੂੰ ਕੁਝ ਲੈ ਕੇ ਆਉਣਾ ਚਾਹੀਦਾ ਸੀ।

"ਪੜ੍ਹਾਈ ਵੜ੍ਹਾਈ ਠੀਕ ਹੋ ਰਹੀ ਹੈ ?" ਉਸ ਨੇ ਕੰਮਨ ਤੋਂ ਪੁੱਛਿਆ।

"ਜੀ", ਕੰਮਨ ਨੇ ਕਿਹਾ।

"ਮੇਰੇ ਵਾਸਤੇ ਸਿਗਰਟ ਲਿਆ ਦੇਵੇਗਾ ?"

"ਜੀ ਹਾਂ।"

ਉਸ ਨੇ ਇਕ ਰੁਪਏ ਦਾ ਨੋਟ ਜੇਬ ਵਿਚੋਂ ਕੱਢ ਕੇ ਉਸ ਨੂੰ ਦਿੱਤਾ। "ਇਕ ਪੈਕਟ ਚਾਰ ਮੀਨਾਰ ਲੈ ਆ ਅਤੇ ਬਾਕੀ ਪੈਸਿਆਂ ਨਾਲ ਆਪਣੇ ਵਾਸਤੇ ਕੁਝ ਲੈ ਲਈਂ।"

"ਕੀ ਲੈ ਲਵਾਂ ?"

"ਕੁਝ ਲੈ ਲਈ। ਜਲੇਬੀ ਲੈ ਲਈਂ।"

ਜਲੇਬੀਆਂ ਉਸ ਨੂੰ ਬਹੁਤ ਪਸੰਦ ਸਨ। ਜਦੋਂ ਇਥੇ ਰਹਿੰਦਾ ਸੀ ਤਾਂ ਆਮ ਕਰਕੇ ਸਵੇਰੇ ਦਹੀਂ ਜਲੇਬੀ ਦਾ ਨਾਸ਼ਤਾ ਕਰਦਾ ਸੀ।

ਕੰਮਨ ਚਲਾ ਗਿਆ। ਉਹ ਸਾਮਾਨ ਮਾਂ ਵਾਲੇ ਕਮਰੇ ਵਿਚ ਚੁੱਕ ਲਿਆਇਆ ਅਤੇ ਤਹਿਮਤ ਕੱਢ ਕੇ ਕੱਪੜੇ ਬਦਲਣ ਲੱਗਾ। ਉਸ ਦੇ ਪਿੱਛੇ-ਪਿੱਛੇ ਮਾਂ ਵੀ ਚਲੀ ਆਈ।

"ਮੰਦਰ ਦਾ ਕੀ ਹੋ ਗਿਐ ?" ਕਮਰੇ ਵਿਚ ਮੰਦਰ ਨਾ ਵੇਖ ਕੇ ਉਸ ਨੇ ਪੁੱਛਿਆ।

"ਸ਼ੁਕਲਾਇਨ ਦੇ ਘਰ ਭਿਜਵਾ ਦਿੱਤਾ ਹੈ", ਮਾਂ ਨੇ ਕਿਹਾ, "ਮੇਰੀ ਤਬੀਅਤ ਠੀਕ ਨਹੀਂ ਰਹਿੰਦੀ। ਸਵੇਰੇ ਉੱਠ ਕੇ ਦੋ-ਇਕ ਦਿਨ ਨਹਾ ਲਿਆ ਤਾਂ ਸਰਦੀ ਲੱਗ ਗਈ। ਸਤੀਸ਼ ਦੀ ਵਹੁਟੀ ਨੂੰ ਕਿਹਾ ਸੀ ਕਿ ਉਹ ਆਰਤੀ ਕਰ ਦਿਆ ਕਰੇ ਤਾਂ ਉਸ ਨੇ ਕਹਿ ਦਿੱਤਾ ਕਿ ਉਸ ਕੋਲੋਂ ਨਹੀਂ ਹੋਵੇਗਾ।"

ਉਹ ਚੁੱਪ ਹੋ ਗਿਆ।

"ਦਰਵਾਜ਼ੇ ਵਾਲਾ ਕਮਰਾ ਵੀ ਕਿਰਾਏਦਾਰਾਂ ਨੂੰ ਦੇ ਦਿੱਤਾ ਕੀ।"

"ਨਹੀਂ ਉਹ ਆਪਣੇ ਕਬਜ਼ੇ ਵਿਚ ਹੈ, ਸੰਤੂ ਉਥੇ ਹੀ ਤਾਂ ਰਹਿੰਦਾ ਸੀ।"

ਕੱਪੜੇ ਬਦਲ ਕੇ ਉਹ ਮੰਜੀ ਤੇ ਲੇਟ ਗਿਆ। ਸਾਹਮਣੇ ਦੀਵਾਰ ਤੇ ਪਿਤਾ ਜੀ ਦਾ ਫੋਟੋ ਲੱਗਾ ਸੀ। ਛੇ-ਸੱਤ ਸਾਲ ਹੋਏ ਉਨ੍ਹਾਂ ਦਾ ਸਵਰਗਵਾਸ ਹੋਇਆਂ। ਉਸ ਦੀ ਨੌਕਰੀ ਤਾਂ ਲੱਗੀ ਹੀ ਸੀ। ਸਤੀਸ਼ ਉਨ੍ਹਾਂ ਦਿਨਾਂ ਵਿਚ ਡਰਾਫਟਸਮੈਨ ਦੀ ਟਰੇਨਿੰਗ ਲੈ ਰਿਹਾ ਸੀ। ਸੰਤੂ ਨੌਵੀਂ ਵਿਚ ਸੀ। ਕਾਫੀ ਮੁਸ਼ਕਲ ਦੇ ਦਿਨ ਸਨ ਉਹ ਵੀ। ਪਿਤਾ ਨੂੰ ਰੀਟਾਇਰ ਹੋਇਆਂ ਚਾਰ-ਪੰਜ ਸਾਲ ਹੋ ਚੁੱਕੇ ਸਨ। ਫ਼ੰਡ ਦਾ ਸਾਰਾ ਪੈਸਾ ਭੈਣ ਦੀ ਸ਼ਾਦੀ ਵਿਚ ਨਿਕਲ ਗਿਆ ਸੀ। ਜਿਵੇਂ ਕਿਵੇਂ ਉਸ ਨੇ ਐਮ. ਏ. ਕੀਤਾ ਸੀ। ਪਿਤਾ ਨੇ ਕਿਸੇ ਪ੍ਰਾਈਵੇਟ ਫ਼ਰਮ ਵਿਚ ਨੌਕਰੀ ਕਰ ਲਈ ਸੀ। ਉਹ ਆਪ ਪੜ੍ਹਨ ਦੇ ਨਾਲ-ਨਾਲ ਟਿਊਸ਼ਨ ਕਰਦਾ ਸੀ। ਤਿੰਨ-ਚਾਰ ਟਿਊਸ਼ਨਾਂ ਕਰਦਾ ਸੀ

ਇਕੱਠੀਆਂ । ਤਾਂ ਵੀ ਘਰ ਦਾ ਖਰਚ ਨਹੀਂ ਚਲਦਾ ਸੀ ।

ਮਾਂ ਨੇ ਬਿਸਤਰ ਲਾ ਦਿੱਤਾ ਸੀ । ਉਹ ਲੇਟ ਗਿਆ ਅਤੇ ਲੇਟਿਆਂ-ਲੇਟਿਆਂ ਕੋਈ ਪੱਤ੍ਰਿਕਾ ਪੜ੍ਹਨ ਲੱਗਾ, ਜੋ ਉਸ ਨੇ ਰਸਤੇ ਵਿਚ ਖਰੀਦੀ ਸੀ । ਸਫ਼ਰ ਦੀ ਥਕਾਵਟ ਉਸ ਨੂੰ ਮਹਿਸੂਸ ਹੋ ਰਹੀ ਸੀ । ਇਕ ਵਾਰ ਉਸ ਦੇ ਦਿਲ ਵਿਚ ਆਇਆ ਕਿ ਦੋਸਤਾਂ ਨੂੰ ਮਿਲ ਆਏ । ਉਸ ਨੇ ਘੜੀ ਵੇਖੀ । ਸਾਢੇ ਸੱਤ ਵਜੇ ਸਨ । ਉਹ ਟਾਲ ਗਿਆ । ਸਵੇਰੇ ਵੇਖਿਆ ਜਾਏਗਾ, ਉਸ ਨੇ ਸੋਚਿਆ ।

"ਦਵਾਰਕਾ ਮਰ ਗਏ", ਮਾਂ ਨੇ ਕਿਹਾ ।

"ਕਦੋਂ ?" ਉਸ ਨੇ ਪੁੱਛਿਆ । ਦਵਾਰਕਾ ਬਾਬੂ ਮੁਹੱਲੇ ਦੇ ਸਭ ਤੋਂ ਪੁਰਾਣੇ ਨਿਵਾਸੀ ਸਨ । ਉਸ ਦੇ ਪਿਤਾ ਦੇ ਪੱਕੇ ਦੋਸਤਾਂ ਵਿਚੋਂ ਸਨ । ਉਹ ਉਨ੍ਹਾਂ ਨੂੰ ਚਾਚਾ ਕਿਹਾ ਕਰਦਾ ਸੀ ।

"ਇਕ ਮਹੀਨਾ ਹੋਇਆ ਹੋਵੇਗਾ ।" ਮਾਂ ਨੇ ਉੱਤਰ ਦਿੱਤਾ ।

"ਬੀਮਾਰ ਸਨ ?"

"ਦੋ-ਚਾਰ ਦਿਨ ਬੁਖਾਰ ਆਇਆ ਹੋਵੇਗਾ ।"

ਉਸ ਦੇ ਪਿਤਾ ਦੀ ਮੌਤ ਹੋ ਜਾਣ ਤੋਂ ਬਾਅਦ ਹੀ ਦਵਾਰਕਾ ਬਾਬੂ ਹੋਲੀ ਤੇ ਹਰ ਸਾਲ ਉਸ ਦੇ ਘਰ ਆਉਂਦੇ ਰਹੇ ਸਨ ਅਤੇ ਮੰਗ ਕੇ ਕੁਝ ਨਾ ਕੁਝ ਖਾਂਦੇ ਸਨ । ਪਿਤਾ ਸਨ, ਤਾਂ ਹਰ ਸਾਲ ਠੰਡਿਆਈ ਬਣਦੀ ਸੀ ਕਦੀ-ਕਦੀ ਇਕ-ਦੋ ਬੋਤਲਾਂ ਸ਼ਰਾਬ ਦੀਆਂ ਵੀ ਖੁਲ੍ਹ ਜਾਂਦੀਆਂ ਸਨ ।

"ਹੋਲੀ ਦਾ ਸਾਮਾਨ ਬਣ ਗਿਐ ?" ਉਸ ਨੇ ਪੁੱਛਿਆ ।

"ਮਾਂ ਨੇ ਕੋਈ ਉੱਤਰ ਨਹੀਂ ਦਿੱਤਾ ।"

"ਪਾਪੜ ਬਣੇ ਹਨ ।" ਕੰਮਨ ਨੇ ਕਿਹਾ ।

"ਭੁੱਜੀਆ ਵਗੈਰਾ ਨਹੀਂ ਬਣੀ ?" ਉਸ ਨੇ ਪੁੱਛਿਆ ।

"ਸਤੀਸ਼ ਆਖਦਾ ਹੈ, ਉਸ ਕੋਲ ਪੈਸੇ ਨਹੀਂ ਹਨ । ਖੋਇਆ ਛੇ ਰੁਪਏ ਸੇਰ ਵਿਕ ਰਿਹਾ ਹੈ ।"

ਉਹ ਚੁੱਪ ਰਿਹਾ ।

"ਕੰਮਨ'! ਸਤੀਸ਼ ਨੇ ਆਪਣੇ ਕਮਰੇ ਵਿਚੋਂ ਆਵਾਜ਼ ਦਿੱਤੀ, "ਵੱਡੇ ਮਾਮਾ ਤੋਂ ਪੁੱਛੋ ਖਾਣਾ ਦੇ ਜਾਈਏ ?"

"ਲੈ ਆਓ", ਉਸ ਨੇ ਕਿਹਾ ।

ਕੰਮਨ ਨੇ ਇਕ ਥਾਲੀ ਵਿਚ ਪਰਾਉਂਠੇ ਅਤੇ ਆਲੂ-ਬੈਂਗਣ ਦੀ ਸਬਜ਼ੀ ਲਿਆ ਕੇ ਮੰਜੀ ਤੇ ਰੱਖ ਦਿੱਤੀ । ਮੰਜੀ ਤੇ ਖਾਣ ਦੀ ਉਸ ਦੀ ਪੁਰਾਣੀ ਆਦਤ ਹੈ । ਖਾਣਾ, ਪੜ੍ਹਨਾ, ਸ਼ੇਵ ਸਭ ਉਹ ਮੰਜੀ ਤੇ ਹੀ ਕਰਦਾ ਹੈ ।

ਮਾਂ ਨੇ ਗਲਾਸ ਵਿਚ ਪਾਣੀ ਲਿਆ ਕੇ ਹੇਠਾਂ ਫ਼ਰਸ਼ ਤੇ ਰੱਖ ਦਿੱਤਾ । ਉਸ ਨੇ ਖਾਣਾ ਸ਼ੁਰੂ ਕੀਤਾ ।

"ਪਿੰਕੀ ਸਾਫ਼-ਸਾਫ਼ ਬੋਲਣ ਲੱਗਾ ਹੈ ਹੁਣ ?" ਮਾਂ ਨੇ ਪੁੱਛਿਆ ।

"ਅਜੇ ਕਿੱਥੇ ! ਤੇਰੇ ਸਾਹਮਣੇ ਜਿਵੇਂ ਬੋਲਦਾ ਸੀ, ਉਸੇ ਤਰ੍ਹਾਂ ਹੀ ਹੈ ।"

"ਉਨ੍ਹਾਂ ਲੋਕਾਂ ਨੂੰ ਵੀ ਲਈ ਆਉਂਦੇ। ਚਾਰ ਮਹੀਨੇ ਹੋ ਗਏ ਮੈਨੂੰ ਵੇਖਿਆਂ।"

ਉਹ ਖਾਣਾ ਖਾਂਦਾ ਰਿਹਾ। "ਕੰਮਨ ਦਾ ਇਮਤਿਹਾਨ ਹੋ ਜਾਏ ਤਾਂ ਤੂੰ ਵੀ ਚਲੀ ਚਲ। ਇਕ-ਦੋ ਮਹੀਨੇ ਰਹਿ ਆਉ।" ਉਸ ਨੇ ਕਿਹਾ।

"ਦੇਖੋ ਅਜੇ ਤਾਂ ਦੋ ਢਾਈ ਮਹੀਨੇ ਹਨ। ਪਰਾਉਂਠਾ ਹੋਰ ਲਓਗੇ ? ਦੁਲਹਨ।" ਮਾਂ ਨੇ ਸਤੀਸ਼ ਦੀ ਪਤਨੀ ਨੂੰ ਆਵਾਜ਼ ਦਿੱਤੀ।

"ਨਹੀਂ ਨਹੀਂ, ਬਸ।" ਉਸ ਨੇ ਕਿਹਾ।

ਖਾਣਾ ਖਾ ਕੇ ਉਸ ਨੇ ਹੱਥ ਧੋਤੇ ਅਤੇ ਬਿਸਤਰ ਤੇ ਲੇਟ ਕੇ ਸਿਗਰਟ ਪੀਣ ਲੱਗਾ। ਮਾਂ ਉੱਠ ਕੇ ਸ਼ਾਇਦ ਖਾਣਾ ਖਾਣ ਚਲੀ ਗਈ।

ਉਹ ਲੇਟਿਆ-ਲੇਟਿਆ ਸੰਤੂ ਦੇ ਬਾਰੇ ਵਿਚ ਸੋਚਣ ਲੱਗਾ। ਉਸ ਦੀ ਅਤੇ ਸੰਤੂ ਦੀ ਉਮਰ ਵਿਚ ਅੱਠ ਸਾਲ ਦਾ ਫ਼ਰਕ ਸੀ। ਸਤੀਸ਼ ਉਸ ਤੋਂ ਪੰਜ ਸਾਲ ਛੋਟਾ ਸੀ। ਸੰਤੂ ਦੇ ਬਾਅਦ ਫਿਰ ਮਾਂ ਦੇ ਕੋਈ ਔਲਾਦ ਨਹੀਂ ਹੋਈ। ਸੰਤੂ ਛੇ ਮਹੀਨੇ ਦਾ ਸੀ ਤਾਂ ਮਾਂ ਨੂੰ ਟਾਈਫਾਈਡ ਹੋ ਗਿਆ ਸੀ। ਨਾਲ ਹੀ ਸੰਤੂ ਨੂੰ ਵੀ ਹੋਇਆ ਸੀ। ਛੇ ਮਹੀਨੇ ਤੱਕ ਰਿਹਾ। ਤਿੰਨ ਵਾਰ ਰਿਲੈਪਸ ਹੋਇਆ ਸੀ। ਦੋ-ਇਕ ਵਾਰ ਤਾਂ ਇੰਜ ਹੋਇਆ ਕਿ ਮਾਂ ਦੇ ਪ੍ਰਾਣ ਹੁਣੇ ਨਿਕਲੇ ਕਿ ਨਿਕਲੇ, ਡਾਕਟਰ ਲਹਿਰੀ ਦਾ ਇਲਾਜ ਹੁੰਦਾ ਸੀ। ਕਈ ਲੋਕਾਂ ਨੇ ਪਿਤਾ ਨੂੰ ਡਾਕਟਰ ਬਦਲਣ ਦੀ ਸਲਾਹ ਦਿੱਤੀ। ਪ੍ਰੰਤੂ ਉਨ੍ਹਾਂ ਨੇ ਉਨ੍ਹਾਂ ਦਾ ਹੀ ਇਲਾਜ ਚਲਣ ਦਿੱਤਾ। ਆਖਰ ਉਨ੍ਹਾਂ ਦੇ ਹੀ ਇਲਾਜ ਨਾਲ ਫ਼ਾਇਦਾ ਵੀ ਹੋਇਆ। ਦੋਵੇਂ ਠੀਕ ਹੋ ਗਏ। ਮਾਂ ਅਤੇ ਸੰਤੂ। ਪ੍ਰੰਤੂ ਇਸ ਦਾ ਅਸਰ ਇਹ ਹੋਇਆ ਕਿ ਸੰਤੂ ਦੀ ਸਿਹਤ ਸਦਾ ਦੇ ਲਈ ਵਿਗੜ ਗਈ। ਸ਼ੁਰੂ ਤੋਂ ਹੀ ਉਹ ਦੁਬਲਾ ਪਤਲਾ ਸੀ, ਸੱਤਵੀਂ ਵਿਚ ਪੜ੍ਹਦਾ ਸੀ ਤਾਂ ਫਿਰ ਉਸ ਨੂੰ ਭਿਆਨਕ ਕਿਸਮ ਦਾ ਟਾਈਫਾਈਡ ਹੋਇਆ। ਤਿੰਨ ਮਹੀਨੇ ਰਿਹਾ। ਠੀਕ ਹੋਣ ਤੇ ਡਾਕਟਰਾਂ ਦੀ ਰਾਏ ਦੇ ਅਨੁਸਾਰ ਇਕ ਸਾਲ ਦੇ ਲਈ ਉਸ ਦਾ ਸਕੂਲ ਜਾਣਾ ਬੰਦ ਕਰ ਦਿੱਤਾ ਗਿਆ।

ਉਹੀ ਗਲਤੀ ਹੋ ਗਈ। ਇਕ ਸਾਲ ਉਹ ਜੀ ਭਰ ਕੇ ਘੁੰਮਿਆ। ਸੰਗਤ ਵੀ ਕੁਝ ਖਰਾਬ ਹੋ ਗਈ। ਪਿਤਾ ਵੀ ਉਨ੍ਹਾਂ ਦਿਨਾਂ ਵਿਚ ਰੀਟਾਇਰ ਹੋਏ ਸਨ ! ਬੁੱਢੇ ਵੀ ਹੋ ਚਲੇ ਸਨ। ਫਿਰ ਆਰਥਕ ਮੁਸ਼ਕਲਾਂ ਵੀ ਸਨ। ਉਹ ਕੁਝ ਦੇਖ ਸੁਣ ਨਹੀਂ ਸਕਦੇ ਸਨ। ਨਤੀਜਾ ਇਹ ਹੋਇਆ ਕਿ ਅਗਲੇ ਸਾਲ ਜਦ ਦੁਬਾਰਾ ਸੰਤੂ ਦਾ ਸਕੂਲ ਜਾਣਾ ਸ਼ੁਰੂ ਕਰਾਇਆ ਗਿਆ, ਤਾਂ ਪੜ੍ਹਨ ਵਿਚ ਉਸ ਦਾ ਦਿਲ ਨਹੀਂ ਲੱਗਾ। ਆਮ ਕਰਕੇ ਸਕੂਲ ਜਾਂਦਾ ਹੀ ਨਹੀਂ। ਫੀਸ ਲੈ ਕੇ ਖਰਚ ਕਰ ਦਿੰਦਾ।

ਸ਼ੁਰੂ ਵਿਚ ਤਾਂ ਪਤਾ ਨਹੀਂ ਲੱਗਾ। ਚਾਰ-ਛੇ ਮਹੀਨੇ ਬਾਅਦ ਪਤਾ ਲੱਗਾ। ਕੁਝ ਮਾਰ ਕੁੱਟ ਵੀ ਹੋਈ। ਪਰ ਕੋਈ ਫ਼ਰਕ ਨਹੀਂ ਪਿਆ।

ਉਥੋਂ ਹੀ ਉਹ ਖਰਾਬ ਰਸਤੇ ਤੇ ਪੈ ਗਿਆ ! ਉਹ ਉਨ੍ਹਾਂ ਦਿਨਾਂ ਵਿਚ ਐਮ. ਏ. ਵਿਚ ਪੜ੍ਹ ਰਿਹਾ ਸੀ। ਪਿਤਾ ਨੇ ਉਸ ਨੂੰ ਕਿਹਾ ਕਿ ਉਹੀ ਉਸ ਨੂੰ ਵੇਖੇ। ਪਰ ਉਹ ਲਾਪਰਵਾਹੀ ਕਰ ਗਿਆ। ਬਾਅਦ ਵਿਚ ਵੀ ਉਸ ਨੇ ਸੰਤੂ ਵੱਲ ਧਿਆਨ ਨਹੀਂ ਦਿੱਤਾ। ਨਹੀਂ ਤਾਂ ਕਿਤੇ ਨਾ ਕਿਤੇ ਨੌਕਰੀ ਹੀ ਲਗਵਾ ਦਿੰਦਾ। ਉਸ ਦੇ ਕਈ ਦੋਸਤਾਂ ਦੇ ਪਿਤਾ ਚੰਗੀਆਂ ਥਾਵਾਂ ਤੇ ਕੰਮ ਕਰਦੇ ਸਨ। ਹੁਣ ਵੀ ਕਰਦੇ ਹਨ। ਉਹ

ਆਖ ਦਿੰਦਾ ਤਾਂ ਉਹ ਲੋਕ ਉਸ ਨੂੰ ਕਿੱਧਰੇ ਨਾ ਕਿੱਧਰੇ ਛੋਟੀ ਮੋਟੀ ਨੌਕਰੀ ਤੇ ਲਗਵਾ ਸਕਦੇ ਸਨ। ਪਰ ਉਸ ਨੇ ਕਦੀ ਉਸ ਪਾਸੇ ਸੋਚਿਆ ਹੀ ਨਹੀਂ।

ਨਤੀਜਾ ਇਹ ਹੋਇਆ ਕਿ ਸ਼ੁਰੂ ਵਿਚ ਪਤੰਗ, ਗੋਲੀ ਕੰਚਾ ਚਲਿਆ। ਫਿਰ ਜੂਆ, ਬੀੜੀ ਸਿਗਰਟ ਆਦਿ। ਅਤੇ ਹੁਣ ਇਹ ਅਫ਼ੀਮ ਅਤੇ ਜੇਲ੍ਹ।

ਮਾਂ ਖਾਣਾ ਖਾ ਕੇ ਆ ਗਈ ਸੀ। ਪਾਨਦਾਨ ਖੋਲ੍ਹ ਕੇ ਉਨ੍ਹਾਂ ਨੇ ਪਾਨ ਲਗਾਇਆ। ਇਕ ਉਸ ਨੂੰ ਵੀ ਦਿੱਤਾ।

"ਥੱਕ ਗਏ ਹੋ ਤਾਂ ਕੰਮਨ ਤੋਂ ਪੈਰ ਦਬਵਾ ਲਉ।" ਮਾਂ ਨੇ ਕਿਹਾ।

"ਨਹੀਂ ਨਹੀਂ।"

ਮਾਂ ਥੋੜ੍ਹੀ ਦੇਰ ਚੁੱਪ ਰਹੀ, ਫਿਰ ਬੋਲੀ, "ਸੰਤੂ ਦਾ ਕੀ ਹੋਵੇਗਾ ? ਸਾਲ ਭਰ ਦਾ ਤਿਉਹਾਰ ਹੈ, ਕਿਸੇ ਤਰ੍ਹਾਂ ਉਸ ਨੂੰ ਛੁਡਾ ਲਉ।"

"ਕੱਲ੍ਹ ਕੁਝ ਕਰਾਂਗੇ, ਦੇਖੋ।" ਉਸ ਨੇ ਕਿਹਾ। ਮਾਂ ਚੁੱਪ ਹੋ ਗਈ। ਫਿਰ ਆਪਣੇ ਆਪ ਬੋਲੀ, "ਬੜਾ ਨਾਲਾਇਕ ਨਿਕਲਿਆ। ਅੱਜ ਤੱਕ ਖਾਨਦਾਨ ਵਿਚ ਕੋਈ ਜੇਲ੍ਹ ਨਹੀਂ ਗਿਆ ਸੀ। ਘਰ ਦੀ ਸਾਰੀ ਇੱਜ਼ਤ ਮਿੱਟੀ ਵਿਚ ਮਿਲਾ ਦਿੱਤੀ।"

ਉਸ ਨੇ ਕਿਹਾ ਕੁਝ ਨਹੀਂ।

"ਕਿੰਨੇ ਦਿਨ ਦੀ ਛੁੱਟੀ ਲਿਆਏ ਹੋ ?" ਮਾਂ ਨੇ ਕੁਝ ਦੇਰ ਬਾਅਦ ਪੁੱਛਿਆ।

"ਚਾਰ ਦਿਨ।" ਉਸ ਨੇ ਕਿਹਾ।

"ਬੱਤੀ ਬੁਝਾ ਦਿਓ ?" ਮਾਂ ਬਿਸਤਰ ਤੇ ਲੇਟ ਗਈ ਸੀ।

"ਜਗਣ ਦਿਓ ਅਜੇ।" ਉਸ ਨੇ ਕਿਹਾ।

ਮਾਂ ਨੇ ਪਾਸਾ ਪਰਤ ਲਿਆ। ਉਹ ਪੱਤ੍ਰਿਕਾ ਪੜ੍ਹਦਾ ਰਿਹਾ। ਪ੍ਰੰਤੂ ਬਹੁਤ ਦੇਰ ਜਾਗਦਾ ਨਹੀਂ ਰਹਿ ਸਕਿਆ ਉਹ। ਉਸ ਨੇ ਉੱਠ ਕੇ ਬੱਤੀ ਬੁਝਾਈ ਅਤੇ ਅੱਖਾਂ ਬੰਦ ਕਰਕੇ ਲੇਟ ਗਿਆ।

ਸੌਣ ਤੋਂ ਪਹਿਲਾਂ ਉਸ ਨੇ ਸੋਚਿਆ ਕਿ ਸਵੇਰੇ ਉੱਠ ਕੇ ਖੁਰਸ਼ੀਦ ਦੇ ਘਰ ਜਾਏਗਾ। ਖੁਰਸ਼ੀਦ ਉਸ ਦੇ ਨਾਲ ਪੜ੍ਹਦਾ ਸੀ। ਉਸ ਦੇ ਪਿਤਾ ਨੇ ਕਈ ਵਰ੍ਹੇ ਜੇਲ੍ਹ ਦੀ ਨੌਕਰੀ ਕੀਤੀ ਸੀ। ਖੁਰਸ਼ੀਦ ਜੇਲ੍ਹ ਵਾਲਿਆਂ ਨੂੰ ਜਾਣਦਾ ਸੀ। ਉਸ ਨੇ ਸੋਚਿਆ, ਉਹ ਜੇਲ੍ਹ ਜਾ ਕੇ ਸੰਤੂ ਨੂੰ ਮਿਲੇਗਾ। ਫਿਰ ਵੇਖੇਗਾ ਕਿ ਕੀ ਹੋ ਸਕਦਾ।

ਸਵੇਰੇ ਉਹ ਕੁਝ ਦੇਰ ਨਾਲ ਉੱਠਿਆ, ਜਿਵੇਂ ਕਿ ਉਸ ਦੀ ਆਦਤ ਸੀ। ਲੇਟਿਆਂ-ਲੇਟਿਆਂ ਉਸ ਨੇ ਕੰਮਨ ਨੂੰ ਆਵਾਜ਼ ਦਿੱਤੀ।

ਕੰਮਨ ਆ ਕੇ ਉਸ ਦੀ ਮੰਜੀ ਕੋਲ ਖਲੋ ਗਿਆ।

"ਅਖ਼ਬਾਰ ਆ ਗਿਆ ?" ਉਸ ਨੇ ਪੁੱਛਿਆ।

ਕੰਮਨ ਚਲਾ ਗਿਆ। ਸ਼ਾਇਦ ਸਤੀਸ਼ ਦੇ ਕਮਰੇ ਵਿਚ। ਮੁੜ ਕੇ ਬੋਲਿਆ, "ਅਖ਼ਬਾਰ ਨਹੀਂ ਆਉਂਦਾ ਹੁਣ।"

"ਅੱਛਾ", ਉਹ ਚੁੱਪ ਹੋ ਗਿਆ।

ਮਾਂ ਚਾਹ ਲੈ ਆਈ ਸੀ। ਉਹ ਉੱਠ ਕੇ ਚਾਹ ਪੀਣ ਲੱਗਾ।

"ਕੁਝ ਰੁਪਏ ਹੋਣ ਤਾਂ ਦੋ-ਤਿੰਨ ਰੁਪਏ ਦਾ ਖੋਇਆ ਮੰਗਵਾ ਲਉ।" ਮਾਂ ਨੇ ਕਿਹਾ।

"ਅੱਛਾ।"

ਉੱਠ ਕੇ ਉਸ ਨੇ ਕੋਟ ਦੀ ਜੇਬ ਵਿਚੋਂ ਦਸ ਰੁਪਏ ਦਾ ਨੋਟ ਕੱਢ ਕੇ ਮਾਂ ਨੂੰ ਦੇ ਦਿੱਤਾ।

"ਤੂੰ ਹੀ ਕਹਿ ਦੇ ਸਤੀਸ਼ ਨੂੰ। ਮੇਰੇ ਕਹਿਣ ਨਾਲ ਉਹ ਨਹੀਂ ਜਾਏਗਾ।"

ਉਸ ਨੇ ਸਤੀਸ਼ ਨੂੰ ਆਵਾਜ਼ ਦਿੱਤੀ। ਸਤੀਸ਼ ਆ ਗਿਆ।

"ਲਉ, ਇਹ ਰੁਪਏ ਲਉ। ਕੁਝ ਖੋਇਆ ਵਗੈਰਾ ਲੈ ਆਉ।"

"ਖੋਇਆ ਆ ਗਿਆ ਹੈ", ਸਤੀਸ਼ ਨੇ ਕਿਹਾ।

"ਆ ਗਿਆ ਹੈ?"

"ਹਾਂ, ਕੱਲ੍ਹ ਲੈ ਆਇਆ ਹਾਂ ਮੈਂ।"

ਉਸ ਨੇ ਮਾਂ ਵੱਲ ਸ਼ੰਕਾ ਭਰੀਆਂ ਨਜ਼ਰਾਂ ਨਾਲ ਵੇਖਿਆ।

"ਮੈਨੂੰ ਕੀ ਪਤਾ? ਮੈਨੂੰ ਕੋਈ ਕੁਝ ਦੱਸਦਾ ਹੈ।" ਮਾਂ ਨੇ ਆਪਣੀ ਸਫ਼ਾਈ ਦਿੱਤੀ।

"ਇਸ ਵਿਚ ਦੱਸਣ ਨਾ ਦੱਸਣ ਵਾਲੀ ਕਿਹੜੀ ਗੱਲ ਹੈ?" ਸਤੀਸ਼ ਨੇ ਕਿਹਾ।

ਮਾਂ ਨੇ ਕੁਝ ਕਿਹਾ ਜੋ ਉਹ ਸੁਣ ਨਹੀਂ ਸਕਿਆ।

ਉਹ ਬਾਹਰ ਆ ਕੇ ਲੈਟਰਿਨ ਜਾਣ ਦੇ ਲਈ ਡੋਂਗੇ ਵਿਚ ਪਾਣੀ ਲੈਣ ਲੱਗਾ। ਰੁਪਏ ਉਥੇ ਹੀ ਮੰਜੀ ਤੇ ਛੱਡ ਆਇਆ ਸੀ।

ਹੱਥ ਮੂੰਹ ਧੋ ਕੇ ਉਹ ਖੁਰਸ਼ੀਦ ਦੇ ਘਰ ਜਾਣ ਦੀ ਤਿਆਰੀ ਕਰਨ ਲੱਗਾ।

"ਸਾਈਕਲ ਹੈ?" ਉਸ ਨੇ ਸਤੀਸ਼ ਤੋਂ ਪੁੱਛਿਆ।

"ਨਹੀਂ।"

"ਕਿੱਥੇ ਹੈ?"

"ਸੰਤੂ ਕਿੱਧਰੇ ਲੈ ਗਿਆ ਸੀ, ਮੋੜ ਕੇ ਨਹੀਂ ਲਿਆਇਆ।"

"ਮੋੜ ਕੇ ਨਹੀਂ ਲਿਆਇਆ? ਕੀ ਕੀਤਾ?"

"ਕੀ ਪਤਾ ਕੀ ਕੀਤਾ! ਵੇਚ ਦਿੱਤੀ ਹੋਵੇਗੀ। ਨਹੀਂ ਤਾਂ ਕਿੱਧਰੇ ਗਿਰਵੀ ਰੱਖ ਦਿੱਤੀ ਹੋਵੇਗੀ।"

ਉਹ ਚੁੱਪ ਹੋ ਗਿਆ। ਕੱਪੜੇ ਪਾ ਕੇ ਪੈਦਲ ਹੀ ਘਰੋਂ ਨਿਕਲ ਗਿਆ। ਖੁਰਸ਼ੀਦ ਜੇਲ੍ਹ ਦੇ ਦੋ-ਇਕ ਅਧਿਕਾਰੀਆਂ ਨੂੰ ਜਾਣਦਾ ਸੀ। ਉਸੇ ਦੇ ਨਾਲ ਉਹ ਜੇਲ੍ਹ ਪੁੱਜਾ। ਜੇਲਰ ਨੇ ਸੰਤੂ ਨੂੰ ਉਥੇ ਹੀ ਆਪਣੇ ਕਮਰੇ ਵਿਚ ਬੁਲਵਾ ਲਿਆ। ਸੰਤੂ ਆ ਕੇ ਚੁੱਪ-ਚਾਪ ਖਲੋ ਗਿਆ। ਉਸ ਨੇ ਵੇਖਿਆ, ਸੰਤੂ ਦੇ ਕੱਪੜੇ ਬਹੁਤ ਮੈਲੇ ਸਨ। ਚਿਹਰੇ ਤੇ ਵਧੀ ਹੋਈ ਦਾੜ੍ਹੀ ਸੀ।

"ਬੈਠ ਜਾਓ", ਜੇਲਰ ਨੇ ਉਸ ਨੂੰ ਕਿਹਾ ਤਾਂ ਉਹ ਕਮਰੇ ਵਿਚ ਇਕ ਪਾਸੇ ਪਏ ਲੱਕੜੀ ਦੇ ਬਕਸੇ ਤੇ ਬੈਠ ਗਿਆ। ਉਹ ਵੀ ਉਥੇ ਜਾ ਕੇ ਉਸੇ ਬਕਸੇ ਤੇ ਬੈਠ ਗਿਆ। ਖੁਰਸ਼ੀਦ ਨੇ ਸੰਤੂ ਵੱਲ ਵੇਖਿਆ। ਫਿਰ ਸਿਗਰਟ ਸੁਲਗਾ ਕੇ ਜੇਜਰ ਨਾਲ

ਗੱਲਾਂ ਕਰਨ ਲੱਗਾ ।

"ਕੀ ਹੋਇਆ ਸੀ ?"

"ਕੁਝ ਨਹੀਂ ।"

"ਕੁਝ ਹੋਇਆ ਹੀ ਨਹੀਂ ? ਐਵੇਂ ਹੀ ਤੈਨੂੰ ਪਕੜ ਲਿਆ ?"

"ਮੈਨੂੰ ਨਹੀਂ ਪਤਾ ।"

"ਅਫ਼ੀਮ ਨਹੀਂ ਨਿਕਲੀ ਸੀ ਘਰੋਂ ?"

"ਅਫ਼ੀਮ ? ਨਹੀਂ ਤਾਂ । ਕਦੋਂ ਨਿਕਲੀ ਸੀ ?"

"ਫਿਰ ? ਪੁਲਸ ਨਾਲ ਤੇਰੀ ਕੋਈ ਦੁਸ਼ਮਣੀ ਹੈ ?"

"ਮੈਨੂੰ ਨਹੀਂ ਪਤਾ ।" ਉਹ ਚੁੱਪ ਹੋ ਗਿਆ ।

ਸੰਤੂ ਦੀ ਆਦਤ ਹੈ, ਉਹ ਇਸੇ ਤਰ੍ਹਾਂ ਗੱਲ ਕਰਦਾ ਹੈ । ਉਹ ਚੁੱਪ ਹੋ ਗਿਆ ਅਤੇ ਥੈਲੇ ਦਾ ਸਾਮਾਨ ਕੱਢ ਕੇ ਉਸ ਨੂੰ ਦੇਣ ਲੱਗਾ । ਡਬਲ ਰੋਟੀ, ਮੱਖਣ ਅਤੇ ਦਾਲ-ਮੋਂਠ ਵਗੈਰਾ ਸੀ । ਦੋ ਪੈਕਟ ਸਿਗਰਟ ਵੀ ਸੀ । ਉਹ ਜਾਣਦਾ ਸੀ, ਸੰਤੂ ਸਿਗਰਟ ਪੀਂਦਾ ਹੈ ਹਾਲਾਂ ਕਿ ਉਸ ਦੇ ਸਾਹਮਣੇ ਕਦੀ ਨਹੀਂ ਪੀਤੀ ।

ਖੁਰਸ਼ੀਦ ਵੀ ਉੱਠ ਕੇ ਉਥੇ ਹੀ ਆ ਗਿਆ । "ਕਿਉਂ ਭਈ, ਕਿਉਂ ਇਹ ਸਭ ਕੰਮ ਕਰਦੇ ਹੋ ? ਆਪ ਪਰੇਸ਼ਾਨ ਹੁੰਦੇ ਹੋ ਅਤੇ ਘਰ ਵਾਲਿਆਂ ਨੂੰ ਵੀ ਪਰੇਸ਼ਾਨ ਕਰਦੇ ਹੋ ।"

ਸੰਤੂ ਨੇ ਉਸ ਵੱਲ ਵੇਖਿਆ । ਬੋਲਿਆ ਕੁਝ ਨਹੀਂ । ਜਿਵੇਂ ਇਹ ਦੱਸਣਾ ਚਾਹੁੰਦਾ ਹੋਵੇ, "ਤੁਹਾਨੂੰ ਕੀ ਮਤਲਬ ਹੈ ?"

"ਸਤੀਸ਼ ਦੀ ਸਾਈਕਲ ਕੀ ਕੀਤੀ ?" ਉਸ ਨੇ ਪੁੱਛਿਆ ।

"ਮਿਲ ਜਾਏਗੀ ।"

"ਹੈ ਕਿੱਥੇ ?"

"ਇਕ ਦੋਸਤ ਦੇ ਘਰ ਹੈ ।"

ਥੋੜ੍ਹੀ ਦੇਰ ਬਾਅਦ ਉਹ ਖੁਰਸ਼ੀਦ ਦੇ ਨਾਲ ਵਾਪਸ ਚਲਾ ਆਇਆ । ਸਾਰੀ ਦੁਪਹਿਰ ਉਸ ਨੂੰ ਵਕੀਲ ਅਤੇ ਕਚਹਿਰੀ ਕਰਦਿਆਂ ਬੀਤੀ । ਬੜੀ ਮੁਸ਼ਕਲ ਨਾਲ ਚਾਰ ਵਜੇ ਦੇ ਲੱਗਭਗ ਜ਼ਮਾਨਤ ਮਨਜ਼ੂਰ ਹੋਈ । ਚੰਗਾ ਖਰਚ ਵੀ ਹੋਇਆ । ਉਸ ਦੇ ਕੋਲ ਬਹੁਤੇ ਰੁਪਏ ਨਹੀਂ ਸਨ । ਖੁਰਸ਼ੀਦ ਰਾਹੀਂ ਇਕ ਮਹਾਜਨ ਤੋਂ ਸੌ ਰੁਪਏ ਸੂਦ ਤੇ ਉਧਾਰ ਲਏ ਸਨ । ਪੰਝੀ ਵਕੀਲ ਨੂੰ ਦਿੱਤੇ । ਚਾਰ-ਪੰਜ ਦਰਖਾਸਤ ਵਗੈਰਾ ਦੇਣ ਵਿਚ ਲੱਗ ਗਏ । ਪੰਜ ਪੇਸ਼ਕਾਰ ਨੂੰ ਦਿੱਤੇ । ਤਾਂ ਜਾ ਕੇ ਉਸ ਨੇ ਦਸਤੀ ਰਲੀਜ਼ ਆਰਡਰ ਬਣਾ ਕੇ ਦਿੱਤਾ । ਪੰਜ ਵਜੇ ਤੋਂ ਪਹਿਲਾਂ ਹੀ ਆਰਡਰ ਪਹੁੰਚ ਜਾਣਾ ਚਾਹੀਦਾ ਹੈ ਨਹੀਂ ਤਾਂ ਰਿਹਾਈ ਨਾ ਹੁੰਦੀ । ਖੁਰਸ਼ੀਦ ਉਸ ਦੇ ਨਾਲ ਰਿਹਾ । ਉਸੇ ਦੀ ਜਾਣ-ਪਛਾਣ ਦੇ ਕਾਰਣ ਪੰਜ ਵਜੇ ਦੇ ਬਾਅਦ ਜੇਲ੍ਹ ਪਹੁੰਚਣ ਦੇ ਬਾਵਜੂਦ ਰਿਹਾਈ ਹੋ ਗਈ ।

ਖੁਰਸ਼ੀਦ ਜੇਲ੍ਹ ਤੋਂ ਹੀ ਮੁੜ ਗਿਆ । ਉਹ ਸੰਤੂ ਦੇ ਨਾਲ ਘਰ ਆਇਆ । ਰਸਤੇ ਵਿਚ ਉਸ ਨੇ ਸੰਤੂ ਨਾਲ ਕੋਈ ਗੱਲ ਨਹੀਂ ਕੀਤੀ । ਸੰਤੂ ਦੇ ਚਿਹਰੇ ਤੋਂ ਬਿਲਕੁਲ

ਅਜਿਹਾ ਨਹੀਂ ਲੱਗਾ ਕਿ ਜਿਵੇਂ ਉਸ ਨੂੰ ਕੁਝ ਪਛਤਾਵਾ ਹੋਵੇ ।

ਸੱਤ ਵੱਜੇ ਉਹ ਘਰ ਪੁੱਜੇ । ਪੌੜੀਆਂ ਚੜ੍ਹ ਕੇ ਉਪਰ ਪਹੁੰਚਦਿਆਂ ਹੀ ਕੰਮਨ ਨੇ ਜ਼ੋਰ ਨਾਲ ਕਿਹਾ, "ਅੰਮਾਂ, ਸੰਤੂ ਮਾਮਾ ਆ ਗਏ ।"

ਮਾਂ ਸ਼ਾਇਦ ਆਪਣੇ ਕਮਰੇ ਵਿਚ ਸੀ । ਉੱਠ ਕੇ ਬਾਹਰ ਆ ਗਈ । ਕਿਸੇ ਨੇ ਕਿਸੇ ਨਾਲ ਕੋਈ ਗੱਲ ਨਹੀਂ ਕੀਤੀ । ਮਾਂ ਮੰਜੀ ਤੇ ਬੈਠ ਗਈ । ਉਸੇ ਤੇ ਉਹ ਵੀ ਬੈਠ ਗਿਆ । ਸੰਤੂ ਦੂਸਰੀ ਮੰਜੀ ਤੇ ਬੈਠ ਗਿਆ । ਸਤੀਸ਼ ਸ਼ਾਇਦ ਆਪਣੇ ਕਮਰੇ ਵਿਚ ਸੀ । ਉਹ ਬਾਹਰ ਨਹੀਂ ਨਿਕਲਿਆ । ਉਸ ਦੀ ਪਤਨੀ ਅੰਦਰ ਰਸੋਈ ਵਿਚ ਕੁਝ ਕਰ ਰਹੀ ਸੀ ।

ਮਾਂ ਉਸ ਦੀ ਪਿੱਠ ਤੇ ਹੱਥ ਫੇਰਨ ਲੱਗੀ । ਕੰਮਨ, ਜਾ ਵੱਡੇ ਮਾਮਾ ਲਈ ਕੁਝ ਖਾਣ ਨੂੰ ਲੈ ਆ । ਸਵੇਰ ਤੋਂ ਕੁਝ ਖਾਧਾ ਪੀਤਾ ਨਹੀਂ ਪੁੱਤਰ ਨੇ ।" ਮਾਂ ਨੇ ਕਿਹਾ । ਫਿਰ ਸੰਤੂ ਨੂੰ ਬੋਲੀ, "ਭਈ, ਕੁਝ ਖਿਆਲ ਕਰ ਘਰ ਖ਼ਾਨਦਾਨ ਦਾ । ਅੱਜ ਇਹ ਨਾ ਹੁੰਦਾ ਤਾਂ ਕੌਣ ਛੁਡਾਂਦਾ ਤੈਨੂੰ ?"

ਸੰਤੂ ਨੇ ਕੁਝ ਕਿਹਾ ਨਹੀਂ ।

"ਗੁਝੀਆਂ ਲੈ ਆਵਾਂ ?" ਕੰਮਨ ਨੇ ਮਾਂ ਤੋਂ ਪੁੱਛਿਆ ।

"ਨਹੀਂ, ਚਾਹ ਬਣਵਾ ਦੇ ਜ਼ਰਾ ।" ਉਸ ਨੇ ਕਿਹਾ ।

"ਜਾ, ਮਾਮੀ ਨੂੰ ਆਖ, ਚਾਹ ਬਣਾ ਦੇਵੇ ।" ਮਾਂ ਨੇ ਕੰਮਨ ਨੂੰ ਕਿਹਾ ।

ਫਿਰ ਉਸ ਤੋਂ ਪੁੱਛਿਆ, "ਕੁਝ ਖਾਧਾ ਪੀਤਾ ਸੀ ਦਿਨ ਵਿਚ ?" ਉਸ ਨੇ ਅਜੇ ਵੀ ਉਸ ਦੀ ਪਿੱਠ ਤੇ ਹੱਥ ਰਖਿਆ ਹੋਇਆ ਸੀ ।

"ਹਾਂ", ਉਸ ਨੇ ਉੱਤਰ ਦਿੱਤਾ ।

ਚਾਹ ਪੀ ਕੇ ਉਹ ਬਾਹਰ ਚਲਾ ਗਿਆ । ਰਾਜੀਵ ਸ਼ਾਇਦ ਦੇਹਰਾਦੂਨ ਤੋਂ ਆਇਆ ਹੋਵੇ, ਉਸ ਨੇ ਸੋਚਿਆ । ਰਾਜੀਵ ਉਸ ਦਾ ਬਚਪਨ ਦਾ ਦੋਸਤ ਸੀ । ਆਇਲ ਐਂਡ ਨੇਚੁਰਲ ਗੈਸ ਕਮਿਸ਼ਨ ਵਿਚ ਸਾਈਂਟਿਫਿਕ ਅਸਿਸਟੈਂਟ ਸੀ । ਅੱਜ ਕੱਲ੍ਹ ਦੇਹਰਾਦੂਨ ਵਿਚ ਪੋਸ਼ਟੇਡ ਸੀ । ਹੋਲੀ ਤੇ ਹਰ ਸਾਲ ਉਹ ਘਰ ਆਉਂਦਾ ਹੈ । ਉਸ ਦੇ ਮਕਾਨ ਤੋਂ ਦੂਰ ਨਹੀਂ ਹੈ ।

ਉਸ ਨੇ ਜਾ ਕੇ ਰਾਜੀਵ ਨੂੰ ਆਵਾਜ਼ ਦਿੱਤੀ । ਰਾਜੀਵ ਬਾਹਰ ਆਇਆ । ਸ਼ਾਇਦ ਕਿੱਧਰੇ ਬਾਹਰ ਜਾ ਰਿਹਾ ਸੀ । ਉਸ ਨੇ ਕਮਰਾ ਖੋਲ੍ਹਿਆ ।

ਕੁਝ ਆਮ ਜਿਹੀਆਂ ਗੱਲਾਂ ਹੋਈਆਂ । ਫਿਰ ਅਚਾਨਕ ਰਾਜੀਵ ਨੇ ਪੁੱਛਿਆ, "ਸੰਤੂ ਦੇ ਬਾਰੇ ਵਿਚ...ਕੀ ਸੱਚੀ ਗੱਲ ਹੈ ?"

"ਹਾਂ", ਉਸ ਨੇ ਕਿਹਾ ।

"ਜ਼ਮਾਨਤ-ਵਮਾਨਤ ਨਹੀਂ ਹੋਈ ?"

"ਹੋ ਗਈ ।"

ਰਾਜੀਵ ਫਿਰ ਚੁੱਪ ਹੋ ਗਿਆ । ਉਸ ਨੇ ਫਿਰ ਘੜੀ ਵੇਖੀ ।

"ਕਿੱਧਰੇ ਜਾ ਰਿਹਾ ਹੈਂ ਕੀ ?" ਉਸ ਨੇ ਪੁੱਛਿਆ ।

"ਹਾਂ, ਜ਼ਰਾ ਭਾਬੀ ਦੇ ਨਾਲ ਪਿਕਚਰ ਜਾਣ ਦਾ ਪ੍ਰੋਗਰਾਮ ਸੀ ।"

"ਉਸ ਨੇ ਵੀ ਘੜੀ ਵੇਖੀ । ਨੌਂ ਵੱਜੇ ਸਨ ।

"ਜਾਓ ਫਿਰ ਤੈਨੂੰ ਦੇਰ ਹੋ ਰਹੀ ਹੈ ।" ਉਹ ਖਲੋ ਗਿਆ ।

ਰਾਜੀਵ ਵੀ ਖਲੋ ਗਿਆ ।

"ਸਵੇਰੇ ਆਵਾਂਗਾ । ਘਰ ਹੀ ਹੋਵੇਂਗਾ ਨਾ ?"

"ਹਾਂ-ਹਾਂ ।"

ਉਹ ਬਾਹਰ ਸੜਕ ਤੇ ਆ ਗਿਆ । ਚੁਰਾਹੇ ਤੋਂ ਉਸ ਨੇ ਭੋਲਾ ਦੀ ਦੁਕਾਨ ਤੋਂ ਸਿਗਰਟ ਲਈ ।

"ਨਮਸਤੇ ਭਈਆ ! ਕਦੋਂ ਆਏ ?" ਭੋਲਾ ਨੇ ਪੁੱਛਿਆ । ਇਥੇ ਸੀ ਤਾਂ ਰੋਜ਼ ਆਫ਼ਿਸ ਜਾਂਦਿਆਂ ਉਹ ਸਾਈਕਲ ਰੋਕ ਕੇ ਭੋਲਾ ਦੀ ਦੁਕਾਨ ਤੇ ਪਾਨ ਖਾਂਦਾ ਸੀ ।

"ਕੱਲ੍ਹ" ਉਸ ਨੇ ਕਿਹਾ ਅਤੇ ਸਿਗਰਟ ਸੁਲਗਾਣ ਲਈ ਟੀਨ ਦੇ ਡੱਬੇ ਵਿਚੋਂ ਕਾਗ਼ਜ਼ ਦਾ ਟੁਕੜਾ ਚੁੱਕਣ ਲੱਗਾ ।

"ਮਾਚਸ ਲਉ, ਭਈਆ !" ਭੋਲਾ ਨੇ ਉਸ ਵੱਲ ਮਾਚਸ ਵਧਾ ਦਿੱਤੀ ।

ਉਹ ਸਿਗਰਟ ਸੁਲਗਾਣ ਲੱਗਾ ।

"ਸੰਤੂ ਭਈਆ ਦੀ ਜ਼ਮਾਨਤ ਹੋ ਗਈ ?" ਭੋਲਾ ਨੇ ਪੁੱਛਿਆ ।

"ਹਾਂ", ਉਸ ਨੇ ਮਾਚਸ ਦੁਕਾਨ ਦੇ ਤਖ਼ਤੇ ਤੇ ਰੱਖ ਦਿੱਤੀ ਅਤੇ ਆਪਣੇ ਮਕਾਨ ਵੱਲ ਚਲ ਪਿਆ ।

ਘਰ ਆ ਰਿਹਾ ਸੀ ਤਾਂ ਉਸ ਨੇ ਵੇਖਿਆ, ਹੋਲੀ ਤੇ ਲੱਕੜੀਆਂ ਦਾ ਢੇਰ ਲੱਗਾ ਸੀ । ਦੋ-ਚਾਰ ਬੱਚੇ ਸ਼ੀਸ਼ੀਆਂ ਵਿਜ ਰੰਗ ਭਰੀ ਖੇਡ ਰਹੇ ਸਨ । ਇਕ ਨੇ ਉਸ ਦੇ ਕੱਪੜਿਆਂ ਤੇ ਰੰਗ ਸੁੱਟ ਵੀ ਦਿੱਤਾ ਸੀ । ਪਰ ਇਹ ਤਾਂ ਹੋਲੀ ਬਲਣ ਤੋਂ ਤਿੰਨ-ਚਾਰ ਦਿਨ ਪਹਿਲਾਂ ਹੋਣ ਲੱਗਦਾ ਹੈ । ਜਿਸ ਦਿਨ ਹੋਲੀ ਬਲਦੀ ਹੈ, ਉਸ ਦਿਨ ਤਾਂ ਬਹੁਤ ਰੰਗ ਚਲਦਾ ਹੈ ਪਹਿਲਾਂ । ਪਰ ਹੁਣ ਤਾਂ ਤਿਉਹਾਰ ਬਦਲ ਜਿਹੇ ਗਏ ਹਨ । ਰਸਮ ਨਿਭਾਣ ਦੀ ਗੱਲ ਰਹਿ ਗਈ ਹੈ ।

"ਕੀ ਅੱਜ ਹੋਲੀ ਬਲੇਗੀ ?" ਘਰ ਆ ਕੇ ਉਸ ਨੇ ਮਾਂ ਤੋਂ ਪੁੱਛਿਆ ।

"ਹਾਂ"

"ਮੇਰੀ ਪਿਚਕਾਰੀ ਵੇਖੋਗੇ, ਵੱਡੇ ਮਾਮਾ ?" ਕੰਮਨ ਉਸ ਨੂੰ ਪਿਚਕਾਰੀ ਵਿਖਾਣ ਲੱਗਾ । ਟੀਨ ਦੀ ਸਸਤੀ ਜਿਹੀ ਪਿਚਕਾਰੀ ਸੀ । "ਪਲਾਸਟਿਕ ਵਾਲੀ ਵੀ ਹੈ ।" ਉਸ ਨੇ ਪਲਾਸਟਿਕ ਦੀ ਇਕ ਜੁੱਤੀ ਨੁਮਾ ਬਣੀ ਪਿਚਕਾਰੀ ਵੀ ਉਸ ਨੂੰ ਵਿਖਾਈ ।

"ਹਾਂ, ਇਹ ਤਾਂ ਵਧੀਆ ਹੈ ।" ਉਹ ਉਸ ਨੂੰ ਹੱਥ ਵਿਚ ਲੈ ਕੇ ਵੇਖਣ ਲੱਗਾ ।

"ਇਹ ਕਹਿ ਰਿਹਾ ਸੀ, ਉਹ ਬੋਤਲ ਵਿਚ ਲਾਉਣ ਵਾਲਾ ਫੁਹਾਰਾ ਲਏਗਾ ।" ਮਾਂ ਨੇ ਕਿਹਾ, "ਪਰ ਸੁਣਿਐ ਉਹ ਬਹੁਤ ਮਹਿੰਗਾ ਆਉਂਦਾ ਹੈ ।"

"ਢਾਈ ਰੁਪਏ ਦਾ ਆਉਂਦਾ ਹੈ" ਕੰਮਨ ਨੇ ਕਿਹਾ ।

"ਅੱਛਾ ਦੇਖੋ, ਕੱਲ੍ਹ ਲੈ ਦੇਵਾਂਗਾ ਤੈਨੂੰ" ਉਸ ਨੇ ਕਿਹਾ ।

"ਖਾਣਾ ਖਾਉਗੇ ?" ਮਾਂ ਨੇ ਪੁੱਛਿਆ ।

"ਹਾਂ ਲਿਆਉ", ਉਸ ਨੇ ਕਿਹਾ ਅਤੇ ਕੱਪੜੇ ਬਦਲਣ ਲੱਗਾ ।

ਖਾਣਾ ਖਾ ਕੇ ਉਹ ਲੇਟ ਗਿਆ। "ਹੋਲੀ ਤਾਪਣ ਜਾਏਂਗਾ ?" ਮਾਂ ਨੇ ਪੁੱਛਿਆ।

"ਕਿੰਨੇ ਵਜੇ ਬਲੇਗੀ ?"

"ਸੁਣਿਆ ਹੈ ਚਾਰ ਵਜੇ ਅੱਗ ਲੱਗੇਗੀ।"

"ਮੈਂ ਨਹੀਂ ਜਾਵਾਂਗਾ", ਉਸ ਨੇ ਕਿਹਾ, "ਸੰਤੂ ਕਿੱਥੇ ਗਿਐ ?"

"ਬਾਹਰ ਵਾਲੇ ਕਮਰੇ ਵਿਚ ਨਹੀਂ ਹੈ ?"

"ਬੱਤੀ ਤਾਂ ਨਹੀਂ ਜਗ ਰਹੀ ਸੀ ਉਥੇ।"

"ਤਾਂ ਫਿਰ ਕਿੱਧਰੇ ਨਿਕਲ ਗਿਆ ਹੋਵੇਗਾ। ਇੰਨਾ ਸਮਝਾਇਆ ਪਰ ਉਨ੍ਹਾਂ ਉਪਰ ਕੋਈ ਅਸਰ ਨਹੀਂ ਪੈਂਦਾ। ਆਪਣੇ ਨਾਲ ਹੀ ਲੈਂਦਾ ਜਾ, ਇਸ ਨੂੰ, ਉਥੇ ਹੀ, ਕਿੱਧਰੇ ਕੋਈ ਨੌਕਰੀ ਲਗਵਾ ਦੇ। ਸ਼ਾਇਦ ਸੁਧਰ ਜਾਏ।"

ਉਸ ਨੇ ਕੁਝ ਕਿਹਾ ਨਹੀਂ। ਚੁੱਪਚਾਪ ਲੇਟਿਆ ਰਿਹਾ।

ਦੂਰ ਕਿੱਧਰੇ ਲੋਕੀਂ ਫਾਗ ਗਾ ਰਹੇ ਸਨ। ਢੋਲਕ ਮੰਜੀਰੇ ਦੇ ਨਾਲ ਗਾਣ ਦੀਆਂ ਕੁਝ ਅਸਪੱਸ਼ਟ ਜਿਹੀਆਂ ਆਵਾਜ਼ਾਂ ਉਸ ਦੇ ਕੰਨਾਂ ਵਿਚ ਪੈਂਦੀਆਂ ਰਹੀਆਂ।

ਸਵੇਰੇ ਉਹ ਕੋਈ ਨੌਂ ਵਜੇ ਸੌਂ ਕੇ ਉੱਠਿਆ। ਮਾਂ ਨੇ ਚਾਹ ਲਿਆ ਕੇ ਦਿੱਤੀ। ਉਸ ਨੇ ਸਿਗਰਟ ਸੁਲਗਾ ਲਈ ਅਤੇ ਚਾਹ ਪੀਣ ਲੱਗਾ।

ਕੰਮਨ ਹੇਠੋਂ ਰੰਗ ਖੇਡ ਕੇ ਆਇਆ ਤਾਂ ਉਪਰ ਤੋਂ ਹੇਠਾਂ ਤੱਕ ਰੰਗ ਨਾਲ ਤਰ ਸੀ। ਥਰ-ਥਰ ਕੰਬ ਰਿਹਾ ਸੀ। ਪ੍ਰੰਤੂ ਬਾਲਟੀ ਵਿਚ ਰੰਗ ਘੋਲੀ ਜਾ ਰਿਹਾ ਸੀ। ਮੂੰਹ ਤੇ ਕਿਸੇ ਨੇ ਕਾਲਖ਼ ਲਾ ਦਿੱਤੀ ਸੀ।

ਛੋਟਾ ਭਰਾ ਛੱਤ ਤੇ ਖਲੋਤਾ ਉਸ ਨਾਲ ਠੱਠਾ ਕਰ ਰਿਹਾ ਸੀ। "ਅੰਮਾਂ ਤੇ ਵੀ ਪਾ ਦੇ ਥੋੜ੍ਹਾ ਜਿਹਾ ਰੰਗ।" ਉਹ ਆਖ ਰਿਹਾ ਸੀ।

"ਪਾ ਦਿਆਂ, ਅੰਮਾਂ ?" ਕੰਮਨ ਨੇ ਪਿਚਕਾਰੀ ਭਰਦਿਆਂ ਹੋਇਆਂ ਪੁੱਛਿਆ।

"ਮੇਰੇ ਬੁੱਢੀ ਉਪਰ ਕੀ ਪਾਏਂਗਾ", ਮਾਂ ਨੇ ਕਿਹਾ, "ਜਾ ਵੱਡੇ ਮਾਮਾ ਦੇ ਉਪਰ ਪਾ ਆ।"

ਕੰਮਨ ਨੇ ਮੁੜ ਕੇ ਉਸ ਦੇ ਕਮਰੇ ਵੱਲ ਵੇਖਿਆ। ਉਹ ਚਾਹ ਪੀ ਕੇ ਪਿਆਲਾ ਹੇਠਾਂ ਰੱਖ ਰਿਹਾ ਸੀ। ਉਸ ਨੇ ਕੁਝ ਕਿਹਾ ਨਹੀਂ। ਕੰਮਨ ਚੁੱਪਚਾਪ ਬਾਲਟੀ ਲੈ ਕੇ ਹੇਠਾਂ ਚਲਿਆ ਗਿਆ।

ਛੋਟੇ ਭਰਾ ਦੀ ਪਤਨੀ ਰਸੋਈ ਵਿਚ ਕਚੌਰੀਆਂ ਤਲ ਰਹੀ ਸੀ। ਦੂਸਰੇ ਚੁਲ੍ਹੇ ਤੇ ਮੀਟ ਬਣ ਰਿਹਾ ਸੀ, ਖੁਸ਼ਬੂ ਤੋਂ ਉਸ ਨੇ ਅੰਦਾਜ਼ਾ ਲਾਇਆ। ਕਮਰਾ ਰਸੋਈ ਦੇ ਨਾਲ ਹੋਣ ਕਾਰਣ ਉਸ ਵਿਚ ਧੂੰਆਂ ਭਰ ਰਿਹਾ ਸੀ। ਉਹ ਉੱਠ ਕੇ ਛੋਟੇ ਭਰਾ ਵਾਲੇ ਕਮਰੇ ਵਿਚ ਆ ਗਿਆ ਅਤੇ ਬਾਲਕੋਨੀ ਵਿਚ ਖਲੋ ਕੇ ਹੇਠਾਂ ਗਲੀ ਵਿਚ ਦੇਖਣ ਲੱਗਾ।

ਕੰਮਨ ਬਾਲਟੀ ਲੈ ਕੇ ਗਲੀ ਦੀ ਨੁੱਕਰ ਵਿਚ ਖਲੋਤਾ ਸੀ। ਗਲੀ ਵਿਚ ਕੁਝ ਬੱਚੇ ਇਕ ਦੂਜੇ ਤੇ ਰੰਗ ਪਾ ਰਹੇ ਸਨ। ਹੇਠਾਂ ਪਾਈਪ ਤੇ ਪੁੱਤਨ ਸੁਨਾਰ ਮਹਿਰਨ ਨਾਲ ਮਜ਼ਾਕ ਕਰ ਰਿਹਾ ਸੀ।

"ਤੇਰੇ ਤੇ ਕਿਸੇ ਨੇ ਰੰਗ ਨਹੀਂ ਪਾਇਆ ?"

"ਤੂੰ ਪਾ ਦੇ ਨਾ।"

"ਸਭ ਦੇ ਸਾਹਮਣੇ ਕਿਵੇਂ ਪਾ ਦੇਵਾਂ ?"

ਉਸੇ ਸਮੇਂ ਗਲੀ ਵਿਚ ਰੰਗ ਖੇਡਣ ਵਾਲਿਆਂ ਦੀ ਇਕ ਟੋਲੀ ਦਾਖਲ ਹੋਈ। ਉਹ ਉਨ੍ਹਾਂ ਵਿਚੋਂ ਕੁਝ ਲੋਕਾਂ ਨੂੰ ਜਾਣਦਾ ਸੀ। ਇਸ ਤੋਂ ਪਹਿਲਾਂ ਕਿ ਉਹ ਉਥੋਂ ਤੱਕ ਪਹੁੰਚਣ, ਉਹ ਬਾਲਕਨੀ ਤੋਂ ਹੱਟ ਕੇ ਕਮਰੇ ਵਿਚ ਆ ਗਿਆ ਅਤੇ ਬਿਸਤਰ ਤੇ ਲੇਟ ਕੇ ਕੰਮਨ ਦੀ ਇਕ ਕਿਤਾਬ ਚੁੱਕ ਕੇ ਪੜ੍ਹਨ ਲੱਗਾ।

ਕਿਤਾਬ ਇਤਿਹਾਸ ਦੀ ਸੀ। ਉਹ ਪੜ੍ਹਨ ਲੱਗਾ, "ਇਕ ਸਮੇਂ ਭਾਰਤ ਬੜਾ ਅਮੀਰ ਦੇਸ਼ ਸੀ। ਉਸ ਨੂੰ ਸੋਨੇ ਦੀ ਚਿੜੀ ਕਹਿੰਦੇ ਸਨ..."

ਰੰਗ ਖੇਡਣ ਵਾਲੇ ਲੋਕੀਂ ਹੇਠਾਂ ਗਲੀ ਵਿਚ ਬਹੁਤ ਸ਼ੋਰ ਕਰ ਰਹੇ ਸਨ। ਉਹ ਲੋਕਾਂ ਨੂੰ ਘਰਾਂ ਵਿਚੋਂ ਬੁਲਾ ਰਹੇ ਸਨ। ਕੁਝ ਲੋਕਾਂ ਨੇ ਸ਼ਾਇਦ ਭੰਗ ਪੀਤੀ ਹੋਈ ਸੀ ਅਤੇ ਜ਼ੋਰ-ਜ਼ੋਰ ਨਾਲ ਹੱਸ ਰਹੇ ਸਨ। ਉਸ ਨੇ ਸੋਚਿਆ ਸ਼ਾਇਦ ਉਸ ਨੂੰ ਵੀ ਉਹ ਲੋਕੀਂ ਬੁਲਾਣ। ਪਰ ਉਹ ਅੱਗੇ ਵੱਧ ਗਏ।

ਉਸ ਨੂੰ ਇਹ ਸਭ ਕਦੀ ਚੰਗਾ ਨਹੀਂ ਲੱਗਾ। ਜਦ ਤੋਂ ਉਸ ਨੇ ਹੋਸ਼ ਸੰਭਾਲਿਆ ਕਦੀ ਇਸ ਤਰ੍ਹਾਂ ਰੰਗ ਨਹੀਂ ਖੇਡਿਆ। ਪਤਾ ਨਹੀਂ ਕਿਉਂ, ਉਸ ਨੂੰ ਇਸ ਤਰ੍ਹਾਂ ਰੰਗ ਖੇਡਣਾ ਕੁਝ ਅਜੀਬ ਪਾਗਲਪਨ ਜਿਹਾ ਲੱਗਦਾ ਹੈ।

"ਕੋਈ ਆਇਆ ਨਹੀਂ ?" ਉਸ ਨੇ ਮਾਂ ਤੋਂ ਪੁੱਛਿਆ।

ਹਰ ਸਾਲ ਉਸ ਦੇ ਘਰ ਕੁਝ ਲੋਕੀਂ ਹੋਲੀ ਤੇ ਆਉਂਦੇ ਹਨ—ਜੀਵਨ ਮਾਮਾ, ਚੌਬੇ ਸਾਹਿਬ, ਪਾਨ ਦਰੀਬਾ ਵਾਲੇ ਮਾਸੜ, ਬੱਚੂ ਦਾਦਾ ਆਦਿ।

"ਅਜੇ ਤਾਂ ਕੋਈ ਆਇਆ ਨਹੀਂ", ਮਾਂ ਨੇ ਕਿਹਾ, "ਕੁਝ ਖਾਣਾ ਹੈ ਤਾਂ ਲੈ ਆਵਾਂ ?"

"ਨਹੀਂ", ਉਸ ਨੇ ਉੱਤਰ ਦਿੱਤਾ।

ਉਸੇ ਸਮੇਂ ਰਾਜੀਵ ਨੇ ਉਸ ਨੂੰ ਆਵਾਜ਼ ਦਿੱਤੀ। ਉਹ ਉੱਠ ਕੇ ਬਾਲਕਨੀ ਵਿਚ ਆ ਗਿਆ।

"ਕੀ ਕਰ ਰਿਹਾ ਹੈਂ ? ਨਿਕਲ ਬਾਹਰ।" ਰਾਜੀਵ ਨੇ ਕਿਹਾ।

ਜਾਣਾ ਹੀ ਪਏਗਾ, ਉਹ ਜਾਣਦਾ ਸੀ। ਉਸ ਨੇ ਕੱਪੜੇ ਬਦਲੇ (ਹੋਲੀ ਦੇ ਲਈ ਉਹ ਇਕ ਪੁਰਾਣੀ ਪੈਂਟ ਅਤੇ ਕਮੀਜ਼ ਨਾਲ ਲਿਆਇਆ ਸੀ।) ਅਤੇ ਹੇਠਾਂ ਉਤਰ ਆਇਆ। ਕਮਰਾ ਖੋਲ੍ਹਿਆ। ਰਾਜੀਵ ਨੇ ਉਸ ਦੇ ਗੁਲਾਲ ਆਦਿ ਲਾ ਦਿੱਤਾ। ਉਸ ਨੇ ਵੀ ਉਸੇ ਤੋਂ ਗੁਲਾਲ ਲੈ ਕੇ ਉਸ ਦੇ ਮੱਥੇ ਤੇ ਲਗਾ ਦਿੱਤਾ। ਛੋਟਾ ਭਰਾ ਇਕ ਥਾਲੀ ਵਿਚ ਪਾਪੜ, ਗੁੜੀਆਂ ਆਦਿ ਦੇ ਗਿਆ।

"ਚੱਲੋ, ਨਿਕਲੋਗੇ ਨਹੀਂ ਬਾਹਰ ?" ਰਾਜੀਵ ਨੇ ਪੀਕ ਥੁੱਕ ਕੇ ਪਾਪੜ ਮੂੰਹ ਵਿਚ ਰੱਖਦਿਆਂ ਕਿਹਾ।

"ਪੀ ਆਏ ਹੋ ਕੀ ਕਿੱਧਰੋਂ ?" ਉਸ ਨੇ ਕਿਹਾ, "ਚਲੋ ਚਲੀਏ।"

"ਕਿੱਥੇ ਚਲੋਗੇ ?"

"ਇਥੋਂ ਤਾਂ ਨਿਕਲੋ।"

ਉਹ ਉੱਠ ਕੇ ਉੱਪਰ ਆਇਆ। ਮਾਂ ਨੂੰ ਬੋਲਿਆ, "ਹੁਣੇ ਆਉਂਦਾ ਹਾਂ ਥੋੜ੍ਹੀ

ਦੇਰ ਵਿਚ ।"

"ਉਧਰੋਂ ਹੀ ਮੰਝਲੀ ਚਾਚੀ, ਬਾਬੂ ਅਤੇ ਰਮੇਸ਼ ਦੇ ਘਰੋਂ ਵੀ ਹੋ ਆਈਂ ।" ਮਾਂ ਨੇ ਕਿਹਾ ।

"ਅੱਛਾ ।" ਉਹ ਹੇਠਾਂ ਉਤਰ ਆਇਆ ।

ਗਲੀ ਤੋਂ ਬਾਹਰ ਨਿਕਲ ਰਿਹਾ ਸੀ ਤਾਂ ਨੁੱਕਰ ਵਿਚ ਖੜੇ ਲੜਕਿਆਂ ਨੇ ਉਸ ਨੂੰ ਘੇਰ ਲਿਆ ਅਤੇ ਉਸ ਤੇ ਰੰਗ ਪਾਣ ਲੱਗੇ । ਉਹ ਰੁੱਕ ਗਿਆ । 'ਬਸ-ਬਸ' ਉਸ ਨੇ ਘੜੀ ਨੂੰ ਪਾਣੀ ਤੋਂ ਭਿੱਜਣ ਤੋਂ ਬਚਾਣ ਲਈ ਉਸ ਦੇ ਉਪਰ ਰੁਮਾਲ ਬੰਨ੍ਹ ਲਿਆ ।

"ਪੀਓ ਤਾਂ ਥੋੜ੍ਹੀ ਜਿਹੀ ਲੈ ਲਓ ਚਲ ਕੇ ।"

"ਕਿੱਥੇ ?"

"ਮੇਰੇ ਘਰ । ਇਕ ਅੱਧਾ ਲਿਆਇਆ ਸਾਂ ਮੈਂ । ਥੋੜ੍ਹੀ ਪੀਤੀ, ਬਾਕੀ ਰੱਖੀ ਹੈ ।"

ਉਹ ਚਲਾ ਗਿਆ । ਰਾਜੀਵ ਨੇ ਅਲਮਾਰੀ ਵਿਚੋਂ ਬੋਤਲ ਕੱਢੀ । ਉਪਰੋਂ ਗਲਾਸ ਅਤੇ ਇਕ ਪਲੇਟ ਵਿਚ ਭੁਜਿਆ ਹੋਇਆ ਮਾਸ ਲੈ ਆਇਆ ।

ਥੋੜ੍ਹੀ ਦੇਰ ਉਥੇ ਹੀ ਬੈਠ ਕੇ ਉਨ੍ਹਾਂ ਲੋਕਾਂ ਨੇ ਥੋੜ੍ਹੀ-ਥੋੜ੍ਹੀ ਪੀਤੀ । ਉਸ ਨੇ ਸਵੇਰੇ ਮੰਜਨ ਵੀ ਨਹੀਂ ਕੀਤਾ ਸੀ, ਉਂਜ ਹੀ ਪਾਣੀ ਨਾਲ ਚੂਲੀ ਕਰ ਲਈ ਸੀ । ਉਸ ਨੂੰ ਹਲਕਾ-ਹਲਕਾ ਨਸ਼ਾ ਚੜ੍ਹਨ ਲੱਗਾ ।

ਇਸ ਤੋਂ ਬਾਅਦ ਉਹ ਬਾਹਰ ਨਿਕਲ ਆਏ । ਉਂਜ ਹੀ ਮੁਹੱਲੇ ਵਿਚ ਇਧਰ ਉਧਰ ਬੇਮਤਲਬ ਘੁੰਮਦੇ ਰਹੇ । ਪਹਿਚਾਣ ਵਾਲਿਆਂ ਅਤੇ ਦੋਸਤਾਂ ਨਾਲ ਹੋਲੀ ਖੇਡਦੇ ਰਹੇ ।

"ਮੈਂ ਜ਼ਰਾ ਲਾਲ ਬਾਗ਼ ਜਾਣਾ ਸੀ । ਚਲੋਗੇ ?" ਕੋਈ ਇਕ ਘੰਟੇ ਬਾਅਦ ਰਾਜੀਵ ਨੇ ਕਿਹਾ ।

"ਕਿਸ ਲਈ ?"

"ਇਕ ਰਿਸ਼ਤੇ ਵਿਚ ਭਾਬੀ ਹੈ, ਉਨ੍ਹਾਂ ਦੇ ਘਰ ਹੀ ਜਾਣਾ ਹੈ । ਪੀਣ ਨੂੰ ਮਿਲੇਗੀ ਉਥੇ ।"

"ਤੂੰ ਹੋ ਆ ।" ਉਸ ਨੇ ਕਿਹਾ ।

ਰਾਜੀਵ ਚਲਾ ਗਿਆ ਤਾਂ ਉਹ ਇਕੱਲਾ ਰਹਿ ਗਿਆ । ਪਾਨ ਦੀ ਦੁਕਾਨ ਤੋਂ ਉਸ ਨੇ ਸਿਗਰਟ ਲੈ ਕੇ ਪੀਤੀ ਅਤੇ ਇਕ ਪਲ ਖਲੋਤਾ ਸੋਚਦਾ ਰਿਹਾ ਕਿ ਕੀ ਕਰੇ । ਤਾਂ ਹੀ ਉਸ ਨੂੰ ਧਿਆਨ ਆਇਆ ਮਾਂ ਨੇ ਦੋ-ਚਾਰ ਜਗ੍ਹਾ ਜਾਣ ਲਈ ਕਿਹਾ ਸੀ ।

ਪਹਿਲਾਂ ਉਹ ਮੰਝਲੀ ਚਾਚੀ ਦੇ ਘਰ ਗਿਆ । ਮੰਝਲੀ ਚਾਚੀ ਵਿਧਵਾ ਸੀ । ਕਾਫੀ ਦਿਨ ਹੋਏ ਚਾਚਾ ਦੀ ਟੀ. ਬੀ. ਨਾਲ ਮੌਤ ਹੋ ਗਈ ਸੀ । ਸੰਤਾਨ ਕੋਈ ਨਹੀਂ ਸੀ । ਮਕਾਨ ਚੰਗਾ ਵੱਡਾ ਸੀ । ਉਸੇ ਵਿਚ ਚਾਚੀ ਦੀ ਇਕ ਛੋਟੀ ਭੈਣ ਵੀ ਰਹਿੰਦੀ ਸੀ । ਉਹ ਵੀ ਵਿਧਵਾ ਸੀ, ਪਰ ਉਸ ਦੀ ਇਕ ਲੜਕੀ ਸੀ, ਜਿਸ ਦਾ ਵਿਆਹ ਹੋ ਚੁੱਕਾ ਸੀ । ਲੜਕੀ-ਜੁਆਈ ਵੀ ਉਸੇ ਮਕਾਨ ਵਿਚ ਰਹਿੰਦੇ ਸਨ ।

ਉਸ ਨੇ ਘਰ ਵਿਚ ਪੈਰ ਰਖਿਆ ਤਾਂ ਵਿਹੜੇ ਵਿਚ ਚੰਗਾ ਸ਼ੋਰ ਮਚਿਆ ਹੋਇਆ ਸੀ । ਛੋਟੀ ਚਾਚੀ ਦੀ ਲੜਕੀ ਤੋਂ ਬਿਨਾਂ ਦੋ-ਇਕ ਹੋਰ ਲੜਕੀਆਂ ਅਤੇ ਕੁਝ ਨੌਜੁਆਨ

ਵਿਹੜੇ ਵਿਚ ਰੰਗ ਖੇਡ ਰਹੇ ਸਨ। ਕਿਸੇ ਨੇ ਉਸ ਦੇ ਆਉਣ ਵੱਲ ਧਿਆਨ ਨਾ ਦਿੱਤਾ।

ਉਹ ਇਕ ਪਲ ਉਥੇ ਹੀ ਦਰਵਾਜ਼ੇ ਤੇ ਖਲੋਤਾ ਰਿਹਾ। ਫਿਰ ਅੱਗੇ ਵਿਹੜੇ ਵਿਚ ਵੱਧ ਗਿਆ। ਨਾਲ ਵਾਲੇ ਕਮਰੇ ਵਿਚ ਚਾਚੀ ਇਕ ਖਟੋਲੇ ਤੇ ਬੈਠੀ ਸੀ। ਉਸ ਨੇ ਚਾਚੀ ਦੇ ਪੈਰ ਛੂਹੇ ਤੇ ਉਥੇ ਹੀ ਬੈਠ ਗਿਆ।

"ਕੌਣ ਹੈ ?" ਚਾਚੀ ਨੇ ਆਪਣੀ ਮੋਟੀ ਐਨਕ ਵਿਚੋਂ ਉਸ ਵੱਲ ਵੇਖਿਆ।

"ਮੈਂ ਹਾਂ-ਵਿਪਿਨ।" ਉਹ ਜਾਣਦਾ ਸੀ ਕਿ ਚਾਚੀ ਨੂੰ ਸਾਫ਼ ਵਿਖਾਈ ਦਿੰਦਾ ਹੈ। ਇਹ ਸਿਰਫ਼ ਉਸ ਦੀ ਆਦਤ ਹੈ।

"ਵਿਪਿਨ ! ਬੈਠੋ ਭਈ।"

ਉਹ ਪਹਿਲਾਂ ਹੀ ਬੈਠ ਚੁੱਕਾ ਸੀ।

"ਹੋਲੀ ਤੇ ਆਉਂਦੇ ਹੋ ਤਾਂ ਵੇਖ ਲੈਂਦੀ ਹਾਂ, ਨਹੀਂ ਤਾਂ ਮੈਨੂੰ ਕੀ ਪਤਾ ਮੇਰੇ ਵੀ ਕੋਈ ਹੈ।" ਚਾਚੀ ਨੇ ਕਿਹਾ।

"ਮੇਰਾ ਟਰਾਂਸਫਰ ਹੋ ਗਿਐ ਨਾ !" ਉਸ ਨੇ ਉਨ੍ਹਾਂ ਦੀ ਗੱਲ ਵਿਚ ਛੁਪੇ ਵਿਅੰਗ ਵੱਲ ਧਿਆਨ ਨਹੀਂ ਦਿੱਤਾ।

"ਕਿੱਥੇ ?"

"ਪਟਨਾ।"

"ਕਦੋਂ ਹੋਇਆ ?"

"ਕਈ ਮਹੀਨੇ ਹੋ ਗਏ।" ਉਸ ਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਪਟਨਾ ਜਾਣ ਤੋਂ ਪਹਿਲਾਂ ਉਹ ਉਨ੍ਹਾਂ ਨੂੰ ਮਿਲਣ ਆਇਆ ਸੀ ਅਤੇ ਆਪਣੇ ਟਰਾਂਸਫਰ ਦੇ ਬਾਰੇ ਵਿਚ ਉਨ੍ਹਾਂ ਨੂੰ ਦੱਸਿਆ ਸੀ।

"ਚਾਚੀ ਕੁਝ ਦੇਰ ਚੁੱਪ ਰਹੀ।" ਫਿਰ ਆਪਣੇ ਆਪ ਬੋਲੀ, "ਮੈਂ ਤਾਂ ਤੰਗ ਆ ਗਈ ਇਸ ਘਰ ਤੋਂ। ਇਨ੍ਹਾਂ ਲੜਕੀਆਂ ਨੇ ਸਵੇਰੇ ਤੋਂ ਹੀ ਖੱਪ ਖਾਨਾ ਮਚਾ ਰਖਿਆ ਹੈ, ਓ ਛੋਟੀ, ਸ਼ਕੁਨ ਸਵਿਤਾ ! ਕੋਈ ਨਹੀਂ ਸੁਣਦਾ।"

"ਕੀ ਹੈ ?" ਕਿਸੇ ਨੇ ਕਿਹਾ।

"ਉਹ, ਪਲੇਟ ਵਿਚ ਕੁਝ ਦੇ ਜਾਓ। ਵਿਪਿਨ ਆਇਆ ਹੈ।"

"ਕੌਣ ਵਿਪਿਨ ?" ਛੋਟੀ ਚਾਚੀ ਨੇ ਰਸੋਈ 'ਚੋਂ ਪੁੱਛਿਆ।

"ਉਹ ਫੱਤੇ ਦਾ ਲੜਕਾ।"

"ਅੱਛਾ ਆਉਂਦੀ ਹਾਂ।"

ਵਿਹੜਾ ਅਜੇ ਵੀ ਲੜਕੀਆਂ ਦੀ ਖਿੜਖੜਾਹਟ ਨਾਲ ਗੂੰਜ ਰਿਹਾ ਸੀ।

"ਕੌਣ ਹਨ ਇਹ ?" ਉਸ ਨੇ ਪੁੱਛਿਆ।

"ਛੋਟੀ ਲੜਕੀ ਦੀਆਂ ਸਹੇਲੀਆਂ ਹਨ ਸਭ। ਮੇਰੀ ਤਾਂ ਨੱਕ ਵਿਚ ਦੰਮ ਹੋ ਗਿਆ ਹੈ। ਉਹ ਮੈਂ ਆਖਦੀ ਹਾਂ ਹੁਣ ਬੱਸ ਵੀ ਕਰੋ।" ਉਹ ਕੁਝ ਹੱਸੀ, ਫਿਰ ਬੋਲੀ, "ਦੇਵਰ ਆਇਆ ਹੈ ਹੋਲੀ ਖੇਡਣ। ਉਥੇ ਹੀ ਸਭ ਲੱਗੀਆਂ ਹਨ।"

"ਅੱਛਾ। ਹੋਰ ਲੋਕੀਂ ਵੀ ਤਾਂ ਹਨ", ਉਸ ਨੇ ਕਿਹਾ।

"ਉਸੇ ਦੇ ਹੀ ਦੋਸਤ-ਵੋਸਤ ਹਨ।"

ਤਦ ਤੱਕ ਛੋਟੀ ਚਾਚੀ ਕੁਝ ਖਾਣ-ਪੀਣ ਦਾ ਸਮਾਨ ਲੈ ਆਈ। "ਓ ਇਹ ਤਾਂ ਬਹੁਤ ਹੈ।" ਉਸ ਨੇ ਕਿਹਾ।

"ਭਈ, ਥੋੜ੍ਹਾ ਕੱਢ ਲਓ, ਜ਼ਿਆਦਾ ਹੈ ਤਾਂ। ਮੈਨੂੰ ਤਾਂ ਕੁਝ ਵਿਖਾਈ ਨਹੀਂ ਦਿੰਦਾ।" ਚਾਚੀ ਨੇ ਕਿਹਾ। ਤਦ ਤੱਕ ਛੋਟੀ ਚਾਚੀ ਦਾ ਜੁਆਈ ਰਾਮ ਪ੍ਰਸਾਦ ਆ ਗਿਆ। ਉਹ ਰੀਜਨਲ ਟ੍ਰਾਂਸਪੋਰਟ ਵਿਚ ਕੰਮ ਕਰਦਾ ਸੀ। ਚੰਗੀ ਆਮਦਨੀ ਹੁੰਦੀ ਸੀ। ਉਸ ਦੇ ਨਾਲ ਉਸ ਦੇ ਦੋ-ਇਕ ਦੋਸਤ ਵੀ ਸਨ।

"ਅਰੇ ਵਿਪਿਨ ਬਾਬੂ! ਆਓ ਭਈ, ਆਓ। ਕਦੋਂ ਆਏ ਪਟਨਾ ਤੋਂ?" ਉਹ ਉਸ ਨੂੰ ਆਪਣੇ ਕਮਰੇ ਵਿਚ ਬੁਲਾ ਕੇ ਲੈ ਗਿਆ। ਉਸ ਦੇ ਦੋਸਤ ਵੀ ਉਥੇ ਹੀ ਬੈਠ ਗਏ। ਰਾਮ ਪ੍ਰਕਾਸ਼ ਛੋਟੇ-ਛੋਟੇ ਗਲਾਸਾਂ ਵਿਚ ਸ਼ਰਾਬ ਪਾਉਣ ਲੱਗਾ। ਦੇਸੀ ਸ਼ਰਾਬ ਸੀ।

"ਮੇਰੇ ਵਾਸਤੇ ਨਾ ਦੇਣਾ", ਉਸ ਨੇ ਕਿਹਾ।

"ਕਿਉਂ? ਪੀਂਦੇ ਨਹੀਂ ਹੋ ਕੀ?"

"ਉਂਜ ਹੀ ਕਦੀ ਪੀ ਲਈ ਤਾਂ ਪੀ ਲਈ।"

"ਕਦੀ-ਕਦੀ ਦੇ ਲਈ ਹੀ ਤਾਂ ਹੈ।" ਉਸ ਨੇ ਉਸ ਦੇ ਗਲਾਸ ਵਿਚ ਵੀ ਪਾ ਦਿੱਤੀ। ਉਸ ਨੇ ਫਿਰ ਇਨਕਾਰ ਨਹੀਂ ਕੀਤਾ।

"ਸੰਤੂ ਦਾ ਸਭ ਠੀਕ ਹੋ ਗਿਆ ਨਾ?" ਰਾਮ ਪ੍ਰਕਾਸ਼ ਨੇ ਪੁੱਛਿਆ।

"ਅਜੇ ਤਾਂ ਨਹੀਂ।"

"ਓ, ਸਭ ਠੀਕ ਹੋ ਜਾਏਗਾ। ਇਸ ਵਿਚ ਕੁਝ ਹੈ ਨਹੀਂ। ਬਿਸ਼ਨ ਸਿੰਘ ਨੂੰ ਮੈਂ ਕਹਿ ਦੇਵਾਂਗਾ।"

"ਕੌਣ ਬਿਸ਼ਨ ਸਿੰਘ?"

"ਡੀ. ਆਈ. ਐਸ. ਪੀ. ਸਿਟੀ। ਮੇਰੇ ਘਰ ਤਾਂ ਆਂਦੇ ਰਹਿੰਦੇ ਹਨ। ਸੰਤੂ ਪਿੱਛੇ ਜਿਹੇ ਹੀ ਮਿਲਿਆ ਸੀ। ਮੈਂ ਉਸ ਨੂੰ ਕਿਹਾ ਹੈ, ਮੈਨੂੰ ਦੋ-ਇਕ ਦਿਨ ਵਿਚ ਯਾਦ ਕਰਾ ਦੇਵੇ।"

ਉਹ ਚੁੱਪ ਰਿਹਾ। ਵਿਹੜੇ ਵਿਚ ਸ਼ੋਰ ਘੱਟ ਹੋ ਗਿਆ ਸੀ। ਉਹ ਥੋੜ੍ਹੀ ਦੇਰ ਹੋਰ ਬੈਠਾ, ਫਿਰ ਉੱਠ ਕੇ ਖਲੋ ਗਿਆ।

"ਅੱਛਾ, ਹੁਣ ਚਲਾਂ" ਉਸ ਨੇ ਕਿਹਾ।

"ਚਲੋਗੇ? ਅੱਛਾ।" ਰਾਮ ਪ੍ਰਕਾਸ਼ ਉਸ ਨੂੰ ਬਾਹਰ ਤੱਕ ਛੱਡਣ ਆਇਆ।

ਵਿਹੜੇ ਵਿਚ ਰੰਗ ਖੇਡਣਾ ਬੰਦ ਹੋ ਗਿਆ ਸੀ ਅਤੇ ਇਕ ਦੂਜੇ ਦੇ ਮੂੰਹ ਤੇ ਚਮਕੀਲੇ ਸੁਨਿਹਰੀ ਪਾਉਡਰ ਲਾਏ ਜਾ ਰਹੇ ਸਨ।

"ਅਰੇ ਭਈ, ਇਨ੍ਹਾਂ ਉਪਰ ਵੀ ਰੰਗ ਪਾ ਦਿਓ ਜ਼ਰਾ।" ਰਾਮ ਪ੍ਰਕਾਸ਼ ਨੇ ਲੜਕੀਆਂ ਨੂੰ ਕਿਹਾ।

"ਤੁਸੀਂ ਤਾਂ ਜੀਜਾ ਜੀ, ਉਥੇ ਕਮਰੇ ਵਿਚ ਜਾ ਕੇ ਛੁੱਪ ਗਏ।" ਕਿਸੇ ਲੜਕੀ ਨੇ ਕਿਹਾ।

"ਛੁੱਪਿਆ ਨਹੀਂ । ਤੇਰੇ ਨਾਲ ਰੰਗ ਖੇਡਣ ਦੀ ਤਿਆਰੀ ਕਰ ਰਿਹਾ ਹਾਂ ।"

ਉਹ ਚਾਚੀ ਦੇ ਕੋਲ ਆ ਗਿਆ । 'ਚਲਦਾ ਹਾਂ ਚਾਚੀ' । ਉਸ ਨੇ ਕਿਹਾ ।

"ਅੱਛਾ ਭਈ । ਪਾਨ ਲੈ ਲਿਆ ?"

"ਹਾਂ" ਉਸ ਨੇ ਕਿਹਾ ।

"ਇਹ ਸੰਤੂ ਦੇ ਬਾਰੇ ਵਿਚ ਸੁਣਨ ਵਿਚ ਆਇਆ ਕਿ ਜੇਲ੍ਹ ਹੋ ਗਈ ।"

"ਹਾਂ ।"

"ਛੁੱਟ ਗਿਐ ?"

"ਅਜੇ ਨਹੀਂ ।"

"ਜੇਲ੍ਹ ਵਿਚ ਹੀ ਹੈ ?"

"ਨਹੀਂ, ਅਜੇ ਜ਼ਮਾਨਤ ਹੋ ਗਈ ਹੈ । ਅੱਛਾ ਨਮਸਤੇ, ਚਾਚੀ ।"

ਉਥੋਂ ਉਹ ਬਾਬੂ ਦਾਦਾ ਦੇ ਘਰ ਆ ਗਿਆ । ਬਾਬੂ ਦਾਦਾ ਉਸ ਦੇ ਚਚੇਰੇ ਭਰਾ ਸਨ । ਉਸ ਤੋਂ ਉਮਰ ਵਿਚ ਕਾਫੀ ਵੱਡੇ ਸਨ, ਸਗੋਂ ਉਸ ਨੂੰ ਗੋਦ ਵਿਚ ਖਿਡਾਇਆ ਸੀ । ਉਹਨਾਂ ਦੀ ਪੜ੍ਹਾਈ ਲਿਖਾਈ ਉਸੇ ਦੇ ਘਰ ਉਸ ਦੇ ਪਿਤਾ ਦੀ ਦੇਖ-ਰੇਖ ਵਿਚ ਹੋਈ ਸੀ । ਵਿਆਹ ਵੀ । ਪ੍ਰੰਤੂ ਵਿਆਹ ਦੇ ਚਾਰ-ਪੰਜ ਸਾਲ ਬਾਅਦ ਉਹ ਆਪਣੇ ਪਰਿਵਾਰ ਨੂੰ ਲੈ ਕੇ ਵੱਖ ਹੋ ਗਏ ਸਨ । ਕੁਝ ਦਿਨ ਦੋਹਾਂ ਘਰਾਂ ਵਿਚ ਆਣਾ ਜਾਣਾ ਵੀ ਬੰਦ ਰਿਹਾ ਸੀ । ਕੰਮ-ਕਾਜ ਵਿਚ ਇਕ ਘਰ ਤੋਂ ਦੂਜੇ ਘਰ ਸੱਦਾ ਆਉਂਦਾ, ਪਰ ਸ਼ਾਮਲ ਕੋਈ ਨਾ ਹੁੰਦਾ । ਆਖਰ ਕਾਫੀ ਦਿਨਾਂ ਬਾਅਦ ਹੌਲੀ-ਹੌਲੀਂ ਆਣਾ ਜਾਣਾ ਸ਼ੁਰੂ ਹੋ ਗਿਆ ।

ਸ਼ੁਰੂ ਵਿਚ ਬਾਬੂ ਦਾਦਾ ਬੜੇ ਗੁੱਸੇ ਵਾਲੇ ਮਿਜ਼ਾਜ਼ ਦੇ ਸਨ । ਉਨ੍ਹਾਂ ਦਾ ਸਾਰਾ ਘਰ, ਪਤਨੀ, ਬੱਚੇ ਸਭ ਉਨ੍ਹਾਂ ਦੇ ਸਾਹਮਣੇ ਥਰ-ਥਰ ਕੰਬਦੇ ਸਨ । ਪਰ ਹੁਣ ਉਹ ਕਾਫੀ ਨਰਮ ਪੈ ਗਏ ਹਨ ।

"ਆਓ, ਆਓ ।" ਬਾਬੂ ਦਾਦਾ ਨੇ ਉਸ ਨੂੰ ਕਿਹਾ ਅਤੇ ਉਸ ਨੂੰ ਕੁਰਸੀ ਤੇ ਬਿਠਾ ਕੇ ਆਪ ਤਖ਼ਤ ਤੇ ਬੈਠ ਗਏ ।

ਕਾਫੀ ਦੇਰ ਉਹ ਨਾਲ ਇਧਰ ਉਧਰ ਦੀਆਂ ਗੱਲਾਂ ਕਰਦੇ ਰਹੇ । ਪਟਨਾ ਸ਼ਹਿਰ ਦੇ ਬਾਰੇ ਵਿਚ । ਆਪਣੇ ਦਫ਼ਤਰ ਦੇ ਬਾਰੇ ਵਿਚ । ਆਪਣੇ ਅਤੇ ਉਸ ਦੇ ਬਾਬਾ ਦੇ ਬਾਰੇ ਵਿਚ । ਇਸ ਦੌਰਾਨ ਉਸ ਨੂੰ ਸਿਗਰਟ ਵੀ ਪੇਸ਼ ਕੀਤੀ ।

ਉਸ ਨੇ ਅੱਜ ਤੱਕ ਉਨ੍ਹਾਂ ਦੇ ਸਾਹਮਣੇ ਸਿਗਰਟ ਨਹੀਂ ਪੀਤੀ ਸੀ । ਇਸ ਲਈ ਉਸ ਨੇ ਇਨਕਾਰ ਕਰ ਦਿੱਤਾ ।

"ਪੀਓ, ਪੀਓ । ਹੁਣ ਤੂੰ ਵੱਡਾ ਹੋ ਗਿਆ ਹੈਂ । ਨੌਕਰੀ ਕਰਦਾ ਹੈਂ । ਇਹ ਸਭ ਕਦੋਂ ਤੱਕ ਚਲੇਗਾ ?"

ਉਸ ਨੇ ਸਿਗਰਟ ਸੁਲਗਾ ਲਈ ।

ਉਨ੍ਹਾਂ ਦੇ ਕਮਰੇ ਵਿਚ ਘਰ ਦੇ ਹੋਰ ਕਿਸੇ ਵਿਅਕਤੀ ਨੂੰ ਆਉਣ ਦੀ ਇਜਾਜ਼ਤ ਨਹੀਂ ਸੀ । ਇਸ ਲਈ ਘਰ ਦੇ ਬੱਚੇ ਉਸ ਨੂੰ ਉਥੇ ਬੈਠਿਆਂ ਵੇਖ ਕੇ ਦਰਵਾਜ਼ੇ ਤੋਂ ਹੀ ਨਮਸਤੇ ਕਰਕੇ ਚਲੇ ਗਏ ।

"ਸ਼ਰਾਬ ਪੀਓਗੇ ?" ਉਨ੍ਹਾਂ ਨੇ ਪੁੱਛਿਆ ।

"ਨਹੀਂ-ਨਹੀਂ ।"

"ਪੀਂਦੇ ਹੋ ।"

"ਜੀ ਨਹੀਂ ।" ਉਸ ਨੇ ਸੋਚਿਆ, ਕਿੱਧਰੇ ਉਸ ਦੇ ਮੂੰਹ 'ਚੋਂ ਬੂ ਤਾਂ ਨਹੀਂ ਆ ਰਹੀ ਹੈ ।

"ਪੀਂਦੇ ਹੋ ਤਾਂ ਦਿਆਂ ਥੋੜ੍ਹੀ । ਨਹੀਂ ਪੀਂਦੇ ਤਾਂ ਨਾ ਪੀਓ ।" ਉਨ੍ਹਾਂ ਨੇ ਕਿਹਾ ਅਤੇ ਆਪਣੀ ਲੜਕੀ ਨੂੰ ਆਵਾਜ਼ ਦਿੱਤੀ, "ਰੇਖਾ, ਚਾਚਾ ਨੂੰ ਅੰਦਰ ਲੈ ਜਾਓ । ਨਾਸ਼ਤਾ ਵਾਸਤਾ ਕਰਵਾਓ ।"

"ਮੈਂ ਚਲਾ ਜਾਂਦਾ ਹਾਂ ।" ਉਹ ਉੱਠ ਕੇ ਖਲੋ ਗਿਆ ।

"ਆਓ ਲਾਲਾ ਜੀ, ਤੂੰ ਤਾਂ ਦਿਖਾਈ ਹੀ ਨਹੀਂ ਦਿੰਦਾ ।" ਉਸ ਦੇ ਅੰਦਰ ਆਉਂਦਿਆਂ ਹੀ ਭਾਬੀ ਨੇ ਕਿਹਾ ।

"ਤੁਹਾਡੀ ਤਬੀਅਤ ਕੈਸੀ ਹੈ ?" ਉਸ ਨੇ ਪੁੱਛਿਆ । ਭਾਬੀ ਆਮ ਤੌਰ ਤੇ ਬੀਮਾਰ ਰਹਿੰਦੀ ਹੈ । ਉਸ ਦੇ ਹੱਥਾਂ ਪੈਰਾਂ ਵਿਚ ਸੋਜ ਆ ਜਾਂਦੀ ਹੈ । ਦਿਲ ਧੜਕਣ ਦੀ ਵੀ ਬੀਮਾਰੀ ਹੈ ।

"ਅੱਜ ਉੱਠੀ ਹਾਂ ਥੋੜ੍ਹੀ ਦੇਰ ਦੇ ਲਈ । ਤਿਓਹਾਰ ਤੇ ਨਾ ਉੱਠਿਆ ਜਾਏ ਤਾਂ ਵੀ ਕੰਮ ਨਹੀਂ ਬਣਦਾ । ਪਰ ਦੇਖੋ, ਜ਼ਰਾ ਜਿਹਾ ਕੰਮ ਕੀਤਾ ਹੈ, ਪੈਰ ਫੁੱਲ ਗਏ । ਉਹ ਧੋਤੀ ਉੱਚੀ ਕਰਕੇ ਪੈਰ ਦਿਖਾਣ ਲੱਗੀ ।

ਉਹ ਮੰਜੀ ਤੇ ਬੈਠ ਗਿਆ ।

"ਮੁੰਨਾ !" ਭਾਬੀ ਨੇ ਲੜਕੇ ਨੂੰ ਆਵਾਜ਼ ਦਿੱਤੀ, "ਲਿਆ ਬੇਟਾ, ਜ਼ਰਾ ਗੜਵੀ ਵਿਚ ਰੰਗ ਘੋਲ ਲਿਆ । ਲਾਲਾ ਜੀ ਨਾਲ ਹੋਲੀ ਤਾਂ ਖੇਡ ਲਵਾਂ । ਹਾਲਾਂ ਕਿ ਨਹਾ ਚੁਕੀ ਹਾਂ ਮੈਂ ।"

"ਨਹੀਂ-ਨਹੀਂ, ਰਹਿਣ ਦਿਓ । ਐਵੇਂ ਹੀ ਅਬੀਰ ਲਗਾ ਦਿੰਦਾ ਹਾਂ ।" ਉਸ ਨੇ ਥੋੜ੍ਹਾ ਜਿਹਾ ਅਬੀਰ ਜੇਬ ਵਿਚੋਂ ਕੱਢ ਕੇ ਭਾਬੀ ਦੇ ਮੱਥੇ ਤੇ ਲਾ ਦਿੱਤਾ ।

ਭਾਬੀ ਨੇ ਹੱਥ ਵਿਚ ਅਬੀਰ ਲੈ ਕੇ ਉਸ ਦੇ ਸਾਰੇ ਮੂੰਹ ਵਿਚ ਅਤੇ ਵਾਲਾਂ ਵਿਚ ਭਰ ਦਿੱਤਾ । ਉਹ ਚੁੱਪਚਾਪ ਖਲੋਤਾ ਰਿਹਾ ।

ਹੁਣ ਤੱਕ ਰੇਖਾ ਥਾਲੀ ਵਿਚ ਗੁਝੀਆਂ ਪਾਪੜ ਆਦਿ ਲੈ ਆਈ ।

"ਸ਼ਰਾਬ ਪੀਤੀ ਹੈ ਚਾਚਾ ਨੇ ।" ਉਸ ਨੇ ਕਿਹਾ ।

"ਅੱਛਾ", ਉਸ ਨੇ ਕਿਹਾ, "ਤੈਨੂੰ ਕਿਵੇਂ ਪਤਾ ?"

"ਬਾਬੂ ਪੁੱਛ ਨਹੀਂ ਰਹੇ ਸਨ ?"

"ਚਲ ਦੌੜ ਇਥੋਂ ।" ਭਾਬੀ ਨੇ ਉਸ ਨੂੰ ਡਾਂਟਿਆ ।

"ਕਿਸ ਕਲਾਸ ਵਿਚ ਹੈ ਇਹ ?" ਉਸ ਨੇ ਪੁੱਛਿਆ ।

"ਤੀਜੀ ਵਿਚ ਨਾਂ ਲਿਖਵਾਇਆ ਹੈ ਇਸ ਸਾਲ ।" ਭਾਬੀ ਨੇ ਉੱਤਰ ਦਿੱਤਾ ।

"ਉਹ ਗੁਝੀਆਂ ਖਾਂਦਾ ਰਿਹਾ ।"

"ਇਕ ਪੂੜੀ ਲੈ ਆਉਣ, ਲਾਲਾ ਜੀ ।"

"ਨਹੀਂ, ਨਹੀਂ, ਭਾਬੀ ।"

"ਇਕ ਹੋਰ, ਬੱਸ ।"

"ਨਹੀਂ, ਫਿਰ ਕਦੀ ਖਾਵਾਂਗੇ । ਪੇਟ ਭਰਿਆ ਹੈ ।"

"ਅੱਛਾ ਇਹ ਸਾਰੀਆਂ ਗੁਝੀਆਂ ਖਾ ਲਓ ।" ਭਾਬੀ ਪਾਨ ਖਾਣ ਲੱਗੀ ।

"ਜਦੋਂ ਸਾਡੀ ਸ਼ਾਦੀ ਹੋਈ ਸੀ, ਤੂੰ ਆਪਣੇ ਦਾਦਾ ਨਾਲ ਰੰਗ ਖੇਡਣ ਆਇਆ ਸੀ", ਭਾਬੀ ਨੇ ਕਿਹਾ, "ਚਾਰ ਸਾਲ ਦਾ ਹੋਵੇਂਗਾ । ਜ਼ਰਾ ਜਿਹੀ ਪਿਚਕਾਰੀ ਲਈ ਹੋਈ ਸੀ । ਤੈਨੂੰ ਯਾਦ ਹੋਵੇਗਾ । ਮੈਂ ਤੇਰੇ ਉਪਰ ਰੰਗ ਪਾ ਦਿੱਤਾ ਸੀ, ਤਾਂ ਤੂੰ ਰੋਣ ਲੱਗਾ ਸੀ—ਈ.ਈ. । ਚੁੱਪ ਕਰਾਈਏ, ਚੁੱਪ ਹੀ ਨਾ ਹੋਵੇਂ । ਫਿਰ ਸਾਡੇ ਬਾਬੂ ਜੀ ਨੇ ਤੈਨੂੰ ਪੰਜ ਰੁਪਏ ਦਾ ਨੋਟ ਦਿੱਤਾ ਤਾਂ ਚੁੱਪ ਹੋਇਆ । ਗੁਝੀਆਂ ਤੈਨੂੰ ਖਾਣ ਲਈ ਦਿੱਤੀਆਂ ਤਾਂ ਤੂੰ ਜੇਬ ਵਿਚ ਭਰ ਲਈਆਂ ਸਨ । ਯਾਦ ਨਹੀਂ ਹੋਵੇਗਾ ਤੈਨੂੰ ।"

ਉਹ ਹੱਸਣ ਲੱਗਾ, "ਯਾਦ ਕਿੱਥੇ ਹੋਵੇਗਾ ।" ਉਸ ਨੇ ਕਿਹਾ ।

ਹਰ ਸਾਲ ਹੋਲੀ ਤੇ ਭਾਬੀ ਉਸ ਨੂੰ ਇਸ ਗੱਲ ਦੀ ਯਾਦ ਦੁਆਂਦੀ ਹੈ ਅਤੇ ਉਹ ਇਸ ਤਰ੍ਹਾਂ ਸੁਣਦਾ ਹੈ ਜਿਵੇਂ ਪਹਿਲੀ ਵਾਰ ਸੁਣ ਰਿਹਾ ਹੈ ।

ਚਲਣ ਲੱਗਾ ਤਾਂ ਭਾਬੀ ਨੇ ਪੁੱਛਿਆ, "ਛੋਟੇ ਲਾਲਾ ਅਤੇ ਸੰਤੂ ਲਾਲਾ ਨਹੀਂ ਆਏ ?"

"ਘੁੰਮ ਰਹੇ ਹੋਣਗੇ ਇਧਰ ਉਧਰ ।"

"ਸੰਤੂ ਲਾਲਾ ਦੀ ਕਿੱਧਰੇ ਨੌਕਰੀ ਲੱਗੀ ?"

"ਨੌਕਰੀ ਕੀ ਲੱਗੇਗੀ ਉਸ ਦੀ ! ਅਜੇ ਕੱਲ੍ਹ ਤਾਂ ਜੇਲ੍ਹ ਤੋਂ ਲੈ ਕੇ ਆਇਆ ਹਾਂ ।"

"ਜੇਲ੍ਹ ਤੋਂ !"

"ਹਾਂ, ਤੁਸਾਂ ਨਹੀਂ ਸੁਣਿਆ ? ਪਤਾ ਨਹੀਂ ਕਿੱਥੋਂ ਹਫੀਮ-ਵੀਮ ਲੈ ਆਇਆ ਸੀ । ਉਹੀ ਪੁਲਸ ਪਕੜ ਲੈ ਗਈ ਸੀ ।"

"ਤਾਂ ਹੁਣ ਮੁਕੱਦਮਾ ਚਲੇਗਾ ?"

"ਹਾਂ, ਚਲੇਗਾ ਹੀ ।"

"ਰਾਮ ਰਾਮ ! ਇਹ ਸੰਤੂ ਲਾਲਾ ਨੂੰ ਕੀ ਹੋ ਗਿਆ ?"

"ਦਿਮਾਗ਼ ਦੀ ਖ਼ਰਾਬੀ । ਹੋਰ ਕੀ ਕਿਹਾ ਜਾਏ ?"

ਭਾਬੀ ਉਸ ਨੂੰ ਛੱਡਣ ਦਹਿਲੀਜ਼ ਤੱਕ ਆ ਗਈ ।

"ਸੁਣਿਐ", ਭਾਬੀ ਨੇ ਕਿਹਾ, "ਸੰਤੂ ਲਾਲਾ ਪਕੜਿਆ ਗਿਆ ਸੀ ਕੱਲ੍ਹ ਹੀ ਛੁੱਟ ਕੇ ਆਇਆ ਹੈ ।"

"ਕੀ ਹੋਇਆ ?" ਦਾਦਾ ਉੱਠ ਕੇ ਖਲੋ ਗਏ ।

ਉਸ ਨੇ ਸੰਖੇਪ ਵਿਚ ਸਾਰੀ ਗੱਲ ਦੱਸੀ ।

ਦਾਦਾ ਕਹਿਣ ਲੱਗੇ, "ਅੱਜ ਕੱਲ੍ਹ ਦੇ ਲੜਕਿਆਂ ਦੀ ਸਮਝ ਵਿਚ ਹੀ ਕੁਝ ਨਹੀਂ ਆਉਂਦਾ । ਸਾਡੇ ਵੀ ਤਾਂ ਸਾਹਿਬਜ਼ਾਦੇ ਹਨ । ਇਨ੍ਹਾਂ ਨੂੰ ਵੀ ਕਿਸੇ ਦਿਨ ਜੇਲ੍ਹ ਹੋਵੇਗੀ ।"

ਮੁੰਨਾ ਉਥੇ ਹੀ ਖੜਾ ਸੀ। ਉਸ ਨੇ ਉਨ੍ਹਾਂ ਵੱਲ ਵੇਖਿਆ। "ਅੱਛਾ, ਚਲਾਂ, ਦਾਦਾ।" ਉਸ ਨੇ ਕਿਹਾ। ਉਸ ਨੂੰ ਦੇਰ ਹੋ ਰਹੀ ਸੀ।

"ਚਾਚੀ ਤਾਂ ਠੀਕ ਹੈ ਨਾ ?"

"ਹਾਂ।"

"ਦੇਖੋ ਸ਼ਾਇਦ ਸ਼ਾਮ ਤੱਕ ਮੈਂ ਆਵਾਂਗਾ।"

"ਚੰਗੀ ਗੱਲ ਏ। ਅੱਛਾ ਨਮਸਤੇ, ਦਾਦਾ ! ਨਮਸਤੇ ਭਾਬੀ !"

ਉਹ ਚਲਾ ਗਿਆ।

ਕੋਈ ਪੌਣੇ ਦੋ ਵੱਜਣ ਵਾਲੇ ਸਨ। ਇਕ ਦੂਜੇ ਉਤੇ ਰੰਗ ਸੁੱਟਣਾ ਲੱਗਭਗ ਬੰਦ ਹੋ ਗਿਆ ਸੀ। ਹਾਂ, ਸੜਕਾਂ ਅਜੇ ਤੱਕ ਗਿੱਲੀਆਂ ਸਨ। ਮਕਾਨਾਂ ਦੀਆਂ ਦੀਵਾਰਾਂ ਤੇ, ਦੁਕਾਨਾਂ ਤੇ, ਸਾਈਨ ਬੋਰਡਾਂ ਤੇ ਹਰ ਜਗ੍ਹਾ ਰੰਗ ਖੇਡੇ ਜਾਣ ਦੇ ਨਿਸ਼ਾਨ ਸਨ। ਇਥੋਂ ਤੱਕ ਗਾਵਾਂ ਅਤੇ ਕੁੱਤਿਆਂ ਦੇ ਉਪਰ ਵੀ ਰੰਗ ਪਿਆ ਸੀ। ਕੁਝ ਲੋਕਾਂ ਨੇ ਸਿਨੇਮਾਂ ਦੇ ਪੋਸਟਰਾਂ ਦੇ ਨਾਲ ਵੀ ਰੰਗ ਖੇਡਿਆ ਸੀ।

ਰਮੇਸ਼ ਦੇ ਘਰ ਜਾਏ ਜਾਂ ਨਾ ਜਾਏ, ਉਹ ਸੋਚ ਰਿਹਾ ਸੀ। ਮਾਂ ਨੇ ਕਿਹਾ ਸੀ, ਇਸ ਲਈ ਉਸ ਨੇ ਸੋਚਿਆ, ਦੋ ਮਿੰਟ ਵਿਚ ਨਿਪਟਾ ਹੀ ਲਈਏ।

ਰਮੇਸ਼ ਉਸ ਦੀ ਭੂਆ ਦਾ ਲੜਕਾ ਸੀ। ਉਸੇ ਦੀ ਉਮਰ ਦਾ ਹੋਵੇਗਾ। ਫੁੱਫੜ ਤਿੰਨ-ਚਾਰ ਸਾਲ ਹੋਏ ਕਿੱਧਰੇ ਤੀਰਥ ਕਰਨ ਚਲੇ ਗਏ ਸਨ। ਤਦ ਤੋਂ ਮੁੜ ਕੇ ਹੀ ਨਹੀਂ ਆਏ। ਭੂਆ ਹੈ। ਰਮੇਸ਼, ਉਸ ਦੀ ਪਤਨੀ ਅਤੇ ਉਨ੍ਹਾਂ ਦੇ ਚਾਰ ਬੱਚੇ ਹਨ। ਰਮੇਸ਼ ਦਾ ਵਿਆਹ ਉਸ ਦੇ ਵਿਆਹ ਤੋਂ ਕਈ ਸਾਲ ਪਹਿਲਾਂ ਹੋ ਗਿਆ ਸੀ। ਭਾਵੇਂ ਪਤਨੀ ਦੀ ਉਮਰ ਜ਼ਿਆਦਾ ਨਹੀਂ ਹੈ, ਪ੍ਰੰਤੂ ਚਾਰ ਬੱਚੇ ਹੋਣ ਦੇ ਕਾਰਣ ਉਸ ਦੀ ਸਿਹਤ ਜ਼ਰੂਰ ਡਿੱਗ ਗਈ ਹੈ।

ਉਹ ਪੁੱਜਾ ਤਾਂ ਰਮੇਸ਼ ਘਰ ਵਿਚ ਨਹੀਂ ਸੀ। ਉਸ ਦੀ ਪਤਨੀ, ਕੁੰਤੀ, ਰੰਗ ਨਾਲ ਭਿੱਜੇ ਕੱਪੜੇ ਪਾਈ ਧੁੱਪ ਵਿਚ ਬੈਠੀ ਸੀ।

"ਬੜੀ ਰਾਹ ਵਿਖਾਈ ਤੁਸਾਂ" ਉਸ ਨੇ ਕਿਹਾ, "ਤੁਹਾਡੇ ਹੀ ਕਾਰਣ ਅਜੇ ਤੱਕ ਨਹਾਈ ਨਹੀਂ ਮੈਂ। ਅੰਮਾਂ ਜੀ ਨੇ ਕਿਹਾ ਵੀ ਨਹਾ ਲਓ ਹੁਣ ਤੁਸੀਂ ਨਹੀਂ ਆਓਗੇ। ਪਰ ਮੈਨੂੰ ਵਿਸ਼ਵਾਸ਼ ਸੀ ਆਓਗੇ ਜ਼ਰੂਰ।"

"ਹਾਂ, ਦੇਰ ਹੋ ਗਈ", ਉਸ ਨੇ ਕਿਹਾ ਅਤੇ ਫ਼ਰਸ਼ ਤੇ ਪਈ ਮੰਜੀ ਤੇ ਬੈਠਣ ਲੱਗਾ।

"ਹੁਣ ਬੈਠੋ ਨਹੀਂ। ਇਧਰ ਆ ਜਾਓ ਪਹਿਲਾਂ" ਉਸ ਨੇ ਕਿਹਾ। ਦੋ ਬਾਲਟੀਆਂ ਵਿਚ ਰੰਗ ਪਹਿਲਾਂ ਤੋਂ ਹੀ ਘੋਲ ਕੇ ਰਖਿਆ ਸੀ। ਇਕ ਵਿਚ ਹਰਾ ਦੂਜੀ ਵਿਚ ਲਾਲ।

ਉਹ ਉੱਠ ਕੇ ਖਲੋ ਗਿਆ। ਕੁੰਤੀ ਉਸ ਦਾ ਹੱਥ ਪਕੜ ਕੇ ਛੱਤ ਤੇ ਜਿਧਰ ਰੰਗ ਪਿਆ ਸੀ, ਉਧਰ ਲੈ ਆਈ ਅਤੇ ਗੜਵੀ ਨਾਲ ਬਾਲਟੀ ਵਿਚੋਂ ਰੰਗ ਲੈ ਕੇ ਉਸ ਦੇ ਉਪਰ ਪਾਣ ਲੱਗੀ।

ਉਸ ਨੇ ਉਸ ਦੇ ਹੱਥੋਂ ਗੜਵੀ ਖੋਹ ਲਈ ਅਤੇ ਰੰਗ ਲੈ ਕੇ ਉਸ ਦੇ ਉਪਰ ਪਾਣ

ਲੱਗਾ। ਕੰਤੀ ਚੁੱਪਚਾਪ ਛਾਤੀ ਤੇ ਹੱਥ ਰੱਖੀ ਖਲੋ ਗਈ। ਉਸ ਨੇ ਉਸ ਦੇ ਵਾਲਾਂ ਵਿਚ, ਬਲਾਊਜ਼ ਦੇ ਅੰਦਰ, ਸਭ ਜਗ੍ਹਾ ਰੰਗ ਪਾਇਆ।

"ਅੱਛਾ ਹੁਣ ਤੁਹਾਨੂੰ ਚੁਪ ਬੈਠਣਾ ਪਏਗਾ।"

"ਖਲੋਤੇ ਖਲੋਤੇ ਹੀ ਪਾ ਲਓ ਨਾ" ਉਸ ਨੇ ਕਿਹਾ।

"ਤੁਸੀਂ ਲੰਮੇ ਜੋ ਹੋ।"

"ਝੁਕ ਜਾਂਦਾ ਹਾਂ।"

ਉਹ ਝੁਕ ਗਿਆ। ਕੰਤੀ ਨੇ ਗੜਵੀ ਨਾਲ ਖੂਬ ਉਸ ਦੇ ਉਪਰ ਰੰਗ ਪਾਇਆ। ਅਤੇ ਹੱਥ ਵਿਚ ਰੰਗ ਲੈ ਕੇ ਉਸ ਦੇ ਮੂੰਹ ਤੇ ਲਗਾਣ ਲੱਗੀ।

"ਅੱਛਾ, ਠੀਕ ਹੈ, ਲਾ ਲਓ", ਉਸ ਨੇ ਕਿਹਾ ਅਤੇ ਆਪਣੇ ਹੱਥ ਵਿਚ ਵੀ ਰੰਗ ਲੈ ਕੇ ਉਸ ਦੇ ਮੂੰਹ ਤੇ ਲਗਾਣ ਲੱਗਾ। ਉਸ ਨੇ ਬਚਣਾ ਚਾਹਿਆ। ਪ੍ਰੰਤੂ ਉਸ ਨੇ ਉਸ ਨੂੰ ਪਕੜ ਲਿਆ ਅਤੇ ਮੂੰਹ ਤੇ ਰੰਗ ਲਾ ਦਿੱਤਾ। ਉਸ ਦਾ ਮੂੰਹ ਚਮਕਣ ਲੱਗਾ।

ਉਹ ਵਾਪਸ ਮੰਜੀ ਤੇ ਆ ਕੇ ਬੈਠ ਗਿਆ ਅਤੇ ਧੁੱਪ ਵਿਚ ਕੱਪੜੇ ਸੁਕਾਣ ਲੱਗਾ। ਕੰਤੀ ਰਿਸ਼ਤੇ ਵਿਚ ਉਸ ਦੀ ਭਾਬੀ ਸੀ, ਪ੍ਰੰਤੂ ਉਹ ਉਸ ਨੂੰ ਕੁਝ ਕਹਿੰਦਾ ਨਹੀਂ ਸੀ। ਸ਼ਾਇਦ ਇਸ ਲਈ ਕਿ ਉਹ ਉਮਰ ਵਿਚ ਉਸ ਤੋਂ ਕਾਫੀ ਛੋਟੀ ਸੀ। ਜਦੋਂ ਉਹ ਐਮ. ਏ. ਵਿਚ ਪੜ੍ਹਦਾ ਸੀ ਤਾਂ ਆਮ ਤੌਰ ਤੇ ਉਸ ਦੇ ਘਰ ਆਇਆ ਜਾਇਆ ਕਰਦਾ ਸੀ। ਘੰਟਿਆਂ ਬੱਧੀ ਉਸ ਨਾਲ ਬੈਠ ਕੇ ਗੱਲਾਂ ਕੀਤਾ ਕਰਦਾ ਸੀ। ਕਦੀ-ਕਦੀ ਉਹ ਉਸ ਨੂੰ ਪੜ੍ਹਾਇਆ ਵੀ ਕਰਦਾ। ਉਸੇ ਦੇ ਕਹਿਣੇ ਤੇ ਉਸ ਨੇ ਹਾਈ ਸਕੂਲ ਦਾ ਫਾਰਮ ਭਰਿਆ ਸੀ। ਅਤੇ ਸ਼ਾਇਦ ਉਸੇ ਦੀ ਸਹਾਇਤਾ ਨਾਲ ਪਾਸ ਵੀ ਹੋ ਗਈ ਸੀ। ਥਰਡ ਡਵੀਜ਼ਨ। ਪਰ ਉਸ ਦੇ ਬਾਅਦ ਹੌਲੀ-ਹੌਲੀ ਆਉਣਾ ਜਾਣਾ ਘੱਟ ਹੋ ਗਿਆ।

ਕੰਤੀ ਅੰਦਰੋਂ ਖਾਣਾ ਲੈ ਆਈ। ਪੂੜੀ ਸਬਜ਼ੀ ਆਦਿ। ਥਾਲੀ ਮੰਜੀ ਤੇ ਰੱਖ ਕੇ ਉਹ ਬੱਚੇ ਨੂੰ ਗੋਦ ਵਿਚ ਲੈ ਦੁੱਧ ਪਿਲਾਣ ਲੱਗੀ।

"ਅਰੇ, ਇਹ ਖਾਣਾ ਕਿਉਂ ਲੈ ਆਈ ਹੈਂ?" ਉਸ ਨੇ ਕਿਹਾ।

"ਖਾਣਾ ਹੀ ਪਏਗਾ ਤੁਹਾਨੂੰ।"

"ਨਹੀਂ ਭਈ, ਪੇਟ ਬਹੁਤ ਭਰਿਆ ਹੈ। ਸ਼ਾਮ ਨੂੰ ਖਾ ਲਵਾਂਗਾ।"

"ਮੈਂ ਜਾਣਦੀ ਹਾਂ, ਸ਼ਾਮ ਨੂੰ ਤੁਸੀਂ ਨਹੀਂ ਆਓਗੇ।"

"ਆਵਾਂਗਾ, ਜ਼ਰੂਰ ਆਵਾਂਗਾ।"

"ਹਮੇਸ਼ਾਂ ਹੀ ਤੁਸੀਂ ਇਸੇ ਤਰ੍ਹਾਂ ਝੂਠ ਬੋਲ ਦਿੰਦੇ ਹੋ। ਇਕ ਬੁਰਕੀ ਖਾ ਲਓ, ਅੱਛਾ।"

ਉਸ ਨੇ ਥੋੜ੍ਹਾ ਜਿਹਾ ਖਾ ਲਿਆ। "ਭੂਆ ਕਿੱਥੇ ਹੈ?" ਉਸ ਨੇ ਪੁੱਛਿਆ।

ਉਪਰ ਛੱਤ ਤੇ ਧੁੱਪ ਸੇਕ ਰਹੀ ਹੈ।"

ਉਹ ਉੱਠ ਕੇ ਉਨ੍ਹਾਂ ਨੂੰ ਮਿਲਣ ਚਲਾ ਗਿਆ।

ਮੁੜ ਕੇ ਘਰ ਆਇਆ ਤਾਂ ਕੋਈ ਤਿੰਨ ਵੱਜਣ ਵਾਲੇ ਸਨ। ਕਮਨ ਨਹਾ ਧੋ ਕੇ ਨਵੇਂ ਕੱਪੜੇ ਪਾ ਕੇ ਇਧਰ ਉਧਰ ਟਹਿਲ ਰਿਹਾ ਸੀ।

"ਕੋਈ ਆਇਆ ਸੀ?" ਉਸ ਨੇ ਮਾਂ ਤੋਂ ਪੁੱਛਿਆ।

"ਹਾਂ, ਚੌਬੇ ਸਾਹਿਬ ਆਏ ਸਨ ।"

"ਜੀਵਨ ਮਾਮਾ ਨਹੀਂ ਆਏ ?"

"ਨਹੀਂ ।"

"ਅਤੇ ਪਾਨ ਦਰੀਬੇ ਵਾਲਾ ਮਾਸੜ ?"

"ਉਹ ਵੀ ਨਹੀਂ ਆਏ । ਉਹ ਤਾਂ ਪਿਛਲੇ ਸਾਲ ਵੀ ਨਹੀਂ ਆਏ ਸਨ ।"

ਉਹ ਚੁੱਪ ਹੋ ਗਿਆ ।

"ਤੂੰ ਸਭ ਕਿੱਧਰੇ ਹੋ ਆਇਆਂ ?" ਮਾਂ ਨੇ ਪੁੱਛਿਆ ।

"ਹਾਂ ।"

"ਤਾਂ ਹੁਣ ਨਹਾ ਲਓ । ਪਾਣੀ ਗਰਮ ਹੈ ।"

ਉਹ ਨਹਾਣ ਬੈਠ ਗਿਆ । ਹੱਥ ਪੈਰ ਦਾ ਰੰਗ ਛੁਡਾ ਰਿਹਾ ਸੀ ਤਾਂ ਹੀ ਉਸ ਨੂੰ ਧਿਆਨ ਆਇਆ ਕਿ ਜਦੋਂ ਉਸ ਨੇ ਬਾਹਰ ਕਮਰੇ ਵਿਚ ਰਾਜੀਵ ਨੂੰ ਬਿਠਾਇਆ ਸੀ ਤਾਂ ਕਮਰਾ ਬਹੁਤ ਗੰਦਾ ਸੀ ।

"ਬਾਹਰ ਦਾ ਕਮਰਾ ਕਿਸੇ ਨੇ ਸਾਫ ਕੀਤਾ ?" ਉਸ ਨੇ ਪੁੱਛਿਆ ।

"ਕੌਣ ਸਾਫ਼ ਕਰੇਗਾ ?" ਮਾਂ ਨੇ ਕਿਹਾ, "ਮੈਂ ਹੀ ਸਾਫ਼ ਕਰਾਂ ਤੇ ਕਰਾਂ, ਪਰ ਮੈਨੂੰ ਹੁਣ ਦਿਖਾਈ ਹੀ ਨਹੀਂ ਦਿੰਦਾ ।"

ਉਹ ਨਹਾਉਣ ਸਮੇਂ ਹੀ ਵਿਚੋਂ ਉੱਠ ਗਿਆ ਅਤੇ ਕਮਰਾ ਸਾਫ਼ ਕਰਨ ਲੱਗਾ । ਕਮਰਾ ਸਾਫ਼ ਕਰਨ ਦੇ ਬਾਅਦ ਉਸ ਨੇ ਇਸ਼ਨਾਨ ਪੂਰਾ ਕੀਤਾ । ਤੌਲੀਏ ਨਾਲ ਸਰੀਰ ਪੂੰਝ ਰਿਹਾ ਸੀ, ਉਸੇ ਸਮੇਂ ਸੰਤੂ ਆ ਗਿਆ । ਉਸ ਦੀਆਂ ਅੱਖਾਂ ਚੜ੍ਹੀਆਂ ਸਨ । ਪੈਰ ਠੀਕ ਨਹੀਂ ਪੈ ਰਹੇ ਸਨ । ਆ ਕੇ ਫ਼ਰਸ਼ ਤੇ ਬੈਠ ਗਿਆ । ਫਿਰ ਉਥੇ ਹੀ ਲੇਟ ਗਿਆ । ਅੱਖਾਂ ਬੰਦ ਕਰ ਲਈਆਂ ।

ਉਹ ਚੁੱਪਚਾਪ ਸਰੀਰ ਪੂੰਝਦਾ ਰਿਹਾ । ਮਾਂ ਵੀ ਖ਼ਾਮੋਸ਼ ਰਹੀ ।

ਥੋੜ੍ਹੀ ਦੇਰ ਵਿਚ ਸੰਤੂ ਉੱਠਿਆ ਅਤੇ ਨਾਲੀ ਦੇ ਕੋਲ ਬੈਠ ਕੇ ਕੈ ਕਰਨ ਲੱਗਾ । ਕੈ ਕਰਕੇ ਫਿਰ ਲੇਟ ਗਿਆ । ਮਾਂ ਬਾਲਟੀ ਨਾਲ ਪਾਣੀ ਲੈ ਕੇ ਸੁੱਟਣ ਲੱਗੀ ।

"ਖਾਣਾ ਲੈ ਆਈਏ ?" ਮਾਂ ਨੇ ਉਸ ਤੋਂ ਪੁੱਛਿਆ ।

"ਨਹੀਂ, ਪੇਟ ਭਰਿਆ ਹੈ", ਉਸ ਨੇ ਕਿਹਾ । ਉਸ ਨੂੰ ਧਿਆਨ ਆਇਆ, ਉਸ ਨੇ ਸਵੇਰੇ ਮੰਜਣ ਨਹੀਂ ਕੀਤਾ ਸੀ । ਉਹ ਟੁਥ ਬੁਰਸ਼ ਲੈ ਕੇ ਦੰਦ ਸਾਫ਼ ਕਰਨ ਲੱਗਾ ।

"ਵਿਪਿਨ !" ਜੀਵਨ ਮਾਮਾ ਸਦਾ ਪੌੜੀਆਂ ਤੋਂ ਹੀ ਆਵਾਜ਼ ਦਿੰਦੇ ਹਨ ।

"ਆਓ ਮਾਮਾ !" ਉਸ ਨੇ ਕਿਹਾ ।

"ਆ ਜਾਵਾਂ ?"

"ਹਾਂ-ਹਾਂ, ਆ ਜਾਓ ।" ਉਹ ਪੌੜੀਆਂ ਦੇ ਸਾਹਮਣੇ ਆਇਆ ।

"ਲਿਆਓ ਭਈ, ਮਾਸ ਪੂੜੀ ਖੁਆਓ ।" ਜੀਵਨ ਮਾਮਾ ਛੱਤ ਤੇ ਆ ਗਏ । ਹਰ ਸਾਲ ਉਹ ਹੋਲੀ ਤੇ ਮਾਸ ਖਾਣ ਆਉਂਦੇ ਹਨ । ਉਨ੍ਹਾਂ ਦੇ ਘਰ ਸਾਰੇ ਲੋਕੀਂ ਵੈਸ਼ਨੂ ਹਨ । ਇਸ ਲਈ ਘਰ ਪੱਕਦਾ ਨਹੀਂ । ਉਹ ਛੱਤ ਤੇ ਪਈ ਕੁਰਸੀ-ਮੇਜ਼ ਠੀਕ ਕਰਨ ਲੱਗਾ ।

"ਇਸ ਨੂੰ ਕੀ ਹੋ ਗਿਆ ?" ਜੀਵਨ ਮਾਮਾ ਨੇ ਸੰਤੂ ਨੂੰ ਛੱਤ ਤੇ ਅੱਖਾਂ ਬੰਦ ਕਰੀਂ ਲੇਟਿਆਂ ਵੇਖਿਆ ਤਾਂ ਪੁੱਛਿਆ ।

"ਕਿੱਧਰੋਂ ਪੀ ਪਿਆ ਕੇ ਆਇਆ ਹੋਵੇਗਾ", ਉਸ ਨੇ ਕਿਹਾ ।

ਜੀਵਨ ਮਾਮਾ ਚੁੱਪ ਹੋ ਗਏ । "ਕਦੋਂ ਆਇਆ ਹੈਂ ਤੂੰ ?" ਉਨ੍ਹਾਂ ਨੇ ਪੁੱਛਿਆ ।

"ਦੋ-ਤਿੰਨ ਦਿਨ ਹੋ ਗਏ ।"

"ਬੱਚਿਆਂ ਨੂੰ ਨਹੀਂ ਲਿਆਏ ?"

"ਉਹ ਆਪਣੇ ਨਾਨਾ ਦੇ ਘਰ ਗਏ ਹਨ ।"

"ਭੈਣ ਜੀ ਕਿੱਥੇ ਹਨ ?" ਮਾਮਾ ਕੁਰਸੀ ਤੇ ਬੈਠ ਗਏ ।

"ਅੰਦਰ ਹੋਣਗੇ", ਉਸ ਨੇ ਕਿਹਾ ਅਤੇ ਮਾਂ ਨੂੰ ਆਵਾਜ਼ ਦੇਣ ਲੱਗਾ, "ਅੰਮਾ ਜੀਵਨ ਮਾਮਾ ਆਏ ਹਨ ।"

ਮਾਂ ਬਾਹਰ ਛੱਤ ਤੇ ਆ ਗਈ ।

"ਨਮਸਤੇ, ਭੈਣ ਜੀ ।" ਮਾਮਾ ਨੇ ਕਿਹਾ ।

"ਨਮਸਤੇ", ਮਾਂ ਨੇ ਕਿਹਾ, ਬੈਠੋ ।

ਮਾਮਾ ਪਹਿਲਾ ਤੋਂ ਹੀ ਬੈਠੇ ਹੋਏ ਸਨ ।" ਹੋਰ ਕੀ ਹਾਲ-ਚਾਲ ਹੈ ?" ਉਨ੍ਹਾਂ ਨੇ ਕਿਹਾ, "ਤੁਹਾਨੂੰ ਸਾਫ਼ ਵਿਖਾਈ ਨਹੀਂ ਦਿੰਦਾ ?"

"ਕਿੱਥੇ ਸਾਫ਼ ਵਿਖਾਈ ਦਿੰਦਾ ਹੈ ! ਲੱਗਦਾ ਹੈ, ਬਸ ਕੋਈ ਬੈਠਾ ਹੈ । ਸ਼ਕਲ ਨਹੀਂ ਵਿਖਾਈ ਦਿੰਦੀ ਤੁਹਾਡੀ ਸਾਫ਼ ।"

"ਭਾਈ ਸਾਹਿਬ ਦੇ ਨਾ ਰਹਿਣ ਦੇ ਬਾਅਦ ਤੋਂ ਤੁਹਾਡੀ ਸਿਹਤ ਕਾਫੀ ਡਿੱਗ ਗਈ ਏ ।"

"ਰਹਿ ਥੋੜ੍ਹਾ ਹੀ ਗਿਆ ਹੈ ਕੁਝ ਸਰੀਰ ਵਿਚ", ਮਾਂ ਨੇ ਕਿਹਾ ।

"ਅੰਮਾਂ, ਮਾਮਾ ਦੇ ਲਈ ਮਾਸ ਪੂੜੀ ਲਿਆ ਕੇ ਦਿਓ । ਉਸ ਨੇ ਕਿਹਾ ।

"ਮਾਸ ਤੂੰ ਪਾ ਦੇ, ਪੂੜੀ ਮੈਂ ਕੱਢ ਦਿੰਦੀ ਹਾਂ ।" ਮਾਂ ਨੇ ਉੱਠਦਿਆਂ ਹੋਇਆਂ ਕਿਹਾ । ਉਹ ਮਾਸ ਕੱਢਣ ਦੇ ਲਈ ਪਲੇਟ ਲੱਭਣ ਲੱਗਾ । ਜੀਵਨ ਮਾਮਾ ਕੁਰਸੀ ਤੇ ਬੈਠੇ-ਬੈਠੇ ਸੰਤੂ ਨੂੰ ਵੇਖਦੇ ਰਹੇ ।

ਜੀਵਨ ਮਾਮਾ ਬਹੁਤ ਦੂਰ ਦੇ ਰਿਸ਼ਤੇ ਤੋਂ ਉਸ ਦੇ ਮਾਮਾ ਲੱਗਦੇ ਹਨ । ਉਸ ਦੇ ਪਿਤਾ ਦੇ ਗੂੜ੍ਹੇ ਮਿੱਤਰਾਂ ਵਿਚੋਂ ਸਨ, ਹਾਲਾਂ ਕਿ ਉਮਰ ਵਿਚ ਉਨ੍ਹਾਂ ਤੋਂ ਬਹੁਤ ਛੋਟੇ ਸਨ । ਪਿਤਾ ਸਨ ਤਾਂ ਉਹ ਰੋਜ਼ ਬਿਲਾ ਨਾਗਾ ਸ਼ਾਮ ਨੂੰ ਆਉਂਦੇ ਸਨ । ਗੱਲਬਾਤ ਦਾ ਸਿਲਸਿਲਾ ਖਤਮ ਹੋਣ ਵਿਚ ਹੀ ਨਹੀਂ ਆਉਂਦਾ ਸੀ । ਪਹਿਲਾਂ ਜਦੋਂ ਆਜ਼ਾਦੀ ਨਹੀਂ ਮਿਲੀ ਸੀ, ਤਦ ਜੀਵਨ ਮਾਮਾ ਕਾਂਗਰਸ ਦੀ ਬੜੀ ਤਾਰੀਫ਼ ਕਰਦੇ ਸਨ । ਆਜ਼ਾਦੀ ਮਿਲਣ ਦੇ ਬਾਅਦ ਹੁਣ ਉਹ ਕਾਂਗਰਸ ਦੀ ਬੁਰਾਈ ਕਰਨ ਲੱਗੇ ਹਨ । ਕਮਿਊਨਿਸਟਾਂ ਦੀ ਤਾਰੀਫ਼ ਕਰਦੇ ਹਨ ।

ਪਹਿਲਾਂ ਜਦੋਂ ਪਿਤਾ ਸਨ ਤਾਂ ਹੋਲੀ ਤੇ ਜੀਵਨ ਮਾਮਾ ਦੇ ਆਉਣ ਤੇ ਘਰ ਵਿਚ ਬੋਤਲ ਖੁਲ੍ਹਦੀ ਸੀ । ਹਾਲਾਂ ਕਿ ਦੋਵੇਂ ਆਦਮੀ ਮੁਸ਼ਕਲ ਨਾਲ ਇਕ-ਇਕ ਛਟਾਕੀ ਪੀਂਦੇ ਸਨ । ਪ੍ਰੰਤੂ ਉਸ ਦੇ ਬਾਅਦ ਇੰਨੀ ਗਰਮਾ-ਗਰਮ ਬਹਿਸ ਹੁੰਦੀ ਸੀ ਕਿ ਮਾਂ

ਆਖਣ ਲੱਗਦੀ ਸੀ, "ਪੀਂਦਿਆਂ ਤਾਂ ਮੈਂ ਸਭ ਨੂੰ ਵੇਖਿਆ ਹੈ, ਪਰ ਪੀ ਕੇ ਇਸ ਤਰ੍ਹਾਂ ਝਗੜਾ ਕਰਦਿਆਂ ਨਹੀਂ ਵੇਖਿਆ ਕਿਸੇ ਨੂੰ ।" ਪਿਤਾ ਦੀ ਮੌਤ ਦੇ ਸਮੇਂ ਜੀਵਨ ਮਾਮਾ ਆਪਣੇ ਘਰ ਗਏ ਹੋਏ ਸਨ । ਮੁੜ ਕੇ ਆਏ ਤਾਂ ਉਸ ਦੇ ਘਰ ਆ ਕੇ ਘੰਟਿਆਂ ਬੱਧੀ ਰੋਂਦੇ ਰਹੇ ਸਨ । ਉਸ ਤੋਂ ਪਿਛੋਂ ਹੌਲੀ-ਹੌਲੀ ਉਨ੍ਹਾਂ ਦਾ ਆਣਾ-ਜਾਣਾ ਘੱਟ ਹੋ ਗਿਆ । ਹੁਣ ਤਾਂ ਹੋਲੀ ਦੀਵਾਲੀ ਤੇ ਹੀ ਆਉਂਦੇ ਸਨ ।

ਮਾਂ ਪੂੜੀ ਬਣਾ ਲਿਆਈ ਸੀ ਉਹ ਪਲੇਟ ਵਿਚ ਮਾਸ ਪਾ ਰਿਹਾ ਸੀ ਤਾਂ ਮਾਮਾ ਨੇ ਕਿਹਾ, "ਹੱਡੀ ਵਾਲੀ ਬੋਟੀ ਦੇਈਂ ।

ਉਸ ਨੇ ਛਾਂਟ ਕੇ ਬੋਟੀਆਂ ਕੱਢੀਆਂ ਅਤੇ ਪਲੇਟ ਲਿਆ ਕੇ ਮੇਜ਼ ਤੇ ਰੱਖ ਦਿੱਤੀ ।" "ਤੂੰ ਨਹੀਂ ਖਾਏਂਗਾ ?" ਮਾਮਾ ਨੇ ਪੁੱਛਿਆ ।

"ਮੈਂ ਖਾ ਚੁੱਕਾ ।" ਉਸ ਨੇ ਕਿਹਾ ।

"ਮਾਮਾ ਖਾਣ ਲੱਗੇ । ਮਾਸ ਤਾਂ ਬਹੁਤ ਵਧੀਆ ਬਣਿਆ ਹੈ, ਭਈ ।" ਉਨ੍ਹਾਂ ਨੇ ਕਿਹਾ । ਖਾਣੇ ਦੀ ਤਾਰੀਫ਼ ਉਹ ਹਮੇਸ਼ਾਂ ਕਰਦੇ ਸਨ । ਪਿਤਾ ਆਮ ਤੌਰ ਤੇ ਇਸ ਤੇ ਉਹਨਾਂ ਨੂੰ ਟੋਕਦੇ ਸਨ, "ਭਾਈ ਖਾਣ ਦੇ ਬਾਅਦ ਤਾਰੀਫ਼ ਕਰਦੇ ਤਾਂ ਮੈਂ ਲੋਕਾਂ ਨੂੰ ਸੁਣਿਆ ਹੈ । ਤੂੰ ਤਾਂ ਖਾਂਦਾ ਜਾਂਦਾ ਹੈਂ, ਤਾਰੀਫ਼ ਕਰਦਾ ਜਾਂਦਾ ਹੈਂ ।"

"ਇਸ ਨਾਲ ਖਾਣਾ ਹੋਰ ਚੰਗਾ ਲੱਗਣ ਲੱਗਦਾ ਹੈ ?" ਮਾਮਾ ਆਖਦੇ ।

ਸੰਤੂ ਉੱਠ ਕੇ ਬੈਠ ਗਿਆ । ਥੋੜ੍ਹੀ ਦੇਰ ਬਦਹਵਾਸ-ਜਿਹਾ ਬੈਠਾ ਰਿਹਾ । ਫਿਰ ਉੱਠ ਕੇ ਹੇਠਾਂ ਚਲਾ ਗਿਆ । ਜੀਵਨ ਮਾਮਾ ਦੇ ਚਿਹਰੇ ਤੇ ਕੁਝ ਰੇਖਾਵਾਂ ਉੱਭਰ ਆਈਆਂ । ਉਨ੍ਹਾਂ ਖਾਣਾ ਬੰਦ ਕਰ ਦਿੱਤਾ ।

"ਚੂ-ਚੂ । ਦੱਸੋ ।" ਉਨ੍ਹਾਂ ਨੇ ਕਿਹਾ, "ਇਹ ਕਿਹੜਾ ਤਰੀਕਾ ਹੈ । ਭਾਈ ਸਾਹਿਬ ਹੁੰਦੇ ਅੱਜ ਤਾਂ ਕਿੰਨਾ ਅਫ਼ਸੋਸ ਹੁੰਦਾ ਉਨ੍ਹਾਂ ਨੂੰ । ਅਜਿਹੇ ਆਦਮੀਆਂ ਨਾਲ ਤਾਂ ਬਿਲਕੁਲ ਵੀ ਹਮਦਰਦੀ ਨਹੀਂ ਕਰਨੀ ਚਾਹੀਦੀ ।"

"ਹੁਣ ਕੀ ਦੱਸੀਏ ਤੁਹਾਨੂੰ, ਇਹ ਤਾਂ ਪਕੜਿਆ ਗਿਆ ਸੀ ।" ਉਸ ਨੇ ਕਿਹਾ ।

"ਮੈਂ ਸਭ ਸੁਣਿਆ ਹੈ । ਤੂੰ ਗ਼ਲਤੀ ਕੀਤੀ ਜੋ ਛੁਡਾ ਲਿਆਇਆ ਹੈਂ ਇਸ ਨੂੰ ।

"ਮੈਂ ਤਾਂ ਪਿਆ ਰਹਿਣ ਦਿੰਦਾ । ਸਿਰਫ਼ ਅੰਮਾਂ ਦਾ ਖਿਆਲ ਸੀ ।"

"ਮਮਤਾ ਨਹੀਂ ਮੰਨਦੀ, ਭਰਾਵਾ ।" ਮਾਂ ਨੇ ਕਿਹਾ, "ਨਹੀਂ ਤਾਂ ਅਜਿਹੇ ਲੜਕੇ ਤੋਂ ਬਿਨਾਂ ਹੀ ਚੰਗਾ ।"

"ਨਹੀਂ ਭੈਣ ਜੀ ।" ਜੀਵਨ ਮਾਮਾ ਨੇ ਕਿਹਾ, "ਤੁਸੀਂ ਜਿੰਨੀ ਮਮਤਾ ਕਰੋਗੇ, ਓਨੇ ਹੀ ਇਹ ਹੋਰ ਖਰਾਬ ਹੋਣਗੇ ।"

ਮਾਂ ਚੁੱਪ ਰਹੀ । ਜੀਵਨ ਮਾਮਾ ਫਿਰ ਖਾਣ ਲੱਗੇ । ਖਾਣਾ ਖਾ ਕੇ ਉਹ ਹੱਥ ਧੋਣ ਲੱਗੇ ਤਾਂ ਮਾਂ ਪਾਨਦਾਨ ਖੋਲ੍ਹ ਕੇ ਪਾਨ ਲਗਾਣ ਲੱਗੀ । ਪਾਨ ਖਾ ਕੇ ਮਾਮਾ ਜਾਣ ਲੱਗੇ ਤਾਂ ਉਹ ਉਹਨਾਂ ਨੂੰ ਹੇਠਾਂ ਤੱਕ ਪਹੁੰਚਾਣ ਗਿਆ । ਦਰਵਾਜ਼ੇ ਤੇ ਸੀ, ਤਾਂ ਉਸ ਨੇ ਵੇਖਿਆ ਕਿ ਸ਼ਤੀਸ਼ ਕਿੱਧਰੋਂ ਬਾਹਰੋਂ ਆ ਰਿਹਾ ਹੈ ।

"ਕਿੱਥੇ ਗਿਆ ਸੀ ?" ਉਸ ਨੇ ਪੁੱਛਿਆ ।

"ਉਂਜ ਹੀ ਇਕ ਦੋਸਤ ਦੇ ਘਰ ਗਿਆ ਸੀ ।"

ਉਹ ਪੌੜੀਆਂ ਚੜ੍ਹ ਰਿਹਾ ਸੀ ।

"ਤੂੰ ਬੈਠੇਂਗਾ ਕੁਝ ਦੇਰ ਦਰਵਾਜ਼ੇ ਤੇ ?"

"ਨਹੀਂ", ਛੋਟੇ ਭਰਾ ਨੇ ਕਿਹਾ । ਮਾਂ ਨੇ ਪਾਨ ਲਾ ਰੱਖੇ ਸਨ । ਪਲੇਟ ਲੈ ਕੇ ਉਹ ਚੁੱਪਚਾਪ ਹੇਠਾਂ ਉਤਰ ਆਇਆ ਅਤੇ ਦਰਵਾਜ਼ੇ ਦਾ ਕਮਰਾ ਖੋਲ੍ਹ ਕੇ ਬੈਠ ਗਿਆ ।

ਗਲੀ ਵਿਚ ਹੋਲੀ ਮਿਲਣ ਵਾਲੇ ਲੋਕੀਂ ਆ ਜਾ ਰਹੇ ਸਨ । ਮਸ਼ੀਨ ਦੀ ਤਰ੍ਹਾਂ ਉਹ ਉਸ ਦੇ ਕਮਰੇ ਵਿਚ ਵੀ ਆਉਂਦੇ, ਉਸ ਨਾਲ ਗਲੇ ਮਿਲਦੇ, ਪਲੇਟ ਵਿਚੋਂ ਪਾਨ ਲੈ ਕੇ ਖਾਂਦੇ, ਇਕ-ਦੋ ਗੱਲਾਂ ਕਰਦੇ ਜਿਵੇਂ 'ਕਦੋਂ ਆਏ ?" "ਕਦੋਂ ਤੱਕ ਰਹੋਗੇ ?" ਆਦਿ-ਆਦਿ ਅਤੇ ਉੱਠ ਕੇ ਚਲੇ ਜਾਂਦੇ । ਕੁਝ ਲੋਕੀਂ ਖਲੋਤੇ-ਖਲੋਤੇ ਹੀ ਇਕ ਮਿੰਟ ਦੇ ਲਈ ਰੁਕਦੇ । ਕੁਝ ਇਕ-ਦੋ ਮਿੰਟ ਬੈਠ ਜਾਂਦੇ । ਲੋਕੀਂ ਬੈਠਦੇ ਤਾਂ ਉਹ ਵੀ ਬੈਠ ਜਾਂਦਾ । ਉਨ੍ਹਾਂ ਦੇ ਚਲਣ ਲਗਿਆਂ ਫਿਰ ਉੱਠ ਖਲੋਂਦਾ । ਉਸ ਨੂੰ ਇਹ ਸਭ ਪਸੰਦ ਨਹੀਂ ਸੀ । ਮਾਂ ਦਾ ਖਿਆਲ ਕਰਕੇ ਹੀ ਉਹ ਇੰਨੀ ਦੇਰ ਬੈਠਾ ਰਿਹਾ ।

ਅੱਠ ਵਜੇ ਤੱਕ ਲੋਕਾਂ ਦਾ ਆਣਾ ਜਾਣਾ ਘੱਟ ਹੋ ਗਿਆ ਤਾਂ ਉਸ ਨੇ ਦਰਵਾਜ਼ੇ ਦੇ ਬੂਹੇ ਬੰਦ ਕੀਤੇ ਅਤੇ ਉਪਰ ਆ ਗਿਆ । ਹੁਣੇ ਆ ਰਿਹਾ ਹਾਂ ਥੋੜ੍ਹੀ ਦੇਰ ਵਿਚ, ਉਸ ਨੇ ਮਾਂ ਨੂੰ ਕਿਹਾ ਅਤੇ ਬਾਹਰ ਚਲਾ ਆਇਆ । ਦੋ-ਇਕ ਮਿੱਤਰਾਂ ਦੇ ਘਰ ਗਿਆ, ਪ੍ਰੰਤੂ ਕੋਈ ਮਿਲਿਆ ਨਹੀਂ । ਕੁਝ ਦੇਰ ਉਂਜ ਹੀ ਇਧਰ ਉਧਰ ਘੁੰਮਦਾ ਰਿਹਾ । ਕੋਈ ਦਸ ਵਜੇ ਦੇ ਕਰੀਬ ਮੁੜ ਆਇਆ ।

ਮਕਾਨ ਦੇ ਅੰਦਰ ਵੜਿਆ ਤਾਂ ਮਾਂ ਪੌੜੀਆਂ ਤੋਂ ਥਾਲੀ ਵਿਚ ਖਾਣਾ ਲੈ ਕੇ ਉਤਰ ਰਹੀ ਸੀ ।

"ਇਹ ਖਾਣਾ ਕਿੱਥੇ ਲਿਜਾ ਰਹੀ ਹੈਂ ?" ਉਸ ਨੇ ਪੁੱਛਿਆ ।

ਸੰਤੂ ਦੇ ਲਈ ਲਿਜਾ ਰਹੀ ਸੀ । ਖਾਏ ਭਾਵੇਂ ਨਾ ਖਾਏ । ਮੈਂ ਕੀ ਕਰਨਾ ਏ । ਪੁੱਛ ਲੈਂਦੀ ਹਾਂ । ਇਸ ਨੂੰ ਤੂੰ ਜੇਲ੍ਹ ਵਿਚ ਹੀ ਪਿਆ ਰਹਿਣ ਦਿੰਦਾ ਤਾਂ ਚੰਗਾ ਸੀ ।" ਉਨ੍ਹਾਂ ਨੇ ਕਿਹਾ ।

ਉਹ ਇਕ ਪਲ ਮੁਹਾਠਾਂ ਤੇ ਹੀ ਰੁਕਿਆ ਰਿਹਾ । ਮਾਂ ਨੇ ਕਮਰੇ ਦੇ ਭੀੜੇ ਹੋਏ ਦਰਵਾਜ਼ੇ ਖੋਲ੍ਹੇ ਤਾਂ ਉਸ ਨੇ ਵੇਖਿਆ, ਸੰਤੂ ਤਖਤ ਤੇ ਪੇਟ ਦੇ ਭਾਰ ਲੇਟਿਆ ਸੀ । ਅਜੇ ਤੱਕ ਉਸ ਨੇ ਰੰਗ ਭਰੇ ਕੱਪੜੇ ਪਾਏ ਹੋਏ ਸਨ ।

ਉਹ ਪੌੜੀਆਂ ਚੜ੍ਹ ਕੇ ਉਪਰ ਆ ਗਿਆ । ਕੰਮਨ ਮੰਜੀ ਤੇ ਸੌਂ ਰਿਹਾ ਸੀ । ਛੋਟੇ ਭਰਾ ਦਾ ਕਮਰਾ ਬੰਦ ਸੀ । ਕੱਪੜੇ ਬਦਲ ਕੇ ਉਹ ਬਿਸਤਰ ਤੇ ਲੇਟ ਗਿਆ ।

ਥੋੜ੍ਹੀ ਦੇਰ ਵਿਚ ਮਾਂ ਉਪਰ ਆ ਗਈ ।

"ਖਾਣਾ ਖਾਧਾ ਸੰਤੂ ਨੇ ?" ਉਸ ਨੇ ਪੁੱਛਿਆ ।

"ਖਾਣਾ ਕੀ ਖਾਏਗਾ ! ਪੀ ਰੱਖੀ ਏ ।" ਮਾਂ ਨੇ ਕਿਹਾ । ਫਿਰ ਥੋੜ੍ਹੀ ਦੇਰ ਬਾਅਦ ਬੋਲੀ, "ਖਾਏ ਭਾਵੇਂ ਨਾ ਖਾਏ । ਹੁਣ ਮੈਂ ਨਹੀਂ ਜਾਵਾਂਗੀ ਪੁੱਛਣ । ਤੈਨੂੰ ਦਿਆਂ ਖਾਣਾ ?"

"ਮੈਂ ਨਹੀਂ ਖਾਵਾਂਗਾ, ਦਿਨ ਭਰ ਉਲਟਾ ਸਿੱਧਾ ਖਾਂਦਿਆਂ ਪੇਟ ਖਰਾਬ ਹੋ ਗਿਆ ।" ਉਸ ਨੇ ਕਿਹਾ ।

"ਥੋੜ੍ਹਾ ਜਿਹਾ ਲਓ ।"

"ਨਹੀਂ", ਉਸ ਨੇ ਕਿਹਾ ।

"ਤੂੰ ਖਾਧਾ ਹੀ ਨਹੀਂ ਕੁਝ । ਗੁਝੀਆਂ ਈ ਖਾ ਲਓ ਇਕ-ਦੋ । ਦਿਆਂ ?"

"ਨਹੀਂ ਭੁੱਖ ਨਹੀਂ ਹੈ ।" ਉਸ ਨੇ ਕਿਹਾ । ਮਾਂ ਚੁੱਪ ਹੋ ਗਈ ।

"ਸਤੀਸ਼ ਕਿੱਧਰੇ ਗਿਆ ਹੈ ਕੀ ?" ਉਸ ਨੇ ਥੋੜ੍ਹੀ ਦੇਰ ਬਾਅਦ ਪੁੱਛਿਆ ।

"ਸਨੀਮਾ ਗਏ ਹਨ ? ਉਸ ਦੀ ਪਤਨੀ ਵੀ ਤਾਂ ਗਈ ਹੈ ।"

"ਅੱਛਾ", ਉਸ ਨੇ ਕਿਹਾ ।

ਉਹ ਥੋੜ੍ਹੀ ਦੇਰ ਲੇਟਿਆ ਰਿਹਾ । "ਬੱਤੀ ਬੁਝਾ ਦੇਵਾਂ ?" ਉਸ ਨੇ ਪੁੱਛਿਆ ।

"ਬੁਝਾ ਦੇ । ਮੈਨੂੰ ਕੀ ਲੋੜ ਹੈ, ਬੱਤੀ ਦੀ । ਮੇਰੇ ਲਈ ਤਾਂ ਬੱਤੀ ਹੋਣੀ ਜਾਂ ਨਾ ਹੋਣੀ ਇਕ ਬਰਾਬਰ ਹੈ" ਮਾਂ ਨੇ ਕਿਹਾ ।

"ਬਾਹਰ ਦੇ ਦਰਵਾਜ਼ੇ ਬੰਦ ਹਨ ?"

"ਹਾਂ ।"

ਉਸ ਨੇ ਉੱਠ ਕੇ ਬੱਤੀ ਦਾ ਸਵਿੱਚ ਆਫ਼ ਕੀਤਾ ਤਾਂ ਕਮਰੇ ਵਿਚ ਹਨੇਰਾ ਫੈਲ ਗਿਆ ।

"ਕੱਲ੍ਹ ਮੈਂ ਮੁੜ ਜਾਵਾਂਗਾ ।"

"ਅੱਛਾ", ਮਾਂ ਨੇ ਉਸ ਵੱਲ ਪਾਸਾ ਪਰਤ ਲਿਆ ।

ਹਨੇਰੇ ਵਿਚ ਉਹ ਉਸ ਦਾ ਚਿਹਰਾ ਨਹੀਂ ਵੇਖ ਸਕਿਆ ।

# ਤੀਸਰੀ ਹਵੇਲੀ

**—ਰਾਜੀ ਸੇਠ**

ਇਤਨੀ ਦੇਰ ਹੋ ਜਾਣ ਤੇ ਉਸ ਨੂੰ ਲੱਗਾ ਕਿ ਅੱਜ ਉਹ ਨਹੀਂ ਆਏਗੀ।

ਉਸ ਨੇ ਘੜੀ ਵੇਖੀ। ਨਿਸ਼ਚਿਤ ਸਮੇਂ ਤੋਂ ਪੌਣਾ ਘੰਟਾ ਉਪਰ ਹੋ ਗਿਆ ਸੀ। ਆਮ ਤੌਰ ਤੇ ਅਜਿਹਾ ਨਹੀਂ ਹੁੰਦਾ ਸੀ। ਉਹ ਦੋਵੇਂ ਆਪੋ ਆਪਣੀ ਜ਼ਿਮੇਂਦਾਰੀ ਨੂੰ ਮੁੱਖ ਰੱਖ ਕੇ ਸਮੇਂ ਤੇ ਪਹੁੰਚਦੇ ਹਨ। ਆਮ ਤੌਰ ਤੇ ਜਾਣ ਦਾ ਕੋਈ ਕਾਰਣ ਜਾਂ ਇੱਛਾ ਨਹੀਂ ਵੀ ਹੋਈ ਹੈ ਤਾਂ ਵੀ...ਕੀ ਇਹ ਮਹਿਜ ਆਦਤਨ ਸੀ।

ਉਹ ਵੀ ਕੁਝ ਉਤਸ਼ਾਹ ਵਿਚ ਭਰੀ ਹੋਈ ਹੋਵੇ, ਅਜਿਹਾ ਨਹੀਂ ਹੈ।

"ਅਜ ਆ ਸਕਦੀ ਹੈਂ ?"

"ਆ ਸਕਦੀ ਹਾਂ।" ਬਿਨਾਂ ਕਿਸੇ ਸੋਚ ਜਾਂ ਹਿਚਕ ਦੇ ਉਹ ਜਵਾਬ ਦਿੰਦੀ ਹੈ। ਹੁਣ ਆਮ ਕਰ ਕੇ ਜਵਾਬ ਇਤਨਾ ਸਪਾਟ ਹੁੰਦਾ ਹੈ ਕਿ ਵਾਕ ਨੂੰ ਪਲਟਣ ਦੀ ਗੁੰਜਾਇਸ਼ ਹੀ ਨਹੀਂ ਹੁੰਦੀ।

"ਤਾਂ ਫਿਰ..." ਉਹ ਹਵਾ ਵਿਚ ਲਟਕਿਆ ਰਹਿੰਦਾ ਹੈ।

"ਜਗ੍ਹਾ ਦੱਸ ਦਿਉ।"

"ਤੂੰ ਹੀ ਕਿਉਂ ਨਹੀਂ ਦੱਸ ਦਿੰਦੀ...? ਤੈਨੂੰ ਕਿਥੇ ਸਹੂਲਤ ਹੈ ?" ਉਹ ਥੋੜ੍ਹਾ ਖਿੱਝ ਕੇ ਕਹਿੰਦਾ ਹੈ।

"ਮੈਨੂੰ ਸਭ...ਕਿਸੇ ਜਗ੍ਹਾ ਵੀ ਸਹੂਲਤ ਹੈ", ਉਸ ਦੀ ਆਵਾਜ਼ ਇਤਨੀ ਨਿਰ-ਉਤਸਾਹ ਹੈ ਕਿ ਠੰਡੇਪਨ ਦਾ ਅਹਿਸਾਸ ਦਿੰਦੀ ਹੈ। ਇਨ੍ਹਾਂ ਸ਼ਬਦਾਂ ਨਾਲ ਇਹ ਵਿਆਖਿਆ ਬਿਲਕੁਲ ਨਹੀਂ ਕੀਤੀ ਜਾ ਸਕਦੀ ਕਿ ਉਹ ਉਸ ਨੂੰ ਕਿਧਰੇ ਵੀ, ਕਦੀ ਵੀ ਮਿਲਣ ਆ ਸਕਦੀ ਹੈ, ਕੋਈ ਵੀ ਪਹਾੜ ਕਟ ਕੇ।

"ਇਧਰ...ਜਨਪਥ ਵਲ ਆ ਸਕੇਂਗੀ ?"

"ਆ ਸਕਾਂਗੀ।"

"ਜਾਂ ਕਿਧਰੇ ਹੋਰ...ਜਿਥੇ ਤੈਨੂੰ ਠੀਕ ਲੱਗਦਾ ਹੋਵੇ।"

"ਜਨਪਥ ਆ ਜਾਵਾਂਗੀ...ਕਿਥੇ ?"

"ਐਮਪੋਰੀਅਮ ਦੇ ਸਾਹਮਣੇ ਮਿਲ ਜਾਣਾ...ਕਿਉਂ, ਠੀਕ ਰਹੇਗਾ ?"

"ਕਿੰਨੇ ਵਜੇ ?"

"ਪੰਜ...ਸਾਢੇ ਪੰਜ ਤਕ ?"

"ਸਾਢੇ ਪੰਜ।"

"ਠੀਕ ਹੈ।" ਕਹਿ ਕੇ ਉਹ ਫੋਨ ਰੱਖ ਦਿੰਦੀ ਹੈ। ਇਧਰ ਉਹ ਉਸ ਤੋਂ ਲਗਾਤਾਰ ਪੁੱਛਦਾ ਰਹਿੰਦਾ ਹੈ ਕਿ ਉਸ ਨੂੰ ਆਪਣੇ ਆਫ਼ਿਸ ਵਿਚ ਆਸ ਪਾਸ ਦੇ ਲੋਕਾਂ ਦੇ ਕਾਰਣ ਫੋਨ ਤੇ ਖੁਲ੍ਹ ਕੇ ਗੱਲਬਾਤ ਕਰਨ ਦੀ ਮੁਸ਼ਕਲ ਹੈ।

"ਨਹੀਂ...ਨੋ ਬਡੀ ਕੇਅਰਸ...ਨੋ ਪ੍ਰਾਬਲਮ।"

ਉਹ ਕੁਝ ਕਾਰਣ ਦਸ ਦਿੰਦੀ ਤਾਂ ਉਸ ਠੰਡੇਪਣ ਨੂੰ ਸਮਝ ਜਾਣ ਦਾ ਕੋਈ ਕਾਰਣ ਮਿਲ ਜਾਂਦਾ...ਪ੍ਰੰਤੂ ਪ੍ਰਾਬਲਮ ਨਹੀਂ ਹੈ, ਇਹੀ ਤਾਂ ਮੁਖ ਪ੍ਰਾਬਲਮ ਹੈ। ਕਿਸੇ ਕਾਰਣ ਦੇ ਬਿਨਾਂ ਉਨ੍ਹਾਂ ਦੇ ਵਿਚ ਹੁੰਦੀ ਇਸ ਅਨਾਮ ਤਬਦੀਲੀ ਨੂੰ ਕੋਈ ਨਾਂ ਨਹੀਂ ਦਿੱਤਾ ਜਾ ਸਕਦਾ।

ਇਕ ਘੰਟੇ ਤੋਂ ਉਪਰ ਹੋ ਗਿਆ। ਉਹ ਬੇਚੈਨੀ ਨਾਲ ਇਧਰ ਉਧਰ ਟਹਿਲਣ ਲੱਗਾ। ਨੇੜੇ ਵਾਲੀ ਕਿਤਾਬਾਂ ਦੀ ਦੁਕਾਨ ਵਿਚ ਵੜ ਗਿਆ। ਪੁਸਤਕਾਂ ਨਾਲ ਉਸ ਦੀ ਲੰਮੀ ਸਾਂਝੀਦਾਰੀ ਰਹੀ ਹੈ...ਉਹ ਉਸ ਨੂੰ ਹਮੇਸ਼ਾਂ ਸੱਦਾ ਦਿੰਦੀਆਂ ਲਗਦੀਆਂ ਹਨ... ਇਸ ਲਈ ਡਰਦਾ ਹੈ ਉਹ ਉਨ੍ਹਾਂ ਤੋਂ। ਇਹ ਸੱਦਾ ਕਦੀ ਇਤਨਾ ਹਾਵੀ ਨਾ ਹੋ ਜਾਏ ਕਿ ਉਸ ਨੂੰ ਆਪਣੀ ਲਪੇਟ ਵਿਚ ਲੈ ਲਏ...ਹੋਰ ਕਿਸੇ ਲਪੇਟ ਵਿਚ ਫਸਣਾ ਨਹੀਂ ਚਾਹੁੰਦਾ ਉਹ ਨੰਦਿਤਾ ਤੋਂ ਬਿਨਾਂ...

ਅਧਿਕਾਰ...ਜ਼ੋਰਦਾਰ ਅਧਿਕਾਰ...ਪਾਣਾ ਜਾਂ ਦੇਣਾ ਚੰਗਾ ਲਗਦਾ ਹੈ ਉਸ ਨੂੰ। ਨੰਦੀ ਜਦੋਂ ਤੋਂ ਮਿਲੀ ਹੈ, ਉਸ ਨੂੰ ਹੀ ਸੋਚਣਾ-ਜੀਣਾ ਚਾਹੁੰਦਾ ਹੈ ਉਹ।

ਨੰਦੀ ਨੇ ਕਿਹੋ ਜਿਹੀ ਚੁਟਕੀ ਲਈ ਸੀ ਉਸ ਦਿਨ...ਭਾਵੇਂ ਅਨਜਾਣੇ- "ਸ੍ਰੀਮਤੀ ਜੀ ਦੇ ਨਾਲ ਰਹਿੰਦਿਆਂ ਕੀ ਇਹ ਨਹੀਂ ਲੱਗਦਾ ਤੈਨੂੰ ਕਿ ਉਨ੍ਹਾਂ ਨੂੰ ਹੀ ਸੋਚਣਾ ਜੀਣਾ ਚਾਹੁੰਦੇ ਹੋ...ਮੇਰੀ ਲੋੜ ਫਿਰ ਕਿਵੇਂ ਪਈ...ਤੇਰੇ ਆਪਣੇ ਸਿਧਾਂਤ ਦੇ ਵਿਰੁੱਧ ਹੋਈ ਨਾ ਗੱਲ ?"

ਉਨ੍ਹਾਂ ਦਿਨਾਂ ਵਿਚ ਉਹ ਖੁਲ੍ਹ ਕੇ ਕਹਿ ਲਿਆ ਕਰਦੀ ਸੀ ਅਜਿਹੀਆਂ ਗੱਲਾਂ- ਪੂਰੇ ਅਧਿਕਾਰ ਨਾਲ...ਕੁਝ ਵੀ...ਕਿਹੋ ਜਿਹੀ ਵੀ। ਉਸ ਨੂੰ ਨਾਰਾਜ਼ ਕਰ ਦੇਣ ਦਾ ਡਰ ਦਿਲ ਵਿਚ ਨਹੀਂ ਰਹਿੰਦਾ ਸੀ। ਉਂਜ ਨਾਰਾਜ਼ ਤਾਂ ਉਹ ਨਾ ਉਸ ਸਮੇਂ ਹੁੰਦਾ ਸੀ, ਨਾ ਹੁਣ ਹੁੰਦਾ ਹੈ, ਫਿਰ ਵੀ...ਪਤਾ ਨਹੀਂ ਕਿਉਂ ?

ਕਿਤਾਬਾਂ ਪਲਟਦਿਆਂ ਉਸ ਨੂੰ ਧਿਆਨ ਆਇਆ ਕਿ ਉਹ ਉਸ ਨੂੰ ਬਾਹਰ ਖਲੋਤਾ ਨਾ ਦੇਖ ਕੇ ਕਿਧਰੇ ਮੁੜ ਹੀ ਨਾ ਜਾਏ। ਦਿਲ ਦੇ ਇਕ ਹਿੱਸੇ ਨੂੰ ਪਤਾ ਸੀ ਕਿ ਇਹ ਡਰ ਬੇਕਾਰ ਹੈ, ਪ੍ਰੰਤੂ ਸ਼ੰਕਾ ਨਹੀਂ ਮਿਟੀ। ਕਿਤਾਬ ਉਸ ਨੇ ਰੈਕ ਤੇ ਰਖ ਦਿੱਤੀ ਅਤੇ ਬਾਹਰ ਨਿਕਲ ਆਇਆ।

ਬਾਹਰ ਹਲਕੀ ਹਲਕੀ ਬੂੰਦਾ-ਬਾਂਦੀ ਸ਼ੁਰੂ ਹੋ ਗਈ ਸੀ। ਜਦੋਂ ਉਹ ਦਫ਼ਤਰ ਤੋਂ ਚਲਿਆ ਸੀ ਤਾਂ ਆਕਾਸ਼ ਸਾਫ਼ ਸੀ।

ਉਸ ਨੂੰ ਲੱਗਾ ਕਿ ਮੀਂਹ ਵਰਸਣ ਲੱਗਾ ਤਾਂ ਉਸ ਨੂੰ ਆਉਣ ਵਿਚ ਮੁਸ਼ਕਲ ਹੋਵੇਗੀ। ਦਫ਼ਤਰ ਤੋਂ ਛੁੱਟੀ ਦੇ ਸਮੇਂ ਰਿਕਸ਼ੇ ਉਂਜ ਵੀ ਦੇਰ ਨਾਲ ਮਿਲਦੇ ਹਨ—ਅਤੇ

ਮੀਂਹ ਵਰਸਣ ਲੱਗੇ, ਫਿਰ ਤਾਂ ਹੋਰ ਵੀ।

ਕਿਉਂ ਉਹ ਉਸ ਨੂੰ ਲੈਂਦਾ ਹੋਇਆ ਨਹੀਂ ਆਇਆ...ਕਿਉਂ ਉਸ ਦੀਆਂ ਸਹੂਲਤਾਂ ਵਲੋਂ ਲਾਪ੍ਰਵਾਹ ਹੁੰਦਾ ਜਾ ਰਿਹਾ ਹੈ ਉਹ ?

ਸੜਕ ਦੇ ਕਿਨਾਰੇ ਖਲੋ ਕੇ ਉਹ ਇਧਰ ਉਧਰ ਵੇਖਣ ਲੱਗਾ। ਪ੍ਰੰਤੂ ਇਕ ਜਗ੍ਹਾ ਤੇ ਦੇਰ ਤਕ ਖਲੋਤੇ ਰਹਿਣਾ ਉਸ ਨੂੰ ਠੀਕ ਨਾ ਲੱਗਾ। ਜਿਵੇਂ ਹਰ ਕੋਈ ਉਸ ਦੇ ਇੰਤਜ਼ਾਰ ਕਰਨ ਦੀ ਗੱਲ ਤੇ ਧਿਆਨ ਦੇ ਰਿਹਾ ਹੈ। ਫੁੱਟਪਾਥ ਤੇ ਖਲੋ ਕੇ ਉਸ ਨੇ ਦਸ ਪੈਸੇ ਦੇ ਕੇ ਈਵਨਿੰਗ ਨਿਊਜ਼ ਖਰੀਦਿਆ ਅਤੇ ਉਸ ਨੂੰ ਉਲਟਣ ਪਲਟਣ ਲੱਗਾ। 'ਸ੍ਰੀ ਚਵਾਨ ਨੇ ਰਾਸ਼ਟਰਪਤੀ ਨੂੰ ਮੰਤਰੀ ਮੰਡਲ ਚਲਾ ਸਕਣ ਦੀ ਆਪਣੀ ਅਸਮਰਥਾ ਤੋਂ ਜਾਣੂ ਕਰਵਾਇਆ।'

"ਅਸਮਰਥਾ ਤੋਂ ਜਾਣੂ ਕਰਵਾਣਾ ?" ਕਿਤਨਾ ਚੰਗਾ ਹੁੰਦਾ ਹੈ ਅਜਿਹਾ ਕਰ ਸਕਣਾ। ਕਿਤਨੀ ਸੁਤੰਤਰਤਾ ਦੇਣ ਵਾਲਾ...ਪਰ ਅਜਿਹਾ ਹੋ ਪਾਂਦਾ ਹੈ ਕੀ...? ਕਿਉਂ ਕਰਦਾ ਹੈ ਅਜਿਹਾ ਵਿਅਕਤੀ...ਟੁੱਕੜਿਆਂ ਦੇ ਹੱਥ ਵਿਚ ਰਖਣ ਦੇ ਭੁਲੇਖੇ ਵਿਚ ਖੁਸ਼ ਰਹਿੰਦਾ ਹੈ, ਚੀਜ਼ ਦੇ ਟੁੱਟ ਜਾਣ ਦੀ ਹਾਲਤ ਤੋਂ ਦੁੱਖੀ ਨਹੀਂ ਹੁੰਦਾ।

ਇਕ ਆਟੋ-ਰਿਕਸ਼ਾ ਆ ਕੇ ਰੁਕਿਆ। ਉਸ ਨੇ ਜਲਦੀ ਨਾਲ ਪੇਪਰ ਸਮੇਟ ਲਿਆ, ਜਿਵੇਂ ਉਹ ਕੁਝ ਵੀ ਨਹੀਂ ਕਰ ਰਿਹਾ ਸੀ। ਬਸ ਇੰਤਜ਼ਾਰ ਕਰ ਰਿਹਾ ਸੀ।

ਰਿਕਸ਼ੇ ਤੋਂ ਜੋ ਪੈਰ ਬਾਹਰ ਨਿਕਲਿਆ ਉਹ ਕਿਸੇ ਪੈਂਟਧਾਰੀ ਦਾ ਸੀ। ਉਦਾਸੀਨਤਾ ਨਾਲ ਉਹ ਅੱਗੇ ਵੱਲ ਤੁਰ ਗਿਆ।

ਅੱਜ ਤਕ ਕਦੀ ਅਜਿਹਾ ਨਹੀਂ ਹੋਇਆ ਕਿ ਕਹਿਣ ਤੇ ਉਹ ਨਾ ਆਈ ਹੋਵੇ। ਇੱਛਾ, ਉਤਸਾਹ ਨਾ ਵੀ ਰਿਹਾ ਹੋਵੇ ਤਾਂ ਵੀ ਆਈ ਹੈ। ਆਪਣੀ ਅਣਇੱਛਾ ਨੂੰ ਉਸ ਨੇ ਕਦੀ ਇਸ ਤਰ੍ਹਾਂ ਪ੍ਰਗਟ ਨਹੀਂ ਕੀਤਾ। ਬਸ ਆ ਗਈ ਹੈ... ਚੁੱਪ ਰਹੇ ਜਾਂ ਬੋਲੇ। ਖੁਸ਼ ਹੋਵੇ ਜਾਂ ਨਾ ਖੁਸ਼...ਆ ਜਾਂਦੀ ਹੈ ਬਿਨਾਂ ਨਾਂਹ-ਨੁਕਰ ਦੇ।

ਅਜਿਹੇ ਵਿਚ ਅਚਾਨਕ ਲੱਗਣ ਲੱਗਦਾ ਹੈ, ਜਿਵੇਂ ਹੱਥ ਵਿਚ ਭਿੱਜਿਆ ਹੋਇਆ ਦਸਤਾਨਾ ਪਾਇਆ ਹੋਵੇ।

ਉਸ ਨੇ ਜੇਬ ਵਿਚੋਂ ਸਿਗਰਟ ਕੱਢ ਕੇ ਸੁਲਗਾਈ। ਧੂੰਆਂ ਅੰਦਰ ਇਸ ਤਰ੍ਹਾਂ ਉਤਰਿਆ ਜਿਵੇਂ ਕਿਸੇ ਖਾਲੀ ਕੋਠੜੀ ਵਿਚ ਧੁੰਦ ਭਰ ਗਈ ਹੋਵੇ। ਉਸ ਨੇ ਇਧਰ ਉਧਰ ਵੇਖਿਆ। ਨੇੜੇ ਹੀ ਇਕ ਖੋਮਚੇ ਵਾਲਾ ਆਲੂ-ਕਚਾਲੂ ਦੀ ਚਾਟ ਵੇਚ ਰਿਹਾ ਸੀ, ਦੂਜੇ ਪਾਸੇ ਛੋਲੇ-ਭਟੂਰੇ ਦੀ ਜਾਣੀ-ਪਛਾਣੀ ਖੁਸ਼ਬੂ ਉਠ ਰਹੀ ਸੀ।

ਭੁੱਖਿਆਂ ਹੋਣ ਦੇ ਬਾਵਜੂਦ ਅਜੇ ਤਕ ਉਸ ਦਾ ਧਿਆਨ ਉਧਰ ਨਹੀਂ ਗਿਆ ਸੀ, ਸ਼ਾਇਦ ਇਹ ਸੋਚ ਕੇ ਕਿ ਰੈਸਟੂਰੈਂਟ ਵਿਚ ਬੈਠਦਿਆਂ ਹੀ ਖਾਣਾ ਜ਼ਰੂਰੀ ਹੋ ਜਾਏਗਾ।

ਭੁੱਖ ਦੀ ਗੱਲ ਸੋਚਦਿਆਂ ਹੀ ਉਸ ਦੀ ਭੁੱਖ ਤੇਜ਼ ਹੋ ਗਈ ਅਤੇ ਮੂੰਹ ਵਿਚ ਪਾਣੀ ਆਉਣ ਲੱਗਾ।

ਉਸ ਦੇ ਦਿਲ ਵਿਚ ਆਇਆ ਕਿ ਉਹ ਇਕ ਪੱਤਾ ਚਾਟ ਬਣਵਾ ਕੇ ਖਾ ਲਏ,

ਪਰ ਪਤਾ ਨਹੀਂ ਕਿਉਂ ਉਸ ਨੂੰ ਲੱਗਾ ਕਿ ਚਾਟ ਖਾਣ ਅਤੇ ਉਸ ਦੇ ਆਉਣ ਦਾ ਪਲ ਜ਼ਰੂਰ ਇਕੋ ਹੋਵੇਗਾ। ਉਹ ਇੰਤਜ਼ਾਰ ਕਰਦਾ ਨਹੀਂ ਦਿਖੇਗਾ। ਕਿੰਨੀ ਭੱਦੀ ਲੱਗੇਗੀ ਇਹ ਕਾਹਲ।

'ਉਂਜ ਵੇਖਿਆ ਜਾਏ ਤਾਂ ਹਰ ਕਿਸੇ ਦੀ ਭੁੱਖ ਹਰ ਕਿਸੇ ਦੀ ਆਪਣੀ ਲੋੜ ਹੈ—ਪੂਰੀ ਤਰ੍ਹਾਂ ਆਪਣੀ।' ਨੰਦੀ ਅਕਸਰ ਉਸ ਨੂੰ ਕਹਿਣ ਲੱਗੀ ਹੈ, "ਆਪਣੀ ਭੁੱਖ-ਆਪਣੀ ਹੀ ਰਹਿੰਦੀ ਹੈ, ਵੰਡ ਲੈਣ ਦਾ ਗੁਮਾਨ ਹੋ ਜਾਂਦਾ ਹੈ ਆਮ ਤੌਰ ਤੇ... ਕਦੀ ਦੇਰ ਤਕ ਬਣਿਆ ਰਹਿੰਦਾ ਹੈ...ਕਦੀ ਜਲਦੀ ਟੁੱਟ ਜਾਂਦਾ ਹੈ..."

"ਕੀ ਅਨੁਭਵੀਆਂ ਵਾਂਗ ਗੱਲਾਂ ਕਰ ਰਹੀ ਹੈਂ ?" ਉਹ ਜ਼ੋਰ ਨਾਲ ਆਖਦਾ ਹੈ, "ਮੈਨੂੰ ਤੇਰਾ ਅਨੁਭਵੀ ਹੋਣਾ ਚੰਗਾ ਨਹੀਂ ਲੱਗਦਾ।"

"ਲੱਗਦਾ ਤਾਂ ਮੈਨੂੰ ਵੀ ਨਹੀਂ...ਫਿਰ ਵੀ ਮੈਂ ਤੇਰੇ ਅਨੁਭਵੀ ਹੋਣ ਨੂੰ ਕੁਝ ਨਹੀਂ ਕਹਿੰਦੀ...ਤੈਨੂੰ ਵੇਖਦੀ ਹਾਂ, ਤੇਰੇ ਅਨੁਭਵਾਂ ਨੂੰ ਨਹੀਂ।" ਉਸ ਦੀਆ ਅੱਖਾਂ ਵਿਚ ਛੇੜ-ਛਾੜ ਨਹੀਂ, ਬਹੁਤ ਡੂੰਘੀ ਉਦਾਸੀ ਹੁੰਦੀ ਹੈ।

ਉਹ ਗੱਲ ਬਦਲ ਦਿੰਦਾ ਹੈ। ਉਸ ਨੂੰ ਥੋੜ੍ਹਾ ਸ਼ਰਮ ਵੀ ਆਉਂਦੀ ਹੈ।

ਨੰਦੀ ਹੈ ਕਿ ਹੁਣ ਇਨ੍ਹਾਂ ਗੱਲਾਂ ਨੂੰ ਦੂਰ ਤਕ ਨਹੀਂ ਖਿੱਚਦੀ, ਸੋਚਦੀ ਜੋ ਕੁਝ ਵੀ ਹੋਵੇ। ਕਦੀ ਉਸ ਦੇ ਘਰ ਦੀ ਗੱਲ ਚਲਾਓ ਤਾਂ ਆਖੇਗੀ "ਉਸ ਨਰਕ ਵਿਚ ਤਾਂ ਰਹਿਣਾ ਹੀ ਹੈ। ਇਨ੍ਹਾਂ ਘੜੀਆਂ ਨੂੰ ਉਸ ਦੀ ਯਾਦ ਨਾਲ ਕਾਲਾ ਕਿਉਂ ਕਰ ਰਹੇ ਹੋ ?"

ਸ਼ੁਰੂ ਸ਼ੁਰੂ ਵਿਚ, ਆਪਣੇ ਘਰ ਦੀਆਂ ਗੱਲਾਂ ਤੇ ਉਹ ਉਸ ਦੇ ਮੋਢੇ ਨਾਲ ਲੱਗ ਕੇ ਰੋ ਦਿਆ ਕਰਦੀ ਸੀ। ਉਹ ਉਸ ਸਮੇਂ ਕਿਸੇ ਬਾਗ਼ ਵਿਚ ਬੈਂਚ ਤੇ ਬੈਠੇ ਹੁੰਦੇ ਸਨ। ਉਹ ਉਸ ਨੂੰ ਬਾਹਵਾਂ ਵਿਚ ਘੇਰ ਕੇ ਚੁੰਮਦਾ ਤਾਂ ਆਖਦੀ—"ਤੇਰੇ ਕੋਲ ਆ ਕੇ ਜੀ ਜਾਂਦੀ ਹਾਂ, ਮੇਰੇ ਮਨ ਦਾ ਕਲਾਈਮੇਟ ਹੀ ਬਦਲ ਜਾਂਦਾ ਹੈ...ਕੀ ਅਜਿਹਾ ਨਹੀਂ ਹੋ ਸਕਦਾ ਕਿ ਮੈਂ ਸਦਾ...ਤੇਰੇ ਕੋਲ ਹੀ ਰਹਾਂ ?"

"ਕਿਵੇਂ ਹੋ ਸਕਦਾ ਹੈ ?" ਪਤਾ ਨਹੀਂ ਕਿਵੇਂ ਉਸ ਦੇ ਮੂੰਹ ਵਿਚੋਂ ਨਿਕਲ ਗਿਆ ਸੀ, ਭਾਵੇਂ ਉਹ ਨਹੀਂ ਚਾਹੁੰਦਾ ਸੀ ਕਿ ਅਜਿਹਾ ਕੁਝ ਵੀ ਉਸ ਦੇ ਮੂੰਹ 'ਚੋਂ ਨਿਕਲੇ। ਹੋਰ ਕੁਝ ਨਹੀਂ ਤਾਂ ਉਹ ਉਸ ਨੂੰ ਅਜਿਹਾ ਕਰ ਸਕਣ ਦਾ ਦਿਲਾਸਾ ਤਾਂ ਦੇ ਸਕਦਾ ਸੀ।...ਅਜਿਹੇ ਦਿਲਾਸਿਆਂ ਵਿਚ ਜਾਨ ਨਹੀਂ ਹੁੰਦੀ, ਇਹ ਉਸ ਨੂੰ ਕਹਿਣਾ ਨਹੀਂ ਪਿਆ ਸੀ। ਉਸ ਦੀਆਂ ਬਾਹਵਾਂ ਦੀ ਜਕੜ ਨੇ ਉਹ ਗੱਲ ਉਂਜ ਹੀ ਸਪੱਸ਼ਟ ਕਰ ਦਿੱਤੀ ਸੀ।

"ਹਾਂ...ਨਹੀਂ ਹੋ ਸਕਦਾ", ਇਕ ਡੂੰਘੇ ਸਾਹ ਨਾਲ ਉਹ ਉਸ ਜਕੜ ਤੋਂ ਆਪ ਵੱਖ ਹੋ ਗਈ ਸੀ, "ਤੇਰਾ ਆਪਣਾ ਇਕ ਘਰ ਹੈ। ਮੈਨੂੰ ਕਿਉਂ ਭੁਲ ਜਾਣਾ ਚਾਹੀਦਾ ਹੈ।"

ਉਸ ਪਲ ਉਹ ਬਿਲਕੁਲ ਸਮਝ ਨਾ ਸਕਿਆ ਕਿ ਉਹ ਉਸ ਨੂੰ ਜ਼ਿਆਦਾ ਮਹੱਤਤਾ ਦੇ ਰਹੀ ਹੈ ਜਾਂ ਘਰ ਨੂੰ...ਔਰਤ ਨੂੰ ਸ਼ਾਇਦ ਸਭ ਕੁਝ ਮਿਲ ਜਾਣ ਦੇ ਬਾਅਦ ਵੀ ਇਕ ਘਰ ਦੀ ਲੋੜ ਹੁੰਦੀ ਹੈ।

ਇਸ ਤੋਂ ਪਿੱਛੋਂ ਹੀ ਉਹ ਕਾਫੀ ਕੁਝ ਆਪਣੀ ਜਗ੍ਹਾ 'ਤੇ ਸਥਿਰ ਹੁੰਦੀ ਗਈ ਸੀ...ਬਹੁਤ ਉਚੇਚ ਨਹੀਂ, ਕਦੀ ਘਰ ਦੀ ਗੱਲ ਚਲ ਪਵੇ ਤਾਂ ਆਖੇਗੀ—"ਕਿਉਂ ਪੁੱਛਦੇ ਹੋ ਬਾਰ ਬਾਰ...ਉਥੇ ਕੀ ਬਦਲਣ ਵਾਲਾ ਏ...ਜਾਂ ਕਿਧਰੇ ਵੀ, ਕੁਝ ਵੀ ਕਿਉਂ ਬਦਲੇਗਾ ?...ਬਦਲਣ ਦੇ ਲਈ ਹਿੰਮਤ ਚਾਹੀਦੀ ਹੈ, ਜੋ ਮੈਂ ਤੇਰੇ ਵਿਚ ਪੈਦਾ ਨਹੀਂ ਕਰ ਸਕਦੀ...।" ਅੱਗੇ ਕੁਝ ਕਹਿਣਾ ਚਾਹੁੰਦੇ ਹੋਏ ਵੀ ਰੁਕ ਜਾਂਦੀ ਹੈ ਉਹ।

ਉਸ ਨੂੰ ਅਚਾਨਕ ਧਿਆਨ ਆਇਆ ਕਿ ਆਪਣੀ ਧੁਨ ਵਿਚ ਟਹਿਲਦਾ-ਟਹਿਲਦਾ ਉਹ ਕਾਫੀ ਅੱਗੇ ਨਿਕਲ ਆਇਆ ਹੈ...ਜਨਪਥ ਨੂੰ ਖਤਮ ਕਰਦੇ ਚੁਰਾਹੇ ਤਕ।

ਬੱਦਲਾਂ ਨੇ ਆਕਾਸ਼ ਨੂੰ ਚੰਗੀ ਤਰ੍ਹਾਂ ਘੇਰ ਲਿਆ ਅਤੇ ਬੂੰਦਾ-ਬਾਂਦੀ ਦੀ ਜਗ੍ਹਾ ਮੂਸਲਾਧਾਰ ਵਰਖਾ ਹੋਣ ਲੱਗੀ। ਵੇਖਦਿਆਂ-ਵੇਖਦਿਆਂ ਸੜਕਾਂ ਖਾਲੀ ਹੋ ਗਈਆਂ...ਲੋਕੀਂ ਇਧਰ ਉਧਰ ਫੁੱਟਪਾਥਾਂ ਤੇ ਸਿਮਟ ਗਏ। ਇਸ ਹਾਲਤ ਵਿਚ ਫੁੱਟਪਾਥ ਦੇ ਨਾਲ ਸਿਮਟਦਿਆਂ-ਸਿਮਟਦਿਆਂ ਜਾਣਾ...ਸਭ ਦੀਆਂ ਨਜ਼ਰਾਂ ਦੇ ਸਾਹਮਣਿਉਂ ਨਿਕਲਣਾ...ਅਜਿਹੀ ਕਾਹਲ ਵਿਚ ਜਿਵੇਂ ਉਹ ਹੀ ਹੈ, ਜਿਵੇਂ ਕੋਈ ਜ਼ਰੂਰੀ ਕੰਮ ਹੈ, ਹੋਰ ਸਭ ਤਾਂ ਸਭ ਕੁਝ ਪਿੱਛੇ ਪਾ ਕੇ ਬਾਰਸ਼ ਦੇ ਰੁਕਣ ਦਾ ਇੰਤਜ਼ਾਰ ਕਰ ਸਕਦੇ ਹਨ।

ਇਧਰ ਕੁਝ ਸਮੇਂ ਤੋਂ ਉਖੜੀ-ਉਖੜੀ ਰਹਿੰਦੀ ਹੈ। ਪਿਛਲੀ ਵਾਰ ਪਿਕਚਰ ਗਏ ਸਨ ਤਾਂ ਵਿਚੋਂ ਹੀ ਉਠ ਆਉਣ ਨੂੰ ਉਤਾਵਲੀ ਹੋ ਗਈ ਸੀ।

"ਚਲੋ, ਬਾਹਰ ਚਲੀਏ। ਇਥੇ ਬੈਠੇ, ਬਿਨਾਂ ਮਤਲਬ ਬੇਵਕੂਫਾਂ ਵਾਂਗ ਕਿਉਂ ਅਸੀਂ ਦੂਜਿਆਂ ਦਾ ਤਮਾਸ਼ਾ ਵੇਖ ਰਹੇ ਹਾਂ।" ਉਹ ਉਸ ਦਾ ਹੱਥ ਪਕੜ ਕੇ ਉਠ ਖੜੀ ਹੋਈ ਸੀ ਅਤੇ ਹਨੇਰੇ ਨੂੰ ਚੀਰਦੀ ਬਾਹਰ ਚਲੀ ਆਈ ਸੀ।

ਉਹ ਇਕਦਮ ਕੁਝ ਨਾ ਸਮਝ ਸਕਿਆ, ਬਿਨਾਂ ਇਸ ਦੇ ਕਿ ਉਠ ਕੇ ਚਲੇ ਆਉਣ ਤੋਂ ਪਹਿਲਾਂ ਦੇ ਪਲ ਉਸ ਦੇ ਲਈ ਬਹੁਤ ਘੁਟਣ ਦੇ ਰਹੇ ਹੋਣਗੇ।

ਬਾਹਰ ਆ ਕੇ 'ਕੈਫੇ' ਦੇ ਕਾਉਂਟਰ ਤੇ ਇਕ ਗਿਲਾਸ ਪਾਣੀ ਪੀ ਕੇ ਉਹ ਪੌੜੀਆਂ ਉਤਰਦਿਆਂ-ਉਤਰਦਿਆਂ ਬੋਲੀ, "ਕੀ ਤੈਨੂੰ ਨਹੀਂ ਲੱਗਦਾ ਹੁਣ ਸਾਡੇ ਲਈ ਇਕ ਦੂਜੇ ਦੀ ਲੋੜ ਘੱਟ ਹੋ ਗਈ ਹੈ...ਤਾਂ ਹੀ ਤੇ ਇਕੱਠਿਆਂ ਹੋ ਕੇ ਵੀ ਅਸੀਂ ਦੂਜਿਆਂ ਦੇ ਤਮਾਸ਼ੇ ਵੇਖਣ ਬੈਠਦੇ ਹਾਂ...ਅਜਿਹਾ ਨਾ ਹੋਵੇ ਤਾਂ ਇਕ ਦੂਜੇ ਦੇ ਸਾਹਮਣੇ ਬੈਠ ਕੇ ਜੀਊਣ ਦੀ ਤਾਕਤ ਨਾ ਇਕੱਠੀ ਕਰੀਏ ?" ਉਹ ਇਕਦਮ ਗੰਭੀਰ ਅਤੇ ਆਪਣੀ ਧੁੰਨ ਵਿਚ ਸੀ।

ਉਹ ਕੁਝ ਪਲਾਂ ਦੇ ਲਈ ਹੱਕਾ ਬੱਕਾ ਹੋ ਗਿਆ...ਇਕਦਮ ਖਾਲੀ। ਹੋਰ ਕੋਈ ਪਲ ਹੁੰਦਾ ਤਾਂ ਉਹ ਉਸ ਨੂੰ ਬਹੁਤ ਜ਼ੋਰ ਨਾਲ ਝਿੜਕਦਾ, ਪ੍ਰੰਤੂ ਅਜਿਹੀ ਤਿੱਖੀ ਪ੍ਰਤੀਕ੍ਰਿਆ ਉਸ ਦੇ ਮਨ ਵਿਚ ਨਹੀਂ ਆਈ। ਕੁਝ ਸੋਚ ਕੇ ਬੋਲਿਆ, "ਹਮੇਸ਼ਾਂ ਬੇਢੰਗੀਆਂ ਗੱਲਾਂ ਹੀ ਤੇਰੇ ਦਿਮਾਗ਼ ਵਿਚ ਕਿਉਂ ਆਉਂਦੀਆਂ ਹਨ ?"

"ਤੈਨੂੰ ਬੇਢੰਗੀਆਂ ਲੱਗਦੀਆਂ ਹਨ ਇਹ ਗੱਲਾਂ..."ਤੈਨੂੰ ਤਾਂ ਇਹ ਵੀ ਪਤਾ

ਨਹੀਂ ਕਿ ਖਤਰੇ ਆਪਣੇ ਹੀ ਅੰਦਰੋਂ ਉਠ ਰਹੇ ਹਨ..."

ਉਸ ਪਿਛੋਂ ਉਹ ਉਖੜੀ ਰਹੀ ਸੀ। ਕਦੀ ਕਦੀ ਉਸ ਨੂੰ ਅਚਾਨਕ ਲੱਗਣ ਲੱਗਦਾ ਹੈ ਕਿ ਉਹ ਨੰਦੀ ਦੇ ਦਿਮਾਗ਼ ਦਾ ਗਣਿਤ ਭੁੱਲ ਗਿਆ ਹੈ...ਉਸ ਦੇ ਉਖੜਨ-ਸੰਭਲਣ ਦੇ ਬਿੰਦੂ ਤੇ ਹੱਥ ਨਹੀਂ ਰਖ ਸਕਦਾ। ਸਾਹਮਣੇ ਤਰਦੇ ਹੋਏ ਲੱਕੜੀ ਦੇ ਟੁੱਕੜੇ ਦੀ ਤਰ੍ਹਾਂ ਦੂਰ ਹੁੰਦੇ ਜਾਣ ਦਾ ਅਹਿਸਾਸ ਦਿੰਦੀ ਹੈ ਉਹ...ਕਿਉਂ ਨਹੀਂ ਅੱਗੇ ਵੱਧ ਕੇ, ਅਧਿਕਾਰ ਨਾਲ ਉਸ ਨੂੰ ਸੰਭਾਲ ਲੈਂਦਾ...ਉਸ ਨੂੰ ਚੰਗਾ ਲੱਗੇਗਾ...ਸੰਤੁਸ਼ਟ ਹੋਵੇਗੀ...ਫਿਰ ਅਜਿਹਾ ਕਿਉਂ ਨਹੀਂ ਕਰ ਸਕਦਾ ਉਹ...?

ਕੋਈ ਭਵਿੱਖ ਉਸ ਦੀ ਮੁੱਠੀ ਵਿਚ ਨਹੀਂ ਸੰਭਾਲ ਸਕਦਾ ਉਹ...ਕੀ ਇਸੇ ਲਈ ?

ਕਿਸੇ ਇਸਤਰੀ ਨੂੰ ਸ਼ਾਇਦ ਇਹ ਸਮਝਾ ਸਕਣਾ ਮੁਸ਼ਕਲ ਹੁੰਦਾ ਹੈ ਕਿ ਪਲ ਕੀਮਤੀ ਹੈ, ਆਪਣੇ ਆਪ ਵਿਚ...ਵਰਤਮਾਨ ਜਾਂ ਭਵਿੱਖ ਦੇ ਆਕਾਰ ਦੇ ਬਿਨਾਂ ਵੀ...ਪੂਰਾ ਜੀਣ ਦੀ ਉਹ ਚਮਕ ਕੀਮਤੀ ਹੈ...ਕੀ ਜ਼ਰੂਰੀ ਹੈ ਕਿ ਉਹ ਘਰ ਅਤੇ ਅਧਿਕਾਰ ਦੀਆਂ ਦਹਿਲੀਜ਼ਾਂ ਵਿਚ ਹੀ ਮਿਲੇ।

ਪਰ ਇਸਤਰੀ ਦੇ ਲਈ ਪਿਆਰ ਇਕ ਘਰ ਹੁੰਦਾ ਹੈ, ਇਕ ਸਮਾਜ, ਇਕ ਬਚਾਅ, ਬੱਚਿਆਂ ਨਾਲ ਚਹਿਕਦਾ ਇਕ ਵਿਹੜਾ।

ਇਸ ਸਮੀਕਰਣ ਦਾ ਕੀ ਕਰੇ ਉਹ ?

ਮੀਂਹ ਤੇਜ਼ੀ ਨਾਲ ਵਰਸਣ ਲੱਗਾ...ਹੁਣ ਤਾਂ ਬਿਜਲੀ ਵੀ ਚਮਕਣ ਲੱਗੀ। ਹਨੇਰਾ ਜਿਹਾ ਹੋਣ ਲੱਗਾ। ਉਹ ਤਾਂ ਬਰਸਾਤੀ ਲੈ ਕੇ ਘਰੋਂ ਨਹੀਂ ਤੁਰਿਆ ਸੀ। ਇਕਦਮ ਸਾਫ਼ ਜਿਹਾ ਦਿਨ ਸੀ ਅੱਜ ਸਵੇਰੇ...

ਜਿਥੇ ਉਹ ਆ ਕੇ ਖੜਾ ਹੋਇਆ, ਉਥੇ ਘੜੀਆਂ ਦੀ ਦੁਕਾਨ ਸੀ। ਉਸ ਦੇ ਦਿਲ ਵਿਚ ਆਇਆ ਇਸ ਖਾਲੀ ਵਕਤ ਵਿਚ ਕਿਉਂ ਨਾ ਘੜੀ ਦਾ ਫੀਤਾ ਬਦਲਵਾ ਲਿਆ ਜਾਏ ?

ਉਸ ਨੇ ਆਪਣੇ ਹੱਥ ਵਿਚ ਬੱਝੀ ਘੜੀ ਦੇ ਫੀਤੇ ਨੂੰ ਥੋੜ੍ਹਾ ਖਿੱਚ ਕੇ ਵੇਖਿਆ... ਅੱਜ ਨਹੀਂ ਤਾਂ ਕੱਲ੍ਹ...ਉਸ ਨੂੰ ਜਲਦੀ ਹੀ ਬਦਲ ਦੇਣਾ ਪਵੇਗਾ...ਨਹੀਂ ਤਾਂ ਅਨਜਾਣੇ ਵਿਚ ਘੜੀ ਡਿੱਗ ਵੀ ਸਕਦੀ ਹੈ।

ਇਹ ਸੋਚ ਕੇ ਉਹ ਦੁਕਾਨ ਵਿਚ ਵੜ ਗਿਆ। ਕਾਊਂਟਰ ਤੇ ਪਹਿਲਾਂ ਤੋਂ ਦੋ ਤਿੰਨ ਆਦਮੀ ਖਲੋਤੇ ਸਨ। ਉਨ੍ਹਾਂ ਵਿਚੋਂ ਇਕ ਕਿਸੇ ਗੱਲ ਤੇ ਮਾਲਕ ਨਾਲ ਉਲਝ ਰਿਹਾ ਸੀ...

ਜੋ ਫਿਰ ਵੀ ਕੀਤਾ ਜਾ ਸਕਦਾ ਹੈ—ਜਿਵੇਂ ਇਸ ਫੀਤੇ ਦਾ ਇਕ ਸਪਤਾਹ ਦਾ ਜੀਵਨ—ਉਸ ਨੂੰ ਹੁਣੇ, ਇਸ ਸਮੇਂ ਕਰ ਦੇਣਾ ਉਸ ਨੂੰ ਇਕ ਖਾਸ ਤਰ੍ਹਾਂ ਦੀ ਫਜ਼ੂਲ ਖਰਚੀ ਲੱਗੀ...ਨਾਲ ਹੀ ਲੱਗਾ ਕਿਤਨੀ ਸਾਵਧਾਨੀ ਕਿਤਨੀ ਸੰਭਾਲ ਦੀ ਲੋੜ ਹੁੰਦੀ ਹੈ, ਕਮਜ਼ੋਰ ਚੀਜ਼ਾਂ ਨੂੰ ਸਾਧਣ ਦੇ ਲਈ...ਉਹ ਭਾਵੇਂ ਚੀਜ਼ਾਂ ਹੋਣ ਜਾਂ ਸੰਬੰਧ—ਇਹ ਸੰਭਾਲ ਕਦੀ-ਕਦੀ ਸੁੱਖ ਨਾਲੋਂ ਵੱਧ ਜ਼ਿਮੇਂਦਾਰੀ ਦਾ ਅਹਿਸਾਸ ਦੇਣ ਲੱਗਦੀ ਹੈ।...

ਉਸ ਨੇ ਹੱਥ ਤੋਂ ਘੜੀ ਉਤਾਰ ਕੇ ਕਾਊਂਟਰ ਤੇ ਖਲੋਤੇ ਆਦਮੀ ਦੇ ਹਵਾਲੇ

ਕਰਦਿਆਂ ਕਿਹਾ, "ਸਾਹਿਬ ਜ਼ਰਾ ਜਲਦੀ ਹੈ..." ਅਤੇ ਦੁਕਾਨ ਦੇ ਦਰਵਾਜ਼ੇ ਤੇ ਆ ਕੇ ਬਾਹਰ ਵੇਖਣ ਲੱਗਾ।...

ਕੀ ਇਸੇ ਨਿਰਲੇਪਤਾ ਨਾਲ ਆਪਣੇ ਅੰਦਰ ਕਮਜ਼ੋਰ ਹੋ ਗਏ ਹਰ ਸੂਤਰ ਨੂੰ ਤੋੜ ਕੇ ਪੁਨਰ ਜੀਵਤ ਕਰਨ ਦੀ ਹਿੰਮਤ ਪਾ ਸਕਦਾ ਹੈ ਉਹ ?

ਕਿਉਂ ਅਜਿਹਾ ਨਹੀਂ ਹੋ ਸਕਦਾ ? ਕਿਉਂ ਹਰ ਪਲ ਦਾ ਸਾਹਮਣਾ ਆਪਣੇ ਵਰਤਮਾਨ ਵਿਚ ਨਹੀਂ ਹੋ ਸਕਦਾ...ਘੜੀ ਦਾ ਫੀਤਾ ਜਦੋਂ ਨਵਾਂ ਸੀ ਤਾਂ ਨਵਾਂ ਸੀ...ਹੁਣ ਪੁਰਾਣਾ ਹੈ ਤਾਂ ਪੁਰਾਣਾ ਹੈ...ਅਤੇ ਪੁਰਾਣੀਆਂ ਚੀਜ਼ਾਂ ਦੇ ਪ੍ਰਤੀ ਉਹ ਲਗਾਉ ਨਹੀਂ ਹੋ ਸਕਦਾ...ਇਹ ਗੱਲ ਕੱਪੜਿਆਂ ਤੇ, ਚੀਜ਼ਾਂ ਤੇ ਲਾਗੂ ਕੀਤੀ ਜਾਂਦੀ ਹੈ ਤਾਂ ਇਤਨੀ ਬੁਰੀ ਨਹੀਂ ਲੱਗਦੀ...ਵਿਅਕਤੀਆਂ, ਸੰਬੰਧਾਂ ਤੇ ਚਿਪਕਾ ਦੇਣ ਤੇ ਇਤਨੀ ਬੇਸੁਆਦੀ ਅਤੇ ਮਾਮੂਲੀ ਲੱਗਣ ਲੱਗਦੀ ਹੈ...ਕਿਉਂ ਵਿਅਕਤੀਆਂ ਜਾਂ ਸੰਬੰਧਾਂ ਨੂੰ ਜੜਤਾ ਦੇ ਨਿਯਮ ਦੇ ਹਵਾਲੇ ਕਰਕੇ ਅਸੀਂ ਬਹੁਤੇ ਖੁਸ਼ ਰਹਿੰਦੇ ਹਾਂ। ਇਕ ਪਲ ਲਈ ਉਸ ਦੇ ਦਿਲ ਵਿਚ ਆਇਆ ਕਿ ਅੱਜ ਨੰਦੀ ਆਏ ਤਾਂ ਉਹ ਉਸ ਨੂੰ ਖੁਲ੍ਹ ਕੇ ਆਖ ਦੇਵੇ ਕਿ ਇਸ ਤਰ੍ਹਾਂ ਕਮਜ਼ੋਰ ਹੋ ਗਈਆਂ ਚੀਜ਼ਾਂ ਦੀ ਸੰਭਾਲ ਦੇ ਤਣਾਉ ਤੋਂ ਚੰਗਾ ਹੈ ਮੁ...ਮੁਕਤੀ...ਮੁਕਤੀ...

ਨਹੀਂ, ਨਹੀਂ...

ਨਹੀਂ। ਅਜਿਹੀ ਕੋਈ ਪਹਿਲ ਉਹ ਨਹੀਂ ਕਰਨਾ ਚਾਹੇਗਾ, ਕਿਉਂਕਿ ਇਸ ਕਾਰਣ ਨਾਲ ਕੀਤੀ ਗਈ ਪਹਿਲ ਦੇ ਤਰਕ ਨੂੰ ਉਹ ਕਦੀ ਸਮਝ ਨਹੀਂ ਸਕੇਗਾ।

'ਲਉ ਸਾਹਿਬ' ਦੁਕਾਨ ਵਾਲੇ ਨੇ ਉਸ ਦਾ ਧਿਆਨ ਹਟਾ ਦਿੱਤਾ...ਉਸ ਨੇ ਮੁੜ ਕੇ ਪੈਸੇ ਦਿਤੇ ਅਤੇ ਬਾਹਰ ਮੁੜਿਆ।

ਇਸ ਵਾਰ ਉਸ ਨੂੰ ਪੂਰਾ ਵਿਸ਼ਵਾਸ਼ ਸੀ ਕਿ ਬਾਹਰ ਆਉਂਦਿਆਂ ਹੀ ਉਸ ਦਾ ਨੰਦੀ ਨਾਲ ਸਾਹਮਣਾ ਹੋ ਜਾਏਗਾ। ਦੁਕਾਨ ਦੀਆਂ ਪੌੜੀਆਂ ਉਤਰਦਿਆਂ ਹੀ ਉਸ ਨੇ ਨਜ਼ਰਾਂ ਇਧਰ ਉਧਰ ਦੌੜਾਈਆਂ...ਧੀਰਜ-ਹੀਨਤਾ ਦਾ ਛਿੱਥਾ ਪਿਆ ਗੁਬਾਰ ਉਸ ਦੇ ਅੰਦਰ ਉਠਿਆ।

"ਕਿਉਂ ਨਾ ਘਰ ਵਾਪਸ ਚਲਿਆ ਜਾਏ", ਉਸ ਨੇ ਆਪਣੇ ਆਪ ਨੂੰ ਸਮਝਾਇਆ। ਇਸ ਸੁਝਾਅ ਨਾਲ ਉਸ ਨੂੰ ਹਲਕੀ ਜਿਹੀ ਖੁਸ਼ੀ ਹੋਈ। ਇਹ ਸੋਚਣਾ ਉਸ ਨੂੰ ਚੰਗਾ ਲੱਗਾ ਕਿ ਉਹ ਆਏਗੀ ਅਤੇ ਪ੍ਰੇਸ਼ਾਨ ਹੋਵੇਗੀ...ਸ਼ਾਇਦ ਇਹ ਸੋਚ ਕੇ ਨਾ ਵੀ ਆਏ ਕਿ ਉਹ ਹੁਣ ਤਕ ਵਾਪਸ ਚਲਾ ਗਿਆ ਹੋਵੇਗਾ।

ਉਸ ਨੂੰ ਅਚਾਨਕ ਆਪਣਾ ਉਥੇ ਖਲੋਤਿਆਂ ਰਹਿਣਾ ਮੂਰਖਤਾ ਪੂਰਣ ਲੱਗਣ ਲੱਗਾ। ਜੇਬ ਵਿਚੋਂ ਸਕੂਟਰ ਦੀ ਚਾਬੀ ਕੱਢ ਕੇ ਉਹ ਹੱਥ ਵਿਚ ਘੁੰਮਾਂਦਾ-ਫਿਰਾਂਦਾ ਰਿਹਾ। ਸੋਚਿਆ, ਬਾਰਸ਼ ਕੁਝ ਰੁਕ ਜਾਏ ਤਾਂ ਮੁੜਿਆ ਜਾਏ।

ਮੁੜਨ ਦੇ ਵਿਚਾਰ ਨਾਲ ਉਸ ਨੂੰ ਤਸੱਲੀ ਜ਼ਰੂਰ ਹੋਈ, ਪਰ ਇੰਤਜ਼ਾਰ ਭਾਲ ਵਿਚ ਬਦਲਣ ਲੱਗੀ। "ਕੱਲ੍ਹ ਫੋਨ ਆਏਗਾ ਸਵੇਰੇ ਸਵੇਰੇ...ਇਹ ਕਾਰਣ ਸੀ...ਜਾਂ... ਉਹ ਕਾਰਣ ਸੀ...ਉਹ ਸਾਫ਼ ਆਖ ਦੇਵੇਗਾ...ਕੀ ਆਖ ਦੇਵੇਗਾ...ਉਹ ਕੁਝ ਵੀ ਨਹੀਂ ਆਖ ਪਾਏਗਾ...ਕੋਈ ਗੱਲ ਨਹੀਂ", ਆਖ ਕੇ ਆਪਣੀ ਉਦਾਰਤਾ ਦਾ ਇਕ

ਹੋਰ ਜਾਲ ਉਸ ਤੇ ਸੁੱਟੇਗਾ ਅਤੇ ਇਕ ਇੰਚ ਹੋਰ ਉਸ ਨੂੰ ਆਪਣੇ ਕਬਜ਼ੇ ਵਿਚ ਰਖਣ ਦੀ ਕੋਸ਼ਿਸ਼ ਕਰੇਗਾ।

ਕਬਜ਼ੇ ਦੀ ਗੱਲ ਕਦੀ ਉਸ ਨਾਲ ਕਰੋ ਤਾਂ ਆਖੇਗੀ—"ਹੁਣ ਕਬਜ਼ਾ ਕਿਥੇ... ਹੁਣ, ਇਕ ਦੂਜੇ ਦੇ ਹੋਣ ਨਾਲ ਦਿਲ ਦੀ ਕਲਾਈਮੇਟ ਨਹੀਂ ਬਦਲਦੀ...ਇਕ ਦੂਜੇ ਨਾਲੋਂ ਆਪਣੇ-ਆਪਣੇ ਬਾਰੇ ਵਿਚ ਬਹੁਤਾ ਸੋਚਦੇ ਹਾਂ ਅਸੀਂ।"

"ਆਪਣੇ-ਆਪਣੇ ਬਾਰੇ ਵਿਚ ਸੋਚਦੇ ਹਾਂ ਤਾਂ ਇਕ ਦੂਜੇ ਦੇ ਬਾਰੇ ਵਿਚ ਸੋਚਦਿਆਂ ਹੋਣ ਦਾ ਨਾਟਕ ਕਰਨ ਦੀ ਲੋੜ ਕੀ ਹੈ?" ਉਹ ਨੰਦੀ ਨੂੰ ਅੱਜ ਇਕਦਮ ਅਜਿਹਾ ਕੁਝ ਕਹਿ ਦੇਵੇਗਾ।

ਇਕ ਨਵੀਂ ਜਿਹੀ ਸੋਚ, ਸੁਤੰਤਰਤਾ ਉਸ ਨੇ ਆਪਣੇ ਅੰਦਰ ਮਹਿਸੂਸ ਕੀਤੀ।

ਉਸ ਨੂੰ ਜਾਪਿਆ ਉਹ ਹੁਣੇ ਆ ਜਾਏ...ਇਸੇ ਸਮੇਂ...ਕਹਿ ਸਕਣ ਦੀ ਹਿੰਮਤ ਮਹਿਸੂਸ ਕਰ ਸਕਣ ਦੇ ਪਲ, ਤਾਂ ਚੰਗਾ ਹੈ...ਕੱਲ੍ਹ ਤਕ ਤਾਂ ਇਕ ਹੋਰ ਨਪੁੰਸਕ ਦਿਨ ਵਿਚੋਂ ਬੀਤ ਚੁੱਕੇਗਾ ਅਤੇ ਤਣਾਉ ਦਾ ਇਹ ਇਲਾਸਟਿਕ ਆਪਣੀ ਜਗ੍ਹਾ ਤੇ ਵਾਪਸ ਆ ਜਾਵੇਗਾ। ਫਿਰ ਕੁਝ ਨਹੀਂ ਕਿਹਾ ਜਾ ਸਕੇਗਾ।...

ਪ੍ਰੰਤੂ ਉਹ ਕਿਧਰੇ ਨਹੀਂ ਸੀ। ਅਚਾਨਕ ਉਸ ਨੂੰ ਯਾਦ ਆਇਆ ਕਿ ਇਕ ਅੱਧ ਵਾਰ ਜਦ ਵੀ ਉਹ ਨਹੀਂ ਆਈ ਹੈ, ਉਸ ਦੇ ਪਿੱਛੇ ਇਕੋ ਸਥਿਤੀ ਰਹੀ ਹੈ—ਉਸ ਦੇ ਵਿਆਹ ਦਾ ਪ੍ਰਸੰਗ। ਕੁਝ ਲੋਕੀਂ ਉਸ ਨੂੰ ਦੇਖਣ ਆਣ ਵਾਲੇ ਸਨ।

ਸ਼ਾਇਦ ਅੱਜ ਵੀ ਇਹੋ ਗੱਲ ਹੋਵੇ...ਜ਼ਰੂਰ ਇਹੀ ਗੱਲ ਹੋਵੇਗੀ...ਮੇਰੇ ਫੋਨ ਤੋਂ ਬਾਅਦ ਉਸ ਦੇ ਪਿਤਾ ਦਾ ਫੋਨ ਆਇਆ ਹੋਵੇਗਾ...ਅਤੇ ਉਹ ਮਿੱਠੇ ਨਮਕੀਨ ਦੇ ਪੈਕਟਾਂ ਨਾਲ ਲੱਦੀ ਘਰ ਪੁੱਜੀ ਹੋਵੇਗੀ।

ਕਿਉਂ ਉਹ ਅਜੇ ਤਕ ਇਸ ਛੋਟੀ ਜਿਹੀ ਗੱਲ ਦਾ ਅਨੁਮਾਨ ਨਹੀਂ ਲਗਾ ਸਕਿਆ...ਹੁਣ ਸ਼ਾਇਦ ਉਹ ਨਹੀਂ ਆਏਗੀ...ਕੱਲ੍ਹ ਸਿੱਧੇ ਅਤੇ ਸਪਾਟ ਸ਼ਬਦਾਂ ਵਿਚ ਉਸ ਨੂੰ ਦੱਸੇਗੀ ਕਿ ਕਿਵੇਂ ਬਿਨਾਂ ਕਿਸੇ ਹਿਚਕ ਦੇ ਉਸ ਨੇ ਸਾਹਮਣੇ ਵਾਲੇ ਨੂੰ 'ਨਾ' ਕਹਿ ਦਿੱਤਾ ਹੈ। ਚਾਰ ਦੀਵਾਰਾਂ ਵਾਲੇ ਘਰ ਦੀ ਅਜਿਹੀ ਤਿੱਖੀ ਇੱਛਾ ਅਤੇ ਵਾਰ ਵਾਰ ਅਜਿਹੀ ਵਿਵੇਕਹੀਨ 'ਨਾ'।

"ਕਿਉਂ ਵਾਰ-ਵਾਰ ਆਖ ਦਿੰਦੀ ਹੈ 'ਨਾ'...ਘਰ ਵੀ ਚਾਹੁੰਦੀ ਹੈਂ ਅਤੇ ਆਪਣੀ ਜ਼ਿੰਦਗੀ ਵਿਗਾੜਨ ਤੇ ਲੱਗੀ ਹੈਂ..."

"ਸਵਾਲ ਤਾਂ ਮੇਰੀ ਜ਼ਿੰਦਗੀ ਦਾ ਹੀ ਹੈ ਨਾ...ਤੂੰ ਤਾਂ ਜਿਥੇ ਖਲੋਤਾ ਹੈਂ, ਉਥੇ ਹੀ ਖੜਾ ਰਹੇਂਗਾ।...ਗੱਲ ਮੇਰੀ ਮੂਵਮੈਂਟ ਦੀ ਹੈ, ਮੈਂ ਤੇਰੇ ਨਾਲ ਖਲੋਤੀ ਰਹਾਂ ਜਾਂ ਚਲ ਪਵਾਂ...ਤੈਅ ਮੈਂ ਹੀ ਕਰਨਾ ਹੈ। ਤਾਂ ਫਿਰ ਮੈਂ ਜਦੋਂ ਮਰਜ਼ੀ ਕਰਾਂ..."

ਅਤੇ ਉਹ ਕਦੀ ਤੈਅ ਨਹੀਂ ਕਰਦੀ...ਉਹ ਤੈਅ ਕਰ ਲਏ ਤਾਂ ਉਹ ਸਬਰ ਕਰ ਲਏ, ਨੰਦੀ ਨੂੰ ਘਰ ਚਾਹੀਦਾ ਸੀ, ਉਸ ਨੇ ਉਸ ਨੂੰ ਘਰ ਚੁਣ ਲੈਣ ਦਿੱਤਾ।

ਉਹ ਅਜਿਹਾ ਨਹੀਂ ਕਰਦੀ...ਸ਼ਾਇਦ ਉਹ ਵੀ ਉਸ ਤੇ ਆਪਣੀ ਉਦਾਰਤਾ ਦਾ ਜਾਲ ਪਾਈ ਰਖਣਾ ਚਾਹੁੰਦੀ ਹੈ ਕਿ ਉਸ ਦੇ ਕਾਰਣ, ਉਸੇ ਜਗ੍ਹਾ ਤੇ ਉਹ ਉਸ ਦੇ ਨਾਲ ਖਲੋਤੀ ਹੈ, ਆਪਣੀ ਇੱਛਾ ਹੋਣ ਦੇ ਬਾਵਜੂਦ ਕੁਝ ਵੀ ਸਵੀਕਾਰ ਨਹੀਂ

ਕਰ ਰਹੀ ।

ਉਹ ਆਪ ਹੀ ਕਿਉਂ ਨਹੀਂ ਆਖ ਦਿੰਦਾ ਉਸ ਨੂੰ 'ਨਾ'...? ਕਿਉਂ ਪਹਿਲ ਨਹੀਂ ਕਰਦਾ...? ਕਿਉਂ ਨਿਰਣਾ ਨਹੀਂ ਲੈਂਦਾ...? ਜੇ ਉਹ ਅਜਿਹਾ ਕਰ ਦੇਵੇ ਤਾਂ ਆਪਣੇ ਪਿਤਾ ਵਲੋਂ ਸੁਝਾਏ ਕਿਸੇ ਵੀ ਸੰਬੰਧ ਨੂੰ ਉਹ ਸਵੀਕਾਰ ਕਰ ਲਏ...ਚੁਣ ਲਏ ਉਹ ਦੀਵਾਰਾਂ ਵਾਲਾ ਘਰ...

ਪਹਿਲ ਉਹ ਕਿਸੇ ਵੀ ਦ੍ਰਿਸ਼ਟੀਕੋਣ ਤੋਂ ਕਰੇ, ਇਸ ਦੋਸ਼ ਤੋਂ ਉਹ ਬਚ ਨਹੀਂ ਸਕਦਾ ਕਿ ਹੱਥ ਖਿੱਚਣ ਦੀ ਪਹਿਲ ਉਸ ਨੇ ਕੀਤੀ ਹੈ ।

ਜਤਾਣਾ ਉਹ ਨਹੀਂ ਚਾਹੁੰਦੀ ਕਿ ਹੱਥ ਉਸ ਨੇ ਖਿੱਚਿਆ ਹੈ । ਜਤਾਣਾ ਉਹ ਵੀ ਨਹੀਂ ਚਾਹੁੰਦਾ ਸੀ । ਦਿਖਾਵੇ ਦੀਆਂ ਮੁਹੱਬਤਾਂ, ਲਿਹਾਜ਼ਾਂ ਦੇ ਜਾਲ ਪਾ ਕੇ ਆਪਸੀ ਤਣਾਉ ਤੋਂ ਪੈਦਾ ਹੋਏ ਸੰਤੁਲਨ ਵਿਚ ਉਹ ਦੋਵੇਂ ਇਕ ਦੂਜੇ ਨੂੰ ਸ਼ਾਇਦ ਇਸੇ ਤਰ੍ਹਾਂ ਕਾਇਮ ਰੱਖਣਾ ਚਾਹੁੰਦੇ ਹਨ ।

ਕੁਝ ਵਧੇਰੇ ਤੇਜ਼ੀ ਨਾਲ ਉਹ ਫੁੱਟਪਾਥ ਤੇ ਚਹਿਲ ਕਦਮੀ ਕਰਨ ਲੱਗਾ । ਇੰਤਜ਼ਾਰ ਕਰਦਿਆਂ ਹੋਣ ਦੀ ਗੱਲ ਉਸ ਦੇ ਧਿਆਨ ਵਿਚੋਂ ਉਤਰਣ ਲੱਗੀ । ਦੁਕਾਨਾਂ ਦੇ ਦਰਵਾਜ਼ੇ ਧੜਾਮ-ਧੜਾਮ ਕਰਕੇ ਡਿੱਗਣ ਲੱਗੇ ਤਾਂ ਉਸ ਨੂੰ ਆਪਣੇ ਆਪ ਦਾ ਅਹਿਸਾਸ ਹੋਇਆ ।

ਉਹ ਦੋਵੇਂ ਸ਼ਾਇਦ ਕੁਝ ਵੀ ਨਹੀਂ ਕਰ ਸਕਣਗੇ । ਬੀਤੇ ਦੇ ਗੂੜ ਗਰਮ ਦਿਨਾਂ ਦੀਆਂ ਯਾਦਾਂ ਨੂੰ ਸਾਹਮਣੇ ਰਖ ਕੇ ਅੱਜ ਦੇ ਬਦਰੰਗ ਯਥਾਰਥ ਦੀ ਤੁਲਨਾ ਕਰਕੇ ਰੋਣਗੇ...ਟੁੱਟਣਗੇ...ਠੰਡੇ ਹੋਣਗੇ ।

ਇਹ ਠੰਡਾ ਹੋਣਾ ਇਕ ਦਿਨ ਪੂਰਾ ਹੋ ਜਾਏਗਾ...ਆਪਣੇ ਆਪ...ਨਿਰਣੇ ਤੋਂ ਬਿਨਾਂ...ਪਹਿਲ ਦੇ ਬਿਨਾਂ...ਅਨਿਸ਼ਠਾ ਦੇ ਦੋਸ਼ ਦੇ ਬਿਨਾਂ । ਦੋਵੇਂ ਆਪਣੀ-ਆਪਣੀ ਜ਼ਮੀਨ ਤੇ ਖਲੋਤੇ ਰਹਿਣਗੇ । ਸਾਫ਼ ਬਚ ਜਾਣਗੇ । ਵਕਤ ਨੂੰ ਕੋਸਣਗੇ, ਜਿਸ ਨੇ ਉਹਨਾਂ ਦੋਹਾਂ ਦੀਆਂ ਹਥੇਲੀਆਂ ਵਿਚ ਇਸ ਤਰ੍ਹਾਂ ਆਪਣੀ ਹਥੇਲੀ ਅੜਾ ਦਿੱਤੀ ਹੈ ।

ਅਜਿਹੀ ਭਿੱਜੀ ਬਰਸਾਤ ਵਿਚ ਸਮੇਂ ਦੀ ਛੱਤਰੀ ਦੇ ਹੇਠਾਂ ਉਸ ਨੇ ਪਲ ਭਰ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕੀਤਾ...ਇਕਦਮ ਬਿਨਾਂ ਦਵੰਦ ਦੇ ।

ਕਿਤਾਬਾਂ ਦੀ ਦੁਕਾਨ ਅਜੇ ਬੰਦ ਨਹੀਂ ਹੋਈ ਸੀ । ਉਹ ਉਸ ਵਿਚ ਵੜ ਗਿਆ । ਇਕ ਕਿਤਾਬ ਖਰੀਦੀ ਫਿਰ ਦੋ ਪੱਤੇ ਚਾਟ ਲਗਵਾ ਕੇ ਖਾਦੇ । ਬਸ, ਹੁਣ ਉਸ ਨੇ ਘਰ ਜਾਣਾ ਸੀ ।

ਜਨਵਰੀ, 1980

# ਅਗਲੇ ਮੁਹੱਰਮ ਦੀ ਤਿਆਰੀ

**—ਰਮੇਸ਼ ਬਖਸ਼ੀ**

ਸੋਚ ਰਿਹਾ ਹਾਂ ਕਿ ਦਰਵਾਜ਼ਾ ਖੁਲ੍ਹੇ ਤਾਂ ਉਹਨਾਂ ਦੇ ਘਰ ਜਾਵਾਂ ਅਤੇ ਪੰਜ ਕੁ ਮਿੰਟ ਲਈ ਬੈਠ ਜਾਵਾਂ। ਪਰ ਅਜੀਬ ਹਨ ਇਹ ਕਿ ਸ਼ਾਮ ਹੁੰਦਿਆਂ ਸਾਢੇ ਅੱਠ ਵਜੇ ਹੀ ਦਰਵਾਜ਼ੇ ਬੰਦ ਕਰਕੇ ਸੌਂ ਗਏ। ਨਹੀਂ, ਇਹ ਤਾਂ ਮੇਰਾ ਸੋਚਣਾ ਹੈ, ਸੁੱਤੇ ਥੋੜ੍ਹੇ ਹੀ ਹੋਣਗੇ, ਅੰਦਰ ਖਾਣਾ ਵਾਣਾ ਖਾ ਰਹੇ ਹੋਣਗੇ, ਸੋ ਬਾਹਰ ਦਾ ਦਰਵਾਜ਼ਾ ਭੀੜ ਦਿਤਾ। ਨਹੀਂ ਤਾਂ ਅਜਿਹੇ ਸ਼ੋਰ-ਸ਼ਰਾਬੇ ਵਿਚ ਕਿਸੇ ਨੂੰ ਨੀਂਦਰ ਆਉਂਦੀ ਹੈ ? ਪਰ ਉਹਨਾਂ ਵਿਚਾਰਿਆਂ ਨੂੰ ਵਾਜੇ ਗਾਜੇ, ਜਲੂਸ ਜਲਾਸ ਨਾਲ ਕੀ ? ਗ਼ਮ 'ਚ ਡੁੱਬਿਆਂ ਦੀ ਤਾਂ ਇਕ ਵੱਖਰੀ ਆਪਣੀ ਦੁਨੀਆਂ ਹੁੰਦੀ ਹੈ। ਉਹਨਾਂ ਦੇ ਕੰਨ ਵਿਚ ਸ਼ਹਿਨਾਈ ਫੂਕੀ, ਫਿਰ ਵੀ ਉਹਨਾਂ ਨੂੰ ਸੁਣਾਈ ਨਹੀਂ ਪੈਂਦਾ। ਸਿਰ੍ਹਾਣੇ ਤੇ ਸਿਰ ਰਖ ਪਿਆ ਹਾਂ ਤਾਂ ਉਠ ਬੈਠਿਆ, ਕਿਉਂਕਿ ਬਾਹਰ ਵਿਹੜੇ ਵਿਚ ਸੁੱਤਾ ਹਾਂ। ਹਵਾ ਹਲਕੀ ਹਲਕੀ ਚਲ ਰਹੀ ਹੈ ਅਤੇ ਮੇਰਾ ਸੋਚਣਾ ਲੋਰੀ ਸੁਣਨ ਜਿਹਾ ਹੈ। ਸੋਚਣਾ ਸ਼ੁਰੂ ਕੀਤਾ ਨਹੀਂ ਕਿ ਨੀਂਦਰ ਆਈ ਨਹੀਂ।

ਇਸ ਸਮੇਂ ਕੁਝ ਲੋਕ ਕਰਬਲਾ ਤੋਂ ਮੁੜ ਰਹੇ ਹਨ। ਮਜ਼ਾ ਤਾਂ ਬੱਚਿਆਂ ਦਾ ਹੈ। ਉਹ ਦੋਵੇਂ ਬੱਚੇ ਕਿਰਕਿਰੀ ਖਰੀਦ ਲਿਆਏ ਹਨ, ਅਤੇ ਵਜਾਦੇ ਜਾ ਰਹੇ ਹਨ। ਮੋਟੇ ਪੇਟ ਵਾਲਾ ਬੱਚਾ ਨਿੱਕਰ ਦੀ ਜੇਬ ਵਿਚੋਂ ਰੇਵੜੀਆਂ ਕੱਢ ਕੱਢ ਕੇ ਚਬਾ ਰਿਹਾ ਹੈ। ਉਹ ਬੱਚੀ ਬੜੀ ਪਿਆਰੀ ਹੈ, ਉਮਰ ਸੱਤ ਕੁ ਸਾਲ ਦੀ ਅਤੇ ਕੱਪੜੇ ਵੱਡਿਆਂ ਦੀ ਉਮਰ ਦੇ। ਕਲੀ ਵਾਲੀ ਸਲਵਾਰ, ਗੋਡਿਆਂ ਤੋਂ ਨੀਵੀਂ ਕੁੜਤੀ ਅਤੇ ਗੋਟਾ ਲੱਗੀ ਚੁੰਨੀ। ਮੱਥੇ ਤੇ ਗੋਟਾ ਖੂਬ ਚਮਕ ਰਿਹਾ ਹੈ, ਇਸ ਦੀ ਪਸੰਦ ਵੀ ਖੂਬ ਹੈ, ਖਰੀਦ ਕੇ ਲਿਆਈ ਹੈ। ਲੱਕੜੀ ਤੇ ਨੱਚਣ ਵਾਲਾ ਬਾਂਦਰ ਅਤੇ ਰਸਤੇ ਚਲਦਿਆਂ ਮਗਨ ਹੈ ਬਾਂਦਰ ਨਚਾਣ ਵਿਚ ਕਿ ਕਦੀ ਲਗਦੀ ਹੈ ਠੋਕਰ ਅਤੇ ਕਦੀ ਨਾਲ ਚਲਣ ਵਾਲਿਆਂ ਤੋਂ ਵਿਛੜ ਜਾਂਦੀ ਹੈ। ਇਨ੍ਹਾਂ ਬੱਚਿਆਂ ਨੂੰ ਆਉਂਦਿਆਂ ਵੇਖ ਬੜਾ ਦਰਦ ਲਗਦਾ ਹੈ ਇਨ੍ਹਾਂ ਨੂੰ, ਚੰਗਾ ਹੈ ਕਿ ਦਰਵਾਜ਼ਾ ਬੰਦ ਕਰ ਰਖਿਆ ਹੈ ਪਰ ਕੁਝ ਦੇਰ ਬਾਅਦ ਦਰਵਾਜ਼ਾ ਖੋਲ੍ਹਣਗੇ ਤਾਂ ਹੋ ਆਵਾਂਗਾ, ਇਸ ਦੇ ਘਰ। ਨਾ ਵੀ ਜਾਂਦਾ, ਪਰ ਅੱਜ ਸਵੇਰੇ ਉਹਨਾਂ ਦੇ ਚਿਹਰੇ ਵੇਖੇ, ਉਸ ਸਮੇਂ ਤੋਂ ਦਿਲ ਅੱਥਰੂ-ਅੱਥਰੂ ਹੋ ਰਿਹਾ ਹੈ।

ਕਿਸ ਤਰ੍ਹਾਂ ਦਾ ਹੈ ਇਹ ਬੁਸ਼ਰਟ ਵਾਲਾ ਬਾਬੂ ਵੀ ਕਿ ਹਰ ਸਾਲ ਇਸ ਦੇ ਚਿਹਰੇ ਤੇ ਇਕ-ਨਾ-ਇਕ ਨਵੀਂ ਝੁੱਰੜੀ ਆ ਜਾਂਦੀ ਹੈ। ਜਦ ਤੋਂ ਇਸ ਦਾ ਵਿਆਹ ਹੋਇਆ ਤਦ ਤੋਂ ਜਾਣਦਾ ਹਾਂ। ਮੈਨੂੰ ਇਹ ਕਮਰਾ ਕਿਰਾਏ ਤੇ ਚੜ੍ਹਾਏ ਕੋਈ ਤਿੰਨ ਜਾਂ ਸਾਢੇ ਤਿੰਨ ਸਾਲ ਹੋਏ ਹੋਣਗੇ। ਜਦੋਂ ਮੈਂ ਇਸ ਕਮਰੇ ਵਿਚ ਜੰਦਰਾ ਲਗਾਇਆ ਤਦ ਹੀ ਸੀ ਇਸ ਦਾ ਵਿਆਹ। ਕੰਪਨੀ ਦਾ ਏਜੰਟ ਹਾਂ ਨਾ, ਇਸੇ ਕਾਰਣ ਕਦੀ ਹਫਤੇ, ਕਦੀ ਦੋ ਹਫਤੇ ਅਤੇ ਕਦੀ ਮਹੀਨੇ ਤਿਮਾਹੀ ਇਥੇ ਆਉਂਦਾ ਹਾਂ। ਕਿਰਾਇਆ ਸੱਤ ਹੈ ਇਸ ਕਮਰੇ ਦਾ, ਸੋ ਆਪਣੇ ਨਾਂ ਤੇ ਅਟਕਿਆ ਰਿਹਾ ਹੈ, ਪੈਰ ਰਖਣ ਨੂੰ ਜਗ੍ਹਾ ਤਾਂ ਹੈ, ਨਹੀਂ ਤਾਂ ਇਸ ਸ਼ਹਿਰ ਵਿਚ ਧਰਮਸ਼ਾਲਾ, ਹੋਟਲ ਵੀ ਭਰੇ ਰਹਿੰਦੇ ਹਨ। ਇਹ ਮਕਾਨ ਤਾਂ ਇਕ ਚਾਲ ਹੈ। ਵੀਹ ਕੁ ਕਿਰਾਏਦਾਰ ਤਾਂ ਰਹਿੰਦੇ ਹੀ ਹੋਣਗੇ ਪਰ ਮੈਨੂੰ ਸਭ ਜਾਣਦੇ ਹਨ, ਕਿਉਂਕਿ ਜਦੋਂ ਕਦੀ ਮੈਂ ਆਉਂਦਾ ਹਾਂ ਤਾਂ ਸਾਰਿਆਂ ਨੂੰ ਕੰਪਨੀ ਦਾ ਕੈਲੰਡਰ ਦੇ ਜਾਂਦਾ ਹਾਂ। ਸਾਹਮਣੇ ਚਾਚਾ ਰਹਿੰਦੇ ਹਨ, ਸਾਲ ਦੇ ਸਾਲ ਸਰਕਾਰੀ ਤਾਜੀਆ ਇਹੀ ਬਣਾਂਦੇ ਹਨ। ਇਕ ਜ਼ਮਾਨਾ ਸੀ, ਜਦੋਂ ਚਾਲ੍ਹੀ ਖਨ (ਖੰਡ) ਦਾ ਬਣਦਾ ਸੀ ਤਾਜੀਆ। ਸ਼ਹਿਰ ਦੇ ਸੈਂਕੜੇ ਮੋਢੇ ਉਸ ਨੂੰ ਉਠਾਂਦੇ ਸਨ ਅਤੇ ਤਾਜੀਏ ਤੋਂ ਅੱਧੀ ਅੱਧੀ ਫਰਲਾਂਗ ਦੂਰ ਉਸ ਦੀ ਰਸੀ ਖਿੱਚੀ ਜਾਂਦੀ ਸੀ। ਲੋਕਾਂ ਦਾ ਦਿਲ ਵੀ ਛੋਟਾ ਹੁੰਦਾ ਗਿਆ ਅਤੇ ਤਾਜੀਏ ਦੇ ਖਨ ਵੀ ਛੋਟੇ ਹੁੰਦੇ ਗਏ। ਪਹਿਲੇ ਤਾਂ ਇਮਾਮ ਬਾੜੇ ਵਿਚ ਸਾਲ ਭਰ ਧੂਮ ਰਹਿੰਦੀ ਸੀ, ਪਰ ਹੁਣ ਮਹਿੰਦੀ ਦੀ ਰਾਤ ਤੋਂ ਦੋ ਹਫ਼ਤੇ ਪਹਿਲਾਂ ਕਾਗਜ਼ ਕੱਟਦੇ ਹਨ ਅਤੇ ਤਿੰਨ ਵੱਡੇ, ਚਾਰ ਛੋਟੇ ਖਨਾਂ ਦਾ ਤਾਜੀਆ ਝੱਟਪਟ ਖੜਾ ਹੋ ਜਾਂਦਾ ਹੈ। ਚਾਚਾ ਨੂੰ ਮੈਂ ਜੋ ਕੈਲੰਡਰ ਦਿੰਦਾ ਹਾਂ, ਉਸ ਦੀ ਤਸਵੀਰ ਕੱਟ ਕੇ ਉਹ ਹਰ ਸਾਲ ਤਾਜ਼ੀਏ ਵਿਚ ਲਾ ਦਿੰਦੇ ਹਨ।

ਦਰਵਾਜ਼ਾ ਖੜਕਦਾ ਹੈ। ਮੈਂ ਉਠਦਾ ਹਾਂ, ਬੂਟ ਪਾਂਦਾ ਹਾਂ ਪਰ ਦਰਵਾਜ਼ਾ ਨਹੀਂ ਖੁਲ੍ਹਦਾ। ਮੈਂ ਬੂਟ ਪਾਈ ਹੀ ਬਿਸਤਰ ਤੇ ਅਧਲੇਟਿਆ ਹੋ ਜਾਂਦਾ ਹਾਂ। ਹਾਂ, ਪਹਿਲੀ ਵਾਰ ਇਸ ਦੇ ਵਿਆਹ ਵਰ੍ਹੇ ਮੈਂ ਜਦੋਂ ਕੈਲੰਡਰ ਦਿਤਾ ਸੀ ਨਾ, ਤਾਂ ਬੜਾ ਖੁਸ਼ ਹੋਇਆ ਸੀ ਇਹ ਬੁਸ਼ਸ਼ਰਟ ਵਾਲਾ ਬਾਬੂ। ਕੈਲੰਡਰ ਤੇ ਇਕ ਬੱਚੇ ਦੀ ਤਸਵੀਰ ਬਣੀ ਸੀ ਅਤੇ ਉਸ ਦੀ ਨਵੀਂ ਵਹੁਟੀ ਦੇ ਪੈਰ ਭਾਰੀ ਸਨ। ਇਕ ਦਿਨ ਉਸ ਦੀ ਪਤਨੀ ਨੂੰ ਵੇਖਿਆ ਸੀ, ਮੈਂ। ਭਰਿਆ ਹੋਇਆ ਸਰੀਰ, ਤਿੱਖਾ ਸਾਫ਼ ਰੰਗ ਅਤੇ ਮਾਂ ਬਣਨ ਤੋਂ ਪਹਿਲਾਂ ਦੀ ਗੰਭੀਰਤਾ ਉਸ ਦੇ ਚਿਹਰੇ ਤੇ ਸੀ। ਪਸ਼ੂ ਪੰਛੀਆਂ ਦੀਆਂ ਮਾਦਾਵਾਂ ਮਾਂ ਬਣਨ ਤੋਂ ਪਹਿਲਾਂ ਬੜੀਆਂ ਤੇਜ਼ ਅਤੇ ਚੰਚਲ ਦਿਖਣ ਲਗਦੀਆਂ ਹਨ, ਕਿਉਂਕਿ ਗੁਫਾ ਆਲ੍ਹਣੇ ਦੇ ਪ੍ਰਬੰਧ ਵਿਚ ਲਗੀਆਂ ਰਹਿੰਦੀਆਂ ਹਨ ਉਹ, ਪਰ ਔਰਤਾਂ ਉਸੇ ਦਸ਼ਾ ਵਿਚ ਹੋਣ ਤੇ ਵੀ ਪਤਾ ਨਹੀਂ ਕਿਉਂ ਬੜੀਆਂ ਆਲਸੀ ਲੱਗਣ ਲਗਦੀਆਂ ਹਨ। ਅਜਿਹੇ ਹੀ ਵਾਤਾਵਰਣ ਦੇ ਭਾਵ ਬੁਸ਼ਰਟ ਵਾਲੇ ਬਾਬੂ ਦੀ ਭਰੇ ਸਰੀਰ ਵਾਲੀ ਪਤਨੀ ਦੇ ਚਿਹਰੇ ਤੇ ਹੀ ਨਹੀਂ, ਸਾਰੇ ਸਰੀਰ ਤੇ ਸਨ...ਅਤੇ ਇਹੀ ਭਾਵ ਮੈਨੂੰ ਹਮੇਸ਼ਾਂ ਉਸ ਦੇ ਚਿਹਰੇ ਤੇ ਦਿਖਾਈ ਦਿੰਦਾ ਰਿਹਾ। ਮੈਂ ਸੋਚਦਾ ਕਿ ਸਾਲ ਵਿਚ ਇਕ ਬੱਚਾ ਵੀ ਹੁੰਦਾ ਹੋਵੇਗਾ ਤਾਂ ਘੱਟ ਤੋਂ ਘੱਟ ਤਿੰਨ ਮਹੀਨੇ ਤਾਂ ਇਸ ਦੀ ਹਾਲਤ ਠੀਕ ਰਹਿਣੀ ਚਾਹੀਦੀ ਹੈ, ਪਰ ਉਨ੍ਹਾਂ ਤਿੰਨ ਮਹੀਨਿਆਂ ਵਿਚ ਉਹ ਆਪਣੀ ਜਾਂ

ਆਪਣੇ ਬੱਚੇ ਦੀ ਬੀਮਾਰੀ ਵਿਚ ਡੁੱਬੀ ਰਹਿੰਦੀ ਹੋਵੇਗੀ।...ਪਰ ਇਸ ਵਾਰ ਤਾਂ ਉਹ ਉਸ ਤਰ੍ਹਾਂ ਦੀ ਨਹੀਂ ਵਿਖਾਈ ਦਿਤੀ... ਪਰ ਬੱਚਾ ਵੀ ਤਾਂ ਦੋ ਜਾਂ ਢਾਈ ਮਹੀਨਿਆਂ ਦਾ ਹੀ ਹੋਇਆ ਹੋਵੇਗਾ।

ਦਰਵਾਜ਼ੇ ਫਿਰ ਖੜਕੇ। ਮੈਂ ਉਧਰ ਝਾਕ ਕੇ ਵੇਖਿਆ, ਅੰਦਰ ਲਾਲਟੈਣ ਜਗ ਰਹੀ ਹੈ ਅਤੇ ਦਰਵਾਜ਼ਾ ਖੁਲ੍ਹਣ ਦਾ ਭਰਮ ਇਸ ਲਈ ਹੋ ਰਿਹਾ ਹੈ ਸ਼ਾਇਦ ਕਿ ਹਵਾ ਦੇ ਝੌਂਕੇ ਨਾਲ ਕੁੰਡੀ ਬਾਰ ਬਾਰ ਹਿਲ ਜਾਂਦੀ ਹੈ। ਹੋਵੇਗਾ ਵੀ...ਅੱਜ ਨਹੀਂ ਕੱਲ੍ਹ ਹੋ ਆਵਾਂਗਾ, ਕਿਉਂਕਿ ਕਲ ਤਾਂ ਠਹਿਰਣਾ ਹੀ ਹੈ ਮੈਨੂੰ। ਇਸੇ ਤਰ੍ਹਾਂ ਹੀ ਦੋ ਸਾਲ ਪਹਿਲਾਂ ਵੀ ਚਾਰ ਦਿਨ ਠਹਿਰਿਆ ਸਾਂ ਮੈਂ ਇਥੇ। ਤਦ ਹੀ ਬੁਸ਼ਰਟ ਵਾਲੇ ਬਾਬੂ ਦੇ ਘਰ ਸੋਹਰ ਗੂੰਜੀ ਸੀ ਅਤੇ ਉਸ ਨੇ ਇਕ ਪੇੜਾ ਲਿਆ ਕੇ ਮੇਰਾ ਮੂੰਹ ਮਿੱਠਾ ਕਰਵਾਇਆ ਸੀ। ਫਿਰ ਦੁਬਾਰਾ ਜਦੋਂ ਆਇਆ ਤਾਂ ਪਤਾ ਲਗਾ ਕਿ ਉਹ ਬੱਚਾ ਮਰ ਗਿਆ। ਪਤਾ ਨਹੀਂ ਕਿਹੜੇ ਰੋਗ ਦੀ ਗੱਲ ਕਹਿ ਰਿਹਾ ਸੀ ਬੁਸ਼ਰਟ ਵਾਲਾ ਬਾਬੂ ਕਿ ਡਾਕਟਰ ਨੇ ਮਾਂ ਦਾ ਦੁੱਧ ਛੁਡਵਾ ਦੇਣ ਲਈ ਕਿਹਾ ਅਤੇ ਡੱਬੇ ਦਾ ਦੁੱਧ ਉਸ ਨੂੰ ਰਾਸ ਨਹੀਂ ਆਇਆ, ਬੱਚਾ ਸੁੱਕਦਾ ਹੀ ਗਿਆ। ਇਕ ਨੰਗਾ ਕੰਡਾ ਜਿਹਾ ਹੋ ਗਿਆ ਸੀ ਉਸ ਦਾ ਸਰੀਰ। ਕਹਿੰਦਾ ਸੀ ਕਿ ਦਵਾਈ ਦਾਰੂ ਤੋਂ ਹੱਥ ਨਹੀਂ ਖਿੱਚਿਆ, ਬੀਵੀ ਦੀਆਂ ਚੂੜੀਆਂ ਵੀ ਗਿਰਵੀ ਰੱਖ ਦਿਤੀਆਂ ਪਰ ਉਹ ਨਹੀਂ ਬਚਿਆ। ਮੈਂ ਡੇਢ ਮਹੀਨੇ ਵਿਚ ਫਿਰ ਆਇਆ ਤਾਂ ਵੇਖਿਆ ਉਸ ਭਰੇ ਬਦਨ ਵਾਲੀ ਪਤਨੀ ਦੇ ਪੈਰ ਫਿਰ ਭਾਰੀ ਹਨ, ਚਿਹਰੇ ਤੇ ਉਦਾਸੀ ਹੈ ਅਤੇ ਸਾੜ੍ਹੀ ਦੀਆਂ ਪਟਲੀਆਂ ਉਸ ਦੇ ਸਰੀਰ ਤੇ ਚਾਹ ਦੀ ਗੋਲ ਕੇਤਲੀ ਦੀ ਸ਼ਕਲ ਬਣਾ ਰਹੀਆਂ ਹਨ। ਫਿਰ ਮੇਰੇ ਤਿੰਨ ਚਾਰ ਵਾਰ ਆਉਣ ਦੇ ਬਾਅਦ ਉਹ ਬੁਸ਼ਰਟ ਵਾਲਾ ਬਾਬੂ ਇਕ ਲੜਕੀ ਦਾ ਪਿਤਾ ਬਣ ਗਿਆ। ਉਸ ਨੇ ਲੜਕੀ ਦਾ ਕੋਈ ਨਾਂ ਨਹੀਂ ਰਖਿਆ ਸੀ। ਮੈਂ ਛੇ ਮਹੀਨੇ ਦੀ ਉਸ ਦੀ ਲੜਕੀ ਨੂੰ ਵੇਖਿਆ ਕਿ ਗੁਦਗੁਦਾ ਸਰੀਰ ਅਤੇ ਸੁੰਦਰ ਨੈਣ-ਨਕਸ਼। ਉਸੇ ਸਮੇਂ ਮੈਂ ਉਸ ਦੀ ਮਾਂ ਨੂੰ ਵੀ ਵੇਖਿਆ, ਉਹ ਫਿਰ ਉਸੇ ਹਾਲਤ ਵਿਚ ਸੀ, ਭਰਿਆ ਹੋਇਆ ਸਰੀਰ ਅਤੇ ਭਾਰੀ ਪੈਰ, ਚਿਹਰੇ ਤੇ ਆਲਸ ਦੀਆਂ ਰੇਖਾਵਾਂ ਅਤੇ ਪਟਲੀਆਂ ਦੀ ਉੱਚੀ ਨੀਵੀਂ ਰੇਖਾ। ਕੋਈ ਪੰਦਰਾਂ ਦਿਨ ਬਾਅਦ ਜਦੋਂ ਮੈਂ ਆਇਆ ਅਤੇ ਉਸ ਨੂੰ ਕੈਲੰਡਰ ਦੇਣ ਗਿਆ ਤਾਂ ਪੁੱਛਿਆ, "ਤੇਰੀ ਬੇਬੀ ਕਿਥੇ ਹੈ ?" ਉਹ ਕੁਝ ਨਹੀਂ ਬੋਲਿਆ। ਮੈਂ ਜਦੋਂ ਫਿਰ ਪੁੱਛਿਆ ਤਾਂ ਉਹ ਇਤਨਾ ਆਖ ਕੇ ਅੰਦਰ ਚਲਾ ਗਿਆ—"ਮਰ ਗਈ" ਕਹਿਣਾ ਚੰਗਾ ਨਹੀਂ ਲਗਦਾ। ਮੈਂ ਬਹੁਤ ਦੁੱਖੀ ਹੋ ਗਿਆ। ਚਾਚਾ ਤੋਂ ਪੁੱਛਿਆ ਤਾਂ ਬੋਲੇ, "ਇਸ ਦੀ ਪਤਨੀ ਦੇ ਦੁੱਧ ਵਿਚ ਕੋਈ ਖਰਾਬੀ ਹੈ। ਉਸ ਦੀ ਬੱਚੀ ਚੰਗੀ ਭਲੀ ਸੀ ਪਰ ਇਕਦਮ ਸੁੱਕ ਗਈ ਅਤੇ ਚਲ ਵਸੀ।" ਚਾਚਾ ਆਖ ਰਹੇ ਸਨ, "ਇਸ ਵਾਰ ਇਮਾਮ ਹੁਸੈਨ ਦੀ ਮੰਨਤ ਮਨਵਾ ਦਿਤੀ ਹੈ। ਚਾਰ ਕੁ ਰੁਪਿਆਂ ਦਾ ਇਕ ਤਾਜ਼ੀਆ ਬਣਵਾ ਕੇ ਉਸ ਤੋਂ ਰੇਵੜੀਆਂ ਵੰਡਵਾ ਦੇਵਾਂਗਾ।"...

ਹੁਣ ਤਾਂ ਦਰਵਾਜ਼ਾ ਖੁਲ੍ਹ ਹੀ ਗਿਆ। ਕੌਣ ਹੈ ਇਹ ? ਬੁਸ਼ਰਟ ਵਾਲਾ ਬਾਬੂ ਹੀ ਤਾਂ ਹੈ, ਪਰ ਇਹ ਤਾਂ ਬੜਾ ਖੁਸ਼ ਦਿਸ ਰਿਹਾ ਹੈ...ਇਤਨਾ ਹੀ ਖੁਸ਼ ਦੋ ਢਾਈ

ਮਹੀਨੇ ਪਹਿਲਾਂ ਵੀ ਤਾਂ ਸੀ, ਜਦੋਂ ਇਸ ਦੇ ਘਰ ਪਾਲਣੇ ਵਿਚ ਤੀਜਾ ਬੱਚਾ ਆਇਆ ਸੀ। ਇਸ ਲੜਕੇ ਦੀ ਖੁਸ਼ੀ ਉਸ ਦੇ ਚਿਹਰੇ ਤੇ ਤਾਂ ਆ ਗਈ ਸੀ ਪਰ ਉਸ ਨੇ ਮੈਨੂੰ ਕਿਹਾ ਸੀ, "ਇਸ ਵਾਰ ਅਸੀਂ ਕੋਈ ਖੁਸ਼ੀ ਨਹੀਂ ਮਨਾ ਰਹੇ, ਇਸ ਲਈ ਕਿ ਬੱਚੇ ਨੂੰ ਨਜ਼ਰ ਨਾ ਲਗ ਜਾਏ।" ਮੈਂ ਹਮਦਰਦੀ ਨਾਲ ਉਸ ਦੇ ਮੋਢੇ ਤੇ ਹੱਥ ਰਖ ਦਿਤੇ ਸਨ ਅਤੇ ਮੇਰਾ ਦਿਲ ਕੀਤਾ ਕਿ ਇਸ ਨਵੇਂ ਛਪੇ ਕੈਲੰਡਰ ਦਾ ਇਕ ਹੋਰ ਡੀਜ਼ਾਈਨ ਦੇ ਦੇਵਾਂ। ਮੈਂ ਕੇਵਲ ਇਸ ਵਾਰ ਉਸ ਦੀ ਪਤਨੀ ਦੇ ਪੈਰ ਹਲਕੇ ਵੇਖੇ। ਪਤਾ ਨਹੀਂ ਕਿਉਂ ਮੇਰਾ ਦਿਲ ਕੀਤਾ ਕਿ ਇਸ ਨੂੰ ਕੋਈ ਨੇਕ ਸਲਾਹ ਦੇ ਦੇਵਾਂ ਕਿ ਪਤਨੀ ਦੀ ਸਿਹਤ ਦਾ ਵੀ ਥੋੜ੍ਹਾ ਖਿਆਲ ਰੱਖਿਆ ਕਰ। ਮਿਸਾਲ ਦੇ ਤੌਰ ਤੇ ਮੈਂ ਖੁਦ ਨੂੰ ਹੀ ਰਖਣਾ ਚਾਹੁੰਦਾ ਸਾਂ ਕਿ ਮੈਂ ਤਿੰਨ ਬੱਚਿਆਂ ਦਾ ਪਿਤਾ ਬਣਦਿਆਂ ਹੀ ਡਾਕਟਰ ਦੀ ਸਲਾਹ ਮੰਨ ਲਈ, ਪਰ ਕੁਝ ਬੋਲਿਆ ਨਹੀਂ, ਕਿਉਂਕਿ ਦਰਵਾਜ਼ੇ ਵਿਚ ਖਲੋਤੀ ਉਸ ਦੀ ਪਤਨੀ ਦਿਸ ਰਹੀ ਸੀ ਅਤੇ ਉਸ ਦੀ ਸਾੜ੍ਹੀ ਦੀਆਂ ਪਟਲੀਆਂ ਪੈਰ ਦੇ ਅੰਗੂਠੇ ਨੂੰ ਛੂੰਹਦੀਆਂ ਹੋਈਆਂ ਸਿੱਧੀਆ ਲਕੀਰਾਂ ਬਣਾ ਰਹੀਆਂ ਸਨ। ਉਸ ਨੇ ਮੈਨੂੰ ਕਿਹਾ ਸੀ, "ਮੇਰੀ ਜ਼ਿੰਦਗੀ ਵਿਚ ਮੇਰੀ ਪਤਨੀ ਤੋਂ ਬਿਨਾਂ ਕੋਈ ਹੋਰ ਨਹੀਂ ਹੈ।" ਮੈਂ ਮਜ਼ਾਕ ਕੀਤਾ ਸੀ, "ਅਤੇ ਹਰ ਸਾਲ ਆਉਣ ਵਾਲੇ ਬੱਚੇ ਦਾ ਜ਼ਿਕਰ ਕਿਉਂ ਨਹੀਂ ਕਰਦੇ ?" ਉਸ ਨੂੰ ਇਸ ਸੁਆਲ ਨੇ ਲੋੜ ਤੋਂ ਵੱਧ ਗੰਭੀਰ ਬਣਾ ਦਿਤਾ ਸੀ। ਉਸ ਦੇ ਚਿਹਰੇ ਦੀਆਂ ਝੁਰੜੀਆਂ ਦਰਦ ਨਾਲ ਉਸੇ ਤਰ੍ਹਾਂ ਹੀ ਖਿੱਚੀਆਂ ਗਈਆਂ ਸਨ, ਜਿਸ ਤਰ੍ਹਾਂ ਭਿੱਜੇ ਹੋਏ ਸਣ ਦੀ ਰੱਸੀ। ਉਹ ਬੋਲਿਆ ਸੀ, "ਹਰ ਸਾਲ ਆਉਣ ਵਾਲੇ ਬੱਚਿਆਂ ਦਾ ਆਉਣਾ ਮੈਂ ਕਿਵੇਂ ਰੋਕਾਂ ? ਨਹੀਂ ਰੋਕ ਸਕਦਾ, ਕਿਉਂਕਿ ਉਨ੍ਹਾਂ ਬੱਚਿਆਂ ਦੇ ਚਲੇ ਜਾਣ ਦਾ ਗ਼ਮ ਵੀ ਤਾਂ ਮੈਨੂੰ ਗ਼ਲਤ ਕਰਨਾ ਪੈਂਦਾ ਹੈ।" ਮੈਂ ਇਸ ਗੱਲ ਦਾ ਕੋਈ ਉੱਤਰ ਨਹੀਂ ਦਿਤਾ ਸੀ।

ਲਉ, ਮੈਂ ਇਸ ਦੇ ਘਰ ਆਉਣ ਵਾਲਾ ਸਾਂ ਅਤੇ ਇਸ ਭਲੇ ਆਦਮੀ ਨੇ ਫਿਰ ਦਰਵਾਜ਼ਾ ਬੰਦ ਕਰ ਲਿਆ ਹੈ। ਚਾਹਵਾਂ ਤਾਂ ਆਪਣੇ ਕਮਰੇ ਵਿਚੋਂ ਉਸ ਦੇ ਕਮਰੇ ਨੂੰ ਜੋੜਨ ਵਾਲੇ ਸਦਾ ਬੰਦ ਦਰਵਾਜ਼ੇ ਦੀ ਮੋਰੀ ਵਿਚੋਂ ਵੇਖ ਸਕਦਾ ਹਾਂ ਕਿ ਉਹ ਅੰਦਰ ਕੀ ਕਰ ਰਿਹਾ ਹੈ। ਪਰ ਅਜਿਹਾ ਕਰਨਾ ਕਿਸੇ ਦੀ ਪੀੜਾ ਦਾ ਮਜ਼ਾਕ ਉਡਾਣਾ ਹੋਵੇਗਾ ਅਤੇ ਮੈਂ ਕੰਪਨੀ ਦਾ ਏਜੰਟ ਹਾਂ ਤਾਂ ਹਾਂ, ਪਰ ਕਿਸੇ ਦੇ ਦਰਦ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖ ਕੇ ਉਸ ਦੀ ਡੂੰਘਾਈ ਤੇ ਅਵਿਸ਼ਵਾਸ ਨਹੀਂ ਕਰਾਂਗਾ। ਮੈਂ ਫਿਰ ਬਿਸਤਰ ਤੇ ਅਧਲੇਟਿਆ ਹੋ ਗਿਆ ਹਾਂ। ਇਸ ਵਾਰ ਇਥੇ ਬਹੁਤ ਰਿਹਾ ਹਾਂ। ਪਰਸੋਂ ਕਿਸੇ ਵੀ ਹਾਲਤ ਵਿਚ ਮੁੜ ਜਾਣਾ ਹੋਵੇਗਾ। ਹੈਡ ਆਫਿਸ ਵਿਚ ਸਾਰਾ ਹਿਸਾਬ ਕਿਤਾਬ ਦੇਣਾ ਹੈ ਅਤੇ ਆਰਡਰ ਸਪਲਾਈ ਕਰਵਾਣੇ ਹਨ। ਇਹ ਦਿਨ ਮਜ਼ੇ ਨਾਲ ਬੀਤੇ। ਮਹਿੰਦੀ ਦੀ ਰਾਤ ਤਾਂ ਅਜਿਹਾ ਦਿਲ ਕੀਤਾ ਕਿ ਮੈਂ ਵੀ ਗਾਣ ਲੱਗਾਂ। ਇਮਾਮਬਾੜੇ ਵਿਚ ਖ਼ੂਬ ਰੌਸ਼ਨੀ ਹੋ ਰਹੀ ਸੀ। ਤਾਜ਼ੀਏ ਦੇ ਖੰਡ ਜਗਮਗ-ਜਗਮਗ ਕਰ ਰਹੇ ਸਨ ਅਤੇ ਗੁਗਲ ਦੀ ਧੂਣੀ ਦੂਰ ਤਕ ਫੈਲ ਰਹੀ ਸੀ। ਇਸ ਵਾਰ ਖੂਬ ਰੇਵੜੀਆਂ ਖਾਧੀਆਂ ਹਨ ਅਤੇ ਚਾਚਾ ਦੇ ਨਾਲ ਰੱਤਜਗਾਰ ਕੀਤਾ ਹੈ। ਕੱਲ੍ਹ ਬੱਦਲ ਘਿਰ ਆਏ। ਬੁਸ਼ਰਟ ਵਾਲੇ ਬਾਬੂ ਦਾ ਬੱਚਾ

ਮਹੀਨੇ ਤੋਂ ਵੱਧ ਸਮੇਂ ਤੋਂ ਰੌ ਰੌ ਕਰ ਰਿਹਾ ਸੀ । ਪਿਛਲੇ ਬੱਚੇ ਵਾਂਗ ਇਹ ਵੀ ਸੁੱਕ ਗਿਆ ਅਤੇ ਕਲ ਜਦੋਂ ਕਤਲ ਦੀ ਰਾਤ ਸੀ ਤਾਂ ਉਹ ਨਹੀਂ ਰਿਹਾ । ਕਿਸੇ ਫ਼ਿਲਮ ਵਿਚ ਇਕ ਦੇ ਬਾਅਦ ਇਕ ਮੌਤ ਜਦੋਂ ਵੇਖਦਾ ਹਾਂ ਤਾਂ ਉਸ ਦੀ ਕਹਾਣੀ ਲਿਖਣ ਵਾਲੇ ਨੂੰ ਉਹੋ ਜਿਹੀ ਅਸੁਭਾਵਕਤਾ ਦੇ ਲਈ ਗਾਲ੍ਹ ਦਿਤੇ ਬਿਨਾਂ ਨਹੀਂ ਰਹਿੰਦਾ ਪਰ ਅਸਲ ਜ਼ਿੰਦਗੀ ਵਿਚ ਜਦੋਂ ਅਜਿਹਾ ਹੋਵੇ ਤਾਂ ਕਿਸ ਕਹਾਣੀਕਾਰ ਨੂੰ ਗਾਲ੍ਹ ਕੱਢਾਂ ? ਮੈਨੂੰ ਉਸੇ ਪਲ ਸਾਰੀ ਦੁਨੀਆਂ ਸਿਰ ਝੁੱਕਾ ਕੇ ਭਾਰ ਢੋਣ ਵਾਲੇ ਗਧੇ ਵਾਂਗ ਲੱਗਦੀ ਸੀ । ਮੈਂ ਸ਼ਹਿਰ ਗਿਆ ਸਾਂ । ਮੁੜਿਆ ਤਾਂ ਬੁਸ਼ਰਟ ਵਾਲੇ ਬਾਬੂ ਦੇ ਤੀਜੇ ਬੱਚੇ ਦੀ ਮੌਤ ਬਾਰੇ ਸੁਣਿਆ । ਦਿਨ ਵਿਚ ਸੋਚਿਆ ਸੀ ਉਸ ਦੇ ਘਰ ਹੋ ਆਵਾਂਗਾ ।

ਹੁਣ ਵਿਹਲਾ ਹਾਂ, ਉਸ ਦੇ ਘਰ ਜਾ ਸਕਦਾ ਹਾਂ, ਪਰ ਉਸ ਨੇ ਤਾਂ ਦਰਵਾਜ਼ਾ ਬੰਦ ਕੀਤਾ ਹੈ । ਵਿਚਾਰੇ ਦੋਵੇਂ ਸਿਰ ਨਾਲ ਸਿਰ ਜੋੜੀ ਰੋ ਰਹੇ ਹੋਣਗੇ । ਕੱਲ੍ਹ ਰਾਤ ਉਸ ਦੇ ਭਰੇ ਸਰੀਰ ਵਾਲੀ ਪਤਨੀ ਦਾ ਰੋਣਾ ਮੈਂ ਸੁਣਿਆ ਸੀ । ਉਧਰ ਇਮਾਮਬਾੜੇ ਵਿਚ 'ਸ਼ਾਮੇ ਗਰੀਬਾਂ' ਦੇ ਹੈਡਿੰਗ ਨਾਲ ਤਕਰੀਰਾਂ ਹੋ ਰਹੀਆਂ ਸਨ, ਮਰਸੀਏ ਪੜ੍ਹੇ ਜਾ ਰਹੇ ਸਨ, ਲੋਕ 'ਨੌਹਾਖਵਾਨੀ' ਵਿਚ ਉਦਾਸ ਹੋ ਰਹੇ ਸਨ, ਦੁੱਖ ਵਿਚ ਡੁੱਬ ਰਹੇ ਸਨ ਅਤੇ ਇਧਰ ਇਹ ਦੋਵੇਂ ਆਪਣੇ ਫੁੱਲ ਜਿਹੇ ਬੱਚੇ ਦੀ ਯਾਦ ਵਿਚ ਬੇਜ਼ਾਰ ਹੋ ਰਹੇ ਸਨ । ਉਹ ਬਹੁਤ ਪ੍ਰੇਸ਼ਾਨ ਹਨ, ਮੈਨੂੰ ਉਨ੍ਹਾਂ ਦੇ ਘਰ ਜਾਣਾ ਹੀ ਚਾਹੀਦਾ ਹੈ । ਮੈਂ ਉਠਦਾ ਹਾਂ ਤਾਂ ਵੇਖਦਾ ਹਾਂ ਕਿ ਚਾਚਾ ਇਮਾਮਬਾੜੇ ਦੀ ਰੌਸ਼ਨੀ ਵਿਚ ਬੈਠੇ ਬਾਂਸ ਛਿੱਲ ਰਹੇ ਹਨ । ਮੈਂ ਪੁੱਛਦਾ ਹਾਂ, "ਮੁਹੱਰਮ ਤਾਂ ਹੋ ਗਏ ਨਾ ਚਾਚਾ, ਹੁਣ ਇਸ ਰਾਤ ਨੂੰ ਬਾਂਸ ਕਿਉਂ ਛਿਲ ਰਹੇ ਹੋ ?" ਮੈਨੂੰ ਬੈਠਣ ਲਈ ਆਖ ਕੇ ਉਹ ਬੋਲ ਰਹੇ ਹਨ, "ਅਗਲੇ ਮੁਹੱਰਮ ਦੇ ਲਈ ਬਾਂਸ ਛਿੱਲ ਰਿਹਾ ਹਾਂ । ਪਹਿਲੇ ਜਦੋਂ ਸਰਕਾਰੀ ਤਾਜ਼ੀਆ ਬਣਦਾ ਸੀ ਨਾ, ਤਾਂ ਇਹੀ ਕਰਦੇ ਸਾਂ ਅਸੀਂ, ਕਿ ਕਰਬਲਾ ਤੋਂ ਮੁੜੇ ਅਤੇ ਸ਼ੁਰੂ ਕਰ ਦਿਤੀ ਅਗਲੇ ਮੁਹੱਰਮ ਦੀ ਤਿਆਰੀ । ਹੁਣ ਤਾਂ ਇਕ ਬਾਂਸ ਛਿੱਲ ਕੇ ਰਖ ਦਿੰਦੇ ਹਾਂ...।" ਮੈਂ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਹਿੰਦਾ ਹਾਂ, ਪਰ ਨੀਂਦ ਬੜੇ ਜ਼ੋਰ ਨਾਲ ਆ ਰਹੀ ਹੈ ਤਾਂ ਉਠ ਜਾਂਦਾ ਹਾਂ । ਬਿਸਤਰ ਤੇ ਜਾਂਦਿਆਂ ਸੋਚਦਾ ਹਾਂ ਕਿ ਕੱਲ੍ਹ ਸਵੇਰੇ ਹੀ ਪੰਜ ਕੁ ਮਿੰਟਾਂ ਲਈ ਹੋ ਆਵਾਂਗਾ, ਉਸੇ ਸਮੇਂ ਬੁਸ਼ਰਟ ਵਾਲੇ ਬਾਬੂ ਦੇ ਘਰ ਵਿਚੋਂ ਅਜੀਬ ਅਵਾਜ਼ਾਂ ਸੁਣਾਈ ਦਿੰਦੀਆਂ ਹਨ—ਕਿਧਰੇ ਵਿਚਾਰੀ ਮਾਂ ਬੱਚੇ ਦੀ ਯਾਦ ਵਿਚ ਪਾਗਲ ਨਾ ਹੋ ਜਾਏ । ਮੈਂ ਉਠ ਕੇ ਅੰਦਰ ਜਾਂਦਾ ਹਾਂ । ਉਸ ਦੇ ਅਤੇ ਮੇਰੇ ਕਮਰੇ ਨੂੰ ਮਿਲਾਉਣ ਵਾਲੇ ਸਦਾ ਬੰਦ ਦਰਵਾਜ਼ੇ ਦੀਆਂ ਝੀਥਾਂ ਵਿਚੋਂ ਝਾਕਦਾ ਹਾਂ, ਜੋ ਕੁਝ ਦੇਖਦਾ ਹਾਂ ਉਸ ਨੂੰ ਵੇਖਦਿਆਂ ਹੀ ਝੀਥ ਵਿਚੋਂ ਦੀ ਦੇਖਣਾ ਬੰਦ ਕਰ ਦਿੰਦਾ ਹਾਂ । ਮੈਂ ਸੁਣਦਾ ਹਾਂ, ਉਸ ਦੀ ਪਤਨੀ ਆਖ ਰਹੀ ਹੈ, "ਦੇਖੋ ਕੋਈ ਹੈ, ਦਰਵਾਜ਼ਾ ਖਟਖਟਾ ਰਿਹਾ ਹੈ ।" ਬੁਸ਼ਰਟ ਵਾਲਾ ਬਾਬੂ ਕੋਈ ਜੁਆਬ ਨਹੀਂ ਦਿੰਦਾ । ਮੇਰਾ ਦਿਲ ਕਰਦਾ ਹੈ ਕਿ ਉਸ ਝੀਥ ਵਿਚੋਂ ਝਾਂਕ ਕੇ ਫਿਰ ਦੇਖਾਂ ਪਰ ਦਿਲ ਨੂੰ ਰੋਕ ਲੈਂਦਾ ਹਾਂ, ਕਿਉਂਕਿ ਵਿਆਹਿਆ ਆਦਮੀ ਹਾਂ, ਮੇਰੇ ਲਈ ਇਹ ਸਭ ਜਗਿਆਸਾ ਦੀ ਗੱਲ ਨਹੀਂ ਰਹੀ ।

ਪਤਨੀ ਫਿਰ ਆਖਦੀ ਹੈ, ''ਦੇਖੋ ਕੋਈ ਹੈ, ਦਰਵਾਜ਼ਾ ਖਟਖਟਾ ਰਿਹਾ ਹੈ।''

ਬੁਸ਼ਰਟ ਵਾਲੇ ਬਾਬੂ ਦੀ ਆਵਾਜ਼ ਸੁਣਾਈ ਦੇ ਰਹੀ ਹੈ, ''ਕੋਈ ਨਹੀਂ ਹੈ। ਉਹ ਤਾਂ ਇਮਾਮਬਾੜੇ ਵਾਲੇ ਚਾਚਾ ਹਨ, ''ਅਗਲੇ ਮੁਹੱਰਮ ਦੇ ਲਈ ਬਾਂਸ ਛਿਲ ਰਹੇ ਹਨ।''

# ਪੰਜਵਾਂ ਪਰੌਂਠਾ

—ਗਿਰੀਰਾਜ ਕਿਸ਼ੋਰ

ਬਿੱਟੀ ਵੱਡੀ ਅਤੇ ਬਿੱਟੂ ਛੋਟਾ। ਬਿੱਟੀ ਸਕੂਲ ਜਾਂਦਿਆਂ-ਜਾਂਦਿਆਂ ਹੁਣ ਤੀਜੀ ਕਲਾਸ ਵਿਚ ਪੁੱਜੀ ਹੈ। ਮਿਹਨਤੀ ਹੈ, ਸਮਝਦਾਰ ਹੈ, ਪਰ ਕਦੀ-ਕਦੀ ਗੜਬੜ ਹੋ ਜਾਂਦੀ ਹੈ। ਬਿੱਟੂ ਦੇ ਦਾਖਲੇ ਦੀ ਕੋਸ਼ਿਸ਼ ਦੋ ਸਾਲਾਂ ਤੋਂ ਹੁੰਦੀ ਆ ਰਹੀ ਹੈ। ਪਿਛਲੇ ਸਾਲ ਵੀ ਦਾਖਲਾ ਨਹੀਂ ਹੋ ਸਕਿਆ। ਬਾਪੂ ਕੋਲ ਨਾ ਤਾਂ ਪੈਸੇ ਹੀ ਹਨ ਅਤੇ ਨਾ ਹੀ ਕਿਸੇ ਅਜਿਹੇ ਆਦਮੀ ਨੂੰ ਜਾਣਦੇ ਹਨ, ਜੋ ਬਿੱਟੂ ਦਾ ਦਾਖਲਾ ਕਰਵਾ ਸਕੇ। ਮੁਹੱਲੇ ਦੇ ਪੰਦਰਾਂ ਵੀਹ ਮਕਾਨਦਾਰਾਂ ਨੇ ਬਾਪੂ ਨੂੰ ਪੰਜ-ਪੰਜ ਰੁਪਏ ਮਹੀਨੇ ਤੇ ਰਾਤ ਨੂੰ ਪਹਿਰਾ ਦੇਣ ਦੇ ਲਈ ਰਖਿਆ ਹੈ। ਉਹ ਉਨ੍ਹਾਂ ਨੂੰ ਹੀ ਜਾ ਕੇ ਆਖਦੇ ਹਨ। ਵਾਇਦਾ ਸਭ ਕਰ ਲੈਂਦੇ ਹਨ, ਪਰ ਹੋ ਕੁਝ ਨਹੀਂ ਸਕਦਾ। ਬਾਪੂ ਦੀ ਨੌਕਰੀ ਪਹਿਲਾਂ ਇਕ ਮਿੱਲ ਵਿਚ ਸੀ। ਕਰੀਬ ਦੋ ਸਾਲ ਤੋਂ ਬਾਹਰ ਹਨ। ਸ਼ੁਰੂ ਵਿਚ ਕੁਝ ਦਿਨ ਦੀ ਬੈਠਕ ਹੋਈ ਸੀ। ਸਾਰੇ ਮਜ਼ਦੂਰਾਂ ਨੂੰ ਬਿਠਾ ਦਿਤਾ ਗਿਆ ਸੀ। ਬਹੁਤ ਸਾਰੇ ਮਜ਼ਦੂਰ ਤਾਂ ਕੰਮ ਤੇ ਲੈ ਲਏ ਗਏ। ਬਾਪੂ ਅਜੇ ਤਕ ਬਾਹਰ ਹਨ। ਬਾਪੂ ਕਦੀ-ਕਦੀ ਬਹੁਤ ਦੁੱਖੀ ਹੁੰਦੇ ਹਨ। ਅਰੇ ਕੰਮ ਦੀ ਘਾਟ ਕਾਰਣ ਬਿਠਾਂਦੇ, ਤਾਂ ਗੱਲ ਸੀ। ਲੱਗਦਾ ਹੈ, ਕੰਮ ਕਰਨਾ ਹੀ ਕਾਲ ਹੋ ਗਿਆ। ਉਨ੍ਹਾਂ ਜਿਹੇ ਜਿਤਨੇ ਵੀ ਬੈਠੇ, ਅੱਜ ਤੱਕ ਉਠ ਹੀ ਨਹੀਂ ਸਕੇ।

ਮਾਂ ਆਸ ਪਾਸ ਦੇ ਘਰਾਂ ਵਿਚ ਕੰਮ ਕਰਨ ਜਾਂਦੀ ਹੈ। ਕੁਲ ਮਿਲਾ ਕੇ ਤੀਹ ਚਾਲ੍ਹੀ ਰੁਪਏ ਮਾਂ ਨੂੰ ਮਿਲ ਜਾਂਦੇ ਹਨ। ਉਹ ਆਪਣੇ ਕਰਮਾਂ ਨੂੰ ਰੋਂਦੀ ਰਹਿੰਦੀ ਹੈ। ਢਾਈ ਤਿੰਨ ਘੰਟੇ ਸਵੇਰ ਨੂੰ ਕੰਮ ਕਰੋ, ਉਤਨਾ ਹੀ ਸ਼ਾਮ ਨੂੰ। ਮਿਲਣ ਤੀਹ ਰੁਪਏ! ਆਦਮੀ ਦੇ ਸਰੀਰ ਅਤੇ ਮਿਹਨਤ ਦਾ ਤਾਂ ਵਿਆਜ ਤਕ ਨਹੀਂ ਮਿਲਦਾ। ਸਰੀਰ ਮੂਲ ਹੀ ਨਹੀਂ, ਤਾਂ ਵਿਆਜ ਕੀ ਮਿਲੇਗਾ?

ਬਿੱਟੀਆ ਸਕੂਲ ਜਾਂਦੀ ਹੈ। ਉਸ ਨੂੰ ਮਹੀਨੇ ਵਿਚ ਤੀਹ ਦਿਨ ਖਾਲੀ ਪੇਟ ਹੀ ਜਾਣਾ ਪੈਂਦਾ ਹੈ। ਕਦੀ ਬਾਪੂ ਡਿਊਟੀ ਤੋਂ ਜਲਦੀ ਆ ਗਏ ਤਾਂ ਚਾਹ ਬਣ ਗਈ, ਤਾਂ ਪੇਟ ਵਿਚ ਚਾਹ ਪੈ ਜਾਂਦੀ ਹੈ, ਨਹੀਂ ਤਾਂ ਉਹ ਵੀ ਨਹੀਂ। ਇਹੀ ਉਸ ਦੇ ਦੁੱਖ ਦਾ ਸਭ ਤੋਂ ਵੱਡਾ ਕਾਰਣ ਹੈ। ਉਹ ਚਾਹੁੰਦੀ ਹੈ, ਰੋਟੀ ਦਿਨ ਵਿਚ ਮਿਲੇ ਨਾ ਮਿਲੇ, ਪਰ ਸਕੂਲ ਜਾਣ ਸਮੇਂ ਪੇਟ ਜ਼ਰੂਰ ਭਰਿਆ ਰਹੇ। ਸਕੂਲ ਵਿਚ ਸਾਰਾ ਸਮਾਂ ਪੇਟ ਵਿਚ ਕੁਝ

ਚੂੰ ਚੂੰ ਕਰਦਾ ਰਹਿੰਦਾ ਹੈ । ਧਿਆਨ ਉਖੜਦਾ ਹੈ । ਮਾਸਟਰ ਜੀ ਬੋਲਦੇ ਰਹਿੰਦੇ ਹਨ ਉਸ ਦਾ ਧਿਆਨ ਪੇਟ ਦੀ ਚੂੰ ਚੂੰ ਵਿਚ ਰਹਿੰਦਾ ਹੈ । ਹੋਰ ਬੱਚੇ ਹਨ, ਉਹ ਖਾ ਕੇ ਵੀ ਆਉਂਦੇ ਹਨ ਅਤੇ ਪੈਸੇ ਵੀ ਲਿਆਂਦੇ ਹਨ । ਅੱਧੀ ਛੁੱਟੀ ਵੇਲੇ ਉਹ ਖੇਡਦੀ ਰਹਿੰਦੀ ਹੈ ਅਤੇ ਬੱਚਿਆਂ ਨੂੰ ਚਾਟ ਚਟੋਰੇ ਖਾਂਦਿਆਂ ਵੇਖਦੀ ਰਹਿੰਦੀ ਹੈ । ਪਹਿਲਾਂ ਉਸ ਦਾ ਇਕ ਦੋਸਤ ਸੀ । ਜੋ ਉਹ ਆਪ ਖਾਂਦਾ, ਉਹੀ ਉਸ ਨੂੰ ਵੀ ਖੁਆਇਆ ਕਰਦਾ ਸੀ । ਉਸ ਦੀ ਇਸ ਭਾਵਨਾ ਨਾਲ ਉਸ ਦੀ ਨਿਕਟਤਾ ਹੋ ਗਈ ਸੀ । ਇਕ ਦਿਨ ਉਹ ਪੈਸੇ ਨਹੀਂ ਲਿਆਇਆ । ਦੋਸਤ ਨੇ ਉਸ ਨੂੰ ਕਿਹਾ, "ਅੱਜ ਤੂੰ ਖੁਆ ।" ਬਿੱਟੀ ਕਿਥੋਂ ਖੁਆਂਦੀ । ਨਹੀਂ ਖੁਆਇਆ । ਦੋਸਤ ਨੇ ਉਸ ਨੂੰ ਤਾਅਨਾ ਦਿੱਤਾ, "ਤੂੰ ਵੀ ਤਾਂ ਕਦੀ ਖੁਆਇਆ ਕਰ ਜਾਂ ਬਸ ਖਾਣ ਹੀ ਖਾਣ ਨੂੰ ਹੈਂ ।" ਉਸ ਨੂੰ ਬਹੁਤ ਰੋਣਾ ਆਇਆ । ਫਿਰ ਉਸ ਦੋਸਤ ਨੇ ਬਿੱਟੀ ਨੂੰ ਬੁਲਾਇਆ ਵੀ, ਉਹ ਗਈ ਨਹੀਂ । ਬੈਠਣ ਵੀ ਦੂਜੀ ਜਗ੍ਹਾ ਲੱਗੀ । ਬੋਲਣਾ ਚਾਲਣਾ ਬੰਦ ਜਿਹਾ ਹੀ ਹੋ ਗਿਆ । ਉਹ ਗੱਲ ਉਸ ਨੇ ਘਰ ਵੀ ਆ ਕੇ ਨਹੀਂ ਦੱਸੀ । ਪਰ ਅੰਦਰ ਹੀ ਅੰਦਰ ਉਸ ਨੂੰ ਕੋਸਦੀ ਰਹੀ ।

ਉਸ ਘਟਨਾ ਦੇ ਬਾਅਦ ਕੁਝ ਇਕ ਦਿਨ ਤਾਂ ਬਿੱਟੀ ਚੁੱਪ ਰਹੀ । ਇਕ ਦਿਨ ਉਹ ਮਾਂ ਤੇ ਵਰ੍ਹ ਪਈ । ਸਾਰੇ ਬੱਚੇ ਘਰੋਂ ਖਾ ਕੇ ਆਉਂਦੇ ਹਨ । ਤੂੰ ਸਾਨੂੰ ਨਾ ਖਾਣ ਨੂੰ ਕੁਝ ਦਿੰਦੀ ਹੈਂ ਅਤੇ ਨਾ ਲਿਜਾਣ ਨੂੰ । ਅਸੀਂ ਕੀ ਕਰੀਏ ? ਸਕੂਲ ਵਿਚ ਭੁੱਖ ਲੱਗਦੀ ਹੈ । ਭੁੱਖਿਆਂ ਸਾਡੇ ਕੋਲੋਂ ਪੜ੍ਹਿਆ ਨਹੀਂ ਜਾਂਦਾ । ਬਾਪੂ ਦੇ ਬਾਰੇ ਵਿਚ ਕਦੀ ਕੁਝ ਨਹੀਂ ਕਹਿੰਦੀ ਸੀ । ਉਸ ਦਿਨ ਬਾਪੂ ਤੇ ਵੀ ਗੁੱਸਾ ਆ ਗਿਆ । ਬਾਪੂ ਮਿੱਲ ਵਿਚ ਕੰਮ ਕਰਨ ਕਿਉਂ ਨਹੀਂ ਜਾਂਦੇ ? ਜਦੋਂ ਮਿੱਲ ਵਿਚ ਕੰਮ ਤੇ ਜਾਂਦੇ ਸਨ, ਤਾਂ ਖਾਣ ਨੂੰ ਮਿਲਦਾ ਸੀ । ਹੁਣ ਘਰ ਵਿਚ ਬੈਠੇ ਰਹਿੰਦੇ ਹਨ, ਕਾਨ੍ਹਪੁਰ ਵਿਚ ਕਿੰਨੀਆਂ ਹੀ ਮਿੱਲਾਂ ਹਨ । ਸਾਰੇ ਕੰਮ ਕਰਨ ਜਾਂਦੇ ਹਨ । ਮਾਂ ਨੂੰ ਉਸ ਦੇ ਇਸ ਬੜਬੋਲੇਪਨ ਤੇ ਗੁੱਸਾ ਆ ਗਿਆ । ਉਸ ਨੇ ਬਿੱਟੀ ਨੂੰ ਖੂਬ ਮਾਰਿਆ । ਬਿੱਟੀ ਰੋਂਦਿਆਂ-ਰੋਂਦਿਆਂ ਕਹਿੰਦੀ ਰਹੀ, "ਮਾਂ ਹੁਣ ਮਾਫ਼ ਕਰ ਦੇ । ਹੁਣ ਨਹੀਂ ਆਖਾਂਗੀ । ਭੁੱਖੀ ਮਰ ਜਾਵਾਂਗੀ, ਪਰ ਖਾਣਾ ਨਹੀਂ ਮੰਗਾਂਗੀ । ਕਿਸੇ ਦੇ ਲਈ ਕੁਝ ਨਹੀਂ ਆਖਾਂਗੀ, ਮਾਂ ਗ਼ਲਤੀ ਹੋ ਗਈ ।" ਮਾਂ ਨੇ ਤਦ ਤਕ ਨਹੀਂ ਛੱਡਿਆ ਜਦ ਤਕ ਮਾਰਨ ਦਾ ਗੁੱਸਾ ਨਿਕਲ ਨਾ ਗਿਆ ।

ਮਾਰਨ ਤੋਂ ਬਾਅਦ ਮਾਂ ਦਾ ਦਿਲ ਬਹੁਤ ਕਲਪਿਆ । ਬੱਚੀ ਦਾ ਕੀ ਕਸੂਰ ਸੀ । ਬੱਚਾ ਹੈ, ਤਾਂ ਭੁੱਖ ਲੱਗੇਗੀ ਹੀ । ਆਦਮੀ ਬਾਹਰਲੀ ਅੱਗ ਦਾ ਸੇਕ ਤਾਂ ਸਹਿ ਲਏ ਪਰ ਅੰਦਰ ਦੀ ਅੱਗ ਸਹੀ ਨਹੀਂ ਜਾਂਦੀ । ਬਿੱਟੀ ਦਾ ਮਨ ਵੀ ਮਰ ਗਿਆ । ਮਾਂ ਨੇ ਪਿਆਰ ਵੀ ਕੀਤਾ । ਉਹ ਨਹੀਂ ਬੋਲੀ, ਤਾਂ ਨਹੀਂ ਬੋਲੀ । ਭਰਾ ਉਸ ਦੇ ਚਾਰੇ ਪਾਸੇ ਮੰਡਲਾਂਦਾ ਰਿਹਾ । ਉਹ ਉਸ ਨੂੰ ਅਣਦੇਖਿਆ ਹੀ ਕਰਦੀ ਰਹੀ । ਗੁਦਗਦੀ ਕਰਕੇ ਬੁਲਵਾਣਾ ਚਾਹਿਆ, ਪਰ ਬਿੱਟੀ ਨੇ ਉਸ ਨੂੰ ਧੱਕਾ ਦੇ ਕੇ ਹਟਾ ਦਿਤਾ । ਚੁੱਪਚਾਪ ਆਪਣੇ ਸਕੂਲ ਦਾ ਕੰਮ ਕੀਤਾ ਅਤੇ ਚਲੀ ਗਈ ।

ਕਿਉਂਕਿ ਬਿੱਟੀ ਵੱਡੀ ਸੀ ਅਤੇ ਮਾਂ ਦੇ ਹੱਥੋਂ ਭਰਪੂਰ ਮਾਰ ਖਾਧੀ ਸੀ, ਇਸ

ਲਈ ਮਾਂ ਦਾ ਦਿਲ ਉਸੇ ਵਿਚ ਅਟਕਿਆ ਸੀ। ਮਾਂ ਨੂੰ ਉਸੇ ਦਿਨ ਇਕ ਘਰੋਂ ਮਹੀਨੇ ਦੇ ਕੰਮ ਦੇ ਦਸ ਰੁਪਏ ਮਿਲਦੇ ਸਨ। ਰੁਪਏ ਹੱਥ ਵਿਚ ਆਉਂਦਿਆਂ ਹੀ ਬਿੱਟੀ ਦਾ ਧਿਆਨ ਆਇਆ। ਉਸ ਨੂੰ ਪਰੌਂਠੇ ਪਸੰਦ ਸਨ। ਥੋੜ੍ਹੀ ਦੇਰ ਉਸ ਦੇ ਦਿਲ ਵਿਚ ਹਲਚਲ ਮਚੀ ਰਹੀ। ਪਰੌਂਠੇ ਬਣਾਏ, ਤਾਂ ਕਈ ਦਿਨ ਰੋਟੀ ਦਾ ਜੁਗਾੜ ਇਹ ਪਰੌਂਠੇ ਚੱਟ ਕਰ ਜਾਣਗੇ। ਪਰ ਬਿੱਟੀਆ ਦੀ ਸ਼ਕਲ ਉਸ ਦੀਆਂ ਅੱਖਾਂ ਦੇ ਸਾਹਮਣੇ ਰਹਿ ਰਹਿ ਕੇ ਆ ਜਾਂਦੀ ਸੀ। ਉਸ ਦਾ ਦਿਲ ਉਤਾਵਲਾ ਹੋ ਉਠਦਾ ਸੀ ਕਿ ਉਹ ਉਸ ਨੂੰ ਕਿਸੇ ਤਰ੍ਹਾਂ ਮੁਸਕ੍ਰਾਉਂਦਿਆਂ ਹੋਇਆਂ ਵੇਖੇ। ਬਿੱਟੀ ਜਿਸ ਗੱਲ ਪਿੱਛੇ ਪੈਂਦੀ ਹੈ ਤਾਂ ਪੈ ਹੀ ਜਾਂਦੀ ਹੈ। ਮੁਸ਼ਕਲ ਨਾਲ ਹੀ ਨਿਕਲਦੀ ਹੈ। ਉਸ ਦੀਆਂ ਨਜ਼ਰਾਂ ਵਿਚ ਬਿੱਟੀ ਨੂੰ ਮੁਸਕ੍ਰਾਉਂਦਿਆਂ ਵੇਖਣ ਦਾ ਇਕ ਹੀ ਤਰੀਕਾ ਸੀ। ਉਸ ਨੇ ਚੁੱਪਚਾਪ ਪਰੌਂਠੇ ਬਨਾਣ ਦਾ ਪ੍ਰਬੰਧ ਕੀਤਾ। ਪਰੌਂਠੇ ਹੀ ਉਸ ਦੇ ਹੋਠਾਂ ਤੇ ਮੁਸਕ੍ਰਾਹਟ ਵਾਪਸ ਲਿਆ ਸਕਦੇ ਸਨ। ਲੱਗਪਗ ਇਕ ਕਟੋਰੀ ਖੁਲ੍ਹਾ ਡਾਲਡਾ ਖਰੀਦਿਆ। ਡੇਢ ਰੁਪਿਆ ਉਸ ਵਿਚ ਚਲਾ ਗਿਆ। ਉਸ ਦਾ ਦਿਲ ਥੋੜ੍ਹਾ ਦੁੱਖਿਆ। ਸੁੱਕੇ ਆਲੂ ਉਸ ਨੂੰ ਜ਼ਿਆਦਾ ਪਸੰਦ ਸਨ। ਪਰ ਉਸ ਨੇ ਤਰੀਦਾਰ ਆਲੂ ਬਨਾਣ ਦਾ ਫੈਸਲਾ ਕੀਤਾ। ਚਾਰ ਆਲੂ ਖਰੀਦੇ ਵੱਡੇ ਵੱਡੇ ਸਨ। ਕਰੀਬ-ਕਰੀਬ ਅੱਠ ਆਨੇ ਉਸ ਵਿਚ ਨਿਕਲ ਗਏ। ਆਟਾ ਖਰੀਦਿਆ। ਦਸ ਰੁਪਏ ਵਿਚੋਂ ਕੇਵਲ ਦੋ ਰੁਪਏ ਬਚੇ। ਉਸ ਨੇ ਸੋਚ ਲਿਆ ਕਿ ਉਹ ਸਾਰੇ ਦਾ ਸਾਰਾ ਆਟਾ ਪਰੌਂਠਿਆਂ ਵਿਚ ਹੀ ਨਹੀਂ ਨਿਪਟਾਏਗੀ। ਥੋੜ੍ਹਾ ਬਚਾ ਲਏਗੀ।

ਇਸ ਖਰੀਦਦਾਰੀ ਦੇ ਬਾਅਦ ਉਸ ਨੂੰ ਇਹ ਗੱਲ ਦੁੱਖੀ ਕਰਨ ਲੱਗੀ ਕਿ ਜ਼ਰਾ ਜਿਹੀ ਗੱਲ ਦੇ ਲਈ ਮਹੀਨੇ ਭਰ ਦੇ ਲੱਗਪਗ ਸਾਰੇ ਪੈਸੇ ਹੀ ਫੂਕ ਦਿੱਤੇ। ਪਰ ਆਪਣੀ ਇਸ ਸੋਚ ਦੇ ਦਰਵਾਜ਼ੇ ਉਸ ਨੇ ਜ਼ਬਰਦਸਤੀ ਬੰਦ ਕੀਤੇ ਅਤੇ ਉਹਨਾਂ ਨਾਲ ਪਿੱਠ ਜੋੜ ਕੇ ਖਲੋ ਗਈ, ਕਿਧਰੇ ਫਿਰ ਨਾ ਖੁੱਲ੍ਹ ਜਾਣ। ਇਸ ਸਭ ਦੇ ਬਾਵਜੂਦ ਉਸ ਦੇ ਕੰਨਾਂ ਵਿਚ ਲਗਾਤਾਰ ਕੋਈ ਫੁਸਫੁਸਾ ਰਿਹਾ ਸੀ। ਇਕ ਵਕਤ ਦੇ ਖਾਣੇ ਵਿਚ ਅੱਠ ਰੁਪਏ। ਤੇਰਾ ਦਿਮਾਗ਼ ਤਾਂ ਖ਼ਰਾਬ ਨਹੀਂ ਹੋ ਗਿਆ ਸੀ। ਇਸ ਫੁਸਫੁਸਾਹਟ ਵਲੋਂ ਵੀ ਉਸ ਨੇ ਕੰਨਾਂ ਵਿਚ ਰੂੰ ਪਾ ਲੈਣ ਦੀ ਠਾਣ ਲਈ। ਫਿਰ ਦੂਸਰੀ ਗੱਲ ਉਸ ਨੂੰ ਤੰਗ ਕਰਨ ਲੱਗੀ। ਬੱਚਿਆਂ ਦਾ ਲਾਡ ਪਿਆਰ ਗਰੀਬਾਂ ਦੇ ਲਈ ਮਨ੍ਹਾਂ ਹੈ, ਪਾਪ ਹੈ। ਆਪਣੇ ਪ੍ਰਤੀ ਵੀ ਆਦਮੀ ਗੁਨਾਹ ਕਰਦਾ ਹੈ ਅਤੇ ਉਨ੍ਹਾਂ ਦੇ ਪ੍ਰਤੀ ਵੀ। ਇਸ ਗੱਲੋਂ ਵੀ ਉਸ ਨੇ ਮੂੰਹ ਮੋੜ ਲਿਆ ਅਤੇ ਝੱਟਪਟ ਚਲਦੀ ਗਈ। ਚਲਦਿਆਂ ਚਲਦਿਆਂ ਪਤੀ ਦੀ ਹਾਲਤ ਬਾਰੇ ਵਿਚ ਸੋਚਣਾ ਚਾਲੂ ਹੋ ਗਿਆ। ਕਿਤਨਾ ਦੌੜੇ, ਕਿਤਨਾ ਪੈਸਾ ਖੁਆਇਆ। ਚੀਜ਼ ਵਸਤ ਤਕ ਗਿਰਵੀ ਰਖੀ ਗਈ। ਇਸ ਕੜਕੀ ਵਿਚ ਰੋਟੀ ਨੂੰ ਅਸੀਂ ਖਾਂਦੇ ਹਾਂ, ਰੋਟੀ ਸਾਨੂੰ ਖਾਂਦੀ ਹੈ। ਪਰੌਂਠਿਆਂ ਦਾ ਮੂੰਹ ਤਾਂ ਹੋਰ ਵੀ ਵੱਡਾ ਹੁੰਦਾ ਹੈ।

ਮਾਂ ਨੇ ਘਰ ਜਾ ਕੇ ਚੁੱਪਚਾਪ ਆਟਾ ਗੁੰਨ੍ਹਿਆ। ਸਬਜ਼ੀ ਬਣਾਈ। ਨਾ ਮਾਤਰ ਹੀ ਘਿਓ ਪਾਇਆ। ਥੋੜ੍ਹੀ ਰੌਣਕ ਆ ਜਾਏਗੀ। ਪਰੌਂਠੇ ਸੇਕਦੇ ਸਮੇਂ ਵੀ ਘਿਓ ਮਾਮੂਲੀ ਜਿਹਾ ਲਾਇਆ। ਸਭ ਤੋਂ ਪਹਿਲਾਂ ਬਿੱਟੀ ਨੂੰ ਬੁਲਾਇਆ, ਫਿਰ ਬਿੱਟੂ ਨੂੰ

ਆਵਾਜ਼ ਦਿੱਤੀ। ਬਿੱਟੂ ਪਹਿਲਾਂ ਹੀ ਆ ਗਿਆ। ਬਿੱਟੀ ਥੋੜ੍ਹਾ ਨੱਖਰੇ ਨਾਲ ਆਈ। ਸ਼ਾਇਦ ਉਹ ਨਾ ਵੀ ਆਈ ਹੁੰਦੀ, ਪਰ ਪਰੌਂਠੇ ਪੱਕਣ ਦੀ ਵਾਸਨਾ ਨੇ ਉਸ ਨੂੰ ਜ਼ਬਰਦਸਤੀ ਆਪਣੇ ਵਲ ਖਿੱਚ ਲਿਆ। ਪਰੌਂਠੇ ਬਣਦਿਆਂ ਵੇਖ ਕੇ ਉਸ ਦੀ ਸਾਰੀ ਨਾਰਾਜ਼ਗੀ ਮੁਸਕ੍ਰਾਹਟ ਵਿਚ ਬਦਲ ਗਈ। ਖੂਹ ਵਿਚ ਕਾਂਟਾ ਪਾ ਕੇ ਜਿਵੇਂ ਡੋਲ ਕੱਢਿਆ ਜਾਂਦਾ ਹੈ, ਉਸੇ ਤਰ੍ਹਾਂ ਬਿੱਟੀ ਦਾ ਹਾਸਾ ਮਾਂ ਦੀ ਖੁਸ਼ੀ ਨੂੰ ਵੀ ਬਾਹਰ ਕੱਢ ਲਿਆਇਆ। ਮਾਂ ਨੇ ਪਰੌਂਠਾ ਸੇਕਣਾ ਬੰਦ ਕਰਕੇ ਉਸ ਨੂੰ ਖਿੱਚ ਕੇ ਗਲੇ ਨਾਲ ਲਾ ਲਿਆ ਅਤੇ ਬਿਨਾਂ ਕੁਝ ਆਖੇ ਚੁੰਨੀ ਨਾਲ ਅੱਖਾਂ ਪੂੰਝਣ ਲੱਗੀ। ਬਿੱਟੂ ਹੱਸੀ ਜਾ ਰਿਹਾ ਸੀ। ਬਿੱਟੀ ਨੂੰ ਚਿੱੜਾ ਰਿਹਾ ਸੀ—"ਏ ਬਿੱਟੀ ਦੀਦੀ, ਰੋਜ਼ ਮਾਂ ਤੋਂ ਮਾਰ ਖਾਇਆ ਕਰ। ਤੈਨੂੰ ਮਾਂ ਦੇ ਗਲੇ ਲਗਣ ਨੂੰ ਮਿਲੇਗਾ। ਸਾਨੂੰ ਪਰੌਂਠੇ ਖਾਣ ਨੂੰ।" ਮਾਂ ਨੇ ਹੱਸ ਕੇ ਉਸ ਨੂੰ ਡਾਂਟ ਦਿੱਤਾ, "ਚੁੱਪ ਰਹਿ, ਬਹੁਤ ਬੋਲਦਾ ਹੈਂ।"

ਕਿਉਂਕਿ ਬਿੱਟੀ ਵੱਡੀ ਵੀ ਸੀ, ਅਤੇ ਮਾਂ ਦੇ ਹੱਥੋਂ ਮਾਰ ਵੀ ਖਾਧੀ ਸੀ, ਇਸ ਲਈ ਮਾਂ ਨੇ ਪਹਿਲਾ ਪਰੌਂਠਾ ਬਿੱਟੀ ਦੇ ਸਾਹਮਣੇ ਹੀ ਪਰੋਸਿਆ। ਬਿੱਟੂ ਇਸ ਗੱਲ ਤੋਂ ਚਿੜ ਗਿਆ ਅਤੇ ਬੈਠਾ ਬੈਠਾ ਗੁੱਸੇ ਵਿਚ ਪੈਰ ਚਲਾਉਣ ਲੱਗਾ। ਜ਼ੋਰ ਨਾਲ ਰੋਣਾ ਸ਼ੁਰੂ ਕਰ ਦਿੱਤਾ। ਮੈਨੂੰ ਰੋਜ਼ ਮਾਰਦੀ ਹੈ, ਤਾਂ ਕੁਝ ਨਹੀਂ, ਅੱਜ ਦੀਦੀ ਨੂੰ ਇਕ ਅੱਧ ਮਾਰ ਦਿੱਤਾ ਤਾਂ ਉਸ ਦੇ ਲਈ, ਪਰੌਂਠੇ ਬਣਨੇ ਸ਼ੁਰੂ ਹੋ ਗਏ। ਦੀਦੀ ਨੂੰ ਹੀ ਸਾਰੇ ਪੁੱਛਦੇ ਹਨ, ਮੈਨੂੰ ਕੋਈ ਨਹੀਂ ਪੁੱਛਦਾ। ਮੈਂ ਤਾਂ ਫਾਲਤੂ ਹਾਂ। ਜਦ ਮੈਂ ਪਹਿਲਾਂ ਆਇਆਂ, ਫਿਰ ਪਰੌਂਠਾ ਦੀਦੀ ਨੂੰ ਪਹਿਲਾਂ ਕਿਉਂ ਦਿੱਤਾ? ਮਾਂ ਉਸ ਨੂੰ ਸਮਝਾਂਦੀ ਜਾ ਰਹੀ ਸੀ—ਤੂੰ ਮੇਰਾ ਰਾਜਾ ਬੇਟਾ ਹੈਂ। ਦੀਦੀ ਦਾ ਕੀ ਦੀਦੀ ਤਾਂ ਆਪਣੇ ਘਰ ਚਲੀ ਜਾਏਗੀ। ਤੂੰ ਤਾਂ ਮੇਰੇ ਕੋਲ ਹੀ ਰਹੇਂਗਾ। ਜਾਣ ਵਾਲੇ ਨੂੰ ਖੁਆ ਪਿਆ ਕੇ ਜਲਦੀ ਨਾਲ ਵਿਦਾ ਕਰ ਦੇਣਾ ਚਾਹੀਦਾ ਹੈ। ਦੀਦੀ ਚਲੀ ਜਾਏਗੀ, ਤਾਂ ਦੋਵੇਂ ਮਾਂ ਪੁੱਤਰ ਰੋਜ਼ ਪਰੌਂਠੇ ਬਣਾ ਕੇ ਖਾਇਆ ਕਰਾਂਗੇ। ਪਰ ਬਿੱਟੂ ਜ਼ਿੱਦ ਤੇ ਅੜਿਆ ਸੀ। ਬਿੱਟੀ ਦਾ ਹੱਥ ਵਾਰ ਵਾਰ ਟੁੱਕੜਾ ਤੋੜਨ ਲਈ ਵੱਧਦਾ ਸੀ ਅਤੇ ਰੁਕ ਜਾਦਾ ਸੀ। ਉਸ ਦਾ ਚਿਹਰਾ ਮੁਰਝਾਂਦਾ ਜਾ ਰਿਹਾ ਸੀ ਅਤੇ ਖਿੱਝ ਵੱਧਦੀ ਜਾ ਰਹੀ ਸੀ। ਆਖਰ ਉਸ ਨੇ ਆਪਣਾ ਪਰੌਂਠਾ ਚੁੱਕ ਕੇ ਉਸ ਦੀ ਪਲੇਟ ਵਿਚ ਰਖ ਦਿੱਤਾ ਅਤੇ ਤੇਜ਼ੀ ਨਾਲ ਕਿਹਾ, "ਲੈ ਖਾਹ, ਡਫ!"

ਬਿੱਟੂ ਨੇ ਝਟ ਰੋਣਾ ਬੰਦ ਕਰ ਦਿੱਤਾ ਅਤੇ ਪਰੌਂਠਾ ਖਾਣ ਵਿਚ ਜੁੱਟ ਗਿਆ। ਖਾਂਦਿਆਂ-ਖਾਂਦਿਆਂ ਉਹ ਬਿੱਟੀ ਵਲ ਵੇਖੀ ਜਾ ਰਿਹਾ ਸੀ। ਹਾਲਾਂ ਕਿ ਉਸ ਦੀਆਂ ਅੱਖਾਂ ਗਿੱਲੀਆਂ ਸਨ, ਪਰ ਉਹ ਹੱਸ ਰਿਹਾ ਸੀ। ਪਰੌਂਠਾ ਬਣਾਦਿਆਂ-ਬਣਾਦਿਆਂ ਮਾਂ ਹੁਣ ਉਸ ਨੂੰ ਸਮਝਾਉਣ ਲੱਗੀ ਸੀ—ਇਸ ਦੀ ਗੱਲ ਦਾ ਬੁਰਾ ਨਾ ਮੰਨ। ਇਹ ਤਾਂ ਜੜ-ਮੂਲ ਤੋਂ ਵਿਗੜ ਗਿਐ। ਦਿਨ ਭਰ ਪਸ਼ੂ ਵਾਂਗ ਘੁੰਮਦਾ ਹੈ। ਜਿਸ ਦਿਨ ਇਹ ਸਕੂਲ ਜਾਏਗਾ, ਗੰਗਾ ਨਹਾਵਾਂਗੀ। ਇਤਨਾ ਸੜੀਅਲ ਹੈ ਕਿ ਭੈਣ ਦੇ ਮੂੰਹ ਵਿਚ ਪਾਣੀ ਦਾ ਘੁੱਟ ਜਾਂਦਿਆਂ ਨਹੀਂ ਵੇਖ ਸਕਦਾ। ਬਿੱਟੂ ਖਾਣ ਵਿਚ ਅਤੇ ਬਿੱਟੀ ਨੂੰ ਤਰ੍ਹਾਂ ਤਰ੍ਹਾਂ ਦਾ ਮੂੰਹ ਬਣਾ ਕੇ ਚਿੜ੍ਹਾਉਣ ਵਿਚ ਮਸਤ ਸੀ। ਮਾਂ ਦੀ ਗੱਲ ਦਾ ਉਸ ਤੇ ਜ਼ਰਾ ਮਾਸਾ ਵੀ ਅਸਰ ਨਹੀਂ ਹੋ ਰਿਹਾ ਸੀ। ਮਾਂ ਨੇ ਅਗਲਾ ਪਰੌਂਠਾ ਬਿੱਟੀ ਨੂੰ

ਸੌਂਪ ਦਿੱਤਾ। ਬਿੱਟੀ ਨੇ ਅੱਖਾਂ ਪੂੰਝ ਕੇ ਪਰੌਂਠਾ ਖਾਣਾ ਸ਼ੁਰੂ ਕਰ ਦਿੱਤਾ। ਬਿੱਟੀ ਨੇ ਜਿਉਂ ਹੀ ਖਾਣਾ ਸ਼ੁਰੂ ਕੀਤਾ, ਬਿੱਟੂ ਝਟ ਬੋਲਿਆ, "ਬਿੱਟੀ ਦੀਦੀ ਨੂੰ ਪਰੌਂਠੇ ਦਿਉ ਜਾਂ ਨਾ ਦਿਉ, ਮੈਂ ਢਿੱਡ ਭਰ ਕੇ ਪਰੌਂਠੇ ਖਾਵਾਂਗਾ।"

ਮਾਂ ਦਾ ਚਿਹਰਾ ਉਤਰ ਗਿਆ। ਅੱਗ ਬਲ ਰਹੀ ਸੀ। ਪਰੌਂਠੇ ਪੱਕਣ ਸਮੇਂ ਖ਼ੂਬ ਧੂੰਆਂ ਉਠ ਰਿਹਾ ਸੀ। ਮਾਂ ਪਹਿਲਾਂ ਉਸ ਨੂੰ ਵੇਖਦੀ ਰਹੀ, ਫਿਰ ਬੋਲੀ, "ਜ਼ਿਆਦਾ ਪਰੌਂਠੇ ਖਾਣ ਨਾਲ ਪੇਟ ਖਰਾਬ ਹੋ ਜਾਂਦਾ ਹੈ। ਟੱਟੀਆਂ ਆਣ ਲੱਗਦੀਆਂ ਹਨ। ਜਿਨ੍ਹਾਂ ਨੂੰ ਪਰੌਂਠੇ ਖਾਣ ਦੀ ਆਦਤ ਹੁੰਦੀ ਹੈ, ਉਨ੍ਹਾਂ ਦੀ ਗੱਲ ਹੋਰ ਹੁੰਦੀ ਹੈ। ਪਰੌਂਠੇ, ਉਹ ਵੀ ਕਣਕ ਦੇ...ਹਜ਼ਮ ਕਰਨ ਲਈ ਫ਼ੌਲਾਦ ਦਾ ਢਿੱਡ ਚਾਹੀਦਾ ਹੈ। ਬਸ ਦੋ ਦੋ ਮਿਲਣਗੇ। ਬਾਪੂ ਵੀ ਤਾਂ ਖਾਣਗੇ ਨਾ।" ਬਿੱਟੀ ਨੇ ਮਾਂ ਵਲ ਵੇਖਿਆ, ਗਰਦਨ ਨੀਵੀਂ ਕਰ ਕੇ ਖਾਂਦੀ ਰਹੀ। ਮਾਂ ਨੇ ਵੀ ਬਿੱਟੀ ਨੂੰ ਆਪਣੇ ਵਲ ਵੇਖਦਿਆਂ ਹੋਇਆਂ ਵੇਖ ਲਿਆ ਸੀ।

ਬਿੱਟੀ ਦਾ ਪਹਿਲਾ ਪਰੌਂਠਾ ਖਤਮ ਹੋ ਗਿਆ ਸੀ। ਤਵੇ ਤੇ ਪਰੌਂਠਾ ਪੱਕ ਕੇ ਤਿਆਰ ਸੀ। ਬਿੱਟੂ ਦਾ ਪਰੌਂਠਾ ਵੀ ਖਤਮ ਹੋ ਰਿਹਾ ਸੀ। ਇਕ ਦੋ ਟੁੱਕੜੇ ਬਾਕੀ ਸਨ। ਮਾਂ ਨੇ ਜਲਦੀ ਨਾਲ ਬਿੱਟੀ ਦੀ ਪਲੇਟ ਵਿਚ ਰਖ ਦਿੱਤਾ। ਬਿੱਟੀ ਖੁਸ਼ ਹੋ ਗਈ। ਬਿੱਟੀ ਨੇ ਨਾ ਗਰਮ ਦੀ ਪਰਵਾਹ ਕੀਤੀ ਨਾ ਠੰਡੇ ਦੀ। ਜਲਦੀ ਨਾਲ ਟੁਕੜਾ ਤੋੜਿਆ ਆਲੂ ਦੇ ਪਾਣੀ ਵਿਚ ਭਿਉਂ ਕੇ ਖਾਣਾ ਸ਼ੁਰੂ ਕਰ ਦਿੱਤਾ। ਬਿੱਟੂ ਨੇ ਸ਼ੋਰ ਮੱਚਾ ਦਿੱਤਾ—ਫਿਰ ਬਿੱਟੀ ਦੀਦੀ ਨੂੰ ਦੇ ਦਿੱਤਾ। ਮੈਂ ਵੀ ਖਾ ਚੁੱਕਾ ਸਾਂ। ਮਾਂ ਨੇ ਉਸ ਨੂੰ ਝਿੜਕਿਆ—ਕੱਚਾ ਹੀ ਦੇ ਦੇਵਾਂ ਕੀ ? ਪੱਕਦਿਆਂ ਪੱਕਦਿਆਂ ਹੀ ਤਾਂ ਪੱਕੇਗਾ। ਪਰ ਉਹ ਬੁੜ ਬੁੜ ਕਰਦਾ ਰਿਹਾ—ਜਦੋਂ ਮੈਨੂੰ ਕੋਈ ਚਾਹੁੰਦਾ ਹੀ ਨਹੀਂ, ਤਾਂ ਮੈਨੂੰ ਭਗਵਾਨ ਆਪਣੇ ਕੋਲ ਕਿਉਂ ਨਹੀਂ ਬੁਲਾ ਲੈਂਦਾ। ਮਾਂ ਜ਼ੋਰ ਨਾਲ ਚੀਖੀ—ਜੇ ਹੁਣ ਫਿਰ ਅਜਿਹੀ ਗੱਲ ਆਖੀ ਤਾਂ ਜੀਭ ਤੇ ਗਰਮ ਗਰਮ ਚਿਮਟਾ ਰਖ ਦੇਵਾਂਗੀ। ਭਗਵਾਨ ਦੇ ਬੁਲਾਣ ਲਈ ਹੀ ਤਾਂ ਹੱਡੀਆਂ ਭੰਨ ਭੰਨ ਕੇ ਪਾਲ ਰਹੇ ਹਾਂ ਤੈਨੂੰ। ਪਰੌਂਠਾ ਪੱਕ ਗਿਆ ਸੀ। ਉਸ ਨੂੰ ਉਸ ਦੀ ਪਲੇਟ ਵਿਚ ਰਖ ਦਿੱਤਾ। ਬਿਨਾਂ ਮਾਂ ਦੀ ਡਾਂਟ ਦਾ ਖਿਆਲ ਕੀਤੇ ਬਿੱਟੂ ਪਰੌਂਠਾ ਖਾਣ ਲੱਗ ਗਿਆ।

ਮਾਂ ਦੀ ਨਜ਼ਰ ਵਾਰ ਵਾਰ ਬਿੱਟੀਆ ਤੇ ਜਾ ਰਹੀ ਸੀ। ਅੱਧਾ ਪਰੌਂਠਾ ਤਾਂ ਉਸ ਨੇ ਜਲਦੀ ਜਲਦੀ ਖਾਧਾ ਸੀ, ਹੁਣ ਉਹ ਛੋਟੇ ਛੋਟੇ ਟੁਕੜੇ ਤੋੜ ਰਹੀ ਸੀ। ਇਸ ਢੰਗ ਤੋਂ ਲੱਗ ਰਿਹਾ ਸੀ ਕਿ ਉਹ ਬਚੇ ਹੋਏ ਪਰੌਂਠੇ ਨੂੰ ਦੇਰ ਤਕ ਖਾਣਾ ਚਾਹੁੰਦੀ ਹੈ। ਸਬਜ਼ੀ ਵੀ ਉਹ ਬਹੁਤੀ ਨਹੀਂ ਲੱਗਾ ਰਹੀ ਸੀ। ਬਹੁਤਾ ਕਰਕੇ ਤਰੀ ਵਿਚ ਹੀ ਟੁਕੜਾ ਭਿਉਂਦੀ ਸੀ। ਕਦੀ ਕਦੀ ਆਲੂ ਦਾ ਟੁਕੜਾ ਤੋੜ ਕੇ ਪਰੌਂਠੇ ਦੇ ਟੁਕੜੇ ਨਾਲ ਖਾ ਲੈਂਦੀ ਸੀ। ਬਿੱਟੂ ਜਲਦੀ ਜਲਦੀ ਖਾ ਰਿਹਾ ਸੀ। ਉਹ ਅਗਲਾ ਪਰੌਂਠਾ ਲੈਣ ਦੇ ਚੱਕਰ ਵਿਚ ਸੀ। ਉਸ ਨੂੰ ਇਸ ਗੱਲ ਦਾ ਵੀ ਸ਼ੱਕ ਸੀ ਕਿ ਕਿਧਰੇ ਮਾਂ ਦੀਦੀ ਦੀ ਪਲੇਟ ਵਿਚ ਅਗਲਾ ਪਰੌਂਠਾ ਵੀ ਨਾ ਪਰੋਸ ਦੇਵੇ ਅਤੇ ਉਸ ਦੀ ਛੁੱਟੀ ਹੋ ਜਾਏ। ਇਸ ਦੌਰਾਨ ਮਾਂ ਇਕ ਪਰੌਂਠਾ ਪੱਕਾ ਕੇ ਪੋਣੇ ਵਿਚ ਰਖ ਚੁੱਕੀ ਸੀ। ਦੂਸਰਾ ਤਵੇ ਤੇ ਸੀ ਅਤੇ ਤੀਜਾ ਚਕਲੇ ਤੇ। ਪਰੌਂਠਾ ਖਤਮ

ਹੁੰਦਿਆਂ ਹੁੰਦਿਆਂ ਬਿੱਟੀ ਨੇ ਮਾਂ ਵਲ ਵੇਖਿਆ। ਮਾਂ ਦੀਆਂ ਅੱਖਾਂ ਝੁਕ ਗਈਆਂ। ਬਿੱਟੂ ਆਪਣਾ ਪਰੌਂਠਾ ਖਤਮ ਕਰਕੇ ਤੀਜੇ ਪਰੌਂਠੇ ਲਈ ਜ਼ਿੱਦ ਕਰਨ ਲੱਗਾ। ਮਾਂ ਬੜੀ ਪ੍ਰੇਸ਼ਾਨੀ ਵਿਚ ਸੀ। ਫਿਰ ਵੀ ਉਸ ਨੇ ਉਸ ਨੂੰ ਸਮਝਾਣਾ ਚਾਹਿਆ—ਬਸ ਹੋਰ ਨਹੀਂ।

ਬਿੱਟੂ ਕਿਉਂਕਿ ਛੋਟਾ ਸੀ ਅਤੇ ਘੱਟ ਸਮਝਦਾਰ ਸੀ, ਇਸ ਲਈ ਜ਼ਿੱਦੀ ਵੀ ਸੀ। ਉਹ ਇਸ ਗੱਲ ਤੇ ਉਤਾਰੂ ਹੋ ਗਿਆ ਕਿ ਭਾਵੇਂ ਜੋ ਹੋਵੇ, ਉਹ ਪਰੌਂਠਾ ਜ਼ਰੂਰ ਲਏਗਾ। ਮਾਂ ਦਾ ਧਿਆਨ ਵਾਰ ਵਾਰ ਖਤਮ ਹੁੰਦੇ ਆਟੇ ਅਤੇ ਘਿਓ ਵਲ ਜਾ ਰਿਹਾ ਸੀ। ਪਰੌਂਠੇ-ਵਰੌਂਠੇ ਬਨਾਣ ਵਿਚ ਇਹੀ ਤਾਂ ਮੁਸੀਬਤ ਹੁੰਦੀ ਹੈ। ਭਾਵੇਂ ਪੇਟ ਭਰ ਜਾਏ ਪਰ ਨੀਅਤ ਨਹੀਂ ਭਰਦੀ। ਅੱਜ ਸਾਰਾ ਆਟਾ ਖਤਮ ਕਰ ਦਿੱਤਾ ਤਾਂ ਕੱਲ੍ਹ ਦਾ ਠਿਕਾਣਾ ਕਿਥੋਂ ਹੋਵੇਗਾ। ਫ਼ਿਰ ਉਧਾਰ ! ਉਹ ਬੋਲੀ—"ਓ ਬੇਟਾ, ਜੀਭ ਦਾ ਸੁਆਦ ਪੇਟ ਨਹੀਂ ਭਰਨ ਦਿੰਦਾ, ਆਪਣੇ ਪੇਟ ਦੀ ਸਮਾਈ ਵੇਖ।" ਮਾਂ ਦੀ ਗੱਲ ਬਿੱਟੂ ਦੇ ਕੰਨਾਂ ਤਕ ਪੁੱਜ ਹੀ ਨਹੀਂ ਰਹੀ ਸੀ। ਆਖਰ ਮਾਂ ਨੇ ਆਟੇ ਦਾ ਛੋਟਾ ਜਿਹਾ ਪੇੜਾ ਬਣਾਇਆ ਅਤੇ ਇਕ ਛੋਟਾ ਜਿਹਾ ਪਰੌਂਠਾ ਬਣਾ ਕੇ ਉਸ ਨੂੰ ਦੇ ਦਿੱਤਾ— ਮੇਰਾ ਛੋਟਾ ਬੇਟਾ ਅਤੇ ਉਸ ਦਾ ਛੋਟਾ ਜਿਹਾ ਪਰੌਂਠਾ। ਬਿੱਟੀ ਖਾ ਤਾਂ ਚੁੱਕੀ ਸੀ, ਪਰ ਬੈਠੀ ਸੀ। ਕਟੋਰੀ ਵਿਚ ਸਬਜ਼ੀ ਵੀ ਬਚਾ ਰਖੀ ਸੀ। ਆਖ ਕੁਝ ਨਹੀਂ ਰਹੀ ਸੀ। ਮਾਂ ਬਾਰ ਬਾਰ ਨਜ਼ਰ ਬਚਾ ਕੇ ਉਸ ਨੂੰ ਵੇਖ ਰਹੀ ਸੀ। ਚਾਰ ਪਰੌਂਠੇ ਪੱਕ ਚੁੱਕੇ ਸਨ। ਪੰਜਵਾਂ ਵੇਲ ਰਹੀ ਸੀ। ਬਿੱਟੂ ਉਹ ਪਰੌਂਠਾ ਵੀ ਹੜੱਪ ਕਰ ਗਿਆ ਸੀ। ਉਹ ਮਾਂ ਤੋਂ ਇਕ ਪਰੌਂਠਾ ਹੋਰ ਮੰਗਣ ਲਈ ਅੱਗੇ ਹੋਇਆ। ਇਸ ਵਾਰ ਮਾਂ ਨੇ ਸਖਤੀ ਨਾਲ ਡਾਂਟ ਦਿੱਤਾ, "ਜਾਂਦਾ ਹੈਂ ਜਾਂ ਦੱਸਾਂ।"

ਮਾਰਨ ਲਈ ਵੇਲਣਾ ਚੁੱਕਿਆ, ਤਾਂ ਉਹ ਨੌਂ ਦੋ ਗਿਆਰਾਂ ਹੋ ਗਿਆ। ਬਿੱਟੀ ਹੱਸ ਪਈ। ਮਾਂ ਨੂੰ ਵੀ ਹਾਸਾ ਆ ਗਿਆ। ਹੌਲੇ ਜਿਹੇ ਬੋਲੀ, "ਬਹੁਤ ਸ਼ੈਤਾਨ ਹੋ ਗਿਆ ਹੈ।" ਫਿਰ ਹੌਲੇ ਹੌਲੇ ਸੁਸਤ ਹੁੰਦੀ ਗਈ ਅਤੇ ਦੁੱਖ ਭਰੀ ਆਵਾਜ਼ ਵਿਚ ਬੋਲੀ, "ਮਾਤਾ ਪਿਤਾ ਦੇ ਨਾਂ ਦਾ ਕੀ ਲਾਭ, ਜੋ ਬੱਚਿਆਂ ਨੂੰ ਭਰ ਪੇਟ ਰੋਟੀ ਵੀ ਨਾ ਦੇ ਸਕੇ। ਬਾਂਝ ਹੁੰਦੀ ਤਾਂ ਹੌਸਲਾ ਹੁੰਦਾ ਕਿ ਨਹੀਂ ਹੋਏ। ਹੇ ਭਗਵਾਨ, ਬੱਚੇ ਦੇ ਤਾਂ ਅਜਿਹਾ ਨਾ ਕਰ ਕਿ ਬੱਚੇ ਪਰੌਂਠੇ ਜਿਹੀ ਛੋਟੀ ਚੀਜ਼ ਨੂੰ ਵੀ ਤਰਸ ਜਾਣ।" ਅਤੇ ਪੱਲੇ ਨਾਲ ਅੱਥਰੂ ਪੂੰਝ ਲਏ।

ਬਿੱਟੀ ਚੁਪਚਾਪ ਬੈਠੀ ਮਾਂ ਨੂੰ ਵੇਖ ਵੀ ਰਹੀ ਸੀ ਅਤੇ ਗੱਲ ਵੀ ਸੁਣ ਰਹੀ ਸੀ। ਪੰਜਵਾਂ ਪਰੌਂਠਾ ਪੱਕ ਚੁਕਾ ਸੀ। ਉਸ ਨੂੰ ਵੀ ਮਾਂ ਨੇ ਪੋਣੇ ਵਿਚ ਰੱਖ ਦਿਤਾ ਤਾਂ ਬਿੱਟੀ ਹੌਲੇ ਜਿਹੀ ਬੋਲੀ, "ਆਟਾ ਤਾਂ ਬਚਿਆ ਹੈ, ਇਕ ਹੋਰ ਬਣਾ ਦੇ।"

ਮਾਂ ਥੋੜ੍ਹੀ ਦੇਰ ਉਸੇ ਤਰ੍ਹਾਂ ਚਕਲੇ ਵੇਲਣ ਤੇ ਹੱਥ ਰੱਖੀ ਚੁੱਪ ਬੈਠੀ ਰਹੀ। ਤਵਾ ਖਾਲੀ ਸੜਦਾ ਰਿਹਾ। ਘਿਓ ਲੱਗਿਆ ਹੋਣ ਕਾਰਨ ਧੂੰਆਂ ਭਬਕ ਕੇ ਉਠ ਰਿਹਾ ਸੀ ਅਤੇ ਮਾਂ ਦੇ ਮੂੰਹ ਉਪਰੋਂ ਲੰਘ ਰਿਹਾ ਸੀ। ਬਿੱਟੀ ਆਪਣੇ ਆਪ ਹੀ ਬੋਲੀ, "ਇਸ ਵਕਤ ਨਹੀਂ ਖਾਵਾਂਗੀ, ਸਵੇਰੇ ਦੇ ਲਈ ਰਖ ਦੇਵਾਂਗੀ।"

"ਅਸੀਂ ਇਤਨੇ ਵੱਡੇ ਆਦਮੀ ਨਹੀਂ ਕਿ ਬੱਚਿਆਂ ਨੂੰ ਨਾਸ਼ਤਾ ਕਰਵਾ ਕੇ

ਸਕੂਲ ਭੇਜੀਏ। ਦੋ ਵਕਤ ਦੀ ਰੋਟੀ ਮਿਲ ਜਾਏ, ਤਾਂ ਬਹੁਤ ਹੈ। ਬਾਰ ਬਾਰ ਖਾਣ ਵਾਲੇ ਦੂਜਿਆਂ ਦਾ ਹਿੱਸਾ ਵੀ ਖਾਂਦੇ ਹਨ। ਆਪਣੇ ਨਾਲ ਹੀ ਸੰਤੋਸ਼ ਕਰਨਾ ਚਾਹੀਦਾ ਹੈ।

ਬੇਟੀ ਦਾ ਚਿਹਰਾ ਉਤਰ ਗਿਆ। ਸਬਜ਼ੀ ਦੀ ਬਚੀ ਹੋਈ ਤਰੀ ਪੀ ਕੇ ਉਹ ਉਠਣ ਲੱਗੀ। ਉਸ ਦੇ ਉਠਣ ਦੇ ਢੰਗ ਤੋਂ ਲੱਗਾ ਕਿ ਉਸ ਦੇ ਗੋਡੇ ਉਸ ਨੂੰ ਉਠਣ ਨਹੀਂ ਦੇ ਰਹੇ। ਮਾਂ ਉਸ ਨੂੰ ਉਠਦਿਆਂ ਵੇਖਦੀ ਰਹੀ। ਉਠ ਕੇ ਚਲਣ ਲੱਗੀ, ਤਾਂ ਮਾਂ ਨੇ ਪੁਕਾਰਿਆ, "ਸੁਣ!" ਉਹ ਮੁੜ ਆਈ। ਮਾਂ ਨੇ ਪੰਜਵਾਂ ਪਰੌਂਠਾ ਚੁੱਕ ਕੇ ਉਸ ਨੂੰ ਦੇ ਦਿੱਤਾ, "ਲੈ...ਬਿੱਟੂ ਨੂੰ ਨਾ ਦੱਸੀਂ। ਸੋਚਿਆ ਸੀ, ਤੇਰੇ ਬਾਪੂ ਨੂੰ ਪੇਟ ਭਰ ਕੇ ਖੁਆ ਦੇਵਾਂਗੀ...ਉਂਜ ਉਨ੍ਹਾਂ ਦੀ ਖੁਰਾਕ ਹੀ ਹੁਣ ਕਿਥੇ ਰਹੀ। ਪੰਜ ਤਾਂ ਬਹੁਤ ਹਨ...ਚਾਰ ਹੀ ਖਾ ਲੈਣ ਤਾਂ ਗਨੀਮਤ ਹੈ।"

ਬਿੱਟੀ ਦੌੜਦੀ ਦੌੜਦੀ ਗਈ ਅਤੇ ਕਾਗ਼ਜ਼ ਲਿਆ ਕੇ, ਪਰੌਂਠਾ ਉਸ ਵਿਚ ਲਪੇਟ ਲਿਆ। ਜਿਸ ਕੋਠੜੀ ਵਿਚ ਸਾਰੇ ਸੌਂਦੇ ਸਨ, ਦੱਬੇ ਪੈਰ ਉਥੇ ਗਈ ਅਤੇ ਪਰੌਂਠਾ ਛੁਪਾਣ ਦਾ ਜਤਨ ਕਰਨ ਲੱਗੀ। ਜ਼ਮੀਨ ਤੇ ਬਿਸਤਰੇ ਵਿੱਛੇ ਸਨ। ਬਿਸਤਰ ਕੀ, ਗੁੱਦੜ ਹੀ ਸੀ। ਉਸ ਨੇ ਸਾਵਧਾਨੀ ਨਾਲ ਚਾਰੇ ਪਾਸੇ ਵੇਖਿਆ ਬਿੱਟੂ ਆਸ ਪਾਸ ਨਹੀਂ ਸੀ। ਜਿਸ ਪਾਸੇ ਉਹ ਸੌਂਦੀ ਸੀ, ਉਧਰ ਹੀ ਉਸ ਨੇ ਕਾਗ਼ਜ਼ ਵਿਚ ਲਪੇਟਿਆ ਪਰੌਂਠਾ ਦੱਬਾ ਦਿੱਤਾ। ਥੋੜ੍ਹੀ ਦੇਰ ਉਹ ਉਸੇ ਤੇ ਬੈਠੀ ਰਹੀ। ਉਸ ਨੂੰ ਬੈਠਿਆਂ-ਬੈਠਿਆਂ ਮਹਿਸੂਸ ਹੋਇਆ ਕਿ ਪਰੌਂਠਾ ਅਜੇ ਗਰਮ ਹੈ। ਕੱਲ੍ਹ ਸਵੇਰੇ ਸਕੂਲ ਜਾਂਦਿਆਂ ਹੋਇਆਂ ਖਾ ਕੇ ਜਾਏਗੀ। ਜੇ ਗਰਮ ਨਾ ਵੀ ਰਹੇ, ਤਾਂ ਨਰਮ ਤਾਂ ਰਹੇਗਾ ਹੀ। ਪਰੌਂਠਾ ਖਾ ਕੇ ਜਾਣ ਵਿਚ ਕਿਤਨਾ ਮਜ਼ਾ ਆਏਗਾ। ਕੋਈ ਕਹੇਗਾ ਵੀ ਕਿ ਚਲ ਕੁਝ ਖਾ ਲਉ, ਤਾਂ ਕਹਿ ਦਿਆਂਗੀ ਕਿ ਘਰੋਂ ਖਾ ਕੇ ਆਈ ਹਾਂ। ਫਿਰ ਰੁਕ ਕੇ ਬੁਦਬੁਦਾਈ—ਅੱਧਾ ਉਸ ਦੇ ਲਈ ਲੈ ਜਾਵਾਂਗੀ। ਤਾਅਨਾ ਦਿੰਦਾ ਸੀ, ਕਦੀ ਖੁਆਇਆ ਵੀ ਕਰੋ। ਪਰ ਅੱਧੇ ਦਾ ਕੀ ਲੈ ਜਾਣਾ। ਤਾਂ ਫਿਰ ਪੂਰਾ ਹੀ ਲੈ ਜਾਵਾਂਗੀ। ਉਸ ਨੇ ਫਿਰ ਗੁੱਦੜ ਚੁੱਕ ਕੇ ਵੇਖਿਆ। ਪਰੌਂਠਾ ਕਾਗ਼ਜ਼ ਵਿਚ ਲਿਪਟਿਆ ਉਸੇ ਤਰ੍ਹਾਂ ਰਖਿਆ ਹੋਇਆ ਸੀ। ਉਸ ਦਾ ਦਿਲ ਨਹੀਂ ਮੰਨਿਆ। ਉਸ ਨੇ ਉਸ ਨੂੰ ਕੱਢ ਲਿਆ। ਕਾਗਜ਼ ਹਟਾ ਕੇ ਵੇਖਿਆ, ਚਿਕਨਾ ਹੋ ਗਿਆ ਸੀ। ਪਤਾ ਨਹੀਂ ਕੀ ਸੁੱਝਿਆ ਕਿ ਇਕ ਪਾਸੇ ਤੋਂ ਤੋੜ ਕੇ ਝਟ ਨਾਲ ਖਾ ਗਈ। ਰੁੱਖਾ ਹੀ ਸਵਾਦ ਲੱਗਦਾ ਹੈ। ਬੇਕਾਰ ਹੀ ਲੋਕ ਪਰੌਂਠਾ ਸਬਜ਼ੀ ਨਾਲ ਖਾਂਦੇ ਹਨ। ਬਾਕੀ ਉਸ ਨੇ ਜਲਦੀ ਨਾਲ ਕਾਗਜ਼ ਵਿਚ ਲਪੇਟਿਆ ਅਤੇ ਫਿਰ ਰਖ ਦਿੱਤਾ। ਥੋੜ੍ਹੀ ਦੇਰ ਉਹ ਬਿਨਾਂ ਮੂੰਹ ਚਲਾਏ ਉਸੇ ਤਰ੍ਹਾਂ ਚੁੱਪਚਾਪ ਬੈਠੀ ਰਹੀ। ਫਿਰ ਹੌਲੀ ਹੌਲੀ ਮੂੰਹ ਚਲਾਣਾ ਸ਼ੁਰੂ ਕੀਤਾ। ਕਾਫੀ ਦੇਰ ਤਕ ਉਸੇ ਤਰ੍ਹਾਂ ਚਲਾਂਦੀ ਰਹੀ।

ਬਿੱਟੂ ਮਾਂ ਕੋਲ ਪਹੁੰਚ ਗਿਆ ਸੀ। ਉਸ ਨੂੰ ਫਿਰ ਭੁੱਖ ਲੱਗ ਗਈ ਸੀ। ਮਾਂ ਉਸ ਨੂੰ ਡਾਂਟ ਰਹੀ ਸੀ। ਬਾਪੂ ਆਉਣ ਵਾਲੇ ਸਨ। ਬਾਪੂ ਸ਼ਾਮ ਨੂੰ ਲੇਮਨ ਜੂਸ ਆਦਿ ਦੀ ਇਕ ਛੋਟੀ ਜਿਹੀ ਦੁਕਾਨ ਲੈ ਕੇ ਸੜਕ ਦੇ ਕਿਨਾਰੇ ਬੈਠ ਜਾਂਦੇ ਸਨ। ਅੱਠ ਦਸ ਆਨੇ ਮਿਲ ਗਏ ਤਾਂ ਮਿਲ ਗਏ, ਨਹੀਂ ਤਾਂ ਡੱਬਾ ਅਤੇ ਬੋਰੀ ਲੈ ਕੇ ਅੱਠ ਵਜੇ ਤਕ ਘਰ ਆ ਜਾਂਦੇ ਸਨ।

ਬਾਪੂ ਦੇ ਆਉਣ ਸਮੇਂ ਬਿੱਟੀ ਬਾਹਰ ਨਿਕਲ ਕੇ ਖੜੀ ਹੋ ਜਾਂਦੀ ਸੀ । ਜਿਉਂ ਹੀ ਉਨ੍ਹਾਂ ਨੂੰ ਆਉਂਦਿਆਂ ਵੇਖਦੀ ਸੀ, ਤਿਉਂ ਹੀ ਅੱਗੇ ਵੱਧ ਕੇ ਉਹਨਾਂ ਦੇ ਹੱਥੋਂ ਸਾਮਾਨ ਲੈ ਲੈਂਦੀ ਸੀ । ਉਸ ਦਿਨ ਬਾਪੂ ਥੋੜ੍ਹਾ ਜਲਦੀ ਆ ਗਏ, ਉਹ ਬਾਹਰ ਜਾ ਕੇ ਸਾਮਾਨ ਨਹੀਂ ਲੈ ਸਕੀ । ਬਾਪੂ ਨੇ ਆਉਂਦਿਆਂ ਹੀ ਪੁੱਛਿਆ, "ਅੱਜ ਬਿੱਟੀ ਕਿਧਰੇ ਗਈ ਹੈ ਕੀ ?"

"ਨਹੀਂ ਤੇ !" ਮਾਂ ਨੇ ਕਿਹਾ ।

ਬਾਪੂ ਆਪ ਹੀ ਬੋਲੇ, "ਲੱਗਦਾ ਹੈ, ਮੈਂ ਹੀ ਅੱਜ ਜਲਦੀ ਆ ਗਿਆ ।" ਮਾਂ ਨੇ ਕਿਹਾ ਤਾਂ ਕੁਝ ਨਹੀਂ, ਪਰ ਮਾਂ ਹੱਸ ਪਈ ।

ਬਾਪੂ ਹੱਥ ਪੈਰ ਧੋਣ ਵਿਚ ਲੱਗ ਗਏ । ਬਿੱਟੀ ਨੇ ਜਲਦੀ ਨਾਲ ਪਟੜਾ ਵਿਛਾ ਕੇ ਗੜਵੀ ਅਤੇ ਥਾਲੀ ਸਜਾ ਦਿਤੀ । ਦਿਲ ਹੀ ਦਿਲ ਸੋਚਦੀ ਰਹੀ ਕਿ ਬਾਪੂ ਨੂੰ ਵੀ ਪਰੌਂਠੇ ਪਸੰਦ ਹਨ । ਪਰੌਂਠੇ ਵੇਖ ਕੇ ਬਾਪੂ ਬਹੁਤ ਖੁਸ਼ ਹੋਣਗੇ । ਮਿੱਲ ਵਿਚ ਕੰਮ ਕਰਦੇ ਸਨ, ਤਾਂ ਤੀਜੇ ਚੌਥੇ ਦਿਨ ਪਰੌਂਠੇ ਬਣਵਾਇਆ ਕਰਦੇ ਸਨ । ਆਚਾਰ ਦੇ ਨਾਲ ਪਰੌਂਠਾ ਖਾਣਾ ਉਹਨਾਂ ਨੂੰ ਬਹੁਤ ਚੰਗਾ ਲੱਗਦਾ ਸੀ । ਉਸ ਸਮੇਂ ਮਾਂ ਅਚਾਰ ਵੀ ਪਾ ਦਿੰਦੀ ਸੀ । ਹੁਣ ਤਾਂ ਕਦੀ ਕਦਾਈਂ ਕੰਮ ਵਾਲੇ ਘਰਾਂ ਵਿਚੋਂ ਦੋ ਚਾਰ ਫਾੜੀਆਂ ਮੰਗ ਲਿਆਂਦੀ ਹੈ ।

ਬਾਪੂ ਖਾਣ ਬੈਠੇ । ਮਾਂ ਨੇ ਸਬਜ਼ੀ ਅਤੇ ਪਰੌਂਠੇ ਪਰੋਸੇ ਤਾਂ ਉਹਨਾਂ ਦੀਆਂ ਅੱਖਾਂ ਖੁਸ਼ੀ ਨਾਲ ਛਲਕ ਰਹੀਆ ਸਨ । ਪਰ ਬਾਪੂ ਨੂੰ ਆਪਣੇ ਵਲ ਬੁੱਝੀਆਂ-ਬੁੱਝੀਆਂ ਅੱਖਾਂ ਨਾਲ ਵੇਖਦਿਆਂ ਦੇਖ ਕੇ ਉਸ ਦੀ ਖੁਸ਼ੀ ਦੁਪਹਿਰ ਬਾਅਦ ਦੀ ਧੁੱਪ ਵਾਂਗ ਸਿਮਟਦੀ ਚਲੀ ਗਈ । ਬਾਪੂ ਹੌਲੇ ਜਿਹੇ ਬੋਲੇ, "ਬਿੱਟੀ ਦੀ ਮਾਂ, ਅੱਜ ਪਰੌਂਠੇ ਬਣਾ ਲਏ...।" ਵਾਕ ਨੂੰ ਅਧੂਰਾ ਛੱਡ ਕੇ ਉਹ ਖਾਣ ਵਿਚ ਲੱਗ ਗਏ । ਖਾਂਦਿਆਂ ਖਾਂਦਿਆਂ ਬੋਲੇ, "ਬਹੁਤ ਘਿਓ ਲੱਗ ਗਿਆ ਹੋਵੇਗਾ...ਪਰੌਂਠਾ ਕੰਮਬਖਤ ਬਹੁਤ ਘਿਓ ਪੀਂਦਾ ਹੈ । ਪਾਣੀ ਵਿਚ ਪੱਕਦਾ ਹੁੰਦਾ ਤਾ ਸਾਰਿਆਂ ਦੇ ਮੂੰਹ ਪੈ ਜਾਂਦਾ ।" ਥੋੜ੍ਹੀ ਦੇਰ ਬਾਅਦ ਫਿਰ ਪੁੱਛਿਆ, "ਬੱਚਿਆਂ ਨੇ ਖਾਧੇ ਨੇ ਜਾਂ ਨਹੀਂ ?" ਮਾਂ ਨੇ ਗਰਦਨ ਹਿੱਲਾ ਦਿੱਤੀ ।

ਜਦ ਖਾਣਾ ਖਤਮ ਕਰਨ ਲੱਗੇ, ਤਾਂ ਮਾਂ ਨੇ ਦੱਸਣਾ ਸੁਰੂ ਕੀਤਾ । "ਅੱਜ ਬਿੱਟੀ ਨੂੰ ਮਾਰ ਪਈ । ਉਸ ਦੀ ਗਲਤੀ ਵੀ ਨਹੀਂ ਸੀ । ਬੱਚੇ ਨੂੰ ਭੁੱਖ ਲੱਗੀ ਹੋਵੇ ਅਤੇ ਖਾਣ ਨੂੰ ਨਾ ਮਿਲੇ ਤਾਂ ਪ੍ਰੇਸ਼ਾਨੀ ਹੁੰਦੀ ਹੀ ਹੈ । ਉਹ ਬੋਲਦੀ ਗਈ । ਬੋਲਦੀ ਗਈ, ਉਸ ਨੇ ਬੁਲਾਵਾ ਦਿੱਤਾ । ਮੈਂ ਮਾਰ ਬੈਠੀ । ਬਹੁਤ ਰੋਈ ਵਿਚਾਰੀ । ਰੱਮੀ ਬਾਬੂ ਦੀ ਪਤਨੀ ਨੇ ਮਹੀਨੇ ਦੇ ਦਸ ਰੁਪਏ ਦਿਤੇ ਸਨ । ਬਹੁਤ ਰੋਕਿਆ, ਪਰ ਮਨ ਨਹੀਂ ਮੰਨਿਆ । ਸੋਚਿਆ ਤੁਹਾਨੂੰ ਵੀ ਚੰਗੇ ਲਗਦੇ ਹਨ, ਬਿੱਟੀ ਅਤੇ ਬਿੱਟੂ ਵੀ ਸ਼ੌਕ ਨਾਲ ਖਾਂਦੇ ਹਨ । ਹਿੰਮਤ ਕਰਕੇ ਜੁਗਾੜ ਬਿਠਾ ਹੀ ਦਿੱਤਾ ।" ਬਾਪੂ ਚੁੱਪਚਾਪ ਖਾਂਦੇ ਰਹੇ । ਚੌਥਾ ਪਰਾਉਂਠਾ ਵੀ ਉਹਨਾਂ ਨੇ ਲੈ ਲਿਆ । ਖਾ ਕੇ ਉਠੇ ਤਾਂ ਹੌਲੇ ਜਿਹੇ ਬੋਲੇ, "ਦੇਖੋ ਅੱਜ ਦੇ ਇਹ ਪਰੌਂਠੇ ਕਿਤਨੇ ਦਿਨਾਂ ਤਕ ਸਹਾਰਾ ਦਿੰਦੇ ਹਨ ।" ਅਤੇ ਹਲਕਾ ਜਿਹਾ ਹਾਸਾ ਹੱਸੇ ।

"ਤੂੰ ਨਹੀਂ ਖਾਧਾ।" ਹੱਥ ਧੋ ਕੇ ਬਾਪੂ ਨੇ ਪੁੱਛਿਆ।

"ਸਵੇਰ ਤੋਂ ਪੇਟ ਨਰਮ ਸੀ! ਇਸੇ ਲਈ ਭਾਤ ਖਾ ਲਿਆ।"

ਬਾਪੂ ਨੇ ਮਾਂ ਵਲ ਵੇਖਿਆ ਅਤੇ ਬਾਹਰ ਨਿਕਲ ਗਏ। ਬਿੱਟੂ ਸੌਂ ਗਿਆ ਸੀ। ਬਿੱਟੀ ਬਿੱਟ ਬਿੱਟ ਸਭ ਵੇਖ ਰਹੀ ਸੀ।

ਅਗਲੇ ਦਿਨ ਸਵੇਰੇ ਬਾਪੂ ਚੌਕੀਦਾਰੀ ਤੋਂ ਦੇਰ ਨਾਲ ਮੁੜੇ ਸਨ। ਅਸਲ ਚੌਕੀਦਾਰੀ ਦਾ ਸਮਾਂ ਤਾਂ ਪੰਜ ਸਾਢੇ ਪੰਜ ਵਜੇ ਤਕ ਦਾ ਹੀ ਸੀ। ਅੱਜਕੱਲ੍ਹ ਪੰਜ ਵਜੇ ਦਿਨ ਨਿਕਲ ਆਉਂਦਾ ਸੀ। ਜਿਨ੍ਹਾਂ ਘਰਾਂ ਦੀ ਚੌਕੀਦਾਰੀ ਕਰਦੇ ਸਨ, ਉਨ੍ਹਾਂ ਵਿਚੋਂ ਕੋਈ ਦੁੱਧ ਲਿਆਉਣ ਲਈ ਆਖ ਦਿੰਦਾ ਸੀ। ਕੋਈ ਚਾਹ ਦੀ ਪੱਤੀ ਲਿਆਉਣ ਲਈ ਭੇਜ ਦਿੰਦਾ ਸੀ। ਇਸ ਬਹਾਨੇ ਬਾਪੂ ਨੂੰ ਵੀ ਦੋ ਘੁੱਟ ਚਾਹ ਮਿਲ ਜਾਂਦੀ ਸੀ। ਕਦੀ-ਕਦੀ ਬਾਸੀ ਖਾਣਾ ਵੀ ਦੇ ਦਿੰਦੇ ਸਨ। ਖਾਣਾ ਬਾਪੂ ਉਥੇ ਨਹੀਂ ਖਾਂਦੇ ਸਨ ਘਰ ਲੈ ਆਂਦੇ ਸਨ। ਮਾਂ ਨੂੰ ਸਵੇਰੇ ਛੇ ਵਜੇ ਤੋਂ ਪਹਿਲਾਂ ਹੀ ਘਰਾਂ ਦਾ ਕੰਮ ਨਿਪਟਾਣ ਦੇ ਲਈ ਨਿਕਲ ਜਾਣਾ ਹੁੰਦਾ ਸੀ। ਬਿੱਟੀ ਆਪਣੇ ਆਪ ਹੀ ਤਿਆਰ ਹੋ ਕੇ ਸਕੂਲ ਜਾਂਦੀ ਸੀ। ਬਿੱਟੂ ਜਾਂ ਤਾਂ ਸੁੱਤਾ ਰਹਿੰਦਾ ਸੀ ਜਾਂ ਫਿਰ ਉਠ ਕੇ ਭੈਣ ਨਾਲ ਝਗੜਾ ਕਰਦਾ ਸੀ—ਭੁੱਖ ਲੱਗੀ ਹੈ। ਬਾਪੂ ਜੇ ਵਕਤ ਸਿਰ ਆ ਜਾਂਦੇ ਸਨ, ਤਾਂ ਚਾਹ ਵਾਹ ਮਿਲ ਜਾਂਦੀ ਸੀ। ਨਹੀਂ ਤਾਂ ਬਿੱਟੀ ਸੱਤ ਵਜੇ ਤਕ, ਬਿੱਟੂ ਨੂੰ ਘਰ ਛੱਡ ਕੇ ਸਕੂਲ ਚਲੀ ਜਾਂਦੀ ਸੀ। ਸਕੂਲ ਜਾਣਾ ਉਸ ਨੂੰ ਪਸੰਦ ਸੀ। ਉਥੇ ਉਸ ਨੂੰ ਆਜ਼ਾਦ ਮਹਿਸੂਸ ਹੁੰਦਾ ਸੀ।

ਬਿੱਟੀ ਸਵੇਰੇ ਜਲਦੀ ਉਠ ਗਈ। ਉਠਦਿਆਂ ਹੀ ਉਸ ਨੇ ਸਭ ਤੋਂ ਪਹਿਲਾਂ ਬਿਸਤਰ ਹਟਾ ਕੇ ਪਰੌਂਠਾ ਵੇਖਿਆ। ਕਾਗਜ਼ ਵਿਚ ਲਪੇਟ ਕੇ ਰਖਿਆ ਸੀ। ਉਸ ਨੇ ਜ਼ਿਆਦਾ ਫੋਲਾ ਫਾਲੀ ਨਹੀਂ ਕੀਤੀ। ਪਰੌਂਠਾ ਵੇਖ ਨਿਸ਼ਚਿੰਤ ਹੋ ਗਈ। ਜੰਗਲ ਪਾਣੀ ਚਲੀ ਗਈ। ਜੰਗਲ ਪਾਣੀ ਦੇ ਲਈ ਉਸ ਨੂੰ ਥੋੜ੍ਹਾ ਦੂਰ ਜਾਣਾ ਪੈਂਦਾ ਸੀ। ਬਮਪੁਲਿਸ ਦੀਆਂ ਟੱਟੀਆਂ ਵਿਚ ਤਾਂ ਸਵੇਰੇ ਭੀੜ ਲੱਗੀ ਹੁੰਦੀ ਸੀ, ਇਸ ਲਈ ਉਹ ਨਿਬਟਨ ਘਾਟ ਤੇ ਚਲੀ ਜਾਂਦੀ ਸੀ। ਬਿੱਟੂ ਤਾਂ ਉਥੇ ਹੀ ਨਾਲੀ ਦੇ ਕਿਨਾਰੇ ਬੈਠ ਕੇ ਟੱਟੀ ਫਿਰ ਲੈਂਦਾ ਸੀ। ਬਿੱਟੀ ਹੁਣ ਥੋੜ੍ਹੀ ਵੱਡੀ ਹੋ ਗਈ ਸੀ। ਮੁੜ ਕੇ ਉਸ ਨੇ ਜਲਦੀ ਜਲਦੀ ਨਹਾਇਆ। ਕਿਤਾਬਾਂ ਇਕੱਠੀਆਂ ਕੀਤੀਆਂ। ਉਹ ਆਪਣੇ ਇਸ ਫੈਸਲੇ ਤੋਂ ਖੁਸ਼ ਸੀ ਕਿ ਭਾਵੇਂ ਉਸ ਨੂੰ ਆਪ ਅੱਜ ਖਾਣ ਨੂੰ ਮਿਲੇ ਜਾਂ ਨਾ ਮਿਲੇ, ਪਰ ਉਹ ਉਸ ਨੂੰ ਜ਼ਰੂਰ ਪਰੌਂਠਾ ਖੁਆ ਕੇ ਮੰਨੇਗੀ। ਉਸ ਦਿਨ ਉਸ ਨੇ ਅਜਿਹੀ ਗੱਲ ਕਿਉਂ ਆਖੀ ਸੀ? ਉਸ ਨੇ ਬਿੱਟੂ ਵਲ ਵੇਖਿਆ। ਉਹ ਅੱਖਾਂ ਬੰਦ ਕਰਕੇ ਸੌਂ ਰਿਹਾ ਸੀ। ਬਹੁਤ ਸੰਭਲ ਕੇ ਉਸ ਨੇ ਬਿਸਤਰ ਹਟਾਇਆ। ਪਰੌਂਠਾ ਗੁੰਮ ਸੀ। ਸਿਰਫ ਕਾਗਜ਼ ਪਿਆ ਸੀ। ਉਸ ਨੇ ਸੋਚਿਆ, ਹੋ ਸਕਦਾ ਹੈ, ਪਰੌਂਠਾ ਹੇਠਾਂ ਖਿਸਕ ਗਿਆ ਹੋਵੇ। ਉਸ ਨੇ ਪੂਰਾ ਬਿਸਤਰਾ ਉਲਟ ਦਿੱਤਾ। ਪਰੌਂਠਾ ਸੱਚਮੁੱਚ ਗਾਇਬ ਸੀ। ਕਿਥੇ ਚਲਿਆ ਗਿਆ? ਕੌਣ ਲੈ ਗਿਆ? ਉਸ ਦੀ ਨਜ਼ਰ ਬਿੱਟੂ ਤੇ ਗਈ। ਉਹ ਅੱਧ ਖੁਲ੍ਹੀਆਂ ਅੱਖਾਂ ਨਾਲ ਉਸ ਨੂੰ ਵੇਖ ਰਿਹਾ ਸੀ। ਉਸ ਦੇ ਵੇਖਦਿਆਂ ਹੀ ਉਸ ਨੇ ਅੱਖਾਂ ਕੱਸ ਕੇ ਬੰਦ ਕਰ ਲਈਆਂ ਅਤੇ ਡੂੰਘੀ ਨੀਂਦਰ ਸੌਂ ਗਿਆ।

ਬਿੱਟੀ ਨੂੰ ਲੱਗਾ, ਜਿਵੇਂ ਕਿਸੇ ਨੇ ਉਸ ਨੂੰ ਬਿਜਲੀ ਦਾ ਕਰੰਟ ਛੁਹਾ ਦਿੱਤਾ ਹੈ। ਉਸ ਨੇ ਪੁੱਛਿਆ, "ਮੇਰਾ ਪਰੌਂਠਾ ਤੂੰ ਖਾਧਾ ਹੈ ?"

ਉਹ ਘੇਸਲਾ ਹੋ ਕੇ ਪਿਆ ਰਿਹਾ।

ਉਹ ਉਸ ਦੇ ਕੋਲ ਗਈ ਅਤੇ ਜ਼ੋਰ ਜ਼ੋਰ ਨਾਲ ਉਸ ਨੂੰ ਹਿਲਾਣ ਲੱਗੀ। ਉਸ ਨੇ ਅੱਖਾਂ ਖੋਲ੍ਹ ਕੇ ਬਿੱਟੀ ਵਲ ਇਸ ਤਰ੍ਹਾਂ ਵੇਖਿਆ, ਜਿਵੇਂ ਨੀਂਦਰ ਵਿਚ ਹੋਵੇ ਅਤੇ ਅੱਖਾਂ ਬੰਦ ਕਰ ਲਈਆਂ।

ਬਿੱਟੀ ਬਾਰ-ਬਾਰ ਚੀਖ ਰਹੀ ਸੀ, "ਬੋਲਦਾ ਕਿਉਂ ਨਹੀਂ...? ਤੂੰ ਮੇਰਾ ਪਰੌਂਠਾ ਖਾਧਾ ? ਬੋਲ...ਬੋਲ...ਬੋਲ...!" ਉਸ ਨੇ ਉਸ ਦੇ ਵਾਲ ਪਕੜ ਕੇ ਖਿੱਚਣੇ ਸ਼ੁਰੂ ਕਰ ਦਿੱਤੇ। ਵਾਲ ਖਿੱਚੇ, ਤਾਂ ਉਸ ਨੇ ਅੱਖਾਂ ਖੋਲ੍ਹੀਆਂ। ਉਹ ਪੂਰੀ ਤਰ੍ਹਾਂ ਰੋਣਹਾਕਾ ਹੋ ਗਿਆ ਸੀ।

"ਉਹ, ਪਰੌਂਠਾ ਕਿੱਥੇ ਗਿਆ ?"

ਉਹ ਪਾਗਲਾਂ ਵਾਂਗ ਚੀਖਣ ਲੱਗੀ, "ਬੋਲ...ਬੋਲ...ਤੂੰ ਮੇਰਾ ਪਰੌਂਠਾ ਕਿਉਂ ਖਾਧਾ ?"

ਉਹ ਹੌਲੇ ਜਿਹੇ ਬੋਲਿਆ, "ਭੁੱਖ ਲੱਗੀ ਸੀ ਦੀਦੀ।"

ਬਿੱਟੀ ਨੂੰ ਜ਼ੋਰ ਨਾਲ ਗੁੱਸਾ ਆ ਗਿਆ। ਉਹ ਉਸ ਦੇ ਉਪਰ ਚੜ੍ਹ ਬੈਠੀ ਅਤੇ ਉਸ ਦੀ ਗਰਦਨ ਪਕੜ ਕੇ ਮਾਰਨ ਲੱਗੀ। ਬਿੱਟੂ ਨੂੰ ਰੋਂਦਿਆਂ-ਰੋਂਦਿਆਂ ਖੰਘ ਆਉਣ ਲੱਗੀ। ਪਰ ਉਹ ਰੁਕੀ ਨਹੀਂ।

ਬਾਪੂ ਆ ਰਹੇ ਸਨ। ਉਨ੍ਹਾਂ ਦੇ ਡੰਡੇ ਦੀ ਆਵਾਜ਼ ਦੂਰ ਤੋਂ ਹੀ ਸੁਣਾਈ ਪੈਣ ਲੱਗਦੀ ਸੀ। ਉਹ ਉਸ ਨੂੰ ਛੱਡ ਕੇ ਉਠ ਗਈ। ਉਠ ਕੇ ਬਿੱਟੂ ਵਲ ਵੇਖਿਆ। ਬਿੱਟੂ ਦੀ ਜੀਭ ਥੋੜ੍ਹੀ ਬਾਹਰ ਨਿਕਲ ਆਈ ਸੀ।

ਉਸ ਨੇ ਧਿਆਨ ਨਾਲ ਵੇਖਿਆ ਅਤੇ ਜੀਭ ਨੂੰ ਅੰਦਰ ਕਰਨ ਲੱਗ ਗਈ।

# ਸਹਾਰਾ

—ਰਾਮਨਾਰਾਇਣ ਸ਼ੁਕਲ

ਬਚਪਨ ਦੀਆਂ ਗੱਲਾਂ ਵੀ ਅਜੀਬ ਹੁੰਦੀਆਂ ਹਨ। ਕਿੰਨੀਆਂ ਛੋਟੀਆਂ-ਛੋਟੀਆਂ ਗੱਲਾਂ ਨੂੰ ਲੈ ਕੇ ਅਸੀਂ ਲੋਕ ਕਿੰਨਾ ਖੁਸ਼ ਹੋ ਜਾਂਦੇ ਸਾਂ। ਅੱਜ ਸੋਚ ਕੇ ਹੈਰਾਨੀ ਹੁੰਦੀ ਹੈ। ਅਚਾਨਕ ਕਿੱਧਰੋਂ ਕੁਝ ਪੜ੍ਹ ਜਾਂ ਜਾਣ ਲੈਣ ਤੇ ਢੇਰ ਸਾਰਾ ਸੁਖ ਸਾਡੇ ਕੋਲ ਆ ਜਾਂਦਾ ਸੀ।

ਮਿਡਲ ਸਕੂਲ ਦੀ ਪ੍ਰੀਖਿਆ ਵਿਚ ਮੈਨੂੰ ਸਕਾਲਰਸ਼ਿਪ ਮਿਲੀ ਸੀ। ਹਿੰਦੀ, ਭੂਗੋਲ, ਅਤੇ ਗਣਿਤ ਵਿਚ ਡਿਸਟਿੰਕਸ਼ਨ ਮਿਲਿਆ ਸੀ।

ਭੂਗੋਲ, ਸੱਚ ਹੀ ਮੇਰਾ ਬਹੁਤ ਪਿਆਰਾ ਵਿਸ਼ਾ ਸੀ। ਮੇਰੇ ਕੋਲ ਭੂਗੋਲ ਦੀਆਂ ਦੋ ਕਿਤਾਬਾਂ ਸਨ ਅਤੇ ਦੋਹਾਂ ਦਾ ਅੱਖਰ-ਅੱਖਰ ਮੈਨੂੰ ਯਾਦ ਸੀ।

ਅਤੇ ਉਸ ਦਿਨ ਮਾਸਟਰ ਸਾਹਿਬ ਨੇ ਭੂਗੋਲ ਦੇ ਪੀਅਰਡ ਵਿਚ ਕਿਹਾ ਸੀ—ਸਹਾਰਾ ਬਹੁਤ ਹੀ ਵੱਡਾ ਰੇਗਿਸਤਾਨ ਹੈ। ਦੂਰ-ਦੂਰ ਤੱਕ ਵਿਖਾਈ ਦੇਣ ਵਾਲੀ ਰੇਤ ਤੋਂ ਬਿਨਾਂ ਇਥੇ ਕੁਝ ਵੀ ਨਹੀਂ ਹੈ। ਇਸ ਵਿਚ ਯਾਤਰਾ ਕਰਨਾ ਬਹੁਤ ਹੀ ਮੁਸ਼ਕਲ ਹੈ। ਲੋਕੀਂ ਪਿਆਸ ਨਾਲ ਘੁੱਠ-ਘੁੱਟ ਕੇ ਇਥੇ ਮਰ ਜਾਂਦੇ ਹਨ। ਰੇਤ ਦੀਆਂ ਅਜਿਹੀਆਂ ਹਨੇਰੀਆਂ ਆਉਂਦੀਆਂ ਹਨ ਕਿ ਕੋਈ ਉਨ੍ਹਾਂ ਵਿਚ ਜੀਉਂਦਾ ਨਹੀਂ ਰਹਿ ਸਕਦਾ ਅਤੇ ਮੈਂ ਸੁਣਦਾ ਹੀ ਰਹਿ ਗਿਆ ਸਾਂ। ਸ਼ਾਮ ਨੂੰ ਘਰ ਆ ਕੇ ਮੈਂ ਸਹਾਰਾ ਦੇ ਬਾਰੇ ਵਿਚ ਵਿਸਥਾਰ ਨਾਲ ਪੜ੍ਹਿਆ ਸੀ। ਪੜ੍ਹ ਕੇ ਰੁਮਾਂਚਕ ਹੋ ਗਿਆ ਸੀ। ਇਹ ਸੋਚ ਕੇ ਮੈਨੂੰ ਇਕ ਅਜੀਬ ਜਿਹੀ ਖੁਸ਼ੀ ਹੋਈ ਸੀ ਕਿ ਮੇਰਾ ਜਨਮ ਸਹਾਰਾ ਵਿਚ ਨਹੀਂ ਹਿੰਦੁਸਤਾਨ ਵਿਚ ਹੋਇਆ ਹੈ।

—ਗੰਗਾ-ਜਮੁਨਾ ਦਾ ਦੁਆਬਾ ਬਹੁਤ ਹੀ ਜ਼ਿਆਦਾ ਉਪਜਾਊ ਹੈ। ਮੈਂ ਪੜ੍ਹ ਕੇ ਖੁਸ਼ ਹੋਇਆ ਸਾਂ। ਜਨਮ ਤੋਂ ਲੈ ਕੇ ਅੱਜ ਤੱਕ ਦੇ ਸਾਰੇ ਦਿਨ ਮੇਰੇ ਇਥੇ ਹੀ ਬੀਤੇ ਸਨ।

—ਬੰਗਾਲ ਬਹੁਤ ਹਰਿਆ ਭਰਿਆ ਪ੍ਰਦੇਸ਼ ਹੈ। ਕਲਕੱਤਾ ਹਿੰਦੁਸਤਾਨ ਦਾ ਸਭ ਤੋਂ ਵੱਡਾ ਸ਼ਹਿਰ ਹੈ। ਮੇਰੇ ਪਿਤਾ ਅਤੇ ਪਰਿਵਾਰ ਦੇ ਬਹੁਤ ਸਾਰੇ ਲੋਕ ਕਲਕੱਤਾ ਵਿਚ ਹੀ ਰਹਿ ਰਹੇ ਸਨ। ਅਤੇ ਮੈਂ ਇਹ ਸੋਚ ਕੇ ਖੁਸ਼ ਹੋਇਆ ਕਰਦਾ ਸਾਂ ਕਿ ਹਰੇ-ਭਰੇ ਬੰਗਾਲ ਦੇ ਵਿਚ ਵਸੇ ਹੋਏ ਕਲਕੱਤੇ ਵਿਚ ਮੈਂ ਜਦੋਂ ਚਾਹਵਾਂ ਰਹਿ ਸਕਦਾ ਹਾਂ।

ਸਹਾਰਾ ਨਹੀਂ, ਗੰਗਾ-ਜਮੁਨਾ ਦਾ ਦੁਆਬਾ ਅਤੇ ਬੰਗਾਲ। ਇਹ ਵਿਚਾਰ ਹੀ ਮੈਨੂੰ ਕਿਸੇ ਸੁਖਦਾਇਕ ਸੁਪਨੇ ਦੀ ਸੀਮਾ ਤੱਕ ਪਹੁੰਚਾ ਦਿੰਦਾ ਸੀ।

ਫਿਰ ਭੂਗੋਲ ਦੀਆਂ ਉਹ ਕਿਤਾਬਾਂ ਪਤਾ ਨਹੀਂ ਕਿੱਥੇ ਚਲੀਆਂ ਗਈਆਂ ਅਤੇ ਮੈਂ ਇਕਦਮ ਵੱਡਾ ਹੋ ਗਿਆ। ਅੱਜ ਸੋਚਦਾ ਹਾਂ ਤਾਂ ਭੂਗੋਲ ਦੀ ਛੋਟੀ ਜਿਹੀ ਕਿਤਾਬ ਦੇ ਦੋ ਪੇਜ ਪੜ੍ਹ ਕੇ ਢੇਰ ਸਾਰੀਆਂ ਖੁਸ਼ੀਆਂ ਨਾਲ ਭਰ ਜਾਣ ਵਾਲੇ ਸਮੇਂ ਨਾਲ ਈਰਖਾ ਹੁੰਦੀ ਹੈ।

ਦੁਪਹਿਰ ਨੂੰ ਥੋੜ੍ਹੀ ਦੇਰ ਦੇ ਲਈ ਨੀਂਦਰ ਆ ਗਈ ਸੀ। ਉੱਠਿਆ ਤਾਂ ਸਾਰਾ ਸਰੀਰ ਪਸੀਨੇ ਨਾਲ ਗਿੱਲਾ ਸੀ। ਕੁਝ ਪਿਆਸ ਜਿਹੀ ਲੱਗੀ ਸੀ। ਇੱਛਾ ਹੋਈ ਪ੍ਰਾਣ ਨੂੰ ਆਵਾਜ਼ ਦੇਵਾਂ। ਸ਼ਾਇਦ ਨਾਲ ਦੇ ਕਮਰੇ ਵਿਚ ਬੈਠਾ ਪੜ੍ਹ ਰਿਹਾ ਹੋਵੇਗਾ। ਫਿਰ ਯਾਦ ਆਇਆ ਉਹ ਤਾਂ ਇਸ ਸਮੇਂ ਐਸਪਲੇਨੇਡ ਵਿਚ ਹੋਵੇਗਾ। ਹੱਥ ਵਿਚ ਬੈਗ ਲਈ ਚੌਰੰਗੀ ਦੀ ਕਿਸੇ ਛੋਟੀ ਦੁਕਾਨ ਦੇ ਸਾਹਮਣੇ ਖਲੋਤਾ ਹੋਵੇਗਾ।

ਗਰਮੀਆਂ ਵਿਚ ਇਹ ਟੀਨ ਵੀ ਕਿੰਨੀ ਜ਼ਿਆਦਾ ਤਪਦੀ ਹੈ। ਛੱਤ ਵਿਚ ਬਣੇ ਇਨ੍ਹਾਂ ਦੋ ਕਮਰਿਆਂ ਵਿਚ ਜਾੜਾ, ਗਰਮੀ, ਬਰਸਾਤ ਕਿਸੇ ਵਿਚ ਵੀ ਸਹੂਲਤ ਨਹੀਂ ਹੁੰਦੀ। ਗਰਮੀਆ ਵਿਚ ਟੀਨ ਤਪਦੀ ਹੈ। ਸਰਦੀਆਂ ਵਿਚ ਠੰਡ ਬਹੁਤੀ ਹੁੰਦੀ ਹੈ ਅਤੇ ਬਰਸਾਤ ਵਿਚ ਜਗ੍ਹਾ ਸੁਕੜ ਕੇ ਬਹੁਤ ਛੋਟੀ ਹੋ ਜਾਂਦੀ ਹੈ।

ਸਵੇਰੇ ਸਾਰੇ ਲੋਕੀਂ ਕਿੰਨੇ ਜ਼ਿਆਦਾ ਚਿੰਤਤ ਹੋ ਗਏ ਸਨ। ਥਰਮਾਮੀਟਰ ਦਾ ਪਾਰਾ 104 ਵਿਚ ਜਾ ਕੇ ਟਿਕ ਗਿਆ ਸੀ। ਮੈਂ ਉਨ੍ਹਾਂ ਨੂੰ ਕਿਹਾ ਵੀ ਕਿ ਇਹ ਥਰਮਾਮੀਟਰ ਮੈਂ ਚੌਰੰਗੀ ਵਿਚ ਕਿਸੇ ਫੇਰੀ ਵਾਲੇ ਤੋਂ ਬਾਰ੍ਹਾਂ ਆਨਿਆਂ ਵਿਚ ਖਰੀਦਿਆ ਸੀ ਅਤੇ ਇਸ ਦਾ ਵਿਸ਼ਵਾਸ ਨਹੀਂ, ਪਰ ਉਨ੍ਹਾਂ ਨੂੰ ਥਰਮਾਮੀਟਰ ਤੇ ਵਿਸ਼ਵਾਸ ਸੀ, ਮੇਰੀ ਗੱਲ ਤੇ ਨਹੀਂ। ਸ਼ਾਇਦ ਉਹ ਸੋਚ ਰਹੇ ਸਨ ਕਿ ਮੈਂ ਸਭ ਕੇਵਲ ਉਨ੍ਹਾਂ ਲੋਕਾਂ ਨੂੰ ਬਹਿਲਾਣ ਲਈ ਹੀ ਆਖ ਰਿਹਾ ਹਾਂ।

ਸੁਭਾਸ਼ ਵੱਲ ਵੇਖ ਕੇ ਲੱਗਦਾ ਸੀ, ਜਿਵੇਂ ਉਹ ਹੁਣ ਰੋ ਪਵੇਗਾ। ਪ੍ਰਕਾਸ਼ ਜੀ ਇਕਦਮ ਰੁੱਝ ਗਏ ਸਨ।

ਸਾਰੇ ਲੋਕੀਂ ਚੁੱਪ ਸਨ। ਮੈਂ ਹੀ ਕੁਝ ਕਹਿਣਾ ਸੀ। 'ਆਪ ਜਾਓ ਪ੍ਰਕਾਸ਼ ਜੀ' ਮੈਂ ਚਿਹਰੇ ਤੇ ਹਲਕੀ ਜਿਹੀ ਮੁਸਕਰਾਹਟ ਲਿਆ ਕੇ ਕਿਹਾ, 'ਨੁਕਸਾਨ ਤਾਂ ਹੋ ਹੀ ਰਿਹਾ ਹੈ, ਤੁਹਾਡਾ ਕਿਉਂ ਹੋਵੇ। ਸਾਧਾਰਨ ਬੁਖਾਰ ਹੈ। ਜੇ ਲੋੜ ਹੋਈ ਤਾਂ ਮੈਂ ਪ੍ਰਾਣ ਜਾਂ ਸੁਭਾਸ਼ ਨੂੰ ਰੋਕ ਲਵਾਂਗਾ।'

ਪ੍ਰਕਾਸ਼ ਜੀ ਮੇਰੇ ਵੱਲ ਇਸ ਤਰ੍ਹਾਂ ਵੇਖਦੇ ਹਨ, ਜਿਵੇਂ ਸੱਚ ਹੀ ਜਾਣ ਦੀ ਆਗਿਆ ਚਾਹ ਰਹੇ ਹੋਣ। ਸੁਭਾਸ਼, ਪ੍ਰਕਾਸ਼ ਜੀ ਦਾ ਛੋਟਾ ਭਰਾ ਹੈ ਅਤੇ ਪ੍ਰਾਣ ਮੇਰਾ। ਪ੍ਰਕਾਸ਼ ਜੀ ਲੱਗਭਗ ਮੇਰੀ ਹੀ ਉਮਰ ਦੇ ਹਨ। ਫਿਰ ਵੀ ਅਨਜਾਣੇ ਹੀ ਸਾਰੇ ਲੋਕਾਂ ਨੇ ਨਾਲ ਮਿਲ ਕੇ ਮੈਨੂੰ ਸਰਪ੍ਰਸਤ ਦਾ ਦਰਜਾ ਦੇ ਦਿੱਤਾ ਹੈ।

ਲੱਗਭਗ ਤਿੰਨ ਵਜੇ ਹਨ। ਪਿਆਸ ਹੌਲੀ-ਹੌਲੀ ਵੱਧ ਰਹੀ ਹੈ। ਉੱਠਣ ਵਿਚ ਕੁਝ ਕਮਜ਼ੋਰੀ ਮਹਿਸੂਸ ਕਰ ਰਿਹਾ ਹਾਂ।

ਪ੍ਰਾਣ, ਨਿਊ ਮਾਰਕੀਟ ਚੌਰੰਗੀ ਅਤੇ ਲਿੰਡਸੇ ਸਟਰੀਟ ਦੀਆਂ ਛੋਟੀਆਂ-ਛੋਟੀਆਂ

ਦੁਕਾਨਾਂ ਵਿਚ ਘੁਮ ਰਿਹਾ ਹੋਵੇਗਾ। ਸੁਭਾਸ਼ ਆਖਰੀ ਪੀਅਰਡ ਦੇ ਖਤਮ ਹੋਣ ਦੇ ਇੰਤਜ਼ਾਰ ਵਿਚ ਕਲਾਸ ਵਿਚ ਬੈਠਾ ਹੋਵੇਗਾ।

ਹੁਣ ਨਹੀਂ ਉੱਠਾਂਗਾ। ਸੁਭਾਸ਼ ਆ ਜਾਏਗਾ ਤਾਂ ਪਾਣੀ ਉਸ ਤੋਂ ਮੰਗ ਲਵਾਂਗਾ।

ਸੁਭਾਸ਼ ਜਾ ਨਹੀਂ ਰਿਹਾ ਸੀ। ਮੈਂ ਇਕ ਤਰ੍ਹਾਂ ਨਾਲ ਉਸ ਨੂੰ ਡਾਂਟ ਕੇ ਹੀ ਜਾਣ ਦੇ ਲਈ ਮਜਬੂਰ ਕੀਤਾ।

ਪਿਛਲੇ ਤਿੰਨ ਦਿਨਾਂ ਤੋਂ ਪ੍ਰਕਾਸ਼ ਜੀ ਦੇ ਚਿਹਰੇ ਵੱਲ ਵੇਖਿਆ ਨਹੀਂ ਜਾਂਦਾ। ਉਨ੍ਹਾਂ ਜਿਹੇ ਸਿਹਤਮੰਦ ਵਿਅਕਤੀ ਦੇ ਚਿਹਰੇ ਵਿਚ ਚਿੰਤਾ ਵੇਖ ਕੇ ਸੱਚ ਹੀ ਬੜੀ ਹੈਰਾਨੀ ਹੁੰਦੀ ਹੈ।

ਸਾਰੀਆਂ ਪ੍ਰੀਖਿਆਵਾਂ ਲੱਗਭਗ ਖਤਮ ਹੋ ਚੁੱਕੀਆਂ ਹਨ ਅਤੇ ਕੋਚਿੰਗ ਇੰਸਟੀਚਿਊਟ ਹੁਣ ਬੰਦ ਹੀ ਹੋਣ ਵਾਲਾ ਹੈ। ਪਿਛਲੇ ਸਾਲ ਵੀ ਹੋਇਆ ਸੀ, ਪਰ ਉਸ ਸਮੇਂ ਉਨ੍ਹਾਂ ਦੇ ਕੁਝ ਮਿੱਤਰ ਪਿੰਡ ਚਲੇ ਗਏ ਸਨ ਅਤੇ ਬਦਲੇ ਵਿਚ ਬਹੁਤ ਸਾਰੀਆਂ ਚੰਗੀਆਂ ਟਿਊਸ਼ਨਾਂ ਉਨ੍ਹਾਂ ਨੂੰ ਮਿਲ ਗਈਆਂ ਸਨ। ਇਸ ਸਾਲ ਅਜਿਹਾ ਕੁਝ ਵੀ ਨਹੀਂ ਹੋਇਆ।

ਪ੍ਰਕਾਸ਼ ਜੀ ਉਨ੍ਹਾਂ ਤਕਲੀਫਾਂ ਵੱਲ ਇਸ਼ਾਰਾ ਕਰਦੇ ਹਨ, ਜੋ ਕੋਈ ਚੰਗਾ ਜਿਹਾ ਕੰਮ ਨਾ ਮਿਲਣ ਤੇ ਉਨ੍ਹਾਂ ਨੂੰ ਹੋਣਗੀਆਂ। ਮੈਂ ਚੁੱਪਚਾਪ ਸੁਣਦਾ ਰਹਿੰਦਾ ਹਾਂ।

ਤੁਸਾਂ ਕਦੀ ਇੰਪਲਾਇਮੈਂਟ ਐਕਸਚੇਂਜ ਵਿਚ ਨਾਂ ਲਿਖਵਾਇਆ ਹੈ? ਮੇਰਾ ਖਿਆਲ ਹੈ, ਇਸ ਤਰ੍ਹਾਂ ਦੇ ਪਾਰਟ ਟਾਈਮ ਕੰਮਾਂ ਨਾਲ ਬੱਝੀ ਨੌਕਰੀ ਤੁਹਾਨੂੰ ਬਹੁਤੀ ਸੂਟ ਕਰੇਗੀ", ਮੈਂ ਆਖਦਾ ਹਾਂ।

"ਡੇਢ ਸਾਲ ਪਹਿਲਾਂ ਮੈਂ ਨਾਂ ਲਿਖਵਾਇਆ ਸੀ। ਅੱਜ ਤੱਕ ਇਕ ਵੀ ਕਾਲ ਨਹੀਂ ਆਈ।"

"ਅਖ਼ਬਾਰਾਂ ਦਾ ਵਾਂਟੇਡ ਕਾਲਮ ਵੀ ਵੇਖਿਆ ਜਾ ਸਕਦਾ ਹੈ।"

"ਬੀ. ਏ. ਦੀ ਪ੍ਰੀਖਿਆ ਤੋਂ ਬਾਅਦ ਲਗਾਤਾਰ ਕਈ ਮਹੀਨਿਆਂ ਤੱਕ ਮੈਂ ਇਹੀ ਕੀਤਾ ਹੈ। ਕਦੀ ਕੁਝ ਨਹੀਂ ਹੋਇਆ, ਥੋੜ੍ਹਾ ਜਿਹਾ ਵੀ ਪੈਸਾ ਹੁੰਦਾ ਤਾਂ ਬਿਜਨੇਸ ਕਰ ਲੈਂਦਾ।

ਮੈਂ ਉਨ੍ਹਾਂ ਦੇ ਚਿਹਰੇ ਵੱਲ ਵੇਖਦਾ ਹਾਂ। ਥੋੜ੍ਹੇ ਜਿਹੇ ਪੈਸਿਆਂ ਨਾਲ ਬਿਜਨੇਸ ਕੀਤਾ ਜਾ ਸਕਦਾ ਹੈ। ਥੋੜ੍ਹੀ ਜਿਹੀ ਜ਼ਮੀਨ ਤੇ ਖੇਤੀ ਕੀਤੀ ਜਾ ਸਕਦੀ ਹੈ। ਜਿਨ੍ਹਾਂ ਕੋਲ ਦੋਹਾਂ ਵਿਚੋਂ ਕੁਝ ਨਹੀਂ ਹੁੰਦਾ, ਉਹ ਨੌਕਰੀ ਕਰਨ ਦੇ ਲਈ ਮਜਬੂਰ ਹਨ। ਅਤੇ ਨੌਕਰੀ ਦਾ ਮਿਲਣਾ, ਨਾ ਮਿਲਣਾ ਕਿਸੇ ਅਦ੍ਰਿਸ਼ ਸ਼ਕਤੀ ਦੇ ਹੱਥ ਰਹਿੰਦਾ ਹੈ। ਰੇਗਿਸਤਾਨ ਵਿਚ ਪਾਣੀ ਲੱਭਣ ਦਾ ਜੋ ਦਰਦਨਾਕ ਵਰਨਣ ਕਦੀ ਮਾਸਟਰ ਜੀ ਨੇ ਕੀਤਾ ਸੀ, ਉਹ ਯਾਦ ਆ ਰਿਹਾ ਹੈ।

"ਵਿਸ਼ਵਾਸ ਮੈਂ ਸਭ ਦਾ ਕਰਦਾ ਹਾਂ। ਜੇ ਨਾ ਕਰਦਾ ਹੁੰਦਾ ਤਾਂ ਕਿਵੇਂ ਮੋਹਨ ਲਾਲ ਨੂੰ ਡੇਢ ਸੌ ਦੇ ਸਟਰੈਪਸ ਕਰੇਡਿਟ ਵਿਚ ਦੇ ਦਿੰਦਾ।" ਮੈਂ ਆਖਦਾ ਹਾਂ।

ਆਦਿਤਯ ਹੌਲੇ ਜਿਹੇ ਮੁਸਕਰਾਂਦਾ ਹੈ। ਸਵਾਲ ਵਿਸ਼ਵਾਸ ਜਾਂ ਅਵਿਸ਼ਵਾਸ ਦਾ ਨਹੀਂ, ਤੇਰੇ ਪੈਸੇ ਮਿਲਣ ਦਾ ਹੈ। ਅਤੇ ਉਹ ਪੈਸੇ ਹੁਣ ਸ਼ਾਇਦ ਹੀ ਮਿਲਣ। ਤੈਨੂੰ

ਕਿਸੇ ਦਿਨ ਮੈਂ ਕਿਹਾ ਸੀ ਕਿ ਕਿਸੇ ਨੂੰ ਉਧਾਰ ਦੇਣ ਤੋਂ ਪਹਿਲਾਂ ਮੇਰੇ ਕੋਲੋਂ ਜ਼ਰੂਰ ਪੁੱਛ ਲਿਆ ਕਰ।"

"ਆਖਰ ਮੈਂ ਕਰਾਂ ਕੀ ? ਇਸ ਤਰ੍ਹਾਂ ਹੌਲੀ-ਹੌਲੀ ਕਰਕੇ ਅੱਠ-ਨੌਂ ਸੌ ਰੁਪਏ ਹੋ ਗਏ।"

ਆਦਿਤਯ ਫਿਰ ਮੁਸਕਰਾਂਦਾ ਹੈ। "ਕਰਨਾ ਕੀ ਹੈ ! ਬਿਜਨੇਸ ਬੰਦ ਕਰ ਦਿਓ। ਤੇਰਾ ਨੌਂ ਸੌ ਰੁਪਏ ਬਾਜ਼ਾਰ ਵਿਚ ਉਧਾਰ ਹੈ ਅਤੇ ਤੇਰੇ ਉਪਰ ਡੇਢ ਹਜ਼ਾਰ ਦਾ ਉਧਾਰ ਹੈ। ਤਾਂ ਵੀ ਤੂੰ ਛੇ ਸੌ ਰੁਪਏ ਫਾਇਦੇ ਵਿਚ ਰਹੇਂਗਾ।"

ਮੇਰਾ ਸਿਰ ਚਕਰਾਣ ਲੱਗਦਾ ਹੈ। ਵਰ੍ਹਿਆਂ ਬਾਅਦ ਵੀ ਅਜਿਹੀਆਂ ਗੱਲਾਂ ਸੁਣਨ ਦੀ ਆਦਤ ਨਹੀਂ ਹੋ ਸਕੀ। ਅਦਿਤਯ ਦੀ ਮੁਸਕਰਾਹਟ ਵਧਦੀ ਜਾਂਦੀ ਹੈ।

"ਤੂੰ ਜਾਣਦਾ ਹੈਂ, ਮੈਂ ਕਦੀ ਅਜਿਹਾ ਨਹੀਂ ਕਰ ਸਕਦਾ। ਤੂੰ ਮੈਨੂੰ ਦਸ ਸਾਲਾਂ ਤੋਂ ਜਾਣਦਾ ਹੈਂ ਅਤੇ ਫਿਰ ਵੀ ਅਜਿਹੀਆਂ ਗੱਲਾਂ ਆਖਦਾ ਹੈਂ।"

"ਦਸ ਕੀ, ਸੌ ਸਾਲ ਤੋਂ ਜਾਣਦਾ ਹੁੰਦਾ, ਤਾਂ ਵੀ ਇਹ ਆਖਦਾ। ਕੌਣ ਨਹੀਂ ਪਵਿੱਤਰ ਅਤੇ ਚੰਗਾ ਜੀਵਨ ਬਿਤਾਣਾ ਚਾਹੁੰਦਾ। ਪਰ ਉਸ ਦੇ ਲਈ ਕੋਈ ਆਧਾਰ ਵੀ ਤਾਂ ਹੋਵੇ।"

ਮੈਂ ਕੁਝ ਨਹੀਂ ਆਖਦਾ। ਮੈਨੂੰ ਪ੍ਰਕਾਸ਼ ਜੀ ਦਾ ਖਿਆਲ ਆ ਜਾਂਦਾ ਹੈ।

"ਵਰ੍ਹਿਆਂ ਪਹਿਲਾਂ ਮੈਂ ਕਿਹਾ ਸੀ ਦੁਕਾਨ ਨਾ ਵੇਖੋ। ਦੂਜਿਆਂ ਵਾਂਗ ਇਸ ਨੂੰ ਸਮਗਲ ਗੁਡਸ ਨਾਲ ਭਰ ਦਿਓ। ਆਪਣੇ ਆਪ ਚਲਣ ਲੱਗੇਗੀ। ਤੂੰ ਮੇਰੀ ਗੱਲ ਨਹੀਂ ਸੁਣੀ। ਅਤੇ ਫਿਰ ਇਸੇ ਚੌਰੰਗੀ ਵਿਚ ਮੈਂ ਤੈਨੂੰ ਬੈਗ ਵਿਚ ਸਮਗਲ ਗੁਡਜ਼ ਲੱਦ ਕੇ ਘੁੰਮਦਿਆਂ ਵੇਖਿਆ ਹੈ। ਦੁਕਾਨਾਂ ਵਿਚ ਸਪਲਾਈ ਕਰਦਿਆਂ ਵੇਖਿਆ ਹੈ।

ਮੈਂ ਕੁਝ ਨਹੀਂ ਕਹਿੰਦਾ।

"ਵਿਵਸਥਾ ਨੇ ਸਾਨੂੰ ਜਕੜ ਦਿੱਤਾ ਹੈ। ਅਸੀਂ ਉਹੀ ਸਭ ਕੁਝ ਕਰਨ ਦੇ ਲਈ ਮਜਬੂਰ ਹਾਂ, ਜਿਨ੍ਹਾਂ ਦੇ ਲਈ ਸਾਡਾ ਦਿਲ ਮੰਨਜ਼ੂਰੀ ਨਹੀਂ ਦਿੰਦਾ।"

ਮੈਂ ਖਲੋ ਜਾਂਦਾ ਹਾਂ। ਮੈਂ ਜਾਣਦਾ ਹਾਂ, ਉਸ ਦੀਆਂ ਸਾਰੀਆਂ ਗੱਲਾਂ ਗ਼ਲਤ ਹੁੰਦੀਆਂ ਹੋਈਆਂ ਵੀ ਅੱਜ ਠੀਕ ਦਿਖ ਰਹੀਆਂ ਹਨ।

ਜਦੋਂ ਵੀ ਕਦੀ ਪ੍ਰਾਣ ਗੁੱਸੇ ਵਿਚ ਹੁੰਦਾ ਹੈ, ਮੇਰੇ ਚਾਰੇ ਪਾਸੇ ਡਰ ਜਿਹਾ ਛਾ ਜਾਂਦਾ ਹੈ। ਇਕ ਅਜੀਬ ਕਿਸਮ ਦਾ ਡਰ। ਉਸ ਦੀ ਹਰ ਇਕ ਤਕਲੀਫ਼ ਦੇ ਲਈ ਮੈਂ ਆਪਣੇ ਆਪ ਨੂੰ ਅਪਰਾਧੀ ਮਹਿਸੂਸ ਕਰਦਾ ਹਾਂ।

"ਮੈਂ ਇਹ ਕੰਮ ਨਹੀਂ ਕਰਾਂਗਾ। ਸਾਰਾ ਦਿਨ ਬੈਗ ਹੱਥ ਵਿਚ ਲਈ ਘੁੰਮਦਿਆਂ ਰਹਿਣ ਤੇ ਵੀ ਕੁਝ ਨਹੀਂ ਹੁੰਦਾ। ਤੂੰ ਮੇਰੇ ਲਈ ਕਿਸੇ ਨੂੰ ਆਖ ਕੇ ਕਿਸੇ ਨੌਕਰੀ ਦਾ ਪ੍ਰਬੰਧ ਕਿਉਂ ਨਹੀਂ ਕਰਦਾ ?"

ਤਿੰਨ ਸਾਲ ਪਹਿਲਾਂ ਉਸ ਨੇ ਸੈਕੰਡ ਡੀਵੀਜ਼ਨ ਵਿਚ ਇੰਟਰ ਕੀਤਾ ਹੈ। ਅੱਗੇ ਨਹੀਂ ਪੜ੍ਹ ਸਕਿਆ, ਇਸ ਦਾ ਦੁੱਖ ਅੱਜ ਤੱਕ ਹੈ। ਬੀ. ਏ. ਹੋ ਜਾਂਦਾ ਤਾਂ ਸ਼ਾਇਦ ਨੌਕਰੀ ਮਿਲਣ ਵਿਚ ਆਸਾਨੀ ਹੁੰਦੀ।

"ਤੂੰ ਥੋੜ੍ਹੇ ਦਿਨਾਂ ਲਈ ਪਿੰਡ ਚਲਾ ਜਾ। ਉਥੇ ਦਿਲ ਵੀ ਪਰਚ ਜਾਏਗਾ ਅਤੇ

ਸਿਹਤ ਵੀ ਠੀਕ ਹੋ ਜਾਏਗੀ। ਇਸ ਦੌਰਾਨ ਮੈਂ ਵੀ ਵੇਖਦਾ ਹਾਂ, ਦੂਜਾ ਕੀ ਕੀਤਾ ਜਾ ਸਕਦਾ ਹੈ।"

ਉਹ ਕੁਝ ਨਹੀਂ ਕਹਿੰਦਾ। ਉਸ ਦੇ ਪੀਲੇ ਜਿਹੇ ਚਿਹਰੇ ਦਾ ਭਾਵ ਕਦੀ ਨਹੀਂ ਬਦਲਦਾ। ਕੇਵਲ ਉਸ ਵਿਚ ਇਕ ਹਲਕੀ ਜਿਹੀ ਕੰਬਣੀ ਤਾਂ ਹੀ ਹੁੰਦੀ ਹੈ, ਜਦੋਂ ਉਹ ਗੁੱਸੇ ਵਿਚ ਹੁੰਦਾ ਹੈ।

ਸੈਂਕੜੇ ਰਾਤਾਂ ਮੈਂ ਪ੍ਰਾਣ ਦੇ ਬਾਰੇ ਵਿਚ ਸੋਚਦਿਆਂ ਹੋਇਆਂ ਬਿਤਾਈਆਂ ਹਨ। ਉਹ ਸਾਡਾ ਸਭ ਤੋਂ ਛੋਟਾ ਭਰਾ ਹੈ। ਮੇਰਾ ਜੀਵਨ ਉਂਜ ਹੀ ਬੀਤਦਾ ਚਲਾ ਜਾ ਰਿਹਾ ਹੈ। ਕੀ ਉਸ ਦੇ ਨਾਲ ਵੀ ਇਹੀ ਸਭ ਹੋਵੇਗਾ ? ਮੈਂ ਸੋਚ ਕੇ ਚੌਂਕ ਜਾਂਦਾ ਹਾਂ।

ਪ੍ਰਾਣ ਪਿੰਡ ਨਹੀਂ ਜਾਂਦਾ। ਜਦੋਂ ਵੀ ਕਦੀ ਮੈਂ ਉਸ ਨੂੰ ਪਿੰਡ ਜਾਣ ਦੀ ਗੱਲ ਆਖਦਾ ਹਾਂ, ਉਹ ਬੇਚੈਨ ਜਿਹਾ ਹੋ ਜਾਂਦਾ ਹੈ।

ਅਜਿਹਾ ਹੀ ਕਿਸੇ ਦਿਨ ਉਸ ਨੇ ਮੈਨੂੰ ਕਿਹਾ ਵੀ ਸੀ, "ਤੁਸੀਂ ਕੀ ਸੋਚਦੇ ਹੋ, ਪਿੰਡ ਜਾ ਕੇ ਕਿਸੇ ਨੂੰ ਚੰਗਾ ਵੀ ਲੱਗ ਸਕਦਾ ਹੈ ? ਉਥੇ ਕਤਲ, ਮਾਰ ਕੁੱਟ, ਭੁੱਖ ਮਰੀ, ਫ਼ੌਜਦਾਰੀ ਦੇ ਬਿਨਾਂ ਹੋਰ ਵੀ ਕੁਝ ਹੈ, ਮੈਂ ਨਹੀਂ ਜਾਣਦਾ। ਜਿਨ੍ਹਾਂ ਪਿੰਡਾਂ ਦੇ ਬਾਰੇ ਵਿਚ ਅਸੀਂ ਕਿਤਾਬਾਂ ਵਿਚ ਪੜ੍ਹਦੇ ਆਏ ਹਾਂ, ਉਹ ਹਿੰਦੁਸਤਾਨ ਵਿਚ ਕਿੱਧਰੇ ਨਹੀਂ ਹਨ।"

ਮੈਂ ਕੁਝ ਨਹੀਂ ਕਹਿੰਦਾ। ਸੋਚਦਾ ਹਾਂ, ਕੱਲ੍ਹ ਅਦਿਤਯ ਨੂੰ ਆਖਾਂਗਾ। ਉਸ ਦੇ ਮਾਮਾ ਕਿਸੇ ਆਇਲ ਮਿਲ ਦੇ ਪ੍ਰੋਪ੍ਰਾਈਟਰ ਹਨ। ਸ਼ਾਇਦ ਕੁਝ ਹੋ ਜਾਏ।

ਇਧਰ ਕੁਝ ਦਿਨਾਂ ਤੋਂ ਪ੍ਰਕਾਸ਼ ਜੀ ਕਾਫੀ ਖੁਸ਼ ਨਜ਼ਰ ਆਉਂਦੇ ਹਨ। ਕਿਸੇ ਪ੍ਰਾਈਵੇਟ ਹਾਈ ਸਕੂਲ ਵਿਚ ਕੰਮ ਮਿਲਣ ਦੀ ਉਨ੍ਹਾਂ ਨੂੰ ਪੂਰੀ ਉਮੀਦ ਹੈ। ਸੈਕ੍ਰੇਟਰੀ ਨਾਲ ਗੱਲਬਾਤ ਹੋ ਚੁੱਕੀ ਹੈ ਅਤੇ ਉਨ੍ਹਾਂ ਨੇ ਪੂਰਾ-ਪੂਰਾ ਭਰੋਸਾ ਦਿੱਤਾ ਹੈ ਕਿ ਉਹ ਉਨ੍ਹਾਂ ਨੂੰ ਰੱਖ ਲੈਣਗੇ।

ਉਹ ਅੱਜ ਕੱਲ੍ਹ ਰੋਜ਼ ਰਾਤ ਦੇਰ ਤੱਕ ਕਾਫੀ ਗੱਲਾਂ ਕਰਦੇ ਹਨ। ਸੁਭਾਸ਼ ਨੂੰ ਇੰਗਲਿਸ਼ ਵਿਚ ਆਨਰਸ ਦੁਆਉਣ ਨੂੰ ਕਹਿੰਦੇ ਹਨ। ਕਹਿੰਦੇ ਹਨ, ਜੇ ਚੰਗੀ ਤਰ੍ਹਾਂ ਐਮ. ਏ. ਕਰ ਲਏ ਤਾਂ ਕਿੱਧਰੇ ਲੈਕਚਰਾਰ ਹੋ ਹੀ ਜਾਏਗਾ।

ਅਕਸਰ ਅਸੀਂ ਲੋਕੀਂ ਜਦੋਂ ਕਦੀ ਹਲਕੇ ਮੂਡ ਵਿਚ ਹੁੰਦੇ ਹਾਂ ਤਾਂ ਇਕ ਦੂਜੇ ਦੀ ਸ਼ਾਦੀ ਦੀ ਚਰਚਾ ਕਰਦੇ ਹਾਂ। ਪਿੰਡ ਤੋਂ ਪ੍ਰਕਾਸ਼ ਜੀ ਦੇ ਪਿਤਾ ਦੀ ਚਿੱਠੀ ਅਕਸਰ ਆਉਂਦੀ ਰਹਿੰਦੀ ਹੈ ਕਿ ਉਨ੍ਹਾਂ ਨੇ ਉਨ੍ਹਾਂ ਦੇ ਲਈ ਇਕ ਚੰਗੀ ਜਿਹੀ ਲੜਕੀ ਦੇਖ ਰੱਖੀ ਹੈ। ਉਹ ਅਜਿਹੀਆਂ ਚਿੱਠੀਆਂ ਦਾ ਉੱਤਰ ਨਹੀਂ ਦਿੰਦੇ ਉਂਜ ਵੀ ਉਹ ਘਰ ਬਹੁਤ ਹੀ ਘੱਟ ਚਿੱਠੀ ਲਿਖਦੇ ਹਨ।

ਉਨ੍ਹਾਂ ਦਾ ਐਪਾਇੰਟਮੈਂਟ ਅੱਠ ਦਸ ਦਿਨ ਵਿਚ ਹੋਣ ਹੀ ਵਾਲਾ ਹੈ। ਸਾਰੀਆਂ ਗੱਲਾਂ ਹੋ ਚੁੱਕੀਆਂ ਹਨ। ਉਹ ਅਕਸਰ ਇਸ ਵਿਸ਼ੇ ਤੇ ਗੱਲਾਂ ਕਰਦੇ ਹਨ ਕਿ ਕੰਮ ਸ਼ੁਰੂ ਕਰਨ ਦੇ ਬਾਅਦ ਕਿਸ ਟਿਊਸ਼ਨ ਨੂੰ ਰੱਖਣਗੇ ਅਤੇ ਕਿਸ ਨੂੰ ਛੱਡ ਦੇਣਗੇ। ਕਦੀ-ਕਦੀ ਉਹ ਇਹ ਵੀ ਆਖਦੇ ਹਨ ਕਿ ਮੈਨੂੰ ਚਾਹੀਦਾ ਹੈ ਕਿ ਪ੍ਰਾਣ ਦਾ ਐਡਮਿਸ਼ਨ ਥਰਡਈਅਰ ਵਿਚ ਜ਼ਰੂਰ ਕਰਵਾ ਦੇਵਾਂ। ਹੋਰ ਕਿੱਧਰੇ ਨਹੀਂ ਤਾਂ ਗਰੈਜੂਏਟ ਹੋ ਜਾਣ

ਦੇ ਬਾਅਦ ਕਿਸੇ ਹਾਈ ਸਕੂਲ ਵਿਚ ਤਾਂ ਕੰਮ ਮਿਲ ਹੀ ਜਾਏਗਾ।

ਉਨ੍ਹਾਂ ਦੇ ਚਿਹਰੇ ਤੇ ਖੁਸ਼ੀ ਵੇਖ ਕੇ ਲੱਗਦਾ ਹੈ, ਜਿਵੇਂ ਰੇਗਿਸਤਾਨ ਵਿਚ ਯਾਤਰਾ ਕਰਦਿਆਂ ਉਨ੍ਹਾਂ ਨੂੰ ਪਾਣੀ ਦਿਸ ਗਿਆ ਹੋਵੇ।

ਨਹੀਂ, ਉਹ ਪਾਣੀ ਨਹੀਂ ਸੀ। ਉਹ ਰੇਤ ਹੀ ਸੀ, ਜੋ ਪਾਣੀ ਜਿਹੀ ਦਿਸ ਰਹੀ ਸੀ।

ਉਸ ਰਾਤ ਉਨ੍ਹਾਂ ਦੇ ਚਿਹਰੇ ਵੱਲ ਵੇਖਿਆ ਨਹੀਂ ਜਾ ਰਿਹਾ ਸੀ। ਥੋੜ੍ਹੀ ਦੇਰ ਪਹਿਲਾਂ ਹੀ ਉਨ੍ਹਾਂ ਨੇ ਸਾਨੂੰ ਸਾਰਿਆਂ ਨੂੰ ਦੱਸਿਆ ਸੀ ਕਿ ਸਕੂਲ ਵਿਚ ਜਿਸ ਜਗ੍ਹਾ ਉਨ੍ਹਾਂ ਨੂੰ ਲਿਆ ਜਾਣਾ ਸੀ, ਉਹ ਭਰ ਗਈ ਹੈ। ਸੈਕ੍ਰੇਟਰੀ ਰਾਜਸਥਾਨ ਦੇ ਹਨ। ਉਨ੍ਹਾਂ ਨੂੰ ਉਥੋਂ ਦਾ ਹੀ ਕੋਈ ਆਦਮੀ ਮਿਲ ਗਿਆ ਅਤੇ ਉਨ੍ਹਾਂ ਨੇ ਪ੍ਰਕਾਸ਼ ਜੀ ਨੂੰ ਦਿੱਤੇ ਗਏ ਵਚਨ ਦਾ ਖਿਆਲ ਨਾ ਕਰਕੇ ਉਸ ਨੂੰ ਰੱਖ ਲਿਆ।

ਕੀ ਚਾਰ ਆਦਮੀਆਂ ਦਾ ਇਹ ਕਾਫਲਾ ਇਸੇ ਤਰ੍ਹਾਂ ਭਟਕਦਾ ਰਹੇਗਾ ?

ਜੀਵਨ ਵਿਚ ਕੋਈ ਉਦੇਸ਼ ਹੋਵੇ ਤਾਂ ਸਭ ਕੁਝ ਕੀਤਾ ਜਾ ਸਕਦਾ ਹੈ, ਕਿਸੇ ਨੇ ਮੈਨੂੰ ਕਿਹਾ ਸੀ। ਅਤੇ ਮੈਂ ਸੋਚਦਾ ਹਾਂ, ਉਦੇਸ਼ ਦੀ ਗੱਲ ਕੀ ਅਜਿਹੇ ਹਾਲਾਤ ਵਿਚ ਸੋਚੀ ਜਾ ਸਕਦੀ ਹੈ।

ਪਿੰਡ ਤੋਂ ਮੇਰੇ ਕੋਲ ਚਿੱਠੀਆਂ ਬਹੁਤ ਘੱਟ ਆਉਂਦੀਆਂ ਹਨ। ਕਦੀ ਬਹੁਤ ਹੀ ਜ਼ਰੂਰੀ ਕੋਈ ਗੱਲ ਹੋਈ, ਤਾਂ ਪਿਤਾ ਦੀ ਚਿੱਠੀ ਆਉਂਦੀ ਹੈ। ਪਰ ਪ੍ਰਾਣ ਕੋਲ ਆਮ ਚਿੱਠੀਆਂ ਆਉਂਦੀਆਂ ਰਹਿੰਦੀਆਂ ਹਨ। ਪਿੰਡ ਵਿਚ ਉਸ ਦੇ ਇਕ ਮਿੱਤਰ ਹਨ, ਜੋ ਉਸ ਨੂੰ ਆਮ ਚਿੱਠੀਆਂ ਲਿਖਦੇ ਹਨ। ਸ਼ਾਦੀ ਵਿਆਹ ਤੋਂ ਲੈ ਕੇ ਸੋਕੇ ਹੜ੍ਹ ਤੱਕ ਦੀਆਂ ਖ਼ਬਰਾਂ। ਪਿੰਡ ਤੋਂ ਆਈ ਕਿਸੇ ਚਿੱਠੀ ਨੂੰ ਪੜ੍ਹ ਕੇ ਖੁਸ਼ ਹੋਇਆ ਜਾ ਸਕਦਾ ਹੈ, ਅਜਿਹਾ ਅੱਜ ਤੱਕ ਮੈਂ ਨਹੀਂ ਵੇਖਿਆ।

ਸਮਾਂ ਬੀਤਦਾ ਚਲਾ ਜਾ ਰਿਹਾ ਹੈ। ਅਸਾਂ ਚਹੁੰ ਲੋਕਾਂ ਦੀ ਕਿਸਮਤ ਕੀ ਹੈ ? ਕਿਸੇ ਵੀ ਤਰ੍ਹਾਂ ਦੀ ਖੁਸ਼ੀ ਭਟਕ ਕੇ ਵੀ ਸਾਡੇ ਲੋਕਾਂ ਦੇ ਜੀਵਨ ਵਿਚ ਨਹੀਂ ਆਈ।

"ਅੱਜ ਕੱਲ੍ਹ ਰੇਲਵੇ ਵਿਚ ਕਲਰਕੀ ਮਿਲਣੀ ਬਹੁਤ ਹੀ ਅਸਾਨ ਹੈ।" ਉਸ ਰਾਤ ਪ੍ਰਕਾਸ਼ ਜੀ ਨੇ ਆਉਂਦਿਆਂ ਹੀ ਕਿਹਾ, "ਤੁਸੀਂ ਪ੍ਰਾਣ ਦੇ ਲਈ ਕੋਸ਼ਿਸ਼ ਕਰੋ। ਹੁਣੇ ਤਿੰਨ-ਚਾਰ ਦਿਨ ਪਹਿਲਾਂ ਮੇਰੇ ਪਿੰਡ ਦੇ ਇਕ ਲੜਕੇ ਦਾ ਐਪਾਇੰਟਮੈਂਟ ਹੋਇਆ ਹੈ। ਹਾਵੜਾ ਵਿਚ ਇਕ ਆਦਮੀ ਹੈ, ਉਸ ਨੂੰ ਪੰਜ ਸੌ ਰੁਪਏ ਦੇਣੇ ਪੈਂਦੇ ਹਨ। ਬਾਕੀ ਸਾਰੇ ਕੰਮ, ਕਾਪੀਆਂ ਵਿਚ ਨੰਬਰ ਵਧਾਉਣ ਤੋਂ ਲੈ ਕੇ ਇੰਟਰਵਿਊ ਤੱਕ ਠੀਕ ਕਰਨ ਦਾ, ਉਹ ਕਰ ਲੈਂਦਾ ਹੈ। ਕੁੱਲ ਮਿਲਾ ਕੇ ਸ਼ੁਰੂ ਵਿਚ ਇਕ ਸੌ ਤੀਹ ਮਿਲਣਗੇ। ਚਾਰ ਮਹੀਨੇ ਦੀ ਤਨਖਾਹ ਉਸੇ ਨੂੰ ਦੇ ਦਿਆਂਗੇ ਤਾਂ ਕੀ ਵਿਗੜ ਜਾਏਗਾ।

ਲੱਗਦਾ ਹੈ ਆਦਿਤਯ ਦੀਆਂ ਗੱਲਾਂ ਠੀਕ ਹੀ ਹਨ। ਰੇਗਿਸਤਾਨ ਵਿਚ ਭਟਕਦੇ ਲੋਕਾਂ ਦੇ ਕੋਲ ਨੈਤਿਕਤਾ ਨਹੀਂ ਹੁੰਦੀ।

"ਪੰਜ ਸੌ ਰੁਪਏ ਦੇਣ ਦੀ ਗੱਲ ਨਹੀਂ, ਪਰ ਸੋਚ ਕੇ ਵੇਖੋ ਕਿੰਨਾ ਬੁਰਾ ਲੱਗਦਾ ਹੈ, ਪ੍ਰਕਾਸ਼ ਜੀ !"

"ਦਿਲ ਗੁਆਹੀ ਨਹੀਂ ਦਿੰਦਾ। ਚੰਗਾ ਨਹੀਂ ਲੱਗਦਾ। ਹੁਣ ਸ਼ਾਇਦ ਕਲਕੱਤੇ

ਵਿਚ ਇਸ ਦੀ ਜਗ੍ਹਾ ਨਹੀਂ ਰਹਿ ਗਈ ਹੈ। ਅਜਿਹੇ ਵਿਚਾਰਾਂ ਨੂੰ ਲੋਕਾਂ ਨੇ ਅੱਜ ਵਿਚਾਰ ਨਹੀਂ, ਸਸਤੀ ਭਾਵੁਕਤਾ ਕਹਿਣਾ ਸ਼ੁਰੂ ਕਰ ਦਿੱਤਾ ਹੈ।" ਪ੍ਰਕਾਸ਼ ਜੀ ਦੇ ਚਿਹਰੇ 'ਤੇ ਕੋਈ ਭਾਵ ਨਹੀਂ ਹੈ। ਲੱਗਦਾ ਹੈ, ਕੁਝ ਪਲ ਪਹਿਲੇ ਮਰੇ ਹੋਏ ਵਿਅਕਤੀ ਦਾ ਇਹ ਚਿਹਰਾ ਹੈ।

ਸੁਅਸਥ, ਸੁੰਦਰ ਅਤੇ ਪਵਿੱਤਰ ਜੀਵਨ ਜੀਉਣ ਦੀ ਚਾਹ ! ਕੀ ਇਹ ਇਕ ਪ੍ਰਸ਼ਨ ਚਿੰਨ੍ਹ ਹੈ ?

ਮਾਸਟਰ ਜੀ ਨੇ ਕਿਹਾ ਸੀ—ਜਦੋਂ ਪਿਆਸ ਅਸਹਿ ਹੋ ਜਾਂਦੀ ਹੈ, ਤਾਂ ਲੋਕੀਂ ਊਠਾਂ ਨੂੰ ਮਾਰ ਕੇ ਉਨ੍ਹਾਂ ਦੇ ਪੇਟ ਦੇ ਅੰਦਰ ਭਰੀਆਂ ਹੋਈਆਂ ਥੈਲੀਆਂ ਦਾ ਪਾਣੀ ਪੀ ਲੈਂਦੇ ਹਨ।

ਅਤੇ ਆਦਿਤਯ ਨੇ ਉਸ ਦਿਨ ਮੁਸਕਰਾਂਦਿਆਂ ਹੋਇਆ ਕਿਹਾ, "ਤੂੰ ਇਸ ਤਰ੍ਹਾਂ ਕਿਉਂ ਬੇਕਾਰ ਭਟਕ ਰਿਹੈ ? ਇਸ ਨਾਲੋਂ ਚੰਗਾ ਤਾਂ ਇਹ ਹੈ ਸਾਡੇ ਹੀ ਕੋਲ ਕੰਮ ਕਰ ਲਓ। ਨਿਸ਼ਚਿਤ ਆਮਦਨੀ ਹੋ ਜਾਏਗੀ ਅਤੇ ਪ੍ਰਾਣ ਦੀ ਪੜ੍ਹਾਈ ਫਿਰ ਚੰਗੀ ਤਰ੍ਹਾਂ ਚਲ ਸਕੇਗੀ। ਕੰਮ ਮੈਂ ਤੈਨੂੰ ਤਾਂ ਵੀ ਦੇਣਾ ਚਾਹੁੰਦਾ ਸਾਂ ਜਦੋਂ ਤੂੰ ਦੁਕਾਨ ਵੇਚੀ ਸੀ। ਪਰ ਤਾਂ ਤੂੰ ਕਰਦਾ ਨਹੀਂ। ਮੇਰਾ ਬਿਜਨੇਸ ਸਮਗਲ ਗੁਡਸ ਤੇ ਆਧਾਰਿਤ ਹੈ। ਹੁਣ ਮੈਂ ਜਾਣਦਾ ਹਾਂ, ਤੂੰ ਕਰ ਲਏਂਗਾ। ਤਿੰਨ ਸਾਲ ਤੱਕ ਇਧਰ ਉਧਰ ਬੇਕਾਰ ਭਟਕਣ ਦਾ ਅਨੁਭਵ ਹੁੰਦਾ ਹੈ।"

ਮੈਨੂੰ ਹੈਰਾਨੀ ਹੁੰਦੀ ਹੈ। ਆਨੰਦ ਨੂੰ ਆਪਣੀਆਂ ਗੱਲਾਂ ਤੇ ਕਿੰਨਾ ਦ੍ਰਿੜ੍ਹ ਵਿਸ਼ਵਾਸ਼ ਹੈ।

ਅਤੇ ਉਸ ਦਿਨ ਮੈਨੂੰ ਲੱਗਾ ਸੀ, ਜਿਵੇਂ ਸੱਚ ਹੀ ਮੇਰੀਆਂ ਮਾਨਤਾਵਾਂ ਬਹੁਤ ਥੱਕ ਗਈਆਂ ਹਨ। ਥੱਕੀਆਂ ਹੋਈਆਂ ਮਾਨਤਾਵਾਂ ਨੂੰ ਆਰਾਮ ਚਾਹੀਦਾ ਹੈ।

ਮਾਨਤਾਵਾਂ ਵੀ ਥੱਕ ਜਾਂਦੀਆਂ ਹਨ, ਸੋਚ ਕੇ ਅਜੀਬ ਜਿਹਾ ਲੱਗਾ ਸੀ। ਸਰੀਰ ਨਾਲ ਸੰਬੰਧਿਤ ਸਾਰੀਆਂ ਚੀਜ਼ਾਂ ਤੇ ਹਰ ਗੱਲ ਦਾ ਪ੍ਰਭਾਵ ਸ਼ਾਇਦ ਉਸੇ ਤਰ੍ਹਾਂ ਪੈਂਦਾ ਹੈ ਜਿਸ ਤਰ੍ਹਾਂ ਸਰੀਰ ਤੇ।

ਹੁਣ ਮੈਂ ਆਦਿਤਯ ਦੀ ਦੁਕਾਨ 'ਤੇ ਮੈਨੇਜਰ ਹਾਂ। ਰੇਗਿਸਤਾਨ ਵਿਚ ਯਾਤਰਾ ਕਰਦਿਆਂ ਹੋਇਆਂ ਜਿਵੇਂ ਕਿੱਧਰੇ ਗੰਧਲਾ ਪਾਣੀ ਮਿਲ ਗਿਆ ਹੋਵੇ।

ਆਦਿਤਯ ਨੂੰ ਆਪਣੇ ਵਿਚਾਰਾਂ ਤੇ ਦ੍ਰਿੜ੍ਹ ਵੇਖ ਕੇ ਕਦੀ-ਕਦੀ ਹੈਰਾਨੀ ਹੁੰਦੀ ਹੈ। ਝੂਠ ਵੀ ਸ਼ਾਇਦ ਕਦੀ ਇੰਨਾ ਦ੍ਰਿੜ੍ਹ ਹੋ ਜਾਂਦਾ ਹੈ ਕਿ ਉਹ ਸੱਚ ਜਿਹਾ ਲੱਗਣ ਲੱਗਦਾ ਹੈ।

ਆਦਿਤਯ ਅੱਜ ਵੀ ਪਿਛਲੇ ਦਿਨਾਂ ਦੀ ਚਰਚਾ ਕਰਦਾ ਹੈ। ਉਨ੍ਹਾਂ ਦਿਨਾਂ ਦੀ, ਜਦੋਂ ਉਹ ਮੇਰੀ ਦੁਕਾਨ ਤੇ ਜਾਇਆ ਕਰਦਾ ਸੀ। ਮੇਰਾ ਮਿੱਤਰ ਸੀ। ਸ਼ਾਇਦ ਕਹਿਣਾ ਚਾਹੁੰਦਾ ਹੈ ਕਿ ਜੇ ਮੈਂ ਉਸ ਦੀਆਂ ਗੱਲਾਂ ਮੰਨੀਆਂ ਹੁੰਦੀਆਂ ਤਾਂ ਕਿਸੇ ਦੁਕਾਨ ਦਾ ਮਾਲਕ ਹੁੰਦਾ।

ਪ੍ਰਕਾਸ਼ ਜੀ ਵੱਲ ਵੇਖ ਕੇ ਕਦੀ-ਕਦੀ ਸੋਚਦਾ ਹਾਂ, ਮੈਂ ਇਕੱਲਾ ਨਹੀਂ ਹਾਂ। ਮੇਰੇ ਜਿਹੇ ਬਹੁਤ ਸਾਰੇ ਲੋਕ ਹਨ। ਉਨ੍ਹਾਂ ਦੀ ਵੀ ਆਪਣੀ ਇਕ ਸ਼ਕਤੀ ਹੈ। ਅਜਿਹੀ

ਸ਼ਕਤੀ ਜੋ ਬਿਖਰ ਗਈ ਹੈ ।

ਅਤੇ ਉਸ ਦਿਨ ਪ੍ਰਾਣ ਦੇ ਬੀਮਾਰ ਚਿਹਰੇ ਵੱਲ ਵੇਖਦਿਆਂ ਹੋਇਆਂ ਅਚਾਨਕ ਆਦਿਤਯ ਦਾ ਖਿਆਲ ਆਇਆ ਸੀ। ਆਦਿਤਯ ਅਤੇ ਪ੍ਰਾਣ, ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥਾਂ ਵੱਲ ਮੇਰਾ ਧਿਆਨ ਗਿਆ ਸੀ ਅਤੇ ਚਿਹਰੇ ਤੇ ਇਕ ਉਦਾਸ ਮੁਸਕਰਾਹਟ ਆ ਗਈ ਸੀ। ਰੇਗਿਸਤਾਨ ਵਿਚ ਸੂਰਜ ਹੀ ਚਮਕ ਸਕਦਾ ਹੈ, ਜੀਵਨ ਤਾਂ ਨਿਸ਼ਚੇ ਹੀ ਉਥੇ ਝੁਲਸ ਜਾਏਗਾ ।

ਲੱਗਭਗ ਪੰਦਰ੍ਹਾਂ ਸਾਲ ਹੋਏ ਜਦੋਂ ਮੈਂ ਪਹਿਲੀ ਵਾਰ ਸਹਾਰਾ ਦਾ ਨਾਂ ਸੁਣਿਆ ਸੀ। ਇਸ ਗੱਲ ਨੂੰ ਸੋਚ ਕੇ ਕਿੰਨਾ ਖੁਸ਼ ਹੋਇਆ ਸੀ ਕਿ ਮੇਰਾ ਜਨਮ ਸਹਾਰਾ ਵਿਚ ਨਹੀਂ ਹੋਇਆ ।

ਅੱਜ ਬਚਪਨ ਦੀ ਬੇਵਕੂਫੀ ਤੇ ਹਾਸਾ ਆਉਂਦਾ ਹੈ। ਕਿੰਨੀ ਗ਼ਲਤ ਗੱਲ ਤੇ ਖੁਸ਼ ਹੋਇਆ ਸਾਂ ।

# ਧੂਣੀ

—ਓਮਪ੍ਰਕਾਸ਼ ਮੇਹਰਾ

ਧੂਣੀ ਨੂੰ ਘੇਰ ਕੇ ਤਿੰਨੋਂ ਪਿਤਾ-ਪੁੱਤਰ ਬੈਠੇ ਸਨ। ਉਜਲਾ ਪੱਖ। ਚੰਨ ਆਕਾਸ਼ ਵਿਚ ਉਪਰ ਉੱਠ ਆਇਆ ਸੀ। ਦੂਰ-ਦੂਰ ਤੱਕ ਖੇਤ ਫੈਲੇ ਹੋਏ ਸਨ, ਜਿਨ੍ਹਾਂ ਵਿਚ ਕਿੱਧਰੇ ਸਰ੍ਹੋਂ ਫੁੱਲ ਰਹੀ ਸੀ ਅਤੇ ਕਿੱਧਰੇ ਕਣਕ ਤੇ ਛੋਲੇ ਲਹਿਲਹਾ ਰਹੇ ਸਨ। ਫ਼ਸਲ ਦੀ ਰਖਵਾਲੀ ਲਈ ਮਚਾਣਾਂ ਤੇ ਕਿਸਾਨ ਰਾਤ ਗੁਜ਼ਾਰਨ ਲੱਗੇ ਸਨ। ਰਾਤ ਅਜੇ ਬਹੁਤੀ ਨਹੀਂ ਬੀਤੀ ਸੀ, ਪਰ ਪਿੰਡ ਜਿਵੇਂ ਸੌਂ ਗਿਆ ਸੀ। ਕੋਈ ਹਲਚਲ ਨਹੀਂ—ਕੋਈ ਸ਼ੋਰ ਨਹੀਂ। ਦੂਰ-ਦੂਰ ਖੇਤਾਂ ਵਿਚ ਧੂਣੀਆਂ ਬਲ ਰਹੀਆਂ ਸਨ, ਜਿਨ੍ਹਾਂ ਨੂੰ ਘੇਰ ਕੇ ਖੇਤਾਂ ਦੇ ਰਖਵਾਲੇ ਬੈਠੇ ਹੋਏ ਸਨ। ਹਵਾ ਦੇ ਹਲਕੇ ਝੋਂਕਿਆਂ ਵਿਚ ਫ਼ਸਲ ਸਰਸਰਾ ਰਹੀ ਸੀ। ਕਦੀ-ਕਦੀ ਕਿਸੇ ਮਚਾਣ ਤੋਂ ਹੋ-ਹੋ, ਹੂ-ਹੂ ਦਾ ਸ਼ੋਰ ਉੱਠ ਕੇ ਸੰਨਾਟੇ ਨੂੰ ਤੋੜ ਦਿੰਦਾ ਸੀ।

ਚਿਲਮ ਵਿਚ ਤੰਬਾਕੂ ਭਰਦਿਆਂ ਹੋਇਆਂ ਹਰਖੂ ਬੋਲਿਆ, "ਗ਼ਜ਼ਬ ਦੀ ਠੰਡ ਪੈ ਰਹੀ ਹੈ। ਈਸ਼ਵਰ ਜਾਣੇ ਕੀ ਹੋ ਰਿਹਾ ਹੈ ?"

ਇਹ ਗੱਲ ਜਿਵੇਂ ਉਸ ਨੇ ਆਪਣੇ ਆਪ ਨੂੰ ਆਖੀ ਹੋਵੇ ! ਉਸ ਦੇ ਦੋਵੇਂ ਪੁੱਤਰ ਚੁੱਪਚਾਪ ਬੈਠੇ ਰਹੇ। ਧੂਣੀ ਦੀ ਦਹਿਕਦੀ ਹੋਈ ਅੱਗ ਦੀ ਰੌਸ਼ਨੀ ਵਿਚ ਤਿੰਨਾਂ ਦੇ ਚਿਹਰੇ ਤਪੇ ਹੋਏ ਤਾਂਬੇ ਵਾਂਗ ਵਿਖਾਈ ਦੇ ਰਹੇ ਸਨ। ਕਦੀ ਇਕ-ਅੱਧ ਲੱਕੜੀ ਚਟਖਦੀ ਤਾਂ ਪਲ ਭਰ ਦੇ ਲਈ ਅੱਗ ਤੇਜ਼ ਹੋ ਜਾਂਦੀ। ਉਸ ਪਲ ਭਰ ਦੇ ਉਜਾਲੇ ਵਿਚ ਹਰਖੂ ਦੀ ਚਿੰਤਾ ਭਰੀਆਂ, ਟੋਇਆਂ ਵਿਚ ਧਸੀਆਂ ਹੋਈਆਂ ਅੱਖਾਂ, ਉਸ ਦੇ ਚਿਹਰੇ ਦੀਆਂ ਪ੍ਰੇਸ਼ਾਨ ਝੁੱਰੜੀਆਂ ਸਪੱਸ਼ਟ ਹੋ ਆਉਂਦੀਆਂ। ਪਲ ਭਰ ਦੇ ਲਈ ਉਸ ਦੇ ਪੁੱਤਰ ਮੋਹਨ ਅਤੇ ਰਾਮਜਸ ਦੇ ਚਿਹਰਿਆਂ ਤੋਂ ਵੀ ਧੁੰਦਲਾਹਟ ਦੂਰ ਹੋ ਜਾਂਦੀ। ਉਨ੍ਹਾਂ ਦੇ ਚਿਹਰਿਆਂ ਤੇ ਅਜੀਬ ਜਿਹਾ ਬੁੱਝਿਆਪਨ, ਅਜੀਬ ਜਿਹੀ ਥਕਾਵਟ ਸੀ। ਥੁੜ੍ਹ ਅਤੇ ਗਰੀਬੀ ਦੇ ਹਨੇਰੇ ਨੇ ਜਿਵੇਂ ਉਨ੍ਹਾਂ ਦੇ ਚਿਹਰਿਆਂ ਦੀ ਚਮਕ ਨੂੰ ਗ੍ਰਸ ਲਿਆ ਸੀ।

"ਹੋ ! ਹੋ ! ਹੋ ! ਹੋ ! ਲੱਗੇ ਲੱਗੇ।"

ਦੂਰ ਕਿਸੇ ਖੇਤ ਦੇ ਮਚਾਣ ਉਤੋਂ ਸ਼ੋਰ ਉਭਰਿਆ। ਸੰਨਾਟਾ ਟੁੱਟ ਗਿਆ। ਠੰਡੀ ਹਵਾ ਦਾ ਇਕ ਝੋਂਕਾ ਆਇਆ ਅਤੇ ਸਰ੍ਹੋਂ ਦੇ ਪੌਦਿਆਂ ਵਿਚ ਅਜੀਬ ਜਿਹੀ

ਕਾਨਾਫੂਸੀ ਸ਼ੁਰੂ ਹੋ ਗਈ। ਅਲਾਵ ਦੇ ਅੰਗਿਆਰ ਦਹਿਕ ਉੱਠੇ।

"ਬਾਪ ਰੇ...!" ਛੋਟਾ ਲੜਕਾ ਰਾਮਜਸ ਅਚਾਨਕ ਕੰਬਦੀ ਆਵਾਜ਼ ਵਿਚ ਕਹਿ ਉੱਠਿਆ।

ਚਿਲਮ ਦਾ ਇਕ ਖੂਬ ਲੰਮਾ ਸੂਟਾ ਖਿੱਚ ਲੈਣ ਨਾਲ ਹਰਖੂ ਦੀਆਂ ਅੱਖਾਂ ਵਿਚੋਂ ਪਾਣੀ ਨਿਕਲ ਆਇਆ ਸੀ, ਪਲ ਭਰ ਉਹ ਜ਼ੋਰ-ਜ਼ੋਰ ਨਾਲ ਖੰਘਦਾ ਰਿਹਾ, ਫਿਰ ਕੁਝ ਦੇਰ ਬਾਅਦ ਬੋਲਿਆ, "ਕੀ ਹੈ ?"

ਰਾਮਜਸ ਕੁਝ ਨਹੀਂ ਬੋਲਿਆ, ਉਹ ਅੱਗ ਦੇ ਹੋਰ ਨੇੜੇ ਢੁੱਕ ਆਇਆ। ਹਰਖੂ ਨੇ ਇਕ ਵਾਰ ਅੱਖਾਂ ਭਰ ਕੇ ਉਸ ਨੂੰ ਵੇਖਿਆ। ਉਸ ਦੀ ਯਾਦ ਵਿਚ ਜਮੁਨਾ ਦੇ ਚਿਹਰੇ ਦੀ ਸ਼ਕਲ ਘੁੰਮ ਗਈ। ਰਾਮਜਸ ਬਿਲਕੁਲ ਉਸੇ ਤੇ ਗਿਆ ਹੈ, ਉਸ ਨੇ ਸੋਚਿਆ।

ਉਸ ਦਾ ਦਿਲ ਪਿਛੇ ਘੁੰਮ ਗਿਆ। ਪਹਿਲੀ ਪਤਨੀ ਮਥਰਾ ਦੀ ਮੌਤ ਦੇ ਸਮੇਂ ਮੋਹਨ ਮੁਸ਼ਕਲ ਨਾਲ ਛੇ ਵਰ੍ਹੇ ਦਾ ਸੀ। ਪਿੰਡ ਵਾਲਿਆਂ ਨੇ ਉਸ ਨੂੰ ਸਮਝਾਇਆ ਸੀ ਕਿ ਉਹ ਦੂਜਾ ਵਿਆਹ ਕਰ ਲਏ, ਤਾਂ ਉਸ ਨੂੰ ਵੀ ਤਕਲੀਫ਼ ਨਹੀਂ ਹੋਵੇਗੀ ਅਤੇ ਮੋਹਨ ਕਿਸੇ ਤਰ੍ਹਾਂ ਪਲ ਜਾਏਗਾ। ਪਹਿਲੇ ਤਾਂ ਉਸ ਨੂੰ ਇਹ ਲੱਗਦਾ ਰਿਹਾ ਕਿ ਇਹ ਠੀਕ ਨਹੀਂ ਹੋਵੇਗਾ। ਇਸੇ ਸੋਚ ਵਿਚਾਰ ਵਿਚ ਇਕ ਸਾਲ ਇਉਂ ਹੀ ਨਿਕਲ ਗਿਆ। ਘਰ ਅਤੇ ਖੇਤ ਦੋ-ਦੋ ਜਗ੍ਹਾ ਦੀ ਜ਼ਿਮੇਂਦਾਰੀ ਸੰਭਾਲਣਾ ਉਸ ਇਕੱਲੀ ਜਾਨ ਦੇ ਲਈ ਬੜਾ ਦੁੱਖਦਾਈ ਸੀ। ਨਾ ਵਕਤ ਤੇ ਖਾਣਾ ਹੋ ਸਕਦਾ, ਨਾ ਵਕਤ ਤੇ ਸੌਣਾ। ਫਿਰ ਖੇਤ ਵਿਚ ਕੰਮ ਕਰਨ ਦੀ ਤਾਕਤ ਕਿੱਥੋਂ ਆਉਂਦੀ ? ਉਸ ਸਾਲ ਜਦੋਂ ਖੇਤ ਦਾ ਇਕ ਟੁੱਕੜਾ ਖਾਲੀ ਰਹਿ ਗਿਆ ਤਾਂ ਉਸ ਨੂੰ ਫ਼ੈਸਲਾ ਲੈਣਾ ਹੀ ਪਿਆ। ਉਹ ਦੂਜਾ ਵਿਆਹ ਕਰ ਲਿਆਇਆ।

ਜਮੁਨਾ ਨੇ ਆ ਕੇ ਹਰਖੂ ਦੀ ਉਜੜਦੀ ਹੋਈ ਜ਼ਿੰਦਗੀ ਨੂੰ ਸੰਵਾਰ ਦਿੱਤਾ। ਇਕ ਵਾਰ ਫਿਰ ਹਰਖੂ ਦਾ ਹੌਸਲਾ ਬੁਲੰਦ ਹੋ ਗਿਆ। ਉਸ ਦੇ ਹੋਠਾਂ ਤੇ ਮੁਸਕਰਾਹਟਾਂ ਵਾਪਸ ਆ ਗਈਆਂ। ਫਿਰ ਜਮੁਨਾ ਦੇ ਜੀਉਂਦੇ ਜੀਅ ਉਸ ਨੂੰ ਕੋਈ ਤਕਲੀਫ ਨਹੀਂ ਹੋਈ। ਸਗੋਂ ਮੋਹਨ ਨੂੰ ਲੈ ਕੇ ਘਰ ਦੀ ਸ਼ਾਂਤੀ ਕਦੀ-ਕਦਾਈਂ ਭੰਗ ਹੋ ਜਾਂਦੀ ਸੀ, ਪਰ ਅਜਿਹਾ ਕਿਸ ਘਰ ਵਿਚ ਨਹੀਂ ਹੁੰਦਾ ?

ਖੇਤ ਦੀ ਮੇੜ ਵਾਲੇ ਅੰਬ ਦੇ ਦਰੱਖ਼ਤ ਤੇ ਕੋਈ ਪੰਛੀ ਚੀਖਿਆ। ਉਧਰ ਦੱਖਣ ਵਲੋਂ ਆਵਾਜ਼ ਆਈ—"ਟਿਟਟਵੀ, ਟਿਟਟਵੀ।" ਟਿਟਹਿਰੀ ਦੀ ਕਰੁਣਾ ਭਰੀ ਆਵਾਜ਼ ਚੁੱਪੀ ਨੂੰ ਤੋੜ ਗਈ।

ਹਰਖੂ ਨੇ ਰਾਮਜਸ ਵੱਲ ਵੇਖਿਆ, ਜਿਸ ਨੂੰ ਚਾਰ ਵਰ੍ਹਿਆਂ ਦਾ ਛੱਡ ਕੇ ਹੀ ਜਮੁਨਾ ਪਰਲੋਕ ਸਿਧਾਰ ਗਈ ਸੀ। ਉਸ ਨੂੰ ਉਹ ਪਲੇਗ ਯਾਦ ਆ ਗਈ, ਉਹ ਮੁਸੀਬਤਾਂ ਯਾਦ ਆਈਆਂ ਜੋ ਜਮੁਨਾ ਨੇ ਸਹੀਆਂ ਸਨ। ਉਸ਼ ਦੀਆਂ ਅੱਖਾਂ ਦੇ ਕਿਨਾਰੇ ਗਿੱਲੇ ਹੋ ਗਏ।

ਰਾਮਜਸ ਹੁਣ ਅੱਠ-ਨੌ ਵਰ੍ਹਿਆਂ ਦਾ ਹੈ। ਮਾਂ ਦੇ ਪਿਆਰ ਤੋਂ ਵਾਂਝਿਆਂ ਰਹਿ ਗਿਆ ਹੈ, ਅਭਾਗਾ। ਹਰਖੂ ਉਸ ਵੱਲ ਕਰੁਣਾਮਈ ਨਜ਼ਰ ਨਾਲ ਵੇਖਣ ਲੱਗਾ।

ਰਾਮਜਸ ਨੇ ਇਕ ਵਾਰ ਆਪਣੇ ਪਿਤਾ ਵੱਲ ਵੇਖਿਆ ਅਤੇ ਰੁਲਾਈ ਭਰੀ ਆਵਾਜ਼ ਵਿਚ ਬੋਲ ਉੱਠਿਆ—"ਸਾਰਾ ਜੁੜ ਗਿਆ, ਬਾਪੂ ।"

ਹਰਖੂ ਨੇ ਮੋਢਿਆਂ ਤੇ ਪਈ ਹੋਈ ਧੋਤੀ ਕੱਢ ਕੇ ਉਸ ਨੂੰ ਦੇ ਦਿੱਤੀ । ਉਸ ਦੇ ਸਿਰ ਤੇ ਹੱਥ ਫੇਰਦਿਆਂ ਉਸ ਨੂੰ ਆਪਣੇ ਕੋਲ ਖਿੱਚ ਲਿਆ ।

ਵੱਡੇ ਲੜਕੇ ਮੋਹਨ ਨੇ ਇਕ ਵਾਰ ਸਿਰ ਚੁੱਕ ਕੇ ਉਪਰ ਵੇਖਿਆ । ਉਸ ਦੀ ਨਜ਼ਰ ਆਪਣੇ ਪਿਤਾ ਅਤੇ ਉਸ ਦੀ ਗੋਦ ਦੀ ਗਰਮੀ ਵਿਚ ਸੁਰੱਖਿਅਤ ਚਾਦਰ ਲਪੇਟੇ ਹੋਏ ਰਾਮਜਸ ਤੇ ਸੀ । ਉਸ ਦੀਆਂ ਅੱਖਾਂ ਦੀਆਂ ਪੁਤਲੀਆਂ ਸੁਕੜੀਆਂ ਅਤੇ ਉਥੇ ਇਕ ਇਸਪਾਤੀ ਸ਼ੀਤਲ ਕਠੋਰਤਾ ਆ ਕੇ ਬੈਠ ਗਈ । ਸ਼ਾਇਦ ਉਹ ਸੋਚ ਰਿਹਾ ਸੀ—ਹਾਂ, ਇਹੀ ਰਾਮਜਸ ਤਾਂ ਹੈ ਉਸ ਦਾ ਸਭ ਤੋਂ ਵੱਡਾ ਦੁਸ਼ਮਣ । ਇਸੇ ਦੇ ਕਾਰਣ ਨਵੀਂ ਮਾਂ ਨੇ ਉਸ ਨੂੰ ਕਦੀ ਨਹੀਂ ਚਾਹਿਆ ਅਤੇ ਇਹੀ ਉਸ ਦੇ ਪਿਤਾ ਦਾ ਪਿਆਰ ਵੀ ਉਸ ਪਾਸੋਂ ਖੋਹੀ ਬੈਠਾ ਹੈ । ਮੋਹਨ ਹੁਣ ਛੋਟਾ ਨਹੀਂ ਰਿਹਾ । ਪੰਦਰ੍ਹਾਂ ਵਰ੍ਹੇ ਦੀ ਉਮਰ ਹੋਣ ਵਾਲੀ ਹੈ ਉਸ ਦੀ । ਸਰੀਰ ਦੇ ਚਾਰੇ ਪਾਸੇ ਇਕ ਫੱਟਿਆ ਹੋਇਆ ਕੰਬਲ ਲਪੇਟੀ ਬੈਠਾ ਸੀ ਉਹ ।

ਜਦੋਂ ਧੂਣੀ ਦੀਆਂ ਲਪਟਾਂ ਤੇਜ਼ ਹੁੰਦੀਆਂ ਉਸ ਦਾ ਮਿੱਚਿਆ ਹੋਇਆ ਚਿਹਰਾ ਵਿਖਾਈ ਦੇ ਜਾਂਦਾ । ਉਸਦੇ ਚਿਹਰੇ ਤੇ ਅੰਦਰ ਉਮਡਦੇ ਹੋਏ ਰੋਸ ਦੀ ਪਰਛਾਈਂ ਸੀ । ਇਕ ਬਗ਼ਾਵਤ ਜਿਹੀ ਉਸ ਦੇ ਦਿਲ ਵਿਚ ਸਿਰ ਚੁੱਕ ਰਹੀ ਸੀ । ਉਹ ਬਗ਼ਾਵਤ ਸੀ ਮਮਤਾ ਅਤੇ ਪਿਆਰ ਦੇ ਭੁੱਖੇ ਦਿਲ ਦੀ । ਜਦੋਂ ਤੋਂ ਉਸ ਦੀ ਮਾਂ ਮਰੀ ਸੀ, ਉਸ ਨੂੰ ਪਿਆਰ ਨਹੀਂ ਮਿਲਿਆ । ਉਸ ਦੀ ਮਾਂ ਦੀ ਮੌਤ ਦੇ ਸਾਲ ਭਰ ਬਾਅਦ ਹੀ ਆ ਗਈ ਸੀ ਉਸ ਦੀ ਨਵੀਂ ਮਾਂ, ਜਿਸ ਨੇ ਸ਼ਾਇਦ ਉਸ ਨੂੰ ਕਦੀ ਨਹੀਂ ਚਾਹਿਆ ।

ਤਾਂ ਉਹ ਬਹੁਤ ਛੋਟਾ ਸੀ, ਉਸ ਦੇ ਦਿਲ ਦੀਆਂ ਪੱਧਰਾਂ ਕੋਮਲ ਸਨ । ਉਨ੍ਹਾਂ ਕੋਮਲ ਪੱਧਰਾਂ ਨੂੰ ਮਿੱਠੀਆਂ ਅਤੇ ਮਮਤਾ ਵਾਲੀਆਂ ਛੋਹਾਂ ਨਹੀਂ ਮਿਲੀਆਂ, ਤਾਂ ਉਹ ਪੱਧਰਾਂ ਚੋਟਾਂ ਸਹਿ-ਸਹਿ ਕੇ ਟੁੱਟਦੀਆਂ ਗਈਆਂ । ਉਸ ਦੇ ਨੰਨ੍ਹੇ ਦਿਲ ਨੇ ਛੋਟੀ ਜਿਹੀ ਉਮਰ ਵਿਚ ਹੀ ਬਹੁਤ ਕੁਝ ਸਿੱਖ ਲਿਆ ਸੀ । ਉਹ ਹੌਲੀ-ਹੌਲੀ ਸਖ਼ਤ ਹੁੰਦਾ ਗਿਆ ਸ਼ਾਇਦ ਉਹ ਇਸ ਤਰ੍ਹਾਂ ਨਜ਼ਰ ਅੰਦਾਜ਼ ਹੋ ਕੇ ਵੀ ਜੀ ਲੈਂਦਾ, ਪਰ ਜਿਉਂ-ਜਿਉਂ ਦਿਨ ਬੀਤਦੇ ਗਏ ਨਵੀਂ ਮਾਂ ਦੀ ਕਠੋਰਤਾ ਵੀ ਵਧਦੀ ਗਈ । ਰਾਮਜਸ ਦਾ ਜਨਮ ਹੋਣ ਦੇ ਬਾਅਦ ਤਾਂ ਇਕ ਤਰ੍ਹਾਂ ਨਾਲ ਜਿਵੇਂ ਉਸ ਦੀ ਹੋਂਦ ਹੀ ਭੁੱਲਾ ਦਿੱਤੀ ਗਈ । ਉਸ ਨੂੰ ਮਹਿਸੂਸ ਹੁੰਦਾ ਕਿ ਪਿਤਾ ਦੀ ਨਜ਼ਰ ਵੀ ਉਸ ਵਲੋਂ ਫਿਰ ਗਈ ਹੈ । ਛੋਟੀ ਉਮਰ ਵਿਚ ਹੀ ਉਸ ਉਪਰ ਢੇਰ ਸਾਰੇ ਕੰਮ ਲੱਦ ਦਿੱਤੇ ਗਏ । ਉਹ ਕੰਮ ਕਰਦਾ ਰਹਿੰਦਾ ਅਤੇ ਰਾਮਜਸ ਦੇ ਉਪਰ ਸਨੇਹ ਦੀ ਵਰਖਾ ਹੁੰਦਿਆਂ ਵੇਖਦਾ ਰਹਿੰਦਾ । ਰਾਮਜਸ ਦੇ ਪ੍ਰਤੀ ਇਹ ਪੱਖਪਾਤ ਦੇਖ-ਦੇਖ ਕੇ ਉਸ ਵਿਚ ਹੌਲੀ-ਹੌਲੀ ਈਰਖਾ ਦੀ ਭਾਵਨਾ ਘਰ ਕਰਦੀ ਗਈ । ਰਾਮਜਸ ਉਸ ਨੂੰ ਦੁਸ਼ਮਣ ਵਾਂਗ ਲੱਗਦਾ, ਜਿਸ ਦੇ ਕਾਰਣ ਉਸ ਨੂੰ ਕੋਈ ਪਿਆਰ ਨਹੀਂ ਕਰਦਾ ਸੀ—ਇਥੋਂ ਤੱਕ ਕਿ ਪਿਤਾ ਨੇ ਵੀ ਉਸ ਨੂੰ ਨਜ਼ਰਅੰਦਾਜ਼ ਕਰ ਦਿੱਤਾ ਸੀ ।

ਧੂਣੀ ਦੀਆਂ ਲੱਕੜੀਆਂ ਸੁਲਗ-ਸੁਲਗ ਕੇ ਟੁੱਟਦੀਆਂ ਗਈਆਂ ਅਤੇ ਗੋਡਿਆਂ ਤੇ ਮੂੰਹ ਟਿਕਾਈ ਬੈਠਾ ਮੋਹਨ ਆਪਣੀ ਜ਼ਿੰਦਗੀ ਦੀ ਕਹਾਣੀ ਦੇ ਪੰਨੇ ਉਲਟਦਾ ਰਿਹਾ। ਮਾਂ ਦੀ ਧੁੰਦਲੀ ਯਾਦ ਉਸ ਦੀ ਯਾਦਾਸਤ ਵਿਚ ਚਿੰਗਾਰੀ ਦੀ ਤਰ੍ਹਾਂ ਜਗਦੀ ਬੁਝਦੀ ਰਹੀ। ਉਸ ਨੂੰ ਹਲਕੀ ਜਿਹੀ ਯਾਦ ਹੈ—ਮਾਂ ਦੀ ਗੋਦ ਵਿਚ ਬੈਠ ਕੇ ਉਹ ਢੇਰ ਸਾਰੀਆਂ ਕਹਾਣੀਆਂ ਸੁਣਿਆ ਕਰਦਾ ਅਤੇ ਮਾਂ ਦੀਆਂ ਥਪਕੀਆਂ ਉਸ ਨੂੰ ਨੀਂਦਰ ਦੀ ਰਾਜਕੁਮਾਰੀ ਦੇ ਦੇਸ਼ ਭੇਜ ਦਿੰਦੀਆਂ। ਜਦੋਂ ਪਿੰਡ ਦਾ ਬਾਜ਼ਾਰ ਭਰਦਾ ਆਪਣੇ ਪਿਤਾ ਦੀ ਉਂਗਲੀ ਪੱਕੜੀ ਉਹ ਪੂਰੇ ਬਾਜ਼ਾਰ ਵਿਚ ਇਥੋਂ ਉਥੇ ਘੁੰਮਦਾ। ਕਦੀ ਖਿਡੌਣਿਆਂ ਦੀ ਦੁਕਾਨ ਤੇ ਠਿਠਕਦਾ ਅਤੇ ਕਦੀ ਮਠਿਆਈ ਦੀ ਦੁਕਾਨ ਤੇ ਵਿਲਕਦਾ। ਮੁੜਦਾ ਤਾਂ ਉਸ ਦੇ ਛੋਟੇ-ਛੋਟੇ ਹੱਥ ਢੇਰ ਸਾਰੀਆਂ ਚੀਜ਼ਾਂ ਨਾਲ ਲੱਦੇ ਰਹਿੰਦੇ। ਤਿਓਹਾਰ ਆਉਂਦੇ ਤਾਂ ਉਸ ਦੇ ਲਈ ਨਵੇਂ ਕੱਪੜੇ ਜ਼ਰੂਰ ਆਉਂਦੇ। ਮਾਂ ਦੇ ਮਰਨ ਤੋਂ ਬਾਅਦ ਉਸ ਦੀ ਮਮਤਾ ਦਾ ਸੰਸਾਰ ਖੁਸ ਗਿਆ। ਫਿਰ ਸੁੰਨੇ ਘਰ ਦੇ ਵਿਹੜੇ ਵਿਚ ਉਹ ਇਕੱਲਾ ਚੱਕਰ ਕੱਟਿਆ ਕਰਦਾ ਅਤੇ ਰੋਇਆ ਕਰਦਾ।

ਸਾਲ ਬੀਤਦਿਆਂ ਉਸ ਦੀ ਨਵੀਂ ਮਾਂ ਆ ਗਈ। ਮੋਹਨ ਨੇ ਉਸ ਵੱਲ ਹੈਰਾਨੀ ਨਾਲ ਵੇਖਿਆ। ਉਹ ਉਸ ਨੂੰ ਆਪਣੀ ਮਾਂ ਵਰਗੀ ਨਹੀਂ ਲੱਗੀ ਸੀ। ਉਮਰ ਵਿਚ ਵੀ ਕਿੰਨੀ ਛੋਟੀ ਸੀ ਉਹ। ਉਸ ਦੇ ਪਿਤਾ ਨੇ ਜਦੋਂ ਉਸ ਨੂੰ ਕਿਹਾ ਸੀ ਕਿ ਉਹ ਉਸ ਦੀ ਮਾਂ ਸੀ ਤਾਂ ਪਤਾ ਨਹੀਂ ਕਿਉਂ ਉਸ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ ਸੀ। ਉਸੇ ਦਿਨ ਨੰਨ੍ਹੇ ਮੋਹਨ ਦੇ ਦਿਲ ਵਿਚ ਇਕ ਆਵਾਜ਼ ਉਭਰੀ ਸੀ ਕਿ ਸ਼ਾਇਦ ਉਸ ਦੇ ਸੁੱਖ ਦੇ ਦਿਨ ਹੁਣ ਖਤਮ ਹੋ ਗਏ। ਅਤੇ ਸੱਚਮੁੱਚ ਹੋਇਆ ਵੀ ਇਹੀ। ਨਵੀਂ ਮਾਂ ਨੇ ਉਸ ਨੂੰ ਕਦੀ ਪਿਆਰ ਨਹੀਂ ਕੀਤਾ। ਉਲਟੇ ਉਸ ਦੇ ਸਿਰ ਤੇ ਕੰਮਾਂ ਦਾ ਭਾਰ ਵਧਦਾ ਗਿਆ। ਉਸ ਦੇ ਸਾਰੇ ਨਾਜ਼ੁਕ ਸੁਪਨੇ ਜਿਵੇਂ ਧੂੜ ਵਿਚ ਮਿਲਦੇ ਗਏ...ਉਸ ਦੀ ਬਾਲਪਨ ਦੀ ਚੰਚਲਤਾ ਗੁੰਮ ਹੁੰਦੀ ਗਈ ਅਤੇ ਪ੍ਰੌੜ੍ਹਤਾ ਜਿਹੀ ਉਸ ਦੀ ਥਾਂ ਲੈਂਦੀ ਗਈ। ਮੁਸਕਰਾਹਟਾਂ ਹੁਣ ਉਸ ਨੂੰ ਬਹੁਤ ਘੱਟ ਆਉਂਦੀਆਂ। ਉਹ ਆਮ ਤੌਰ ਤੇ ਉਦਾਸ ਅਤੇ ਗੰਭੀਰ ਰਹਿੰਦਾ। ਉਸ ਦੀਆਂ ਅੱਖਾਂ ਵਿਚ ਇਕ ਦੱਬਿਆ ਜਿਹਾ ਹਾਹਾਕਾਰ ਛਾਇਆ ਰਹਿੰਦਾ। ਉਹ ਸਭ ਸੁਣ ਲੈਂਦਾ... ਕਹਿੰਦਾ ਕੁਝ ਨਹੀਂ, ਪਰ ਇਕਾਂਤ ਮਿਲਣ ਤੇ ਰੋ ਲੈਂਦਾ।

ਰਾਮਜਸ ਤੇ ਵਰ੍ਹਦਾ ਸੀ ਨਵੀਂ ਮਾਂ ਦਾ ਪਿਆਰ। ਉਸ ਵਿਚ ਉਸ ਦਾ ਕੋਈ ਹਿੱਸਾ ਨਹੀਂ ਸੀ। ਮਾਤਾ ਪਿਤਾ ਦੀ ਸਾਰੀ ਮਮਤਾ ਰਾਮਜਸ ਦੇ ਲਈ ਸੀ। ਸਾਰੇ ਖਿਡੌਣੇ, ਕੱਪੜੇ ਅਤੇ ਮਠਿਆਈਆਂ ਉਸ ਦੇ ਲਈ ਸਨ ਅਤੇ ਉਸ ਦੇ ਭਾਗਾਂ ਵਿਚ ਸਿਰਫ ਉਨ੍ਹਾਂ ਨੂੰ ਹਸਰਤ ਨਾਲ ਵੇਖਣਾ ਸੀ। ਉਸ ਦੇ ਹਿੱਸੇ ਵਿਚ ਤਾਂ ਗਾਵਾਂ ਮੱਝਾਂ ਲਈ ਚਾਰਾ ਤਿਆਰ ਕਰਨਾ, ਦੁੱਧ ਚੋਣਾ, ਕੁੱਟੀ ਕਰਨਾ ਅਤੇ ਖੇਤ ਤੇ ਜਾਣਾ ਸੀ। ਉਸ ਦੀ ਜ਼ਿੰਦਗੀ ਤੋਂ ਸਾਰੀਆਂ ਮਾਸੂਮ ਚੀਜ਼ਾਂ ਖੋਹ ਲਈਆਂ ਗਈਆਂ ਸਨ। ਰਾਮਜਸ ਨੂੰ ਹੱਸਦਿਆਂ ਖੇਡਦਿਆਂ ਉਹ ਵੇਖਦਾ ਰਹਿੰਦਾ ਸੀ।

"ਮੋਹਨਵਾ"

ਉਸ ਦੇ ਵਿਚਾਰਾਂ ਦੀਆਂ ਕੜੀਆਂ ਟੁੱਟ ਗਈਆਂ। ਚੌਂਕ ਕੇ ਉਸ ਨੇ ਪਿਤਾ ਵੱਲ

ਵੇਖਿਆ । ਠੰਡ ਵੱਧ ਗਈ ਸੀ । ਚਾਦਰ ਵਿਚ ਲਿਪਟਿਆ ਹੋਣ ਦੇ ਬਾਵਜੂਦ ਰਾਮਜਸ ਹੁਣ ਤੇਜ਼ੀ ਨਾਲ ਕੰਬ ਰਿਹਾ ਸੀ ।

"ਕੀ ਹੈ ਬਾਪੂ ?"

"ਉਹੀ ਕੰਬਲ ਦੇ-ਦੇ ।"

ਮੋਹਨ ਨੇ ਇਕ ਵਾਰ ਆਪਣੇ ਸਰੀਰ ਤੇ ਲਿਪਟੇ ਹੋਏ ਕੰਬਲ ਨੂੰ ਵੇਖਿਆ । ਉਸ ਦਾ ਦਿਲ ਆਪਣੇ ਪਿਤਾ ਪ੍ਰਤੀ ਇਕ ਪ੍ਰਕਾਰ ਦੀ ਨਫ਼ਰਤ ਨਾਲ ਭਰ ਉੱਠਿਆ । ਆਖਰ ਉਸ ਦੇ ਦਿਲ ਵਿਚ ਰਾਮਜਸ ਦੇ ਪ੍ਰਤੀ ਇੰਨਾ ਪੱਖਪਾਤ ਕਿਉਂ ਹੈ ? ਕੀ ਉਹ ਆਪ ਮਿੱਟੀ ਦਾ ਬਣਿਆ ਹੈ ? ਕੀ ਉਸ ਨੂੰ ਠੰਡ ਨਹੀਂ ਲੱਗਦੀ ? ਕੀ ਰਾਮਜਸ ਹੀ ਸਭ ਕੁਝ ਹੈ ਅਤੇ ਉਹ ਕੁਝ ਨਹੀਂ ?

ਨਹੀਂ ਨਹੀਂ, ਦੇਵੇਗਾ ਉਹ ਕੰਬਲ ।

ਉਸ ਨੇ ਪਿਤਾ ਦੇ ਕਹਿਣ ਨੂੰ ਨਜ਼ਰ ਅੰਦਾਜ਼ ਕਰ ਦਿੱਤਾ । ਇਕ ਕਠੋਰਤਾ ਜਿਹੀ ਉਸ ਦੇ ਮੁੱਖ ਤੇ ਫੈਲ ਆਈ । ਅੱਖਾਂ ਵਿਚ ਇਕ ਨਿਸ਼ਚਾ ਜਿਹਾ ਚਮਕ ਉੱਠਿਆ । ਰਾਮਜਸ ਜਾਚਨਾ ਕਰਦੀ ਜਿਹੀ ਨਜ਼ਰ ਨਾਲ ਉਸ ਵੱਲ ਵੇਖਦਾ ਹੋਇਆ ਉਸ ਦੇ ਕੋਲ ਸਿਮਟ ਆਉਣ ਦੀ ਕੋਸ਼ਿਸ਼ ਕਰਨ ਲੱਗਾ । ਕੰਬਲ ਨੂੰ ਹੋਰ ਸਾਵਧਾਨੀ ਨਾਲ ਸਰੀਰ ਦੇ ਚਾਰੇ ਪਾਸੇ ਲਪੇਟ ਕੇ ਰਾਮਜਸ ਵੱਲ ਤ੍ਰਿਸਕਾਰ-ਭਰੀਆਂ ਨਜ਼ਰਾਂ ਨਾਲ ਵੇਖਦਿਆਂ ਉਸ ਨੇ ਮੂੰਹ ਫੇਰ ਲਿਆ ।

"ਵੀਰਾ, ਮੇਰੇ ਤੇ ਕੰਬਲ ਦੇ-ਦੇ ।" ਕੰਬਦੀ ਹੋਈ ਆਵਾਜ਼ ਵਿਚ ਰਾਮਜਸ ਬੋਲ ਉੱਠਿਆ ।

ਮੋਹਨ ਨੇ ਜਿਵੇਂ ਸੁਣਿਆ ਹੀ ਨਹੀਂ । ਚੁੱਪਚਾਪ ਬੈਠਾ ਰਿਹਾ । ਜਿਵੇਂ ਪੱਥਰ ਹੋਵੇ । ਖਿੱਝ ਕੇ ਅਤੇ ਦੁੱਖ ਨਾਲ ਰਾਮਜਸ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ । ਉਸ ਨੇ ਗੋਡਿਆਂ ਵਿਚ ਸਿਰ ਛੁਪਾ ਲਿਆ । ਅੱਗ ਲਪ-ਲਪ ਕਰਕੇ ਬਲਦੀ ਰਹੀ । ਕੁਝ ਦੇਰ ਦੇ ਲਈ ਵਾਤਾਵਰਣ ਸ਼ਾਂਤ ਹੋ ਗਿਆ । ਚੰਨ ਹੋਰ ਉਪਰ ਉੱਠ ਆਇਆ ਸੀ । ਹਵਾ ਹੋਰ ਠੰਡੀ ਹੋ ਗਈ ਸੀ । ਚੁੱਪੀ ਨੂੰ ਜੇ ਕੋਈ ਚੀਜ਼ ਤੋੜ ਰਹੀ ਸੀ, ਤਾਂ ਹਵਾ ਵਿਚ ਖੇਤਾਂ ਦੀ ਸਰਸਰਾਹਟ । ਗੋਡਿਆਂ ਵਿਚ ਮੂੰਹ ਛੁਪਾਇਆ ਹੋਇਆਂ ਹੀ ਰਾਮਜਸ ਸਿਸਕਣ ਲੱਗਾ ।

"ਕੀ ਹੈ ਓਏ ?" ਚੌਂਕ ਕੇ ਹਰਖੂ ਨੇ ਪੁੱਛਿਆ ।

"ਠੰਡ ਲੱਗਦੀ ਹੈ ਬਾਪੂ ।" ਉਸ ਦੀਆਂ ਸਿਸਕੀਆਂ ਵੱਧ ਗਈਆਂ । ਹਰਖੂ ਨੇ ਬਲਦੀ ਜਿਹੀ ਨਜ਼ਰ ਨਾਲ ਮੋਹਨ ਵੱਲ ਵੇਖਿਆ ।

"ਮੋਹਨਵਾ ਸੁਣਦਾ ਨਹੀਂ ? ਉਹ ਕੰਬਲ ਦੇ-ਦੇ ?"

ਮੋਹਨ ਨੇ ਕੋਈ ਉੱਤਰ ਨਹੀਂ ਦਿੱਤਾ । ਹਰਖੂ ਦੇ ਕਹਿਣ ਦਾ ਕੋਈ ਅਸਰ ਉਸ ਤੇ ਨਹੀਂ ਹੋਇਆ । ਪੱਥਰ ਦੀ ਮੂਰਤ ਵਾਂਗ ਉਹ ਬਿਨਾਂ ਹਿੱਲੇ ਜੁਲੇ ਬੈਠਾ ਰਿਹਾ । ਹਰਖੂ ਤੋਂ ਇਹ ਲਾਪਰਵਾਹੀ ਬਰਦਾਸ਼ਤ ਨਹੀਂ ਹੋਈ । ਚਿਲਮ ਦੀ ਅੱਗ ਧੂਣੀ ਤੇ ਉਲਟ ਕੇ ਉਹ ਉੱਠ ਖੜਾ ਹੋਇਆ ।

ਮੋਹਨ ਦੇ ਸਾਹਮਣੇ ਜਾ ਕੇ ਉਹ ਕਹਿ ਉੱਠਿਆ—"ਅੱਜ ਤੈਨੂੰ ਸਨਿਛਰ ਚੜ੍ਹਿਆ

ਹੈ ਕੀ ? ਮਾਰ-ਮਾਰ ਕੇ ਸਿੱਧਾ ਕਰ ਦੇਵਾਂਗਾ । ਚੁੱਪਚਾਪ ਕੰਬਲ ਉਤਾਰ ਦੇ ।"

ਮੋਹਨ ਨੇ ਫਿਰ ਗੱਲ ਨਹੀਂ ਮੰਨੀ ।

ਹਰਖੂ ਗੁੱਸੇ ਵਿਚ ਆ ਗਿਆ । ਉਸ ਦਾ ਗੁੱਸਾ ਲੱਤਾਂ-ਮੁਕਿਆਂ ਦੇ ਰੂਪ ਵਿਚ ਮੋਹਨ ਤੇ ਵਰ੍ਹ ਪਿਆ—"ਲੈ ! ਹੋਰ ਲੈ ! ਜਰਾ ਜਿਹੀ ਜਾਨ, ਆਕੜ ਦਿਖਾਂਦਾ ਹੈ ।" ਉਹ ਮਾਰਦਾ ਗਿਆ ਅਤੇ ਚੀਖਦਾ ਗਿਆ ।

ਮੋਹਨ ਬੈਠਾ-ਬੈਠਾ ਹੀ ਜ਼ਮੀਨ ਤੇ ਲੁੜਕ ਗਿਆ, ਪਰ ਕੰਬਲ ਨੂੰ ਉਸ ਕੱਸ ਕੇ ਪਕੜੀ ਰਖਿਆ । ਉਹ ਗੋਡੇ ਨਹੀਂ ਟੇਕੇਗਾ, ਕੰਬਲ ਨਹੀਂ ਦੇਵੇਗਾ...ਨਹੀਂ ਦੇਵੇਗਾ । ਉਸ ਤੇ ਮੁਕੇ ਵਰ੍ਹਦੇ ਰਹੇ, ਪਰ ਉਸ ਦੇ ਮੂੰਹ ਵਿਚੋਂ ਉਫ਼ ਤੱਕ ਨਹੀਂ ਨਿਕਲੀ । ਰਾਮਜਸ ਘਬਰਾ ਕੇ ਪਿਤਾ ਵੱਲ ਵੇਖਣ ਲੱਗਾ ।

ਉਹ ਪੁਕਾਰ ਉੱਠਿਆ..."ਬਾਪੂ !"

ਹਰਖੂ ਹਫ਼ਣ ਲੱਗਾ । ਗੰਠੜੀ ਵਾਂਗ ਧੂੜ ਵਿਚ ਪਏ ਮੋਹਨ ਨੂੰ ਇਕ ਲੱਤ ਹੋਰ ਜੜ ਕੇ ਉਹ ਲੋਹਾ ਲਾਖਾ ਹੋਇਆ ਰਾਮਜਸ ਵੱਲ ਵੱਧ ਆਇਆ । ਉਸ ਨੂੰ ਡਾਂਟਦਿਆਂ ਹੋਇਆਂ ਬੋਲਿਆ—ਕਿਉਂ ਚੀਖਦਾ ਹੈਂ ? ਮਾਂ ਨੂੰ ਖਾ ਗਿਐਂ ਹੁਣ ਕੀ ਮੈਨੂੰ ਖਾਏਂਗਾ ?"

ਰਾਮਜਸ ਸਹਿਮ ਗਿਆ । ਬੁੜਬੁੜਾਂਦਾ ਹੋਇਆ ਹਰਖੂ ਮਚਾਨ ਵੱਲ ਚਲਾ ਗਿਆ ।

ਮੋਹਨ ਕਾਫੀ ਦੇਰ ਤੱਕ ਉਸੇ ਤਰ੍ਹਾਂ ਪਿਆ ਰਿਹਾ । ਫਿਰ ਉਹ ਹੌਲੀ-ਹੌਲੀ ਉੱਠਿਆ ਅਤੇ ਹੱਥ ਉਸ ਨੇ ਅੱਗ ਤੇ ਫੈਲਾਅ ਦਿੱਤੇ । ਉਸ ਦਾ ਚਿਹਰਾ ਧੂੜ ਨਾਲ ਭਰ ਗਿਆ ਸੀ । ਕੰਬਲ ਵਿਚ ਮਿੱਟੀ ਲੱਗ ਗਈ ਸੀ । ਇੰਨੀ ਮਾਰ ਖਾ ਲੈਣ ਦੇ ਬਾਅਦ ਵੀ ਉਸ ਦੀਆਂ ਅੱਖਾਂ ਵਿਚ ਅੱਥਰੂ ਦੀ ਇਕ ਬੂੰਦ ਵੀ ਨਹੀਂ ਸੀ । ਉਸ ਦਾ ਚਿਹਰਾ ਫੌਲਾਦ ਵਾਂਗ ਸਖ਼ਤ ਸੀ । ਅੱਖਾਂ ਵਿਚ ਜਰਾ ਵੀ ਕੋਮਲਤਾ ਨਹੀਂ ਸੀ... ਅੰਗਾਰਾਂ ਵਾਂਗ ਜਿਵੇਂ ਲਾਲ ਹੋ ਉੱਠੀਆਂ ਸਨ ਉਸ ਦੀਆਂ ਅੱਖਾਂ । ਉਸ ਨੇ ਰਾਮਜਸ ਵੱਲ ਵੇਖਿਆ । ਉਹ ਥੱਕ ਕੇ ਧਰਤੀ ਤੇ ਹੀ ਲੇਟ ਗਿਆ ਸੀ । ਉਸ ਦੀਆਂ ਅੱਖਾਂ ਬੰਦ ਸਨ, ਪਰ ਉਨ੍ਹਾਂ ਵਿਚ ਢਲ-ਢਲ ਕੇ ਵਹੇ ਹੋਏ ਅੱਥਰੂਆਂ ਦਾ ਗਿੱਲਾਪਨ ਅਜੇ ਵੀ ਬਾਕੀ ਸੀ, ਰਹਿ-ਰਹਿ ਕੇ ਸਿਸਕੀਆਂ ਉਸ ਨੂੰ ਆਉਂਦੀਆਂ ਸਨ । ਪਲ ਭਰ ਮੋਹਨ ਦੇ ਮਨ ਦੀ ਬਦਲੇ ਦੀ ਭਾਵਨਾ ਨੂੰ ਤ੍ਰਿਪਤੀ ਹੋਈ । ਉਹ ਖੁਸ਼ ਹੋ ਉੱਠਿਆ, ਜਿਵੇਂ ਰਾਮਜਸ ਦੀ ਪੀੜਾ ਵੇਖ ਕੇ, ਪਰ ਫਿਰ ਉਸ ਨੂੰ ਲੱਗਾ ਜਿਵੇਂ ਉਹ ਦੇਰ ਤੱਕ ਰਾਮਜਸ ਵੱਲ ਨਹੀਂ ਵੇਖ ਸਕੇਗਾ । ਹਲਕੀ-ਹਲਕੀ ਅੱਗ ਦੀ ਰੌਸ਼ਨੀ ਵਿਚ ਕੰਬਦਾ ਹੋਇਆ ਰਾਮਜਸ ਦਾਂ ਮਾਸੂਮ ਚਿਹਰਾ ਅਤੇ ਪਲਕਾ ਵਿਚ ਰੁਕੇ ਹੋਏ ਅੱਥਰੂ ।

ਇਕ ਵਾਰ ਫਿਰ ਉਸ ਵੱਲ ਵੇਖ ਕੇ ਉਸ ਨੇ ਆਪਣੇ ਦਿਲ ਦੀ ਬਦਲੇ ਦੀ ਭਾਵਨਾ ਨੂੰ ਸੰਤੁਸ਼ਟ ਕਰਨਾ ਚਾਹਿਆ, ਪਰ ਉਸ ਦੇ ਦਿਲ ਵਿਚ ਕੁਝ ਹੋਰ ਹੀ ਭਾਵਨਾ ਉਭਰ ਆਈ । ਉਹ ਰਾਮਜਸ ਦੀ ਤਕਲੀਫ਼ ਵੇਖ ਕੇ ਖੁਸ਼ ਹੋਣਾ ਚਾਹੁੰਦਾ ਸੀ । ਪਰ ਉਸ ਨੂੰ ਲੱਗ ਰਿਹਾ ਸੀ, ਕਿ ਉਹ ਕਦੀ ਖੁਸ਼ ਨਹੀਂ ਹੋ ਸਕੇਗਾ । ਇਸ ਦੇ ਉਲਟ ਪਤਾ ਨਹੀਂ ਕਿਉਂ ਉਸ ਦੇ ਦਿਲ ਵਿਚ ਇਕ ਤੇਜ਼ ਸੂਲ ਚੁੱਭਣ ਲੱਗਾ । ਉਸ ਨੂੰ ਯਾਦ ਆਇਆ ਕਿ ਉਸ ਦੀ ਮਾਂ ਦੀ ਮੌਤ ਦੇ ਕੁਝ ਹੀ ਦਿਨਾਂ ਬਾਅਦ ਉਹ ਵੀ ਪਿਤਾ ਨਾਲ ਖੇਤ ਵਿਚ ਆਇਆ ਕਰਦਾ ਸੀ । ਧੂਣੀ ਦੀ ਬਗਲ ਵਿਚ ਇਸੇ ਤਰ੍ਹਾਂ ਸੁੱਤਿਆਂ-

ਸੁੱਤਿਆਂ ਉਸ ਨੂੰ ਕਈ ਵਾਰ ਸੁਪਨੇ ਵਿਚ ਮਾਂ ਵਿਖਾਈ ਦਿੱਤੀ ਸੀ। ਉਹ ਚੌਂਕ ਉੱਠਦਾ ਸੀ ਅਤੇ ਕਈ ਵਾਰ ਰੋਇਆ ਵੀ ਸੀ।

ਰਾਮਜਸ ਨੂੰ ਵੀ ਉਸੇ ਤਰ੍ਹਾਂ ਮਾਂ ਦੀ ਯਾਦ ਆਉਂਦੀ ਹੋਵੇਗੀ ਅਤੇ ਉਸ ਨੂੰ ਵੀ ਮਾਂ ਦੇ ਬਿਨਾਂ ਬੁਰਾ ਲੱਗਦਾ ਹੋਵੇਗਾ। ਇਹ ਇਕ ਗੱਲ ਬਾਰ-ਬਾਰ ਮੋਹਨ ਦੇ ਦਿਮਾਗ਼ ਵਿਚ ਘੁੰਮਣ ਲੱਗੀ। ਉਸ ਨੂੰ ਲੱਗਾ ਕਿ ਸ਼ਾਇਦ ਉਹ ਰਾਮਜਸ ਨਾਲ ਨਫ਼ਰਤ ਨਹੀਂ ਕਰ ਸਕਦਾ। ਜੇ ਚਾਹੇ ਤਾਂ ਵੀ ਨਹੀਂ। ਰਾਮਜਸ ਛੋਟਾ ਹੈ ਅਤੇ ਉਸ ਦੀ ਮਾਂ ਨਹੀਂ ਹੈ। ਉਸ ਨੂੰ ਪਿਆਰ ਦੀ ਲੋੜ ਹੈ, ਕਿਉਂਕਿ ਮੋਹਨ ਜਾਣਦਾ ਹੈ ਕਿ ਬਿਨਾਂ ਪਿਆਰ ਅਤੇ ਮਮਤਾ ਦੇ ਆਦਮੀ ਕੀ ਤੋਂ ਕੀ ਹੋ ਜਾਂਦਾ ਹੈ।

ਮੋਹਨ ਦੇ ਚਿਹਰੇ ਦਾ ਸਖ਼ਤ ਖਿੱਚਾਅ ਆਪਣੇ ਆਪ ਖੁਲ੍ਹਦਾ ਗਿਆ, ਉਸ ਦੇ ਵੱਟ ਨਰਮ ਪੈਂਦੇ ਗਏ ਅਤੇ ਉਸ ਦੀਆਂ ਅੱਖਾਂ ਵਿਚ ਇਕ ਮਾਸੂਮ ਉਜਲਾਹਟ ਬਿਖਰਦੀ ਗਈ।

ਇਕ ਝਟਕੇ ਨਾਲ ਉਹ ਉੱਠ ਖੜਾ ਹੋਇਆ। ਉਸ ਨੇ ਕੰਬਲ ਲਾਹ ਕੇ ਹੌਲੇ ਜਿਹੇ ਰਾਮਜਸ ਤੇ ਦੇ ਦਿੱਤਾ। ਕੁਝ ਦੇਰ ਤੱਕ ਉਸ ਦੇ ਚਿਹਰੇ ਵੱਲ ਉਹ ਪਿਆਰ ਨਾਲ ਵੇਖਦਾ ਰਿਹਾ। ਫਿਰ ਆ ਕੇ ਅੱਗ ਦੇ ਕੋਲ ਬੈਠ ਗਿਆ ਅਤੇ ਚੁਪਚਾਪ ਅੱਗ ਸੇਕਣ ਲੱਗਾ।

# ਖੰਡਿਤ

**—ਗੋਵਿੰਦ ਮਿਸ਼ਰ**

ਦਿਨ ਦੀ ਉਜਲੀ ਧੁਪ ਵਿਚ ਉਹ ਬਸਤੀ ਹਲਕੀ ਚਮਕ ਛੱਡਦੀ ਸੀ। ਜੇ ਬੱਦਲ ਹੋਏ ਤਾਂ ਘਾਹ ਦੇ ਮੈਦਾਨ ਵਿਚ ਕੋਲ-ਕੋਲ ਫੈਲੇ ਹੋਏ ਬਾਸੇ-ਬਾਸੇ ਜਿਹੇ ਕਪਾਹ ਦੇ ਢੇਰਾਂ ਦਾ ਗੁਮਾਨ ਹੁੰਦਾ ਸੀ। ਰਾਤ ਨੂੰ ਬਾਹਰ ਦੀ ਰੌਸ਼ਨੀ ਘੱਟ ਥਾਵਾਂ ਤੇ ਹੁੰਦੀ ਸੀ, ਇਸ ਲਈ ਜੰਗਲ ਦੇ ਫੈਲਾਅ ਵਿਚ ਦੱਬ ਜਾਂਦੀ ਸੀ। ਬੰਦ ਘਰਾਂ ਦੀਆਂ ਛੋਟੀਆਂ-ਛੋਟੀਆਂ ਬੱਤੀਆਂ ਉਪਰ ਸਫ਼ੇਦੀ ਅਤੇ ਪੀਲੇਪਨ ਦੇ ਵਿਚ ਦਾ ਇਕ ਸਪਾਟ ਜਿਹਾ... ਮਰਿਆ ਹੋਇਆ ਗੁੱਛਾ ਭਰ ਸੁੱਟ ਪਾਂਦੀ ਸੀ।

ਉੱਚਾਈ ਤੋਂ ਦੇਖਣ ਤੇ ਸਾਰਾ ਕੁਝ ਕਬਰਸਤਾਨ ਵਾਂਗ ਦਿੱਸਦਾ ਸੀ...ਪਰ ਨਹੀਂ ਦਰੱਖ਼ਤਾਂ ਦੇ ਇਧਰ ਉਧਰ ਫੈਲੀਆਂ ਹੋਈਆਂ ਛੋਟੀਆਂ-ਮੋਟੀਆਂ ਕਬਰਾਂ।

ਉਪਰ ਉਹ ਕਸਬਾ ਸੀ, ਜਿਸ ਨਾਲ ਉਸ ਬਸਤੀ ਦੀ ਸਾਰੀ ਸੰਚਾਰ-ਵਿਵਸਥਾ ਜੁੜੀ ਹੋਈ ਸੀ। ਖੱਚਰਾਂ ਤੇ ਲੱਦ-ਲੱਦ ਕੇ ਸੇਬਾਂ ਦੀਆਂ ਪੇਟੀਆਂ ਹੇਠੋਂ ਉਪਰ ਆਉਂਦੀਆਂ ਅਤੇ ਇਥੋਂ ਅੱਗੇ ਫਿਰ ਬਸ ਤੇ ਯਾਤਰਾ ਕਰਦੀਆਂ ਸਨ। ਰਸਤਾ ਉਪਰ ਤੋਂ ਹੇਠਾਂ ਇਕਦਮ ਸਪਾਟ ਉਤਰਦਾ ਸੀ ਕਿ ਆਦਮੀ ਲੱਗਭਗ ਰਿੜ੍ਹਦਾ ਹੋਇਆ ਉਪਰ ਤੋਂ ਹੇਠਾਂ ਡਿੱਗੇ। ਜਿਥੋਂ ਮੈਦਾਨ ਜਿਹਾ ਸ਼ੁਰੂ ਹੁੰਦਾ ਸੀ ਉਥੋਂ ਹੀ ਕਪਾਹ ਦੇ ਉਹ ਬਾਸੀ-ਬਾਸੀ ਢੇਰ ਦਿਖਾਈ ਦੇਣ ਲੱਗਦੇ। ਇਕ ਆਮ ਪਿੰਡ ਦੀ ਤਰ੍ਹਾਂ ਦੇ ਮਕਾਨ ਸ਼ਕਲ ਲੈ ਕੇ ਇਧਰੋਂ ਉਧਰੋਂ ਮੂੰਹ ਉਠਾਣ ਲੱਗਦੇ, ਜ਼ਿਆਦਾਤਰ ਮਕਾਨ ਇਧਰ ਉਧਰ ਜੰਗਲ ਦੀ ਹਰਿਆਲੀ ਵਿਚ ਛੁਪੇ ਹੋਏ ਸਨ। ਜੋ ਮੇਰੇ ਸਾਹਮਣੇ ਸੀ ਉਹੀ ਸਿੱਧਾ ਉਪਰ ਵੱਲ ਵੇਖਦਾ ਸੀ ਅਤੇ ਰਸਤੇ ਵਿਚ ਹੀ ਕਾਫੀ ਪਹਿਲਾਂ ਤੋਂ ਉਸ ਦੇ ਖਾਕੇ ਉਭਰਨ ਲੱਗਦੇ ਸਨ...ਸਾਫ਼-ਸਾਫ਼।

ਉਸ ਬਸਤੀ ਦਾ ਉਹ ਸਭ ਤੋਂ ਵੱਡਾ ਮਕਾਨ ਸੀ ਅਤੇ ਇਕ ਜ਼ਮਾਨੇ ਵਿਚ ਉਸ ਮਕਾਨ ਦੇ ਲੋਕ ਉਥੋਂ ਦੀ ਸਭ ਤੋਂ ਵੱਡੀ ਹੈਸੀਅਤ ਦੇ ਵੀ ਸਨ।

ਚਾਰ ਦੀਵਾਰੀ ਦੇ ਅੰਦਰ ਵੜਦਿਆਂ ਹੀ ਕੁੱਤਿਆਂ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗਦੀਆਂ। ਵਿਦੇਸ਼ੀ ਮਹਿਕ ਸ਼ਾਇਦ ਉਨ੍ਹਾਂ ਨੇ ਸੁੰਘ ਲਈ ਸੀ। ਪਿਛੋਂ ਇਕ ਮੋਟੇ ਸਾਰੇ ਕੁੱਤੇ ਨੂੰ ਡਾਂਟਦੀ-ਡਪਟਦੀ ਆਈ ਇਕ ਉਜਲੀ-ਉਜਲੀ ਜਿਹੀ ਜਵਾਨ ਲੜਕੀ, ਕੁਝ-ਕੁਝ ਸੁੰਦਰ ਵੀ ਅਤੇ ਇਕਦਮ ਸ਼ਹਿਰੀ ਲਿਬਾਸ ਵਿਚ। ਜਾਣ-ਪਛਾਣ ਨਾ ਹੁੰਦਿਆਂ

ਹੋਇਆਂ ਵੀ ਉਹ ਮੈਨੂੰ ਅੰਦਰ ਲੈ ਗਈ। ਮੈਨੂੰ ਚੰਗਾ ਲੱਗਾ ਕਿ ਇਨ੍ਹਾਂ ਛੁਟ-ਪੁਟ ਬਸਤੀਆਂ ਵਿਚ ਘਰ ਆਏ ਹਰ ਅਜਨਬੀ ਨੂੰ ਹੁਣ ਵੀ ਮਹਿਮਾਨ ਸਮਝਿਆ ਜਾਂਦਾ ਹੈ, ਆਪਣੀ ਪਰੰਪਰਾ ਦੇ ਅਨੁਸਾਰ।

ਲੜਕੀ ਮੈਨੂੰ ਬਰਾਮਦੇ ਵਿਚ ਲੈ ਆਈ। ਸਾਹਮਣੇ ਉਹ ਆਰਾਮ ਕੁਰਸੀ ਤੇ ਬੈਠੀ ਸੀ। ਕੱਪੜੇ ਸ਼ਹਿਰੀ ਜ਼ਰੂਰ ਸਨ ਪਰ ਓਨੇ ਸਾਫ਼ ਨਹੀਂ ਜਿੰਨੇ ਲੜਕੀ ਦੇ। ਉਮਰ ਸੱਤਰ ਤੋਂ ਉਪਰ, ਪਰ ਚਸ਼ਮਾ ਨਹੀਂ, ਰੰਗ ਝੁਰੜੀਆਂ ਵਿਚ ਦੱਬ ਗਿਆ ਸੀ। ਮੂੰਹ ਗੋਲ-ਗੋਲ, ਕੱਦ ਮੱਧਰਾ...ਸਰੀਰ ਵੀ ਕੁਝ ਫਸਰ-ਫਸਰ ਹੀ—ਕੁਰਸੀ ਵਿਚ ਗੰਠੜੀ ਵਾਂਗ ਪਿਆ ਹੋਇਆ ਸੀ। ਹਿਲਜੁਲ ਓਨੀ ਹੀ ਜਿੰਨੀ ਦਰੱਖ਼ਤ ਵਿਚ ਹਲਕੀ ਹਵਾ ਚਲਣ ਤੇ।...ਕੁੱਲ ਮਿਲਾ ਕੇ ਜਿਵੇਂ ਉਹ ਵੀ ਸੇਬ ਦਾ ਇਕ ਪੁਰਾਣਾ ਪੌਦਾ ਸੀ। ਇਸ ਇਲਾਕੇ ਵਿਚ ਉਹ ਸ਼ੁਰੂ ਤੋਂ ਹੀ ਆਪਣੀ ਬਹਾਦਰੀ ਦੇ ਲਈ ਮਸ਼ਹੂਰ ਸੀ। ਜੰਗਲ ਵਿਚ ਇਕੱਲੇ ਪਏ ਰਹਿਣ, ਆਪਣੇ-ਆਪਣੇ ਬਲਬੂਤੇ ਤੇ ਵਪਾਰ ਚਲਾਣ ਅਤੇ ਪੜ੍ਹੇ ਲਿਖੇ ਹੋਣ ਕਾਰਣ ਕਿਸਾਨਾਂ ਤੇ ਹੋਣ ਵਾਲੀਆਂ ਬੇਇਨਸਾਫ਼ੀਆਂ ਦਾ ਡੱਟ ਕੇ ਮੁਕਾਬਲਾ ਕਰਨ ਦੇ ਲਈ ਉਨ੍ਹਾਂ ਦਾ ਬੜਾ ਨਾਂ ਸੀ। ਉਨ੍ਹਾਂ ਦੀ ਮਹਿਮਾਨ ਨਵਾਜ਼ੀ ਵੀ ਮਸ਼ਹੂਰ ਸੀ। ਦੋ ਪਹਾੜੀ ਕਸਬਿਆਂ ਨੂੰ ਜੋੜਨ ਵਾਲੇ ਪੈਦਲ ਰਸਤੇ ਤੇ ਉਹ ਪਹਿਲੀ ਬਸਤੀ ਸੀ ਅਤੇ ਜੋ ਵੀ ਉਧਰੋਂ ਲੰਘਦੇ ਉਨ੍ਹਾਂ ਨੂੰ ਆਪਣੇ ਘਰ ਆਰਾਮ ਕਰਨ ਦੀ ਸਹੂਲਤ ਤੋਂ ਬਿਨਾਂ ਚਾਹ-ਨਾਸ਼ਤਾ ਕਰਵਾਉਣਾ ਵੀ ਉਹ ਨਹੀਂ ਭੁੱਲਦੀ ਸੀ।

ਮੈਨੂੰ ਵੇਖ ਕੇ ਉਹ ਮੁਸਕਰਾਈ ਅਤੇ ਨੌਕਰ ਨੂੰ ਕੁਰਸੀ ਲਿਆਉਣ ਲਈ ਕਿਹਾ। ਉਹ ਖੁਲ੍ਹਾ ਬਰਾਮਦਾ ਸੀ, ਅੱਗੇ ਇਸੇ ਉੱਚਾਈ ਤੇ ਖੁਲ੍ਹਦਾ ਇਕ ਪਠਾਰ ਨੁਮਾ ਵਿਹੜਾ ਜਿਹਾ ਅਤੇ ਹੇਠਾਂ ਫੈਲਿਆ ਹੋਇਆ ਲੰਮਾ-ਚੌੜਾ ਆਰਚਰਡ। ਸਾਹਮਣੇ ਹੀ ਉਹ ਪਹਾੜੀ ਸੀ, ਜਿਸ ਤੋਂ ਉਤਰ ਕੇ ਮੈਂ ਉਥੇ ਪਹੁੰਚਿਆ ਸਾਂ। ਚੱਟਾਨਾਂ ਅਤੇ ਦਰੱਖ਼ਤਾਂ ਦੀ ਹਰਿਆਲੀ ਵਿਚ ਰਸਤਾ ਗੁੰਮ ਹੋ ਚੁੱਕਾ ਸੀ।

ਬੈਠਣ ਤੋਂ ਬਾਅਦ ਜਾਣ-ਪਛਾਣ ਹੋਈ। ਉਨ੍ਹਾਂ ਦੇ ਲਈ ਇੰਨਾ ਹੀ ਕਾਫ਼ੀ ਸੀ ਕਿ ਮੈਂ ਉਸ ਰਸਤੇ ਤੋਂ ਲੰਘ ਰਿਹਾ ਸਾਂ।

"ਅੱਜ ਕੱਲ੍ਹ ਲੋਕੀਂ, ਪੈਦਲ ਘੱਟ ਚਲਦੇ ਹਨ...ਕਿਸੇ ਜਗ੍ਹਾ ਨੂੰ ਪੂਰੀ ਤਰ੍ਹਾਂ ਸਮਝਣ ਦੇ ਲਈ ਪੈਦਲ ਚਲਣਾ ਜ਼ਰੂਰੀ ਹੈ। ਜੋ ਇਨ੍ਹਾਂ ਰਸਤਿਆਂ ਤੋਂ ਨਹੀਂ ਲੰਘੇ, ਉਹ ਇੱਧਰ ਦੇ ਪਹਾੜ ਨੂੰ ਉਪਰ ਤੋਂ ਹੀ ਵੇਖ-ਵੇਖ ਮੁੜ ਜਾਂਦੇ ਹਨ..." ਉਨ੍ਹਾਂ ਨੇ ਕਿਹਾ।

—"ਤੁਹਾਡਾ ਆਰਚਰਡ ਬੜਾ ਮਸ਼ਹੂਰ ਹੈ। ਮੈਨੂੰ ਕਿਹਾ ਗਿਆ ਸੀ ਕਿ ਰਸਤੇ ਵਿਚ ਇਸ ਨੂੰ ਵੇਖਦਾ ਜਾਵਾਂ..." ਮੈਂ ਆਪਣੇ ਆਉਣ ਦੀ ਸਫ਼ਾਈ ਦਿੱਤੀ।

ਉਹ ਫਿਰ ਮੁਸਕਰਾਈ। ਆਪਣੇ ਸਮੇਂ ਵਿਚ ਕਾਫ਼ੀ ਖ਼ੂਬਸੂਰਤ ਰਹੀ ਹੋਵੇਗੀ। ਫਿਰ ਕਈ ਤਰ੍ਹਾਂ ਦੀਆਂ ਰੇਖਾਵਾਂ ਉਨ੍ਹਾਂ ਦੇ ਚਿਹਰੇ ਤੇ ਦਿਖਾਈ ਦੇਣ ਲੱਗੀਆਂ। ਉਮਰ ਦੇ ਬਾਵਜੂਦ ਚਿਹਰਾ ਇੰਨਾ ਸਾਫ਼ ਅਤੇ ਪਾਰਦਰਸ਼ੀ ਸੀ ਕਿ ਉਥੇ ਸਭ ਕੁਝ ਪੜ੍ਹਿਆ ਜਾ ਸਕਦਾ ਸੀ। ਸ਼ਹਿਰ ਤੋਂ ਦੂਰ ਰਹਿਣ ਵਾਲਿਆਂ ਦੇ ਚਿਹਰੇ ਸ਼ਾਇਦ

ਅਜਿਹੇ ਹੀ ਹੁੰਦੇ ਹਨ। ਉਸ ਆਰਚਰਡ ਨਾਲ ਜੁੜੀਆਂ ਕਿੰਨੀ ਹੀ ਤਰ੍ਹਾਂ ਦੀਆਂ ਯਾਦਾਂ ਉਸ ਸਮੇਂ ਉਨ੍ਹਾਂ ਦੇ ਚਿਹਰੇ ਤੇ ਇਧਰ ਉਧਰ ਦੌੜ ਰਹੀਆਂ ਸਨ, ਕਿੱਧਰੇ ਵਿਚਕਾਰ ਚਿਹਰਾ ਹਲਕਾ ਜਿਹਾ ਲਾਲ ਵੀ ਹੋ ਗਿਆ। ਅਜਿਹਾ ਲੱਗਦਾ ਸੀ ਕਿ ਉਨ੍ਹਾਂ ਨੂੰ ਆਪਣੇ ਆਰਚਰਡ ਦੀ ਪ੍ਰਸਿੱਧਤਾ ਤੇ ਮਾਣ ਸੀ...ਕਿ ਉਸੇ ਸਮੇਂ ਇਕ ਕੋਨੇ ਤੋਂ ਹਲਕੀ ਜਿਹੀ ਸਿਆਹੀ ਵੀ ਚਿਹਰੇ ਤੇ ਦੌੜਦੀ ਹੋਈ ਆਈ ਅਤੇ ਅੱਗੇ ਵਿਛਦੀ ਚਲੀ ਗਈ। ਫਿਰ ਉਸ ਵਿਚ ਉਹ ਅਤੇ ਨੈਣ ਨਕਸ਼...ਸਭ ਕੁਝ ਡੁੱਬ ਗਿਆ।

ਇਸ ਦੌਰਾਨ ਉਜਲੀ ਲੜਕੀ ਚਾਹ ਲੈ ਆਈ ਸੀ ਅਤੇ ਉਸ ਨੇ ਅੰਗਰੇਜ਼ੀ ਵਿਚ ਗਿਟਰ-ਪਿਟਰ ਕਰਨਾ ਸ਼ੁਰੂ ਕਰ ਦਿੱਤਾ ਸੀ।...ਉਹੀ ਹੱਥਕੰਡੇ, ਜੋ ਲੋਕੀਂ ਆਪਣੇ ਆਪ ਨੂੰ ਪੜ੍ਹੇ ਲਿਖੇ ਜਤਾਣ ਲਈ ਵਰਤਦੇ ਹਨ। ਜਾਪਿਆ ਕਿ ਅਸੀਂ ਜੰਗਲ ਦੇ ਉਸ ਹਿੱਸੇ ਵਿਚ ਨਹੀਂ, ਸਗੋਂ ਕਿਸੇ ਡਰਾਇੰਗ ਰੂਮ ਵਿਚ ਸਾਂ ਅਤੇ 'ਹਉ ਮਚ ਸ਼ੂਗਰ ਫਾਰ ਯੂ' ਜਿਹੇ ਝਟਕਿਆਂ ਵਿਚ ਜ਼ਿੰਦਗੀ ਪਹਿਲਾਂ ਵਾਂਗ ਚਲ ਰਹੀ ਸੀ। ਇੰਨਾ ਫ਼ਰਕ ਜ਼ਰੂਰ ਸੀ ਕਿ ਸਾਡੇ ਆਸ-ਪਾਸ ਇਕ ਗਰਮ-ਗਰਮ ਅੱਗ ਸੀ, ਜਿਹਾ ਕਿ ਆਮ ਤੌਰ ਤੇ ਖ਼ੂਬਸੂਰਤ ਲੜਕੀਆਂ ਦੀ ਹਾਜ਼ਰੀ ਵਿਚ ਹੋ ਜਾਂਦਾ ਹੈ।

ਮੈਂ ਥੋੜ੍ਹੀ ਦੇਰ ਲਈ ਮਾਂ ਬੇਟੀ ਨੂੰ ਮਿਲਾਣ ਵਿਚ ਲੱਗ ਗਿਆ। ਕੁਝ ਅਜਿਹਾ ਸੀ ਕਿ ਮਾਂ ਆਪਣੀ ਉਮਰ ਦੇ ਬਾਵਜੂਦ ਜ਼ਿਆਦਾ ਗਹਿਰਾ ਅਸਰ ਛੱਡਦੀ ਸੀ, ਜਦੋਂ ਕਿ ਲੜਕੀ ਦਾ ਉਜਲਾਪਨ ਥੋੜ੍ਹੀ ਦੇਰ ਦੇ ਲਈ ਇਕ ਚਮਕ ਪੈਦਾ ਕਰਕੇ ਬੁੱਝ ਜਾਂਦਾ ਸੀ।

30 ਸਾਲ ਤੋਂ ਉਹ ਇਥੇ ਹੀ ਰਹਿ ਰਹੀ ਹੈ...ਉਹ ਦੱਸਣ ਲੱਗੀ...ਸ਼ਾਦੀ ਦੇ ਕੁਝ ਹੀ ਦਿਨਾਂ ਬਾਅਦ ਉਨ੍ਹਾਂ ਦੇ ਪਤੀ ਅਤੇ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਉਹ ਆਰਚਰਡ ਬਨਾਣਗੇ ਅਤੇ ਤਦ ਤੋਂ ਇਥੇ ਹੀ ਆਪਣੇ ਆਪ ਵਿਚ ਇਕ ਪੂਰੀ ਜ਼ਿੰਦਗੀ ਦਾ ਸਮਾਨ ਇਕੱਠਿਆਂ ਕਰਦਿਆਂ ਹੋਇਆਂ ਬੀਤਿਆ। ਹੁਣ ਇਥੇ ਸਭ ਕੁਝ ਹੈ—ਅੰਡੇ ਦੇਣ ਦੇ ਲਈ ਮੁਰਗੀਆਂ, ਅਨਾਜ ਪੈਦਾ ਕਰਨ ਲਈ ਖੇਤ, ਦੁੱਧ ਦੇਣ ਲਈ ਗਾਂ, ਕੁੱਤੇ, ਖੱਚਰ ਸਭ ਕੁਝ...ਪਰ ਉਹ ਨਹੀਂ ਹੈ, ਜਿਸ ਨੇ ਇਸ ਨੂੰ ਬਣਾਇਆ। ਇਕ ਸਾਲ ਪਹਿਲਾਂ ਉਹਨਾਂ ਦੇ ਪਤੀ ਦੀ ਮੌਤ ਹੋ ਗਈ ਸੀ। ਉਹ ਉਸ ਵਾਤਾਵਰਣ ਤੋਂ ਜਿਵੇਂ ਉਖੜ ਗਈ। ਸਾਹਮਣੇ ਬੈਠੀ ਲੜਕੀ ਉਨ੍ਹਾਂ ਦੀ ਇਕੋ ਸੰਤਾਨ ਸੀ ਅਤੇ ਉਸ ਨੇ ਮਾਤਾ ਪਿਤਾ ਦੇ ਮਨ੍ਹਾ ਕਰਨ ਦੇ ਬਾਵਜੂਦ ਆਪਣੀ ਮਰਜ਼ੀ ਨਾਲ ਸ਼ਾਦੀ ਇਕ ਮਹਾਨਗਰ ਵਿਚ ਕੀਤੀ ਸੀ, ਸ਼ਾਦੀ ਦੇ ਬਾਅਦ ਵੀ ਮਾਤਾ ਪਿਤਾ ਨੇ ਇਹੀ ਆਖਿਆ ਸੀ ਕਿ ਉਹ ਦੋਵੇਂ ਇਥੇ ਆ ਕੇ ਰਹਿਣ ਅਤੇ ਆਰਚਰਡ ਦੀ ਦੇਖਭਾਲ ਕਰਨ। ਪਰ ਨਵੀਂ ਪੀੜ੍ਹੀ ਨੂੰ ਜੰਗਲ ਰਾਸ ਨਹੀਂ ਆਉਂਦਾ। ਜੰਗਲ ਆਦਮੀ ਦੇ ਅੰਦਰ ਝਾਂਕਣ ਤੇ ਮਜਬੂਰ ਕਰਦਾ ਹੈ...ਅਤੇ ਉਹ ਅੱਜ ਦੇ ਲੋਕੀਂ ਬਰਦਾਸ਼ਤ ਨਹੀਂ ਕਰ ਸਕਦੇ। ਪਤੀ ਦੇ ਮਰਨ ਤੋਂ ਬਾਅਦ ਉਹ ਲੜਕੀ ਅਤੇ ਦਾਮਾਦ ਕੋਲ ਦਿੱਲੀ ਚਲੀ ਗਈ ਸੀ...ਪਰ ਉਥੇ ਉਸ ਦਾ ਦਿਲ ਨਹੀਂ ਲੱਗਾ। ਇਸ ਲਈ ਫਿਰ ਮੁੜ ਆਈ...ਉਨ੍ਹਾਂ ਦੀ ਲੜਕੀ ਉਨ੍ਹਾਂ ਨਾਲ ਰਹਿੰਦੀ ਹੈ।

ਉਜਲੀ ਲੜਕੀ ਵਿਚ-ਵਿਚ ਉਖੜ-ਉਖੜ ਪੈਂਦੀ ਸੀ। ਅਸਲ ਵਿਚ ਉਹ ਮਾਂ ਦੀ ਹਰ ਰਸਤੇ ਚਲਦਿਆਂ ਇੰਨਾ ਖੁਲ੍ਹ ਜਾਣ ਦੀ ਆਦਤ ਤੋਂ ਪ੍ਰੇਸ਼ਾਨ ਸੀ...ਜਾਂ ਅੱਗੇ ਉਹ ਕੀ ਆਖ ਦੇਵੇਗੀ...ਇਸ ਨਾਲ ਉਹ ਸਹਿਮ-ਸਹਿਮ ਉੱਠਦੀ ਸੀ। ਕੱਪ-ਪਲੇਟ ਦੀ ਖੜਖੜਾਹਟ ਨਾਲ 'ਵਨ ਮੋਰ ਫ਼ਾਰ ਯੂ' ਜਿਹੇ ਫ਼ਿਕਰਿਆਂ ਵਿਚ...ਜਾਂ ਕਿਸੇ ਹੋਰ ਤਰ੍ਹਾਂ ਨਾਲ ਗੱਲਾਂ ਨੂੰ ਤੋੜਨ ਦੀ ਜਾਂ ਉਨ੍ਹਾਂ ਦੀ ਦਿਸ਼ਾ ਜਾਂ ਘੱਟ ਤੋਂ ਘੱਟ ਰਫ਼ਤਾਰ ਹੀ ਬਦਲਣ ਦੀ ਕੋਸ਼ਿਸ਼ ਵੀ ਕਰ ਰਹੀ ਸੀ...ਪਰ ਉਹ ਚਲਦੀ ਚਲੀ ਗਈ ਸੀ। ਜਦੋਂ ਤੱਕ ਆਪਣਾ ਸਭ ਕੁਝ ਹੀ ਪਹਿਲਾਂ ਨਾ ਦੱਸ ਦਿਓ, ਤਾਂ ਕਿਸੇ ਨਾਲ ਕੀ ਗੱਲਾਂ ਕੀਤੀਆਂ ਜਾ ਸਕਦੀਆਂ ਹਨ ਜਾਂ ਕੀ ਬੈਠਿਆ ਜਾ ਸਕਦਾ ਹੈ, ਉਹ ਸੋਚਦੀ ਸੀ। ਅਸੀਂ ਲੋਕੀਂ ਚਾਹ ਪੀਂਦੇ ਰਹੇ। ਉਹ ਫਿਰ ਫਲਾਂ ਦੇ ਵਪਾਰ ਦੀਆਂ ਅੰਦਰੂਨੀ ਗੱਲਾਂ ਦੱਸਣ ਲੱਗੀ। ਹਰ ਇਕ ਨੂੰ ਆਪਣੇ ਵੱਖਰੇ ਖੱਚਰ ਰੱਖਣੇ ਪੈਂਦੇ ਹਨ। ਵਿਚਕਾਰਲਾ ਆਦਮੀ ਕਿਸ ਤਰ੍ਹਾਂ ਪੈਸੇ ਮਾਰਦਾ ਹੈ। ਇਕ ਵਾਰ ਤਾਂ ਆਰਚਰਡ ਇੰਸਪੈਕਟਰ ਆ ਕੇ ਉਨ੍ਹਾਂ ਨੂੰ ਧਮਕੀ ਦੇਣ ਲੱਗਾ ਸੀ...ਉਨ੍ਹਾਂ ਨੇ ਡਾਂਟ ਕੇ ਨਸਾ ਦਿੱਤਾ—'ਇਹ ਨਾ ਸਮਝਣਾ ਕਿ ਮੈਂ ਔਰਤ ਹਾਂ, ਮੈਂ ਤੁਹਾਨੂੰ ਕੱਚਿਆਂ ਖਾ ਜਾਵਾਂਗੀ। ਮੇਰੇ ਘਰ 'ਗਨ' ਹੈ ਅਤੇ ਮੈਂ ਉਸ ਨੂੰ ਵਰਤਣਾ ਵੀ ਜਾਣਦੀ ਹਾਂ। ਉਨ੍ਹਾਂ ਲੋਕਾਂ ਨੂੰ ਵੀ ਜਾਣਦੀ ਹਾਂ ਜਿਨ੍ਹਾਂ ਦੇ ਤੁਸੀਂ ਨੌਕਰ ਹੋ।' ਉਸ ਦਿਨ ਦੀ ਡਾਂਟ ਦੇ ਬਾਅਦ ਉਸ ਇੰਸਪੈਕਟਰ ਨੇ ਫਿਰ ਆਪਣੀ ਸ਼ਕਲ ਨਹੀਂ ਵਿਖਾਈ, ਜਦੋਂ ਤੱਕ ਉਹ ਇਸ ਇਲਾਕੇ ਵਿਚ ਰਿਹਾ ਸੀ।

"ਤੁਹਾਨੂੰ ਇਥੇ ਇਕੱਲਿਆਂ ਡਰ ਨਹੀਂ ਲੱਗਦਾ ?" ਮੈਂ ਉਸ ਉਜਲੀ ਲੜਕੀ ਤੋਂ ਪੁੱਛਿਆ।

"ਡਰ ਕਿਸ ਗੱਲ ਦਾ, ਮੇਰਾ ਜੌਨ ਜੋ ਹੈ। ਮੈਨੂੰ ਇਕ ਮਿੰਟ ਲਈ ਵੀ ਨਹੀਂ ਛੱਡਦਾ। ਇਹ ਮੇਰੇ ਬਾਰੇ ਵਿਚ ਬੜਾ ਪਜੇਸਿਵ ਹੈ। ਦੇਖੋ, ਹੁਣ ਤੁਹਾਡੇ ਨਾਲ ਗੱਲ ਕਰ ਰਹੀ ਹਾਂ, ਉਹ ਗੁੱਸੇ ਹੈ—'ਹੀ ਫੀਲਸ ਜੈਲਸ'...ਕਿਸੇ ਹੋਰ ਨੂੰ ਮੇਰੇ ਕੋਲ ਬਰਦਾਸ਼ਤ ਨਹੀਂ ਕਰ ਸਕਦਾ। ਰਾਤ ਨੂੰ ਮੇਰੇ ਕੋਲ ਹੀ ਸੌਂਦਾ ਹੈ...ਬੋਰ ਜ਼ਰੂਰ ਕਦੀ ਕਦੀ ਹੁੰਦੀ ਹਾਂ ਤਾਂ ਉਸ ਦਾ ਤਰੀਕਾ ਹੈ ਦਿਨ ਵਿਚ ਨਾ ਸੌਣਾ ਅਤੇ ਹਰ ਪਲ ਆਪਣੇ ਨੂੰ 'ਬਿਜ਼ੀ' ਰੱਖਣਾ। ਉਸ ਦੇ ਲਈ ਇਥੇ ਪ੍ਰਬੰਧ ਹੈ—'ਕਾਫੀ ਕੰਮ ਹੈ, ਕਰਨ ਲੱਗ ਜਾਓ ਤਾਂ ਕਦੀ ਖਤਮ ਨਾ ਹੋਵੇ, ਕੁਕੜੀਆਂ ਅਤੇ ਗਾਵਾਂ ਦੀ ਦੇਖ ਭਾਲ ਤੋਂ ਲੈ ਕੇ ਪੌਦਿਆਂ ਦੀ ਸਿਹਤ ਤੱਕ ਦਾ ਖਿਆਲ।"

ਮਾਂ ਜੰਗਲ ਦਾ ਹਿੱਸਾ ਸੀ...ਜਿਵੇਂ ਉਥੋਂ ਦੇ ਦਰੱਖ਼ਤ, ਪਹਾੜ ਅਤੇ ਧੀ ਆਧੁਨਿਕ ਸਹੂਲਤਾਂ ਨਾਲ ਲੈਸ ਜੰਗਲ ਦਾ ਕੋਈ ਰੈਸਟ ਹਾਊਸ, ਉਹ ਉਥੇ ਸੀ, ਲੜਕੀ ਇਥੇ ਵੀ ਮਹਾਂਨਗਰ ਦੀ ਗਤੀ ਨੂੰ ਭਾਲ ਰਹੀ ਸੀ।

—"ਤੁਹਾਡੇ ਪਤੀ ?" ਮੈਂ ਪੁੱਛਿਆ।

ਜੁਆਈ ਦੀ ਗੱਲ ਆਉਂਦਿਆਂ ਹੀ ਉਨ੍ਹਾਂ ਨੇ ਮੂੰਹ ਦੂਜੇ ਪਾਸੇ ਫੇਰ ਲਿਆ ਅਤੇ ਇਹ ਸਾਫ਼ ਕਰ ਦਿੱਤਾ ਕਿ ਉਨ੍ਹਾਂ ਨੂੰ ਉਸ ਦਾ ਜ਼ਿਕਰ ਤੱਕ ਪਸੰਦ ਨਹੀਂ ਸੀ। ਮਾਮਲਾ ਕੁਝ ਗੜਬੜ ਸੀ, ਮੈਨੂੰ ਜਾਪਿਆ...ਲੜਕੀ ਦੇ ਇੰਨਾ ਕਹਿਣ ਤੇ ਕਿ ਉਹ ਦਿੱਲੀ ਵਿਚ

ਰਹਿੰਦੇ ਹਨ, ਮੈਂ ਜਿਵੇਂ ਗੱਲ ਨੂੰ ਉਸ ਪਾਸੇ ਵਧਾਣ ਤੋਂ ਆਪਣੇ ਆਪ ਹੀ ਰੁੱਕ ਗਿਆ...ਅਤੇ ਕੁਝ ਦੂਜੀਆਂ ਚੀਜ਼ਾਂ ਨੂੰ ਗੱਲਬਾਤ ਲਈ ਟਟੋਲਣ ਲੱਗਾ। ਲੜਕੀ ਦੇ ਉਥੇ ਰਹਿਣ ਤੱਕ ਉਹ ਕਰੀਬ-ਕਰੀਬ ਕੁਝ ਨਹੀਂ ਬੋਲੀ। ਲੱਗਾ ਜਿਵੇਂ ਉਹ ਸੌਂ ਗਈ ਹੈ : ਜੇ ਉਹ ਜਾਗ ਵੀ ਰਹੀ ਸੀ ਤਾਂ ਕੇਵਲ ਉਸ ਦਾ ਸਰੀਰ ਸੀ, ਉਹ ਕਿੱਧਰੇ ਹੋਰ ਸੀ। ਥੋੜ੍ਹੀ-ਥੋੜ੍ਹੀ ਦੇਰ ਨਾਲ ਪੱਖੇ ਨਾਲ ਲੱਤਾਂ ਤੇ ਬੈਠੀਆਂ ਮੱਖੀਆਂ ਨੂੰ ਉਡਾਂਦੇ ਸੀ, ਜਿਵੇਂ ਗਾਂ-ਬੈਲ ਪੂਛ ਨਾਲ ਉਡਾਂਦੇ ਹਨ...

ਚਾਹ ਦੇ ਭਾਂਡੇ ਸਮੇਟ ਕੇ ਜਦੋਂ ਲੜਕੀ ਅੰਦਰ ਚਲੀ ਗਈ, ਤਾਂ ਹੀ ਉਹ ਮੁੜੇ।

—ਮੈਨੂੰ ਇਸ ਦਾ ਆਦਮੀ ਇਕਦਮ ਪਸੰਦ ਨਹੀਂ ਹੈ। ਇਸ ਲੜਕੀ ਨੇ ਆਪਣੀ ਜ਼ਿੰਦਗੀ ਖਰਾਬ ਕਰ ਲਈ। ਉਮਰ ਵਿਚ ਵੀ ਇਸ ਤੋਂ ਬਹੁਤ ਵੱਡਾ ਹੈ। ਮੈਂ ਅਤੇ ਇਸ ਦੇ ਡੈਡੀ ਨੇ ਬਹੁਤ ਮਨ੍ਹਾ ਕੀਤਾ ਸੀ, ਪਰ ਇਹ ਨਹੀਂ ਮੰਨੀ...

—ਪਰ ਚਲੋ, ਉਹ ਦੋਵੇਂ ਖੁਸ਼ ਤਾਂ ਹਨ।

—ਕੀ ਪਤਾ ? ਇਸ ਤੋਂ ਹੀ ਪੁੱਛੋ।

ਉਨ੍ਹਾਂ ਨੇ ਕੁਝ ਗੁੱਸੇ ਨਾਲ ਕਿਹਾ। ਮੈਂ ਜਾਣਦਾ ਸਾਂ ਕਿ ਕੋਈ ਜਵਾਬ ਪਾਣਾ ਤਾਂ ਦੂਰ ਇਸ ਤਰ੍ਹਾਂ ਦੇ ਸੁਆਲ ਹੀ ਉਹ ਲੜਕੀ ਬਰਦਾਸ਼ਤ ਨਹੀਂ ਕਰੇਗੀ। ਉਹ ਬਿਨਾਂ ਕਿਸੇ ਪਛਾਣ ਦੇ ਹੀ ਜਿਸ ਕਿਸੇ ਨਾਲ ਵੀ ਜਿੰਨਾ ਖੁਲ੍ਹ ਸਕਦੇ ਸੀ, ਓਨਾ ਲੜਕੀ ਸ਼ਾਇਦ ਬਹੁਤ ਆਪਣਾਪਨ ਹੋਣ ਦੇ ਬਾਅਦ ਵੀ ਨਹੀਂ ਕਰ ਸਕਦੀ।

—"ਹਾਟ ਇਜ਼ ਮੋਰ ?" ਉਨ੍ਹਾਂ ਅੱਗੇ ਕਿਹਾ, "ਉਹ ਕਮੀਨਾ ਹੈ। ਕਹਿੰਦਾ ਹੈ ਉਸ ਨੇ ਲੜਕੀ ਨੂੰ ਮੇਰੀ ਦੇਖ ਭਾਲ ਦੇ ਲਈ ਛੱਡ ਰਖਿਆ ਹੈ, ਪਰ ਕੀ ਮੈਂ ਇੰਨਾ ਸਮਝਦੀ ਨਹੀਂ ਹਾਂ...ਸਾਰੀ ਜ਼ਿੰਦਗੀ ਲੁੱਚਿਆਂ ਨਾਲ ਨਿਪਟਦਿਆਂ ਬੀਤੀ ਹੈ।"

ਇਥੇ ਉਨ੍ਹਾਂ ਨੇ ਆਵਾਜ਼ ਨੂੰ ਹੋਰ ਹਲਕਿਆਂ ਕਰ ਲਿਆ ਸੀ ਅਤੇ ਗੱਲ ਨੂੰ ਮੇਰੇ ਵੱਲ ਸੁੱਟ ਰਹੇ ਸੀ। ਤਦੋਂ ਉਨ੍ਹਾਂ ਦੀਆਂ ਅੱਖਾਂ ਸਾਰੀਆਂ ਝੁਰੜੀਆਂ ਨੂੰ ਫਾੜ ਕੇ ਬਾਹਰ ਨਿਕਲ ਆਈਆਂ ਸਨ ਅਤੇ ਬਿਟ-ਬਿਟ ਸ਼ਰਾਰਤ ਦੇ ਰੰਗ ਵਿਚ ਬਹੁਤ ਜ਼ਿਆਦਾ ਚਮਕ ਰਹੀਆਂ ਸਨ। ਆਪਣੇ ਨੂੰ ਇਸ ਤਰ੍ਹਾਂ ਹੁਸ਼ਿਆਰੀ ਨਾਲ ਬਚਾਈ ਰੱਖਣ ਵਿਚ ਉਨ੍ਹਾਂ ਨੂੰ ਬੜਾ ਮਜ਼ਾ ਆਉਂਦਾ ਸੀ, ਜਿਵੇਂ ਉਹ ਇਕ ਖੇਡ ਸੀ, ਜਿਸ ਦੇ ਹਰ ਦਾਅ ਪੇਚ ਤੋਂ ਉਹ ਚੰਗੀ ਤਰ੍ਹਾਂ ਜਾਣੂ ਸੀ।

ਗੱਲਾਂ ਕਰਦਿਆਂ ਹੋਇਆਂ ਉਨ੍ਹਾਂ ਦੀਆਂ ਅੱਖਾਂ ਬਾਰ-ਬਾਰ ਘਰ ਦੇ ਅੰਦਰ ਵੱਲ ਤੇਜ਼ੀ ਨਾਲ ਉੱਠਦੀਆਂ ਅਤੇ ਫਿਰ ਉਸੇ ਤੇਜ਼ੀ ਨਾਲ ਮੇਰੇ ਵੱਲ ਆਪਣੀ ਗੱਲ ਨੂੰ ਪੂਰਾ ਪ੍ਰਭਾਵ ਦੇਣ ਦੇ ਲਈ ਦੌੜਦੀਆਂ ਸਨ। ਉਨ੍ਹਾਂ ਅੱਖਾਂ ਵਿਚ ਹੁਣ ਵੀ ਜਵਾਨੀ ਦੀ ਤੇਜ਼ੀ ਅਤੇ ਚਮਕ ਸੀ। ਅਜਿਹਾ ਲੱਗਦਾ ਸੀ ਕਿ ਉਨ੍ਹਾਂ ਅਤੇ ਲੜਕੀ ਵਿਚ ਕੋਈ ਗੱਲਬਾਤ ਨਹੀਂ ਹੈ ਅਤੇ ਸ਼ਾਇਦ ਇਸੇ ਲਈ ਸੁਭਾਅ ਅਧੀਨ ਉਨ੍ਹਾਂ ਨੇ ਰਾਹ ਚਲਦਿਆਂ ਨੂੰ ਆਪਣਾ ਰਾਜ਼ਦਾਰ ਅਤੇ ਨਿਕਟਵਰਤੀ ਬਣਾ ਰਖਿਆ ਸੀ, ਨਹੀਂ ਤਾਂ ਇੰਨੀ ਜਲਦੀ ਕੀ ਕੋਈ ਇਸ ਹੱਦ ਤੱਕ ਖੁਲ੍ਹ ਸਕਦਾ ਹੈ ਕਿ ਆਪਣੀਆਂ ਬਹੁਤ ਹੀ

ਨਿੱਜੀ ਕਮਜ਼ੋਰੀਆਂ ਨੂੰ ਤੁਹਾਡੇ ਸਾਹਮਣੇ ਰੱਖ ਦੇਵੇ। ਉਂਜ ਵੇਖਿਆ ਜਾਏ ਤਾਂ ਉਹ ਕਮਜ਼ੋਰੀਆਂ ਸਨ ਵੀ ਕਿੱਥੇ ? ਉਨ੍ਹਾਂ ਵਲੋਂ ਤਾਂ ਸਿਰਫ ਸਾਫ਼-ਸਾਫ਼ ਗੱਲਾਂ ਸਨ, ਜਿਨ੍ਹਾਂ ਵਿਚ ਉਹ ਇਸ ਧੁੰਦ ਨੂੰ ਵੀ ਨਹੀਂ ਆਉਣ ਦੇਣਾ ਚਾਹੁੰਦੀ ਸੀ ਕਿ ਉਹ ਉਨ੍ਹਾਂ ਦੀ ਕੁੱਖ ਤੋਂ ਪੈਦਾ ਹੋਈ ਲੜਕੀ ਹੈ। ਜੇ ਉਹ ਉਸ ਉਜਲੀ ਲੜਕੀ ਤੋਂ ਗੱਲ ਨੂੰ ਬਚਾਅ ਕੇ ਕਰਦੀ ਵੀ ਸੀ ਤਾਂ ਸ਼ਾਇਦ ਖੇਡ-ਖੇਡ ਵਿਚ ਹੀ, ਨਹੀਂ ਤਾਂ ਇੰਨਾ ਅਹਿਸਾਸ ਤਾਂ ਉਨ੍ਹਾਂ ਨੂੰ ਹੋਵੇਗਾ ਹੀ ਕਿ ਲੜਕੀ ਸਾਹਮਣੇ ਤੋਂ ਨਾ ਸਹੀ, ਘਰ ਦੇ ਅੰਦਰੋਂ ਚੋਰੀ ਛੁਪੇ ਕਦੀ ਨਾ ਕਦੀ ਉਨ੍ਹਾਂ ਨੂੰ ਸੁਣ ਸਕਦੀ ਹੈ।

—"ਅੱਛਾ ਇਹ ਦੱਸੋ ਕਿ ਤੁਹਾਨੂੰ ਕਿਹੋ ਜਿਹਾ ਲੱਗੇਗਾ, ਇਹ ਜਾਣ ਕੇ ਕਿ ਕੁਝ ਲੋਕੀਂ ਸਿਰਫ ਤੁਹਾਡੀ ਮੌਤ ਦਾ ਇੰਤਜ਼ਾਰ ਕਰ ਰਹੇ ਹਨ...?" ਉਸ ਨੇ ਪੁੱਛਿਆ।

ਚਿਹਰਾ ਗੁੱਸੇ 'ਚ ਲਾਲ ਹੋ ਗਿਆ ਸੀ...ਜੋ ਸ਼ੁਰੂ ਵਿਚ ਸੇਬ ਦੇ ਪੌਦੇ ਵਰਗਾ ਹੀ ਲੱਗਾ ਸੀ, ਉਸ ਦੇ ਅੰਦਰ ਦਾ ਆਦਮੀ ਜਿਵੇਂ ਫਨ ਕੱਢ ਕੇ ਸਾਹਮਣੇ ਖੜਾ ਸੀ।

—"ਤੁਸੀਂ ਖੁਸ਼ਕਿਸਮਤ ਹੋ ਕਿ ਤੁਹਾਡੀ ਲੜਕੀ ਦੀ ਆਰਚਰਡ ਵਿਚ ਤੁਹਾਡੇ ਤੋਂ ਘੱਟ ਦਿਲਚਸਪੀ ਨਹੀਂ ਹੈ।"

"ਹਾਂ ਸੋਚਿਆ ਤਾਂ ਇਹੀ ਸੀ..." ਉਹ ਉਦਾਸ ਹੋ ਗਈ..."ਮੇਰੇ ਪਤੀ ਦੀ ਬੜੀ ਇੱਛਾ ਸੀ ਕਿ ਸਾਡੇ ਬਾਅਦ ਇਸ ਆਰਚਰਡ ਦੀ ਦੇਖਭਾਲ ਸਾਡਾ ਖ਼ਾਨਦਾਨ ਕਰੇ...ਪੁਸ਼ਤ-ਦਰ-ਪੁਸ਼ਤ ਜਦ ਮੈਂ ਇਸ ਦੇ ਆਦਮੀ ਨੂੰ ਪਹਿਲੀ ਵਾਰ ਵੇਖਿਆ ਸੀ, ਤਾਂ ਹੀ...ਉਸੇ ਵਕਤ ਵੇਖਦਿਆਂ ਹੀ ਉਹ ਮੈਨੂੰ ਚੰਗਾ ਨਹੀਂ ਲੱਗਾ ਸੀ।"

ਉਹ ਕੁਰਸੀ ਤੇ ਅੱਖਾਂ ਬੰਦ ਕਰਕੇ ਟਿਕ ਗਈ ਅਤੇ ਆਪਣੀਆਂ ਲੱਤਾਂ ਤੋਂ ਮੱਖੀਆਂ ਉਡਾਣ ਲੱਗੀ। ਲੜਕੀ ਆ ਰਹੀ ਸੀ। ਉਸ ਦਾ ਬਾਰ-ਬਾਰ ਕੋਲ ਆਉਣਾ ਉਨ੍ਹਾਂ ਨੂੰ ਪਸੰਦ ਨਹੀਂ ਸੀ, ਇਉਂ ਲੱਗਦਾ ਸੀ ਕਿ ਉਹ ਲੜਕੀ ਨੂੰ ਕੋਲ ਤਾਂ ਰੱਖਣਾ ਚਾਹੁੰਦੀ ਸੀ...ਪਰ ਉਸ ਦੀ ਹਾਜ਼ਰੀ ਮਾਤਰ ਉਨ੍ਹਾਂ ਨੂੰ ਬੇਚੈਨ ਕਰ ਦੇਣ ਨੂੰ ਕਾਫੀ ਸੀ।

ਬਾਹਰ ਉਜਲੀ ਧੁੱਪ ਵਿਚ ਸਰਸਰਾਂਦੀ ਹਵਾ ਵੱਜ ਰਹੀ ਸੀ। ਮੈਂ ਉਸ ਆਵਾਜ਼ ਨੂੰ ਢੂੰਡਣਾ ਚਾਹਿਆ ਪਰ ਜਿਥੋਂ ਤੱਕ ਨਜ਼ਰ ਜਾਂਦੀ ਸੀ, ਸਭ ਕੁਝ ਨਿਸ਼ਚਲ ਖੜਾ ਸੀ। ਇਹ ਸ਼ਾਇਦ ਉਹ ਆਵਾਜ਼ ਸੀ ਜੋ ਪਹਾੜਾਂ ਦੇ ਵਿਚ ਹਵਾ ਦੇ ਨਿਕਲਣ ਨਾਲ ਹੁੰਦੀ ਹੈ। ਕੁਝ-ਕੁਝ ਉਂਜ ਹੀ ਜਿਵੇਂ ਜੰਗਲ ਵਿਚ ਵੀ ਆਦਮੀਆਂ ਦੇ ਨਾਲ ਰਹਿਣ ਦੇ ਨਾਲ ਪੈਦਾ ਹੋ ਜਾਂਦੀ ਹੈ...ਆਦਮੀ ਸਭ ਕੁਝ ਹੋ ਸਕਦਾ ਹੈ, ਨਾਲ ਨਹੀਂ ਰਹਿ ਸਕਦਾ।

—"ਕੀ ਮੈਂ ਆਰਚਰਡ ਵੇਖ ਸਕਦਾ ਹਾਂ ?" ਮੈਂ ਉੱਠਣ ਲੱਗਾ।

"ਜ਼ਰੂਰ", ਉਨ੍ਹਾਂ ਨੇ ਜਾਗਦਿਆਂ ਹੋਇਆਂ ਕਿਹਾ, "ਬੇਟੀ ਜ਼ਰਾ ਇਨ੍ਹਾਂ ਨੂੰ ਵਿਖਾਓ। ਬਗੀਚੇ ਵਿਚ ਇਕ ਝਰਨਾ ਹੈ। ਉਸ ਦਾ ਪਾਣੀ ਜ਼ਰੂਰ ਪੀਣਾ। ਜਦੋਂ ਅਸੀਂ ਸ਼ੁਰੂ-ਸ਼ੁਰੂ ਵਿਚ ਆਏ ਸੀ ਤਾਂ ਪਾਣੀ ਲਿਆਉਣ ਲਈ ਬਹੁਤ ਦੂਰ ਜਾਣਾ

ਪੈਂਦਾ ਸੀ । ਇਕ ਦਿਨ ਮੇਰੇ ਪਤੀ ਨੇ ਉਸ ਥਾਂ ਤੇ ਗਿੱਲਾਪਨ ਵੇਖਿਆ ਅਤੇ ਫਿਰ ਉਨ੍ਹਾਂ ਨੇ ਹੀ ਇਹ ਝਰਨਾ ਖੋਦਿਆ । ਖੁਦਾਈ ਤੋਂ ਬਾਅਦ ਤਾਂ ਅਸਾਂ ਇਸ ਨੂੰ ਪੱਕਾ ਬਣਵਾ ਦਿੱਤਾ ਤਾਂ ਜੋ ਪਾਣੀ ਸਾਫ਼ ਰਹੇ । ਹੁਣ ਤਾਂ ਚਵੀ ਘੰਟੇ ਹੀ ਵਾਟਰ ਸਪਲਾਈ ਹੈ ।"

ਮੈਂ ਉੱਠ ਗਿਆ । ਲੜਕੀ ਮੇਰੇ ਨਾਲ-ਨਾਲ ਬਰਾਮਦੇ ਦੇ ਬਾਹਰ ਵਿਹੜੇ ਦੇ ਉਸ ਕਿਨਾਰੇ ਤੱਕ ਆਈ, ਜਿਥੋਂ ਫਿਰ ਹੇਠਾਂ ਪੌੜੀਆਂ ਉਤਰਦੀਆਂ ਸਨ ਅਤੇ ਆਰਚਰਡ ਦਾ ਲੰਮਾ ਚੌੜਾ ਵਿਸਥਾਰ ਖੁਲ੍ਹਦਾ ਸੀ—ਛੋਟੀਆਂ ਮੋਟੀਆਂ ਪਗਡੰਡੀਆਂ ਵਿਚ ਇਧਰ ਉਧਰ ਵਹਿਦਾ ਹੋਇਆ ।

"ਉਹ ਜੋ ਪਹਾੜੀ ਤੁਸੀਂ ਵੇਖ ਰਹੇ ਹੋ ਉਥੋਂ ਤੱਕ ਫੈਲਿਆ ਹੋਇਆ ਹੈ ਸਾਡਾ ਇਹ ਆਰਚਰਡ" ਲੜਕੀ ਨੇ ਕੁਝ ਮਾਣ ਨਾਲ ਕਿਹਾ..." ਇਥੇ ਜਾਨਵਰ ਬਹੁਤ ਹਨ, ਇਕ ਵਾਰ ਤਾਂ ਚੀਤਾ ਇਥੇ ਉਪਰ ਤੱਕ ਚੜ੍ਹ ਆਇਆ ਸੀ ਕਿ ਮੇਰੇ ਜੌਨ ਨੇ ਭੌਂਕ-ਭੌਂਕ ਕੇ ਉਸ ਨੂੰ ਨਸਾ ਦਿੱਤਾ । ਉਸ ਸਮੇਂ ਉਹ ਬਹੁਤ ਛੋਟਾ ਸੀ । ਮੇਰੀ ਉਸ ਦੀ ਦੋਸਤੀ ਬਚਪਨ ਦੀ ਹੈ ।"

ਉਹ ਬਾਰ-ਬਾਰ ਜੌਨ ਤੇ ਘੁੰਮ ਫਿਰ ਕੇ ਆ ਜਾਂਦੀ ਸੀ...ਜੋ ਕੁੱਤੇ ਨਾਲ ਆਪਣਾਪਨ ਕਾਇਮ ਕਰ ਸਕਦੀ ਹੈ । ਉਸ ਦੀ ਆਪਣੀ ਮਾਂ ਦੇ ਨਾਲ ਕੀ ਖਟਪਟ ਹੋ ਸਕਦੀ ਹੈ ? ਉਹ ਦੋਵੇਂ ਕਿਉਂ ਨਹੀਂ ਓਨੇ ਹੀ ਸੁਭਾਵਕ ਢੰਗ ਨਾਲ ਇਕ-ਦੂਜੇ ਦੇ ਨਾਲ ਪੇਸ਼ ਆ ਸਕਦੀਆਂ, ਜਿੰਨੇ ਸੁਭਾਵਕ ਢੰਗ ਨਾਲ ਉਹ ਅਤੇ ਕੁੱਤਾ ਆਉਂਦੇ ਹਨ ਜਾਂ ਉਹ ਅਤੇ ਨੌਕਰ-ਚਾਕਰ ਜਾਂ ਫਿਰ ਉਹ ਅਤੇ ਮੈਂ ਹੀ...ਕੁਦਰਤ ਦੇ ਇੰਨਾ ਨੇੜੇ ਆਪਣੀ ਜ਼ਿੰਦਗੀ ਦਾ ਵੱਡਾ ਹਿੱਸਾ ਬਿਤਾਣ ਵਾਲਾ ਇੰਨਾ ਸਵਾਰਥੀ ਤੇ ਨਹੀਂ ਹੋ ਸਕਦਾ ਕਿ ਉਹ ਆਪਣੀ ਲੜਕੀ ਨਾਲ ਹੀ ਪਰਾਇਆਪਨ ਦਿਖਾਏ ? ਜ਼ਿਆਦਾ ਠੀਕ ਗੱਲ ਇਹ ਲੱਗੀ ਸੀ ਕਿ ਸਾਰੀ ਜ਼ਿੰਦਗੀ ਉੱਚਾ ਸਿਰ ਕਰਕੇ ਜੀਉਣ ਵਾਲੀ ਉਹ ਬੁੱਢੀ ਔਰਤ ਉਂਜ ਹੀ ਜੀਣ ਦੇ ਲਈ ਜੋ ਸੁਰੱਖਿਅਤਾ ਵਰਤਣੀ ਚਾਹੀਦੀ ਹੈ, ਉਹ ਵਰਤ ਰਹੀ ਸੀ । ਜ਼ਰੂਰ ਉਜਲੀ ਲੜਕੀ ਅਤੇ ਉਸ ਦੇ ਆਦਮੀ ਨੇ ਉਨ੍ਹਾਂ ਨੂੰ ਮਾਤਰ ਬੁੱਢਾ ਸਮਝ ਲਿਆ ਹੋਵੇਗਾ ।

—"ਅੱਗੇ ਨਹੀਂ ਚਲੋਗੇ ?" ਮੈਂ ਲੜਕੀ ਤੋਂ ਪੁੱਛਿਆ ।

—"ਅੱਗੇ ਹੋਰ ਕੀ ਹੈ, ਬਸ ਇਸੇ ਤਰ੍ਹਾਂ ਦਾ ਹੈ । ਅਸਲ ਵਿਚ ਨਜ਼ਾਰਾ ਇਥੋਂ ਹੀ ਚੰਗਾ ਵਿਖਾਈ ਦਿੰਦਾ ਹੈ । ਉਂਜ ਤੁਸੀਂ ਚਾਹੋ ਤਾਂ ਹੋ ਆਓ । ਮੈਨੂੰ ਤਾਂ ਦਿਨ ਵਿਚ ਕਈ ਵਾਰ ਜਾਣਾ ਪੈਂਦਾ ਹੈ ।"

ਮੈਂ ਹੇਠਾਂ ਉਤਰ ਗਿਆ । ਥੋੜ੍ਹੀ ਦੇਰ ਤੱਕ ਉਹ ਲੜਕੀ ਕਿਨਾਰੇ ਤੇ ਖਲੌਤੀ ਮੈਨੂੰ ਜਾਂਦਿਆਂ ਵੇਖਦੀ ਰਹੀ । ਆਰਚਰਡ ਨਾਲ ਉਸ ਦਾ ਲਗਾਓ, ਮੈਨੂੰ ਲੱਗਾ, ਸਿਰਫ ਉਥੋਂ ਤੱਕ ਹੀ ਸੀ, ਜਿਥੋਂ ਤੱਕ ਉਹ ਆਪਣੇ ਨੂੰ ਉਸ ਦੀ ਮਾਲਕਣੀ ਦੱਸ ਸਕਦੀ ਸੀ । ਉਸ ਦੇ ਚਿਹਰੇ ਤੇ ਤਣਾਉ ਸੀ ਅਤੇ ਉਹ ਓਨੀ ਸਹਿਜ ਬਿਲਕੁਲ ਨਹੀਂ ਸੀ, ਜਿੰਨੀ ਮੇਰੇ ਆਉਣ ਤੇ ਸੀ, ਮੈਂ ਘੱਟ ਤੋਂ ਘੱਟ ਪਾਣੀ ਦੇ ਝਰਨੇ ਤੱਕ ਜ਼ਰੂਰ ਪੁਜਣਾ ਚਾਹੁੰਦਾ ਸਾਂ...ਜਿਵੇਂ ਕਿ ਉਥੇ ਖਲੋ ਕੇ ਮੈਂ ਇਥੋਂ ਦੌ

ਅੱਗਾ ਪਿੱਛਾ ਸਭ ਕੁਝ ਵੇਖ ਸਕਾਂਗਾ...

ਮੁੜਨ ਤੱਕ ਧੁੱਪ ਭੂਰੀ ਹੋ ਗਈ ਸੀ ਅਤੇ ਢਲਦੀ ਦੁਪਹਿਰ ਦਾ ਆਲਸ ਵਾਤਾਵਰਣ ਵਿਚ ਤਰਨ ਲੱਗਾ ਸੀ। ਉਹ ਬਰਾਮਦੇ ਵਿਚ ਬੈਠੀ ਹੋਈ ਸੀ। ਲੜਕੀ ਦਾ ਜ਼ਰੂਰ ਕਿਤੇ ਅਤਾ-ਪਤਾ ਨਹੀਂ ਸੀ। ਬਰਾਮਦੇ ਤੇ ਚੜ੍ਹਨ ਤੇ ਉਸ ਦੀਆਂ ਆਵਾਜ਼ਾਂ ਚਿਕ ਨਾਲ ਢੱਕੇ ਹੋਏ ਇਕ ਪਰਦੇ ਦੇ ਪਾਰ ਸੁਣਾਈ ਦਿੱਤੀਆਂ। ਉਹ ਜੌਨ ਨਾਲ ਗੱਲਾਂ ਕਰ ਰਹੀ ਸੀ। ਇਉਂ ਲਗਾ, ਜਿਵੇਂ ਚਾਹ ਆਦਿ ਪਿਲਾ ਕੇ ਉਸ ਨੇ, ਜੋ ਥੋੜ੍ਹੀ ਬਹੁਤ ਦਿਲਚਸਪੀ ਨਵੇਂ ਆਏ ਬੰਦੇ ਪ੍ਰਤੀ ਬਣਦੀ ਸੀ, ਉਸ ਤੋਂ ਛੁੱਟੀ ਪਾ ਲਈ ਸੀ, ਉਹ ਵੀ ਸ਼ਾਇਦ ਇਸ ਲਈ ਕਰਦੀ ਸੀ ਕਿ ਮਾਂ ਦੀ ਜ਼ਿੱਦ ਸੀ।

"ਘੁੰਮੇ ?"...ਉਨ੍ਹਾਂ ਨੇ ਪੁੱਛਿਆ..."ਥੋੜ੍ਹਾ ਆਰਾਮ ਕਰ ਲਓ...ਝਰਨੇ ਦਾ ਪਾਣੀ ਪੀਤਾ ?"

"ਹਾਂ, ਬਹੁਤ ਸੁਆਦੀ ਹੈ...ਸਾਰੀ ਥਕਾਵਟ ਧੋ ਦਿੰਦਾ ਹੈ..." ਮੈਂ ਸਾਹਮਣੇ ਦੀ ਆਰਾਮ ਕੁਰਸੀ ਤੇ ਬੈਠਦਿਆਂ ਹੋਇਆਂ ਕਿਹਾ...

ਉਨ੍ਹਾਂ ਦੀਆਂ ਅੱਖਾਂ ਚਮਕ ਉੱਠੀਆਂ। ਝਰਨੇ ਨੂੰ ਜਿਵੇਂ ਉਹ ਉਥੇ ਹੀ ਬੈਠਿਆਂ-ਬੈਠਿਆਂ ਸਾਫ ਦੇਖ ਰਹੀ ਸੀ। ਇਕ ਛੋਟੇ ਜਿਹੇ ਟੀਲੇ ਦੇ ਹੇਠਾਂ ਖੋਹ...ਅੰਦਰ ਪਤਾ ਨਹੀਂ ਕਿੱਥੋਂ ਆ ਕੇ ਉਪਰ ਉਬਲ-ਉਬਲ ਪੈਂਦੀ ਧਾਰ, ਲਗਾਤਾਰ ਪਾਣੀ ਦੀ ਮੁੱਠੀ ਬਣਾਂਦੀ, ਤੋੜਦੀ...ਥੋੜ੍ਹਾ ਚਲ ਕੇ ਫਿਰ ਅੱਗੇ ਸੀਮਿੰਟ ਦੇ ਹੌਜ਼ ਵਿਚ ਕੈਦ ਹੁੰਦੀ ਹੋਈ। ਉਨ੍ਹਾਂ ਦੀਆਂ ਨਜ਼ਰਾਂ ਚਲਦਿਆਂ-ਚਲਦਿਆਂ ਮੇਰੇ ਤੇ ਵੀ ਪ੍ਰਭਾਵ ਪਾ ਗਈਆਂ। ਮੈਨੂੰ ਲੱਗਾ ਮੈਂ ਫਿਰ ਝਰਨੇ ਦੇ ਪਾਣੀ ਨੂੰ ਮੂੰਹ ਤੇ ਛਿੜਕ ਰਿਹਾ ਹਾਂ...ਉਹੀ ਸ਼ੀਤਲਤਾ...ਉਹੀ ਮਿਠਾਸ...

"ਅਸਲ ਵਿਚ ਪੂਰਾ ਆਰਚਰਡ ਬਹੁਤ ਖ਼ੂਬਸੂਰਤ ਹੈ..." ਮੈਂ ਫਿਰ ਕਿਹਾ।

"ਅਜਿਹਾ ਕੀ ਹੈ...ਸਾਰੇ ਆਰਚਰਡ ਕੁੱਲ ਮਿਲਾ ਕੇ ਇਕੋ ਜਿਹੇ ਹੀ ਹੁੰਦੇ ਹਨ। ਇਸ ਮੌਸਮ ਵਿਚ ਰਿੱਛ ਤੋਂ ਬੜਾ ਬਚਾਣਾ ਪੈਂਦਾ ਹੈ ਇਸ ਨੂੰ। ਸੇਬਾਂ ਦੇ ਲਈ ਰਿੱਛ ਸਭ ਤੋਂ ਖਤਰਨਾਕ ਜਾਨਵਰ ਹੈ...ਫਲਾਂ ਦੀ ਬਰਬਾਦੀ ਜੋ ਹੁੰਦੀ ਹੈ...ਉਹ ਵੱਖ, ਟਹਿਣੀਆਂ ਨੂੰ ਤੋੜ-ਫੋੜ ਕੇ ਰੱਖ ਦਿੰਦਾ ਹੈ।

ਉਹ ਕਿੱਧਰੇ ਦੂਰ ਭਟਕ ਗਈ ਸੀ। ਸਾਹਮਣੇ ਵਾਲੇ ਪਹਾੜ ਦੇ ਖੱਬੇ ਪਾਸੇ ਦੇ ਲੰਮੇ-ਲੰਮੇ ਦੇਵਦਾਰ ਦੇ ਦਰੱਖ਼ਤ ਇਕ ਤਰਤੀਬ ਨਾਲ ਕੱਟ ਦਿੱਤੇ ਗਏ ਸਨ ਅਤੇ ਉਸ ਸਾਰੇ ਪਹਾੜ ਦੀ ਹਰਿਆਲੀ ਵਿਚ ਮੋਟੇ-ਮੋਟੇ ਕਿਲ੍ਹਿਆਂ/ਖੂੰਟਿਆਂ ਦਾ ਉਹ ਹਿੱਸਾ ਬੜਾ ਹੀ ਬਦਰੰਗ ਦਿੱਸਦਾ ਸੀ।

"ਨਹੀਂ, ਇਸ ਵਿਚ ਇਕ ਵੱਖਰੀ ਖਿੱਚ ਹੈ..." ਮੈਂ ਕਿਹਾ..."ਹੋ ਸਕਦਾ ਹੈ—ਸ਼ਾਇਦ ਇਸ ਲਈ ਕਿ ਇਸ ਵਿਚ ਤੁਹਾਡੇ ਜੀਵਨ ਦੀ ਛਾਪ ਹੈ।..."

"ਪਰ ਹੁਣ ਇਹ ਮੇਰਾ ਨਹੀਂ ਹੈ, ਮੈਂ ਇਹ ਆਰਚਰਡ ਵੇਚ ਦਿੱਤਾ ਹੈ।"

ਉਹ ਕੁਰਸੀ ਤੇ ਪਿੱਛੇ ਰਿੜ੍ਹ ਗਈ ਅਤੇ ਪੱਖੇ ਨੂੰ ਲੱਤਾਂ ਤੇ ਟਪ-ਟਪ ਮਾਰਨ ਲੱਗੀ।

ਹੇਠਾਂ...ਆਰਚਰਡ ਦੇ ਉਪਰ ਧੁੱਪ ਦਾ ਸਮੁੰਦਰ ਪਸਰਿਆ ਹੋਇਆ ਸੀ। ਸਿਰਫ

ਪੌਦਿਆਂ ਦੀਆਂ ਫੁੰਨਗੀਆਂ ਦਿੱਸਦੀਆਂ ਸਨ...ਅੱਖਾਂ ਮਿਰਮਿਰਾਂਦੀਆਂ ਹੋਈਆਂ। ਉੱਚਾਈਆਂ ਤੇ ਜਿਥੇ ਕਿੱਥੇ ਸੇਬ ਦੇ ਪੌਦੇ ਟੁੱਟਦੇ ਸਰੀਰਾਂ ਨੂੰ ਢੋਂਦੇ ਹੋਏ ਖਲੋਤੇ ਸਨ। ਉੱਚਾ ਖਾਲੀ ਫੈਲਿਆ ਹੋਇਆ ਆਰਚਰਡ ਦਾ ਉਹ ਵਿਸਥਾਰ ਉਸ ਸਮੇਂ ਇਕ ਜ਼ਖ਼ਮੀ ਖੱਚਰ ਵਾਂਗ ਹੇਠਾਂ ਪਿਆ ਸੀ, ਬੇਸਹਾਰੇ ਵਾਂਗ ਉਸ ਮਕਾਨ ਵੱਲ ਵੇਖਦਾ ਹੋਇਆ...

ਆਰਚਰਡ ਅਤੇ ਉਹ...ਉਹ ਅਤੇ ਆਰਚਰਡ ਮੇਰੇ ਲਈ ਸ਼ੁਰੂ ਤੋਂ ਹੀ ਇੰਨੇ ਇਕ ਸਨ ਕਿ ਉਸ ਮਾਮੂਲੀ ਜਿਹੀ ਖਬਰ ਨੇ ਇਕ ਪਲ ਵਿਚ ਹੀ ਜਿਵੇਂ ਦੋਹਾਂ ਨੂੰ ਖੰਡਿਤ ਕਰਕੇ ਰੱਖ ਦਿੱਤਾ...ਇਕ ਹਿੱਸਾ ਮੇਰੇ ਸਾਹਮਣੇ ਅਤੇ ਦੂਜਾ ਹੇਠਾਂ ਸੁੱਟਿਆ ਹੋਇਆ ਪਿਆ ਸੀ। ਮੈਨੂੰ ਧੱਕਾ ਲੱਗਾ।

—"ਤਾਂ ਫਿਰ ਹੁਣ ਤੁਸੀਂ...ਇਥੇ ?" ਮੈਂ ਗਿੜਗਿੜਾ ਰਿਹਾ ਸਾਂ।

—"ਵੇਚਣ ਦੀ ਸ਼ਰਤ ਵਿਚ ਮੈਂ ਇਹ ਵੀ ਕਿਹਾ ਸੀ ਕਿ ਮੈਂ ਜਦੋਂ ਤੱਕ ਜ਼ਿੰਦਾ ਹਾਂ, ਇਸੇ ਘਰ ਵਿਚ ਰਹਾਂਗੀ, ਬਦਲੇ ਵਿਚ ਚਾਹੇ ਤਾਂ ਆਰਚਰਡ ਦਾ ਮਾਲਕ ਆਰਚਰਡ ਦੇ ਪ੍ਰਬੰਧ ਦਾ ਕੰਮ ਮੇਰੇ ਕੋਲੋਂ ਲੈ ਸਕਦਾ ਹੈ। ਉਹ ਆਦਮੀ ਚੰਗਾ ਹੈ, ਮੰਨ ਗਿਆ ਸੀ...ਹੁਣ ਵੀ ਕਹਿੰਦਾ ਹੈ ਉਹ ਇਥੇ ਕੇਵਲ ਮੇਰਾ ਮਹਿਮਾਨ ਹੋ ਕੇ ਰਹਿੰਦਾ ਹੈ...ਮੇਰੀ ਲੜਕੀ ਅਤੇ ਉਸ ਦਾ ਆਦਮੀ ਚਾਹੁੰਦੇ ਸਨ ਕਿ ਆਰਚਰਡ ਨੂੰ ਵੇਚ ਕੇ ਉਹ ਸ਼ਹਿਰ ਵਿਚ ਕੋਈ ਧੰਦਾ ਕਰਨ ਅਤੇ ਮੈਂ ਉਨ੍ਹਾਂ ਦੀ ਮਹਿਮਾਨ ਰਹਾਂ...।"

ਉਨ੍ਹਾਂ ਦੇ ਚਿਹਰੇ ਤੇ ਕੜਵੀ ਮੁਸਕਰਾਹਟ ਦੀ ਖਿੱਚੋਤਾਣ ਸੀ। ਹਰੇ ਪਹਾੜ ਤੇ ਧੱਬਿਆਂ ਵਾਂਗ ਉਛਲੇ ਉਹਨਾਂ ਕਿਲ੍ਹਿਆਂ ਨੂੰ ਵੇਖ ਕੇ, ਮੈਂ ਉੱਚਾਈ ਦੇ ਉਨ੍ਹਾਂ ਦਰੱਖ਼ਤਾਂ ਬਾਰੇ ਸੋਚ ਰਿਹਾ ਸਾਂ ਜਿਨ੍ਹਾਂ ਦੀਆਂ ਜੜ੍ਹਾਂ ਬਰਫ਼ ਖਰਾਬ ਕਰ ਦਿੰਦੀ ਹੈ...ਫਿਰ ਉਨ੍ਹਾਂ ਨੂੰ ਕੱਟਣਾ ਹੀ ਪੈਂਦਾ ਹੈ...ਜਿਵੇਂ ਆਦਮੀ ਦੀ ਲੱਤ ਨੂੰ ਜਿਸ ਵਿਚ ਜ਼ਹਿਰ ਭਰ ਗਿਆ ਹੋਵੇ।

—"ਆਰਚਰਡ ਭਾਵੇਂ ਹੀ ਮੇਰਾ ਨਾ ਰਿਹਾ ਹੋਵੇ ਪਰ ਮੈਂ ਪਰਿਵਾਰ ਦੇ ਨਾਲ ਹਾਂ,...ਜਿਵੇਂ ਇਹ ਸਭ, ਜਿਨ੍ਹਾਂ ਨੂੰ ਤੁਸੀਂ ਕੰਮ ਕਰਦਿਆਂ ਵੇਖ ਰਹੇ ਹੋ, ਉਸੇ ਤਰ੍ਹਾਂ ਹੀ ਮੈਂ ਵੀ...ਅਤੇ ਮੇਰੀ ਲੜਕੀ ਵੀ ਮੇਰੇ ਕੋਲ ਹੈ...ਮੇਰੇ ਪਤੀ ਦੀ ਕਿੰਨੀ ਇੱਛਾ ਸੀ ਕਿ ਉਹ ਸਾਡੇ ਕੋਲ ਹੀ ਰਹੇ।"

ਉਨ੍ਹਾਂ ਦਾ ਚਿਹਰਾ ਬਹੁਤ ਹੀ ਤਰਲ ਹੋ ਗਿਆ ਸੀ। ਖੇਡ ਨੂੰ ਆਪਣੇ ਢੰਗ ਨਾਲ ਖੇਡਣ ਦਾ ਉਜਲਾਪਨ ਉਨ੍ਹਾਂ ਦੀਆਂ ਅੱਖਾਂ ਵਿਚ ਰਹਿ-ਰਹਿ ਕੇ ਚਮਕ ਰਿਹਾ ਸੀ। ਪਹਾੜ ਦਾ ਸਾਫ਼ ਸੁਥਰਾ ਰੰਗ ਉਸ ਵਿਚ ਤਰਦਾ ਹੋਇਆ...ਸੁਡੌਲ ਪੌਦਿਆਂ ਦੇ ਨਕਸ਼ ਝਿਲਮਿਲਾਂਦੇ ਹੋਏ...ਪਰ ਦੂਸਰੇ ਹੀ ਪਲ ਉਹ ਸਭ ਕੁਝ ਵਹਿ ਗਿਆ...ਹਵਾ ਦੀ ਫੂਕ ਨਾਲ ਚਿਕਨੀ ਚੱਟਾਨ ਤੇ ਵਿੱਛੀ ਖੁਸ਼ਕ ਧੂੜ ਦੀ ਪਹਿਲੀ ਪਰਤ ਵਾਂਗ। ਉਨ੍ਹਾਂ ਦੇ ਚਿਹਰੇ ਨੇ ਪਹਾੜ ਦੀ ਉਸ ਉੱਚਾਈ ਨੂੰ ਢੱਕ ਲਿਆ ਸੀ, ਜਿਥੇ ਕੁਝ ਪੈਦਾ ਨਹੀਂ ਹੁੰਦਾ, ਦਰੱਖ਼ਤ ਵੀ ਨਹੀਂ। ਹੁੰਦਾ ਹੈ ਤਾਂ ਸਿਰਫ ਇਕ ਮਰਿਆ-ਮਰਿਆ ਜਿਹਾ ਲਾਲ ਰੰਗ...ਪਤਲਾ ਘਾਹ-ਫੂਸ ਵਿਚ ਫੈਲਿਆ ਹੋਇਆ। ਜਦੋਂ ਸਾਰੇ ਇਲਾਕੇ ਵਿਚ ਬਰਫ ਦੀ ਚਾਦਰ ਵਿੱਛ ਜਾਂਦੀ ਹੋਵੇਗੀ ਤਦ ਵੀ ਉਹ ਦੋ ਅੱਖਾਂ ਇਸ ਤਰ੍ਹਾਂ ਬਲਦੀਆਂ

ਹੋਈਆਂ ਜੁਗਨੂੰਆਂ ਵਾਂਗ ਚਮਕਦੀਆਂ ਰਹਿੰਦੀਆਂ ਹੋਣਗੀਆਂ...

ਬਾਹਰ ਨਿਕਲ ਕੇ ਇਕ ਵਾਰ ਮੈਂ ਉਸ ਆਰਚਰਡ ਨੂੰ ਵੇਖਿਆ। ਦੂਰ ਤੋਂ ਜੋ ਇਕਦਮ ਸਪਾਟ ਦਿੱਸਦਾ ਸੀ, ਕਿੰਨਾ ਉੱਚਾ ਨੀਵਾਂ ਸੀ ਉਥੇ...ਜਿਵੇਂ ਬਾਹਰ ਤੋਂ ਵੀਰਾਨ ਜਿਹੀ ਇਮਾਰਤ ਵਿਚ ਇਧਰ ਉਧਰ ਦੌੜਦੀਆਂ ਹੋਈਆਂ ਕਿੰਨੀਆਂ ਰੇਖਾਵਾਂ ਸਨ...ਸਭ ਕੁਝ ਜਿਵੇਂ ਗਡਮਡ ਸੀ—ਲੜਕੀ...ਫਾਰਮ ਇੰਸਪੈਕਟਰ, ਲੜਕੀ ਦਾ ਪਤੀ...ਜੌਨ, ਉਹ...ਲਗਾਤਾਰ ਵਹਿੰਦਾ ਹੋਇਆ ਝਰਨਾ।

ਉਹ ਹੁਣ ਵੀ ਬਰਾਮਦੇ ਵਿਚ ਉਸੇ ਤਰ੍ਹਾਂ ਹੀ ਬੈਠੀ ਸੀ। ਇਸੇ ਤਰ੍ਹਾਂ ਹੀ, ਇਕੋ ਹੀ ਮੁਦ੍ਰਾ ਵਿਚ ਬੈਠੀ ਰਹਿੰਦੀ ਹੋਵੇਗੀ...ਲਗਾਤਾਰ...ਦਿਨੋਂ-ਦਿਨ...ਹਰ ਪਲ ਜਾਗਦੀ, ਸੌਂਦੀ, ਜੀਉਂਦੀ-ਮਰਦੀ ਹੋਈ...।

# ਖ਼ਾਨਦਾਨ ਵਿਚ ਪਹਿਲੀ ਵਾਰ

**—ਰਮਾਕਾਂਤ ਸ੍ਰੀਵਾਸਤਵ**

ਦਾਦਾ ਅਕਸਰ ਦੱਸਿਆ ਕਰਦੇ ਸਨ......।

ਬੀਤੇ ਜ਼ਮਾਨੇ ਦੀਆਂ ਸਾਰੀਆਂ ਗੱਲਾਂ ਅਤੇ ਖਾਸ ਤੌਰ ਤੇ ਆਪਣੀ ਸ਼ਾਦੀ ਦੇ ਕਿੱਸੇ। ਅੰਮਾਂ ਅਤੇ ਦਾਦਾ ਦੇ ਮੂੰਹ ਤੋਂ ਸੁਣੀਆਂ ਹੋਈਆਂ ਰੀਤਾਂ-ਰਸਮਾਂ ਦੇ ਹੋਰ ਵੀ ਪੁਰਾਣੇ ਵਿਸਥਾਰ ਵਾਲੇ ਰੂਪਾਂ ਨੂੰ ਸੁਣਦਿਆ-ਸੁਣਦਿਆਂ ਅਸੀਂ ਹੈਰਾਨੀ ਵਿਚ ਡੁੱਬ ਜਾਂਦੇ ਅਤੇ ਆਮ ਤੌਰ ਤੇ ਹੱਸ ਪੈਂਦੇ। ਅਸੀਂ ਬਹੁਤ ਖੁਸ਼ ਹੋ ਜਾਂਦੇ ਅਤੇ ਸਾਡੀਆਂ ਅੱਖਾਂ ਦੇ ਸਾਹਮਣੇ ਇਕ ਬਿਲਕੁਲ ਹੀ ਦੂਸਰੀ ਦੁਨੀਆਂ ਸਾਕਾਰ ਹੋਣ ਲੱਗਦੀ। ਦੀਦੀ ਦਾਦਾ ਨੂੰ ਕਹਾਣੀ ਦੀ ਕਿਤਾਬ ਆਖਿਆ ਕਰਦੀ।

ਉਬੜ ਖਾਬੜ ਰਸਤਿਆਂ, ਨਦੀ ਨਾਲਿਆ ਅਤੇ ਜੰਗਲਾਂ ਵਿਚੋਂ, ਬੈਲ ਗੱਡੀਆਂ 'ਤੇ ਸਵਾਰ ਹੋ ਕੇ ਰਾਤ ਰਾਤ ਅਤੇ ਦਿਨ ਦਿਨ ਭਰ ਚਲਣ ਵਾਲੀਆਂ ਜੰਵਾਂ ਅਤੇ ਸੱਤ-ਸੱਤ ਦਿਨਾਂ ਵਿਚ ਨਿਪਟਣ ਵਾਲੀਆਂ ਸ਼ਾਦੀਆਂ ਦੇ ਕਿੱਸੇ ਸਾਨੂੰ ਰੋਮਾਂਚਤ ਕਰ ਦਿੰਦੇ। ਉਹ ਦੱਸਦੇ ਕਿ ਉਸ ਸਮੇਂ ਟਾਰਚਾਂ ਕਿਥੇ ਸਨ ਅਤੇ ਪਿੰਡ ਵਾਲਿਆਂ ਦੇ ਲਈ ਤਾਂ ਲਾਲਟੈਨਾਂ ਵੀ ਨਵੀਂ ਫੈਸ਼ਨ ਦੀ ਚੀਜ਼ ਸਨ। ਕਦੀ ਜੰਗਲ ਦੇ ਰਸਤੇ ਹੋ ਕੇ ਰਾਤ ਨੂੰ ਚਲਣਾ ਪੈਂਦਾ ਤਾਂ ਮਸ਼ਾਲਾਂ ਬਾਲ ਲਈਆਂ ਜਾਂਦੀਆਂ ਸਨ ਅਤੇ ਇਕ ਦੂਜੇ ਨੂੰ ਕਿੱਸੇ ਕਹਾਣੀਆਂ ਸੁਣਾਈਆਂ ਜਾਂਦੀਆਂ। ਅਜਿਹੇ ਲੋਕਾਂ ਨੂੰ ਜੰਞਾਂ ਵਿਚ ਹੱਥ ਪੈਰ ਜੋੜ ਕੇ ਲਿਆਇਆ ਜਾਂਦਾ ਜੋ ਕਿੱਸੇ ਸੁਣਾ ਸਕਦੇ ਅਤੇ ਲਤੀਫੇਬਾਜ਼ ਹੁੰਦੇ। ਪਿੰਡ ਦੀ ਸੀਮਾ ਰੇਖਾ ਨੂੰ ਪਾਰ ਕਰਦਿਆਂ ਹੀ ਚਾਰੇ ਪਾਸੇ ਸੰਘਣੀ ਚੁੱਪ ਹੁੰਦੀ ਅਤੇ ਜੇ ਚਾਂਦਨੀ ਰਾਤ ਨਾ ਹੁੰਦੀ ਤਾਂ ਭਟਕਣ ਦਾ ਡਰ ਹੁੰਦਾ। ਜੰਞ ਵਿਚ ਜਾਣ ਵਾਲੇ ਲੋਕੀਂ ਲਾਠੀਆਂ ਰਖਦੇ, ਮੁਰੇਠਾ ਬੰਨ੍ਹਦੇ ਤੇ ਮੁੱਛਾਂ ਤੇ ਤਾਅ ਦਿੰਦੇ ਹੋਏ ਬੁੰਦੇਲਖੰਡੀ ਅੰਦਾਜ਼ ਵਿਚ ਆਪਣੀ ਬਹਾਦਰੀ ਅਤੇ ਹਿੰਮਤ ਦੀ ਚਰਚਾ ਕਰਦੇ ਪਰ ਚੋਰ ਡਾਕੂਆਂ ਦੇ ਡਰ ਨਾਲ ਸਾਰੇ ਅੰਦਰ ਤਕ ਡਰੇ ਰਹਿੰਦੇ। ਬੈਲਾਂ ਦੇ ਗਲਿਆਂ ਦੀਆਂ ਘੰਟੀਆਂ ਦੀਆਂ ਆਵਾਜ਼ਾਂ, ਮਸ਼ਾਲਾਂ ਦੀ ਰੌਸ਼ਨੀ, ਸੰਘਣੇ ਹਨੇਰੇ ਵਿਚ ਉਠਦੀ ਕੀੜੇ ਮਕੌੜਿਆਂ ਦੀ ਝਣਕਾਰ, ਡਾਕੂਆਂ, ਭੂਤਾਂ, ਚੁੜੇਲਾਂ ਅਤੇ ਜਿੰਨਾਂ ਦੇ ਡਰ ਦਾ ਇਤਨਾ ਸਜੀਵ ਚਿੱਤ੍ਰਣ ਦਾਦਾ ਕਰਦੇ ਕਿ ਸਾਡੀ ਚੋਟੀ ਤੋਂ ਇਕ ਠੰਡੀ ਲਹਿਰ ਪਿੱਠ ਵਲ ਰੇਂਗਦੀ ਚਲੀ ਜਾਂਦੀ ਅਤੇ ਅਸੀਂ ਜ਼ਬਰਦਸਤੀ ਹੀ ਮੋਢੇ ਝਟਕਾ ਕੇ ਕਨਖੀਆਂ ਤੋਂ ਪਿੱਛੇ ਵਲ ਵੇਖਦੇ ਕਿ ਕਿਧਰੇ ਕੋਈ

ਸਾਡੀ ਪਿੱਠ ਤੇ ਤਾਂ ਨਹੀਂ ਖਲੋਤਾ ਹੋਇਆ।

ਆਪਣੇ ਤਖਤ ਤੇ ਮੁਗਲ ਬਾਦਸ਼ਾਹਾਂ ਦੇ ਅੰਦਾਜ਼ ਵਿਚ ਗੋਲ ਸਰ੍ਹਾਣੇ ਨਾਲ ਟਿਕ ਕੇ ਬੈਠੇ ਹੋਏ ਦਾਦਾ ਦਾ ਚਿਹਰਾ ਆਪਣੀ ਸ਼ਾਦੀ ਦੀ ਗੱਲ ਕਰਦਿਆਂ ਹੋਇਆਂ ਵਧੇਰੇ ਚਿਕਨਾ ਵਿਖਾਈ ਦੇਣ ਲੱਗਦਾ। ਉਨ੍ਹਾਂ ਦੇ ਮੁਸਕਰਾਂਦੇ ਹੋਂਠ ਮੁੱਛਾਂ ਦੇ ਹੇਠਾਂ ਛੁਪੇ ਰਹਿੰਦੇ ਅਤੇ ਸਾਨੂੰ ਲੱਗਦਾ ਕਿ ਉਨ੍ਹਾਂ ਦੀਆਂ ਮੁੱਛਾਂ ਹੀ ਹੱਸ ਰਹੀਆਂ ਹਨ।

—ਜਾਣਦੇ ਹੋ...ਮੈਹਰ ਬਣਦਾ ਤਾਂ...ਸੋਲ੍ਹਾਂ ਸੇਰ ਦੀਆਂ ਚੀਜ਼ਾਂ ਔਰਤਾਂ ਰਾਤ-ਰਾਤ ਭਰ ਕੇ ਬੈਠ ਕੇ ਬਣਾਂਦੀਆਂ। ਇਤਨੀਆਂ ਵੱਡੀਆਂ ਨੱਕਾਸ਼ੀ ਵਾਲੀਆਂ ਗੁੱਝੀਆਂ...ਹੋਰ ਵੀ ਸਾਰੇ ਅਗੜਮ-ਬਗੜਮ। ਹੋਰ ਜਾਣਦੇ ਹੋ ਲੱਡੂ ਕਿਤਨੇ ਵੱਡੇ ਵੱਡੇ ਬਣਦੇ ਸਨ? ਅੱਧ-ਅੱਧ ਸੇਰ ਦੇ।"

"ਬਾਪ ਰੇ!" ਅਸੀਂ ਅੱਖਾਂ ਫੈਲਾ ਕੇ ਆਖਦੇ, "ਦਾਦਾ, ਫਿਰ ਉਨ੍ਹਾਂ ਨੂੰ ਕੋਈ ਕਿਵੇਂ ਖਾ ਸਕਦਾ ਸੀ?"

"ਸਾਡੇ ਵਿਚਕਾਰਲੇ ਚਾਚਾ ਸਨ..." ਦਾਦਾ ਹੋਰ ਦੱਸਦੇ, "ਉਨ੍ਹਾਂ ਦੇ ਬਿਨਾਂ ਤਾਂ ਸ਼ਾਦੀ ਵਿਆਹ ਦਾ ਮਜ਼ਾ ਹੀ ਨਹੀਂ ਆਉਂਦਾ ਸੀ। ਜਾਂਞੀਆਂ ਦੀ ਤਾਂ ਨੱਕ ਵਿਚ ਦੰਮ ਕਰ ਦੇਣ। ਇਧਰ ਪੰਗਤ ਦਾ ਸਮਾਂ ਹੋਵੇ, ਉਧਰ ਵਿਚਕਾਰਲੇ ਚਾਚਾ ਗਾਇਬ। ਹੁਣ ਹੋ ਰਹੀ ਹੈ ਭਾਲ। ਖਾਣ ਬੈਠਣ ਤਾਂ ਕਹਿਣ ਕਟਹਲ ਦਾ ਅਚਾਰ ਚਾਹੀਦਾ ਹੈ, ਕਟਹਲ ਦਾ ਅਚਾਰ ਚਾਹੀਦਾ ਹੈ। ਕਟਹਲ ਦਾ ਅਚਾਰ ਆ ਜਾਏ ਤਾਂ ਕਹਿਣ ਸੂਰਨ ਦਾ ਅਚਾਰ ਚਾਹੀਦਾ ਹੈ। ਰਾਤ ਨੂੰ ਇਕ ਵਜੇ ਕਹਿਣ ਕਿ ਦੁੱਧ ਪੀਆਂਗੇ। ਗਾਂ ਦਾ ਦੁੱਧ ਲਿਆਉਣ ਵਿਚਾਰੇ ਤਾਂ ਕਹਿਣ ਮੱਝ ਦਾ ਦੁੱਧ ਪੀਆਂਗੇ। ਮੱਝ ਦਾ ਦੁੱਧ ਲਿਆਉਣ ਤਾਂ ਕਹਿਣ ਗਾਂ ਦਾ ਦੁੱਧ ਪੀਆਂਗੇ।"

"ਦਾਦਾ ਜਦੋਂ ਤੁਸੀਂ ਲਾੜਾ ਬਣੇ ਸੀ ਤਾਂ ਤੁਸਾਂ ਵੀ ਨੱਖਰੇ ਕੀਤੇ ਹੋਣਗੇ।" ਦੀਦੀ ਪੁੱਛਦੀ। ਅਜਿਹੀ ਗੱਲ ਦੀਦੀ ਹੀ ਪੁੱਛ ਸਕਦੀ ਸੀ ਜੋ ਦਾਦਾ ਦੀ ਲਾਡਲੀ ਸੀ। ਅਸੀਂ ਲੋਕੀਂ ਕਦੀ-ਕਦੀ ਉਨ੍ਹਾਂ ਨੂੰ ਚਿੜ੍ਹਾਂਦੇ ਵੀ ਸੀ—ਲਾਡਲੀ ਬਿੱਟੀ। ਦੀਦੀ ਦੇ ਪ੍ਰਸ਼ਨ ਤੇ ਦਾਦਾ ਦੀਆਂ ਮੁੱਛਾਂ ਹੋਰ ਫੈਲ ਜਾਂਦੀਆਂ ਅਤੇ ਉਹ ਕੁਝ ਹੋਰ ਤਣ ਕੇ ਗੋਲ ਸਿਰ੍ਹਾਣੇ ਨਾਲ ਪਿੱਠ ਟਿਕਾ ਲੈਂਦੇ।

"ਉਹ! ਕੁਝ ਨਾ ਪੁੱਛੋ। ਮਡਵਾ ਦੇ ਹੇਠਾਂ ਬੈਠ ਕੇ ਜੋ ਪੰਗਤ ਹੁੰਦੀ ਹੈ, ਉਸ ਵਿਚ ਨੇਮ ਹੁੰਦਾ ਹੈ ਕਿ ਲਾੜੇ ਨੂੰ ਪਹਿਲਾਂ ਖੁਆਇਆ ਜਾਂਦਾ ਹੈ। ਸੋ, ਅਸੀਂ ਉਸੇ ਵਿਚ ਅੜ ਗਏ ਕਿ ਗ੍ਰਾਮੋਫੋਨ ਲਵਾਂਗੇ। ਆਖਰ ਗ੍ਰਾਮੋਫੋਨ ਦੇ ਪੈਸੇ ਧਰਾ ਲਏ ਤਾਂ ਪਹਿਲੀ ਗਰਾਹੀ ਖਾਧੀ।"

ਅਸੀਂ ਹੋ...ਹੋ ਕਰਕੇ ਤਾੜੀ ਵਜਾਣ ਲੱਗਦੇ ਅਤੇ ਦੀਦੀ ਲਾਡ ਨਾਲ ਕਹਿੰਦੀ, "ਕੀ ਦਾਦਾ, ਅੜ ਕੇ ਲਿਆ ਵੀ ਤਾਂ ਗ੍ਰਾਮੋਫੋਨ।"

"ਉਹ ਭੇਟਾ, ਉਸ ਜ਼ਮਾਨੇ ਵਿਚ ਗ੍ਰਾਮੋਫੋਨ ਬਹੁਤ ਵੱਡੀ ਚੀਜ਼ ਹੋਇਆ ਕਰਦੀ ਸੀ।"

ਦਾਦਾ ਦੱਸਦੇ ਕਿ ਉਸ ਦੇ ਬਾਅਦ ਸਹੁਰੇ ਘਰ ਵਿਚ ਉਹਨਾਂ ਦਾ ਰੋਅਬ ਕਾਇਮ

ਹੋ ਗਿਆ ਸੀ ਕਿ ਲਾੜਾ ਬਹੁਤ ਕੜਕ ਹੈ। ਸਹੁਰੇ ਘਰ ਦੀਆਂ ਔਰਤਾਂ, ਉਸ ਦੇ ਬਾਅਦ ਉਨ੍ਹਾਂ ਨੂੰ 'ਟੇਢੇ ਲਾਲਾ' ਦੇ ਨਾਂ ਨਾਲ ਪੁਕਾਰਨ ਲੱਗੀਆਂ ਸਨ।

ਬਾਪੂ ਦੇ ਸੁਨਾਣ ਦਾ ਢੰਗ ਦੂਸਰਾ ਸੀ...

ਦਾਦਾ ਤੋਂ ਦੂਰ ਹੱਟ ਕੇ ਅੰਮਾਂ ਦੀ ਹਾਜ਼ਰੀ ਵਿਚ ਉਹ ਬਹੁਤ ਕੁਝ ਸੁਣਾਂਦੇ। ਉਨ੍ਹਾਂ ਦਾ ਉਦੇਸ਼ ਮੁਖ ਰੂਪ ਵਿਚ ਅੰਮਾਂ ਨੂੰ ਚਿੜ੍ਹਾਉਣਾ ਹੁੰਦਾ ਅਤੇ ਅੰਮਾਂ ਚਿੜ੍ਹ ਵੀ ਜਾਂਦੀ। ਖਿੱਝ ਦੇ ਪਰਦੇ ਪਿੱਛੇ ਉਹ ਆਮ ਤੌਰ ਤੇ ਆਪਣੇ ਪੇਕੇ ਘਰ ਦੀ ਪ੍ਰਸੰਸਾ ਕਰਨ ਲੱਗਦੀ। ਆਖਦੀ..."ਇਨ੍ਹਾਂ ਨੇ ਬਹੁਤ ਹੀ ਸਤਾਇਆ ਮੇਰੇ ਬਾਪੂ ਨੂੰ। ਅਜਿਹੀਆਂ ਊਟ ਪਟਾਂਗ ਮੰਗਾਂ ਰੱਖੀਆਂ ਕਿ ਕੁਝ ਨਾ ਪੁੱਛੋ। ਇਨ੍ਹਾਂ ਦੇ ਮਾਮਾ ਦਾ ਲੜਕਾ ਹੁੰਦਾ ਸੀ ਇਕ ਮਰਜੂ ਪ੍ਰਸ਼ਾਦ, ਉਨ੍ਹਾਂ ਨੇ ਕੁੰਵਰ ਕਲੇਊ ਵਿਚ ਸਾਡੇ ਘਰ ਦੀ ਨਾਇਣ ਦਾ ਹੱਥ ਪਕੜ ਲਿਆ।...ਕੀ ਦੱਸਾਂ ਉਨ੍ਹਾਂ ਦੀ ਉਸ ਸਮੇਂ ਦੀ ਸੂਰਤ।"

ਬਾਪੂ ਹੋ-ਹੋ ਕਰ ਕੇ ਹੱਸਦੇ ਅਤੇ ਆਖਦੇ, "ਫਿਰ ਸੂਰਜ ਪ੍ਰਸ਼ਾਦ ਵੀ ਕੀ ਕਰਦੇ। ਤੇਰੇ ਘਰ ਦੀ ਨਾਇਣ ਸੀ ਹੀ ਨਖਰੇਬਾਜ਼।"

"ਨਾਇਣ ਤੇ ਨਖਰੇਬਾਜ਼ ਨਹੀਂ ਸੀ।" ਅੰਮਾਂ ਹੱਥ ਚੁੱਕ ਕੇ ਆਖਦੀ, "ਉਸ ਨੂੰ ਕਿਸ ਗੱਲੋਂ ਨਖ਼ਰੇਬਾਜ਼ ਆਖਦੇ ਹੋ। ਤੁਸਾਂ ਨਹੀਂ ਕੀਤੇ ਨਖ਼ਰੇ ? ਹਾਂ, ਨਹੀਂ ਤਾਂ।"

"ਫਿਰ ਅਸੀਂ ਨਖ਼ਰਾ ਕਰਦੇ ਵੀ ਕਿਉਂ ਨਾ। ਲਾੜਾ ਨਖ਼ਰਾ ਨਹੀਂ ਕਰੇਗਾ, ਲੜਕੇ ਵਾਲੇ ਲੜਕੀ ਵਾਲਿਆਂ ਤੇ ਰੋਅਬ ਨਹੀਂ ਚਲਾਣਗੇ ਤਾਂ ਕੌਣ ਚਲਾਏਗਾ।" ਬਾਪੂ ਦੀ ਆਵਾਜ਼ ਥੋੜ੍ਹੀ ਗੜਗੜਾਉਣ ਲੱਗਦੀ।

"ਹਾਂ, ਫਿਰ ਉਹ ਤਾਂ ਦੁਨੀਆ ਦੀ ਰੀਤ ਅਖਵਾਈ। ਰੱਬ ਨੇ ਜਿਨ੍ਹਾਂ ਨੂੰ ਧੀਆਂ ਦਿੱਤੀਆਂ ਹਨ, ਉਨ੍ਹਾਂ ਨੂੰ ਦੱਬਣਾ ਹੀ ਪੈਂਦਾ ਹੈ। ਸਾਡੇ ਬਾਪੂ ਨੇ ਇਤਨੀ ਵਧੀਆ ਸ਼ਾਦੀ ਕੀਤੀ ਸੀ..." ਅੰਮਾਂ ਸਾਨੂੰ ਦੱਸਣ ਲੱਗੀ, "ਜਦੋਂ ਸਾਡੇ ਘਰ ਦੀ ਰੋਟੀ ਵੇਖੀ ਤਾਂ ਇਹ ਲੋਕੀਂ ਵੇਖਦੇ ਹੀ ਰਹਿ ਗਏ। ਇਤਨੀ ਵੱਡੀ ਰਲੀ ਹੋਣੀ ਏ... ਇਤਨੀ ਵੱਡੀ। ਅਤੇ ਮਾਰ ਉ ਗੁਝਾ, ਮਾਠ, ਪਰਾਗ, ਖਾਂਖਰਾ, ਪਾਪਰਾ, ਖਾਜਾ, ਲੱਡੂ ਭਰੇ। ਇਤਨਾ ਸੁੰਦਰ ਗੁਨਾ ਬਣਿਆ ਸੀ ਕਿ ਕੁਝ ਨਾ ਪੁੱਛੋ। ਗੁਨਾ ਪਤੈ ? ਹੁਣ ਕੀ ਦੱਸਾਂ, ਵੇਸਣ ਦਾ ਬਣਦਾ ਹੈ ਗੋਲ ਗੋਲ, ਸੱਸ ਉਸ ਵਿਚੋਂ ਨੂੰਹ ਨੂੰ ਵੀ ਵੇਖਦੀ ਹੈ।"

ਦਾਦਾ ਅਤੇ ਬਾਪੂ ਸਹੁਰੇ ਘਰ ਰੋਅਬ ਕਾਇਮ ਰਖਣ ਦੇ ਨੁਸਖੇ ਦੱਸਦੇ ਅਤੇ ਅੰਮਾ ਮੰਨਦੀ ਕਿ ਘਰ ਸਮਾਜ ਦੀ ਰੀਤ ਤਾਂ ਮੰਨਣੀ ਹੀ ਪੈਂਦੀ ਹੈ।

ਸ਼ਾਦੀ ਵਿਆਹ ਵਿਚ ਮਾਣ-ਸਨਮਾਨ ਦੇ ਲਈ ਹੋਣ ਵਾਲੀਆਂ ਲੜਾਈਆਂ ਦੀ ਵੀ ਚਰਚਾ ਹੁੰਦੀ। ਵਧੇਰੇ ਕਰਕੇ ਚਰਚਾ ਚਲਦੀ। 'ਆਲ੍ਹਾ' ਸੁਣਨ ਦੇ ਬਾਅਦ। ਬਰਸਾਤ ਵਿਚ ਤਾਂ ਸਾਨੂੰ 'ਆਲ੍ਹਾ' ਸੁਣਨ ਦੀ ਫੁਰਸਤ ਹੁੰਦੀ ਨਹੀਂ ਸੀ। ਅੰਮਾਂ ਸਾਨੂੰ ਲੋਕਾਂ ਨੂੰ ਗਰਮੀ ਦੀ ਦੁਪਹਿਰ ਵਿਚ ਹੀ 'ਆਲ੍ਹਾ' ਪੜ੍ਹ ਕੇ ਸੁਣਾਂਦੀ।

ਬਾਹਰ ਦਾ ਕਮਰਾ ਜਿਥੇ ਲਕੜੀ ਦੀਆਂ ਚਾਰ ਕੁਰਸੀਆਂ, ਇਕ ਮੇਜ਼ ਅਤੇ ਇਕ ਤਖਤ ਰਖਿਆ ਰਹਿੰਦਾ ਸੀ, ਬੈਠਕ ਅਖਵਾਂਦਾ । ਛੋਟੂ ਬੜੇ ਅੰਦਾਜ਼ ਨਾਲ ਉਸ ਨੂੰ ਡ੍ਰਾਇੰਗ ਰੂਮ ਆਖਦਾ । ਬੈਠਕ ਅਤੇ ਰਸੋਈ ਦੇ ਵਿਚਕਾਰਲੇ ਬਹੁ ਉਦੇਸ਼ੀ ਕਮਰੇ ਵਿਚ ਸਾਡੀ ਗਰਮੀਆਂ ਦੀ ਦੁਪਹਿਰ ਕੱਟਦੀ । ਹਾਸਾ-ਮਜ਼ਾਕ, ਤਾਸ਼ ਅਤੇ ਦੰਗਾ-ਫਸਾਦ ਸਭ ਕੁਝ ਇਥੇ ਹੀ ਹੁੰਦਾ । ਇਕ ਮੇਜ਼ ਦੇ ਹੇਠਾਂ ਪੱਖਾ ਰਖਿਆ ਜਾਂਦਾ, ਫਿਰ ਮੇਜ਼ ਨੂੰ ਤਿੰਨਾਂ ਪਾਸਿਆਂ ਤੋਂ ਢੱਕ ਕੇ ਅਤੇ ਗਿੱਲਾ ਕਰਕੇ ਕੂਲਰ ਬਣਾਇਆ ਜਾਂਦਾ । ਚਾਦਰ ਨੂੰ ਪਹਿਲੀ ਵਾਰ ਗਿੱਲਾ ਕਰਨ ਦਾ ਸਿਹਰਾ ਲੈਣ ਲਈ ਸਾਡੇ ਵਿਚ ਆਮ ਤੌਰ ਤੇ ਝਗੜਾ ਹੋ ਜਾਂਦਾ । ਬਾਅਦ ਵਿਚ ਜਦੋਂ ਅਸੀਂ ਭਰੀ ਦੁਪਹਿਰ ਆਲਸ ਨਾਲ ਭਰ ਜਾਂਦੇ ਤਾਂ ਵੀ ਇਸ ਗੱਲ ਤੇ ਝਗੜਾ ਹੁੰਦਾ ਕਿ ਚਾਦਰ ਕੌਣ ਗਿੱਲੀ ਕਰੇਗਾ । ਉਸ ਸਮੇਂ ਅਸੀਂ ਇਕ ਦੂਜੇ ਨੂੰ ਟੋਨ ਕੱਸਦੇ ਕਿ ਤੂੰ ਗਿੱਲੀ ਕਰ ਚਾਦਰ ।

ਜਦ ਤੂੰ ਤੂੰ ਮੈਂ ਮੈਂ ਵੱਧ ਜਾਂਦੀ ਤਾਂ ਅੰਮਾਂ ਸਾਨੂੰ ਕੁੱਤੇ ਬਿੱਲੀ ਦਾ ਨਾਂ ਦੇ ਕੇ ਸ਼ਾਂਤ ਰਹਿਣ ਨੂੰ ਆਖਦੀ । ਜ਼ਿਆਦਾ ਝਗੜਾ ਨਾ ਹੋਵੇ ਸਾਨੂੰ 'ਆਲਾ' ਪੜ੍ਹ ਕੇ ਸੁਣਾਂਦੀ । 'ਆਲ੍ਹਾ' ਦੇ ਹਰ ਵਿਆਹ ਦੇ ਸਮੇਂ ਇਕ ਲੜਾਈ ਹੁੰਦੀ ਦੱਸੀ ਜਾਂਦੀ ਤਾਂ ਅਸੀਂ ਪੁੱਛਦੇ "ਜਦੋਂ ਸ਼ਾਦੀ ਹੁੰਦੀ ਸੀ ਤਾਂ ਇਹ ਲੋਕੀਂ ਲੜਦੇ ਕਿਉਂ ਸਨ ?"

ਅੰਮਾ ਉੱਤਰ ਦਿੰਦੀ, "ਪਹਿਲਾਂ ਦੇ ਲੋਕ ਬੜੀ ਆਣ ਬਾਣ ਦੇ ਹੁੰਦੇ ਸਨ ।"

...ਪਰ ਇਹ ਸਾਰੀਆਂ ਗੱਲਾਂ ਬਹੁਤ ਪਹਿਲਾਂ ਦੀਆਂ ਹਨ ।

ਦੀਦੀ ਜਦੋਂ ਵਿਆਹ ਦੇ ਯੋਗ ਸਮਝੀ ਜਾਣ ਲੱਗੀ ਤਾਂ ਇਨ੍ਹਾਂ ਗੱਲਾਂ ਤੇ ਪੂਰਣ ਵਿਰਾਮ (ਫੁਲ ਸਟਾਪ) ਲੱਗ ਗਿਆ । ਉਸ ਸਮੇਂ ਦੀਦੀ ਨੇ ਬੀ. ਏ. ਪਾਸ ਕਰ ਲਿਆ ਸੀ ਅਤੇ ਘਰ ਵਿਚ ਦੱਬੀ ਦੱਬੀ ਜਿਹੀ ਚਰਚਾ ਚਲ ਰਹੀ ਸੀ ਕਿ ਹੁਣ ਕੀ ਕੀਤਾ ਜਾਏ ਜਿਵੇਂ ਕਿ ਦੀਦੀ ਦਾ ਇਕਦਮ ਖਾਲੀ ਰਹਿਣਾ ਕੋਈ ਅਨਹੋਣੀ ਘਟਨਾ ਸੀ । ਦੀਦੀ ਨੇ ਅੱਗੇ ਪੜ੍ਹਨ ਦੀ ਇੱਛਾ ਪ੍ਰਗਟ ਕੀਤੀ ਸੀ ਪਰ ਉਨ੍ਹਾਂ ਦੀ ਇੱਛਾ—"ਹੁਣ ਕੀ ਕਰਨਾ ਹੈ ਅੱਗੇ ਪੜ੍ਹ ਕੇ", "ਧੀ ਨੂੰ ਬਹੁਤਾ ਪੜ੍ਹਾ ਕੇ ਕੀ ਹੋਵੇਗਾ" ਜਾਂ "ਹੁਣ ਠੀਕ ਈ ਹੈ", ਜਿਹੀਆਂ ਬੁਦਬੁਦਾਹਟਾਂ ਵਿਚ ਡੁੱਬ ਗਈ ਸੀ । ਫੈਸਲਾ ਹੋ ਗਿਆ ਕਿ ਅਜੇ ਨਿਰਣਾ ਹੀਣ ਅਨਿਸ਼ਚਤ ਸਥਿਤੀ ਦਾ ਬਣਿਆ ਰਹਿਣਾ ਬੁਰਾ ਨਹੀਂ ਹੈ ।

ਇਨ੍ਹਾਂ ਦਿਨਾਂ ਵਿਚ ਘਰ ਵਿਚ ਬੱਚਤ ਯੋਜਨਾ ਲਾਗੂ ਕੀਤੀ ਗਈ ਸੀ । ਸੌ ਵਾਟ ਦਾ ਬਲੱਬ ਫਿਊਜ਼ ਹੋ ਜਾਣ ਤੋਂ ਬਾਅਦ ਬੈਠਕ ਵਿਚ ਸੱਠ ਵਾਟ ਦਾ ਬਲੱਬ ਲਾ ਦਿੱਤਾ ਗਿਆ ਸੀ । ਅਕਸਰ ਦੇਰ ਰਾਤ ਬਾਪੂ ਨੂੰ ਖਾਣਾ ਪਰੋਸਦਿਆਂ ਅੰਮਾ ਬਿਰਾਦਰੀ ਦੇ ਲੜਕਿਆਂ ਦੀ ਚਰਚਾ ਕਰਦੀ ਅਤੇ ਉਨ੍ਹਾਂ ਦੀਆਂ ਅੱਖਾਂ ਵਿਚ ਇਹ ਆਸ ਜਗਮਗਾਣ ਲੱਗਦੀ ਕਿ ਸਾਡੀ ਧੀ ਤਾਂ ਇਤਨੀ ਸੁੰਦਰ ਅਤੇ ਸੁਸ਼ੀਲ ਹੈ ਕਿ ਕੋਈ ਵੀ ਆਪਣੇ ਘਰ ਲਿਜਾਣ ਲਈ ਤਿਆਰ ਹੋਏਗਾ ।

ਲੜਕਾ ਲੱਭਣ ਵਾਲੀ ਪਹਿਲੀ ਯਾਤਰਾ ਤੋਂ ਜਦ ਬਾਪੂ ਵਾਪਸ ਮੁੜੇ ਸਨ ਤਾਂ

ਉਨ੍ਹਾਂ ਦੇ ਘਰ ਵਿਚ ਵੜਦਿਆਂ ਹੀ ਸਭ ਨੇ ਉਨ੍ਹਾਂ ਨੂੰ ਘੇਰ ਲਿਆ। ਦੀਦੀ ਰਸੋਈ-ਘਰ ਵਿਚ ਚਾਹ ਬਨਾਣ ਲਈ ਚਲੀ ਗਈ। ਬਾਪੂ ਨੇ ਆਪਣਾ ਸੂਟ ਕੇਸ ਦੀਵਾਰ ਨਾਲ ਟਿਕਾ ਕੇ ਰਖ ਦਿੱਤਾ ਅਤੇ ਕੁਰਸੀ ਤੇ ਬੈਠ ਗਏ। ਅੰਮਾ ਦਰਵਾਜ਼ੇ ਦਾ ਸਹਾਰਾ ਲੈ ਕੇ ਦਹਿਲੀਜ਼ ਵਿਚ ਅੱਧੀ ਬਾਹਰ ਅੱਧੀ ਅੰਦਰ ਖਲੋ ਗਈ। ਸਾਰਿਆਂ ਦੀਆਂ ਅੱਖਾਂ ਵਿਚ ਢੇਰ ਸਾਰੀਆਂ ਜਿਗਿਆਸਾਵਾਂ ਸਨ, ਜਿਨ੍ਹਾਂ ਵਲ ਧਿਆਨ ਦਿੱਤੇ ਬਿਨਾਂ ਬਾਪੂ ਨੇ ਆਪਣੇ ਬੂਟ ਉਤਾਰੇ ਅਤੇ ਕਮੀਜ਼ ਦੇ ਬਟਨ ਖੋਲ੍ਹ ਕੇ ਕੁਰਸੀ ਤੇ ਥੱਕੇ ਥੱਕੇ ਜਿਹੇ ਬੈਠ ਗਏ। ਕੁਝ ਪਲਾਂ ਲਈ ਕਮਰੇ ਵਿਚ ਇਤਨੀ ਚੁੱਪੀ ਛਾ ਗਈ ਜਿਤਨੀ ਸਾਡੇ ਘਰ ਵਿਚ ਸਾਰਿਆਂ ਦੇ ਸੌਣ ਤੋਂ ਬਾਅਦ ਹੀ ਹੁੰਦੀ ਹੈ। ਆਖਰ ਦਾਦਾ ਨੇ ਪੁੱਛਿਆ, "ਕੀ ਹੋਇਆ ?"

"ਹੂੰ..." ਬਾਪੂ ਨੇ ਜਿਵੇਂ ਚੌਂਕ ਕੇ ਉਨ੍ਹਾਂ ਵੱਲ ਵੇਖਿਆ ਫਿਰ ਹੌਲੇ ਜਿਹੇ ਬੋਲੇ, "ਹੋਵੇਗਾ ਕੀ ? ਢੇਰਾਂ ਦਾਜ ਮੰਗਦੇ ਹਨ।"

ਫਿਰ ਕਿਸੇ ਨੇ ਕੁਝ ਨਹੀਂ ਕਿਹਾ। ਅੰਮਾ ਅੰਦਰ ਚਲੀ ਗਈ। ਦਾਦਾ 'ਹਰੀ ਓਮ' ਦਾ ਨਾਹਰਾ ਲਾ ਕੇ ਜਿਵੇਂ ਆਪਣਾ ਹੀ ਧਿਆਨ ਇਧਰ ਉਧਰ ਵੰਡਾਣ ਲੱਗੇ। ਦੀਦੀ ਨੇ ਚਾਹ ਬਣਾਈ ਅਤੇ ਪਿਆਲਾ ਲੈ ਕੇ ਬਾਹਰ ਆਈ।

ਇਸ ਪਿਛੋਂ ਬਾਪੂ ਜਦੋਂ ਵੀ ਕਿਸੇ ਯਾਤ੍ਰਾ ਤੋਂ ਵਾਪਸ ਆਉਂਦੇ ਅਸੀਂ ਸਾਰੇ ਇਸੇ ਤਰ੍ਹਾਂ, ਬਿਨਾਂ ਬੋਲੇ ਦੱਸੇ ਉਨ੍ਹਾਂ ਦੇ ਆਸ ਪਾਸ ਇਸ ਤਰ੍ਹਾਂ ਮੰਡਰਾਂਦੇ ਰਹਿੰਦੇ, ਜਿਵੇਂ ਕਿਸੇ ਖਾਸ ਉਦੇਸ਼ ਨਾਲ ਨਹੀਂ, ਸਗੋਂ ਐਵੇਂ ਹੀ ਇਧਰ ਉਧਰ ਘੁੰਮ ਰਹੇ ਹਾਂ। ਆਮ ਤੌਰ ਤੇ ਨਾ ਤਾਂ ਬਾਪੂ ਕੁਝ ਆਖਦੇ ਅਤੇ ਨਾ ਕੋਈ ਪੁੱਛਦਾ। ਦੀਦੀ ਸਭ ਦੀਆਂ, ਖਾਸ ਕਰ ਕੇ ਬਾਪੂ ਦੀਆਂ ਨਜ਼ਰਾਂ ਤੋਂ ਬੱਚਦੀ ਹੋਈ, ਇਧਰ ਉਧਰ ਦੇ ਫਾਲਤੂ ਕੰਮਾਂ ਵਿਚ ਆਪਣੇ ਆਪ ਨੂੰ ਉਲਝਾਈ ਰਖਦੀ। ਦੀਦੀ ਗੱਲਾਂ ਵੀ ਘੱਟ ਕਰਨ ਲੱਗੀ ਸੀ। ਹਾਂ, ਦਾਦਾ ਜੀ ਕੋਲ ਬੈਠ ਕੇ ਹੌਲੀ ਹੌਲੀ ਗੱਲਾਂ ਕਰਨ ਦਾ ਕੰਮ ਜਾਰੀ ਸੀ। ਕਦੀ-ਕਦੀ ਦੀਦੀ ਆਪਣੀਆਂ ਪੁਰਾਣੀਆਂ ਕਿਤਾਬਾਂ ਦੀਆਂ ਕਵਿਤਾਵਾਂ ਦਾਦਾ ਜੀ ਨੂੰ ਪੜ੍ਹ ਕੇ ਸੁਣਾਂਦੀ ਅਤੇ ਸਾਨੂੰ ਇਹ ਵੇਖ ਕੇ ਮਜ਼ਾ ਆਉਂਦਾ ਕਿ ਦਾਦਾ ਜੀ ਮੱਧ-ਕਾਲੀਨ ਕਵੀਆਂ ਦੀ ਵਿਆਖਿਆ ਦੀਦੀ ਨੂੰ ਸਮਝਾਉਣ ਲੱਗਦੇ। ਜਦੋਂ ਦਾਦਾ ਜੀ ਨੂੰ ਸੂਰਦਾਸ ਜਾਂ ਤੁਲਸੀ ਦਾਸ ਦੀਆਂ ਕਵਿਤਾਵਾਂ ਨੂੰ ਸਮਝਾਉਣ ਦੇ ਲਈ ਕਿਹਾ ਜਾਂਦਾ ਤਾਂ ਦੀਦੀ ਨੂੰ ਪਹਿਲਾਂ ਗਾ ਕੇ ਸੁਨਾਣਾ ਪੈਂਦਾ, ਫਿਰ ਦਾਦਾ ਜੀ ਅਰਥ ਸਮਝਾਂਦੇ। ਪਰ ਜਦੋਂ ਕਮਰੇ ਵਿਚ ਸਾਰੇ ਇਕੱਠੇ ਹੋ ਕੇ ਬੈਠਦੇ ਤਾਂ ਦੀਦੀ ਦਰਵਾਜ਼ੇ ਦੇ ਪਿੱਛੇ ਆਪਣੇ ਅੱਧੇ ਸਰੀਰ ਨੂੰ ਛੁਪਾ ਕੇ ਖਲੋਤੀ ਹੁੰਦੀ।

ਸਾਲ ਬੀਤ ਗਿਆ ਸੀ, ਬਿਨਾਂ ਕਿਸੇ ਖਾਸ ਘਟਨਾ ਦੇ। ਬਸ, ਦੀਦੀ ਇਕ ਵਾਰ ਟਾਈਫਾਈਡ ਨਾਲ ਬੀਮਾਰ ਪਈ ਸੀ। ਘਰ ਵਿਚ ਸਭ ਤੋਂ ਵੱਧ ਚਿੰਤਤ ਦਾਦਾ ਜੀ ਸਨ ਅਤੇ ਦੀਦੀ ਦੀ ਸਭ ਤੋਂ ਵੱਧ ਸੇਵਾ ਵੀ ਉਨ੍ਹਾਂ ਨੇ ਹੀ ਕੀਤੀ। ਦਵਾਈਆਂ ਅਤੇ ਖੁਰਾਕ ਦੇਣ ਦੇ ਸਮੇਂ ਦਾ ਇਤਨਾ ਜ਼ਿਆਦਾ ਧਿਆਨ ਦਾਦਾ ਜੀ ਰਖਦੇ ਕਿ ਆਪਣੇ ਨਿਤਨੇਮ ਵਿਚ ਢੇਰ ਸਾਰੀ ਤਬਦੀਲੀ ਕਰ ਲਈ ਸੀ। ਮੈਂ ਛੋਟੂ ਨੂੰ ਆਮ ਆਖਦਾ—"ਕਿਧਰੇ ਆਪਣੀ ਲਾਡਲੀ ਬਿੱਟੀ ਦੇ ਪਿੱਛੇ ਬੁੱਢਾ

ਨਾ ਰਿੜ੍ਹ ਜਾਏ ।"

ਇਸ ਇਕ ਘਟਨਾ ਤੋਂ ਬਿਨਾ ਜੋ ਕੁਝ ਘੱਟ ਰਿਹਾ ਸੀ, ਉਹ ਇਤਨੇ ਅਦ੍ਰਿਸ਼ ਢੰਗ ਨਾਲ ਘੱਟ ਰਿਹਾ ਸੀ ਕਿ ਉਪਰੋਂ ਕੁਝ ਵੀ ਬਦਲਾਵ ਨਜ਼ਰ ਨਹੀਂ ਆਉਂਦਾ ਸੀ । ਉਂਜ ਵੀ ਸਾਡੀਆਂ ਕਮੀਜ਼ਾਂ ਤਾਂ ਲੰਮੇ ਸਮੇਂ ਤਕ ਚਲ ਜਾਂਦੀਆਂ ਸਨ ਪਰ ਹੁਣ ਸਾਡੀ ਬਨੈਣ ਵਿਚ ਪਹਿਲਾਂ ਤੋਂ ਵੱਧ ਮੋਰੀਆਂ ਹੋਇਆ ਕਰਦੀਆਂ ਸਨ । ਸਾਡੀਆਂ ਬਨੈਣਾਂ ਵਾਰੀ-ਵਾਰੀ ਨਾਲ ਖਰੀਦੀਆਂ ਜਾਂਦੀਆਂ ਸਨ, ਇਸ ਲਈ ਮੋਰੀਆਂ ਵੱਡੀਆਂ ਹੋ ਜਾਂਦੀਆਂ ਸਨ । ਇਸ ਝੰਜਟ ਤੋਂ ਬਚਣ ਲਈ ਮੈਂ ਬਨੈਣ ਪਾਣਾ ਹੀ ਬੰਦ ਕਰ ਦਿੱਤਾ ਸੀ । ਅਤੇ ਉਸ ਨੂੰ ਫੈਸ਼ਨ ਦਾ ਰੂਪ ਦੇਣ ਦੇ ਲਈ ਕਮੀਜ਼ ਦਾ ਉਪਰਲਾ ਬਟਨ ਬੰਦ ਕਰਨਾ ਛੱਡ ਦਿੱਤਾ ਸੀ । ਇਹ ਅਚਾਨਕ ਪਕੜ ਵਿਚ ਨਾ ਆਉਣ ਵਾਲੀ ਤਬਦੀਲੀ ਸੀ ਅਤੇ ਆਂਢ-ਗੁਆਂਢ ਵਾਲਿਆਂ ਨੂੰ ਇਸ ਦਾ ਪਤਾ ਵੀ ਨਹੀਂ ਲੱਗਾ । ਸਬਜ਼ੀ ਖਰੀਦਣ ਮੈਂ ਹੀ ਜਾਂਦਾ ਸਾਂ ਇਸ ਲਈ ਮੈਨੂੰ ਪਤਾ ਸੀ ਕਿ ਹੁਣ ਵੱਡਾ ਥੈਲਾ ਲਟਕਾਣ ਦਾ ਕੋਈ ਮਤਲਬ ਨਹੀਂ ਰਹਿ ਗਿਆ ਹੈ ਇਸ ਲਈ ਮੈਂ ਛੋਟਾ ਥੈਲਾ ਲੈ ਕੇ ਬਾਜ਼ਾਰ ਜਾਣ ਲੱਗਾ ਸਾਂ । ਇਸ ਥੈਲਾ ਪ੍ਰੀਵਰਤਨ ਕ੍ਰਿਆ ਨੂੰ ਵੀ ਕੋਈ ਨਹੀਂ ਜਾਣ ਸਕਿਆ । ਰਸਤੇ ਵਿਚ ਕਿਸੇ ਦੇ ਪੁੱਛਣ ਤੇ ਆਸਾਨੀ ਨਾਲ ਇਹ ਕਿਹਾ ਜਾ ਸਕਦਾ ਸੀ ਕਿ ਥੈਲੇ ਵਿਚ ਪਰਵਲ ਹਨ ਜਦ ਕਿ ਅਸਲ ਵਿਚ ਉਸ ਵਿਚ ਕੁੰਦਰੂ ਹੋਇਆ ਕਰਦੇ ਸਨ । ਬਾਪੂ ਦਾ ਪ੍ਰੋਮੋਸ਼ਨ ਹੋਇਆ ਸੀ ਅਤੇ ਉਨ੍ਹਾਂ ਦੀ ਤਨਖਾਹ ਲੱਗਭਗ ਸਤਾਰਾਂ ਰੁਪਏ ਪੈਂਹਠ ਪੈਸੇ ਵੱਧ ਗਈ ਸੀ । ਹਾਲਾਂ ਕਿ ਇੰਨੇ ਰੁਪਿਆਂ ਵਿਚ ਲੱਗਭਗ ਛੇ ਕਿਲੋ ਦੁੱਧ ਆ ਜਾਂਦਾ ਹੈ ਪਰ ਸਾਡੇ ਘਰ ਦੁੱਧ ਵਿਚ ਇਕ ਪਾ ਦੀ ਕਟੌਤੀ ਕਰ ਦਿੱਤੀ ਗਈ ਸੀ । ਫੱਲੀ ਤੇਲ ਦੀ ਥਾਂ ਤੇ ਸੋਇਆਬੀਨ ਦਾ ਤੇਲ ਨਾ ਕੇਵਲ ਅਸੀਂ ਖਾਣ ਲੱਗੇ ਸਾਂ, ਸਗੋਂ ਉਸ ਦੇ ਸੁਆਦ ਨੂੰ ਵੀ ਅਸੀਂ ਅਪਨਾ ਚੁੱਕੇ ਸਾਂ ।

ਉਹ ਸ਼ਾਮ ਸਾਡੀਆਂ ਦੂਜੀਆਂ ਸ਼ਾਮਾਂ ਜਿਹੀ ਬਹੁਤ ਜਾਣੀ ਪਛਾਣੀ ਸੀ। ਬਾਹਰ ਦੀ ਗਲੀ ਦੀਆਂ ਢੇਰ ਸਾਰੀਆਂ ਅਸਪੱਸ਼ਟ ਆਵਾਜ਼ਾਂ ਨੂੰ ਨਾਲ ਲੈ ਕੇ ਉਹ ਘਰ ਵਿਚ ਦਾਖਲ ਹੋਈ ਸੀ । ਮੈਂ ਘੁੰਮ ਕੇ—ਅਰਥਾਤ ਸਬਜ਼ੀ ਬਾਜ਼ਾਰ ਦਾ ਚੱਕਰ ਲਾ ਕੇ ਅਤੇ ਸਬਜ਼ੀ ਖਰੀਦ ਕੇ ਮੁੜ ਆਇਆ ਸਾਂ । ਅੰਮਾ ਨੂੰ ਸਬਜ਼ੀਆਂ ਦੀਆਂ ਕੀਮਤਾਂ ਦੀ ਪੂਰੀ ਜਾਣਕਾਰੀ ਦੇ ਕੇ ਮੈਂ ਆਪਣੇ ਗਿਆਨ ਦਾ ਅਤੇ ਇਹ ਦੱਸ ਕੇ ਕਿ ਮੁੱਲ ਭਾਅ ਕਰ ਕੇ ਸੱਠ ਪੈਸਿਆਂ ਦੀ ਬੱਚਤ ਮੈਂ ਕੀਤੀ ਹੈ, ਆਪਣੀ ਚਤੁਰਾਈ ਦਾ ਸਬੂਤ ਦੇ ਚੁੱਕਾ ਸੀ । ਟੀਂਡੇ ਅਤੇ ਕੁਮਹੜੇ ਦੇ ਭਾਅ ਵਿਚ ਪ੍ਰਤੀ ਕਿਲੋ ਚਾਰ ਆਨੇ ਘੱਟ ਗਏ ਹਨ, ਇਹ ਜਾਣ ਕੇ ਅੰਮਾ ਖੁਸ਼ ਸੀ ਅਤੇ ਸੰਤੁਸ਼ਟ ਹੋਣਾ ਚਾਹੁੰਦੀ ਸੀ ਕਿ ਨਵੀਂ ਸਰਕਾਰ ਨੇ ਮਹਿੰਗਾਈ ਘਟਾਣ ਦੀ ਦਿਸ਼ਾ ਵਿਚ ਕੰਮ ਸ਼ੁਰੂ ਕਰ ਦਿੱਤਾ ਹੈ ।

ਬਾਪੂ ਹੁਣੇ ਹੁਣੇ ਦਫਤਰ ਤੋਂ ਮੁੜੇ ਸਨ । ਉਂਜ ਉਨ੍ਹਾਂ ਦੀ ਸੂਰਤ ਸ਼ਕਲ ਤੋਂ ਕਦੀ ਅਜਿਹਾ ਨਹੀਂ ਲੱਗਦਾ ਸੀ ਕਿ ਉਹ ਚੁਸਤ ਹਨ ਜਾਂ ਸੁਸਤ । ਉਹ ਸਵੇਰੇ, ਦੁਪਹਿਰ, ਸ਼ਾਮ ਸਦਾ ਇਕੋ ਜਿਹੇ ਲੱਗਦੇ ਸਨ । ਜੇ ਸਾਡੇ ਕੋਲ ਘੜੀ ਦੇ ਆਧਾਰ ਤੇ ਸਵੇਰੇ ਸ਼ਾਮ ਦਾ ਪੈਮਾਨਾ ਨਹੀਂ ਹੁੰਦਾ ਤਾਂ ਕੇਵਲ ਉਨ੍ਹਾਂ ਦੇ ਚਿਹਰੇ ਤੋਂ ਇਹ ਜਾਣਨਾ

ਮੁਸ਼ਕਲ ਸੀ ਕਿ ਉਹ ਆਫਿਸ ਜਾ ਰਹੇ ਹਨ ਜਾਂ ਆਫਿਸ ਤੋਂ ਆ ਰਹੇ ਹਨ। ਅੰਮਾ ਨੇ ਚਾਹ ਦੇ ਲਈ ਪੁੱਛਿਆ ਸੀ ਤਾਂ ਉਨ੍ਹਾਂ ਨੇ ਬਹੁਤ ਖੁਸ਼ ਹੋ ਕੇ ਦੱਸਿਆ ਕਿ ਆਫਸ ਤੋਂ ਨਿਕਲਣ ਤੋਂ ਬਾਅਦ, ਘਰ ਮੁੜਦਿਆਂ ਹੋਇਆਂ ਰਸਤੇ ਵਿਚ ਲੋਕਾਂ ਨੇ ਉਨ੍ਹਾਂ ਨੂੰ ਦੋ ਵਾਰ ਚਾਹ ਪਿਲਾ ਦਿੱਤੀ ਸੀ। ਇਸ ਲਈ ਉਹ ਚਾਹ ਜਲਦੀ ਨਹੀਂ ਲੈਣਗੇ, ਥੋੜ੍ਹੀ ਦੇਰ ਦੇ ਬਾਅਦ ਲੈਣਗੇ। ਅੰਮਾ ਅਤੇ ਅਸੀਂ ਸਾਰੇ ਬਾਪੂ ਵੱਲ ਪ੍ਰਸੰਸਾ ਅਤੇ ਆਦਰ ਦੀ ਭਾਵਨਾ ਨਾਲ ਵੇਖ ਰਹੇ ਸਾਂ ਕਿ ਲੋਕੀਂ ਉਨ੍ਹਾਂ ਦਾ ਕਿਤਨਾ ਸਨਮਾਨ ਕਰਦੇ ਹਨ। ਛੋਟੂ ਨੇ ਤੁਰੰਤ ਗੁਆਂਢ ਤੋਂ ਮੰਗਿਆ ਹੋਇਆ ਅਖ਼ਬਾਰ ਦਾਦਾ ਜੀ ਕੋਲੋਂ ਚੁੱਕ ਕੇ ਬਾਪੂ ਨੂੰ ਪਕੜਾ ਦਿੱਤਾ। ਬਾਪੂ ਦੇ ਮੁੜਨ ਤੇ ਅਖ਼ਬਾਰ ਮੰਗ ਕੇ ਲਿਆਣਾ ਛੋਟੂ ਦਾ ਕੰਮ ਸੀ, ਜਿਸ ਨੂੰ ਅੱਜ ਛੋਟੂ ਨੇ ਪਹਿਲਾਂ ਨਿਪਟਾ ਲਿਆ ਸੀ। ਦਾਦਾ ਜੀ ਅਖ਼ਬਾਰ ਪੂਰਾ ਪੜ੍ਹ ਜਾਂਦੇ ਸਨ, ਭਾਵੇਂ ਇਹ ਕੰਮ ਉਨ੍ਹਾਂ ਨੂੰ ਮੇਗਨੀਫ਼ਾਈਂਗ ਗਲਾਸ ਨਾਲ ਕਰਨਾ ਪੈਂਦਾ ਸੀ, ਜਿਸ ਨੂੰ ਛੋਟੂ ਆਪਣੇ ਸਕੂਲ ਤੋਂ ਮਾਰ ਲਿਆਇਆ ਸੀ। ਬਾਪੂ ਨੇ ਅਖ਼ਬਾਰ ਖੋਲ੍ਹਿਆ ਹੀ ਸੀ ਕਿ ਦਾਦਾ ਜੀ ਨੇ ਕਿਹਾ, "ਪਤਾ ਨਹੀਂ ਅੱਜ ਕੱਲ੍ਹ ਇਹ ਕੀ ਹੋ ਰਿਹਾ ਹੈ। ਅਖਬਾਰ ਵਿਚ ਜਿਥੇ ਵੇਖੋ ਬਸ ਹੜਤਾਲ, ਡਾਕੇ, ਚੋਰੀ, ਐਕਸੀਡੈਂਟ ਅਤੇ ਪਤਾ ਨਹੀਂ ਕੀ ਕੀ।"

ਉਸੇ ਸਮੇਂ, ਜਦੋਂ ਕਿ ਕਮਰੇ ਵਿਚ ਕੇਵਲ ਅਖ਼ਬਾਰ ਉਲਟੇ ਪਲਟੇ ਜਾਣ ਦੀ ਆਵਾਜ਼ ਆ ਰਹੀ ਸੀ, ਦਰਵਾਜ਼ੇ ਦੇ ਨਾਲ ਲੱਗ ਕੇ ਖਲੋਤੀ ਹੋਈ ਦੀਦੀ ਨੇ ਕਿਹਾ, "ਮੈਂ ਨੀਰੂ ਦੇ ਨਾਲ ਜਾ ਕੇ ਟਾਈਪਿੰਗ ਸਿੱਖਿਆ ਕਰਾਂਗੀ।"

ਦੀਦੀ ਦਾ ਵਾਕ ਰਾਤ ਦੀ ਖ਼ਾਮੋਸ਼ੀ ਵਿਚ ਚੌਕੀਦਾਰ ਵਲੋਂ ਵਜਾਈ ਗਈ ਤੇਜ਼ ਸੀਟੀ ਵਾਂਗ ਲੱਗਾ। ਇਕਦਮ ਜਿਵੇਂ ਝਰਨਾਹਟ ਛਾ ਗਈ ਅਤੇ ਫਿਰ ਬਿਲਕੁਲ ਖਾਮੋਸ਼ੀ। ਦਾਦਾ ਜੀ ਨੇ ਭਵਾਂ ਸਿਕੋੜ ਕੇ ਦੀਦੀ ਵੱਲ ਵੇਖਿਆ ਫਿਰ ਮਾਲਾ ਫੇਰਨ ਲੱਗੇ। ਬਾਪੂ ਡੂੰਘੀ ਨੀਂਦਰ ਤੋਂ ਅਚਾਨਕ ਜਾਗ ਪੈਣ ਵਾਲੇ ਆਦਮੀ ਵਾਂਗ ਫੈਲੀਆਂ ਅੱਖਾਂ ਨਾਲ ਕੁਝ ਪਲਾਂ ਤਕ ਦੀਦੀ ਵੱਲ ਵੇਖ ਕੇ ਇਧਰ ਉਧਰ ਨਜ਼ਰ ਦੌੜਾਣ ਲੱਗੇ। ਪਹਿਲੀ ਪ੍ਰਤੀਕ੍ਰਿਆ ਅੰਮਾਂ ਦੀ ਬੁਦਬੁਦਾਹਟ ਦੇ ਰੂਪ ਵਿਚ ਉਭਰੀ—"ਹਾਂ...ਜੇ ਸਿੱਖੇ ਟਾਈਪ। ਕੀ ਘਰ ਵਿਚ ਕੁਝ ਕੰਮ ਨਹੀਂ ਕੀ ?"

"ਘਰ ਦੇ ਕੰਮ ਦੇ ਬਾਅਦ ਵੀ ਕਾਫੀ ਸਮਾਂ ਬਚ ਜਾਂਦਾ ਹੈ।" ਦੀਦੀ ਨੇ ਸਿੱਧੇ ਸਾਦੇ ਢੰਗ ਨਾਲ ਉੱਤਰ ਦਿੱਤਾ। ਦੀਦੀ ਦੇ ਇਸ ਉੱਤਰ ਦੇ ਬਾਅਦ ਗੱਲ ਚਲ ਨਿਕਲੀ ਤਾਂ ਲਗਾਤਾਰ ਪੰਜਤਾਲੀ ਮਿੰਟ ਤਕ ਚਲਦੀ ਰਹੀ। ਦੀਦੀ ਬੋਲਦੀ ਅਤੇ ਅੰਮਾ ਬੋਲਦੀ। ਬਾਪੂ ਸ਼ਾਇਦ ਤੈ ਨਹੀਂ ਕਰ ਪਾ ਰਹੇ ਸਨ ਕਿ ਉਨ੍ਹਾਂ ਨੂੰ ਕੀ ਕਹਿਣਾ ਚਾਹੀਦਾ ਹੈ। ਉਨ੍ਹਾਂ ਦੀ ਗੱਲ ਕਦੀ ਮਾਂ ਦੇ ਪੱਖ ਵਿਚ ਜਾਂਦੀ ਅਤੇ ਕਦੀ ਦੀਦੀ ਦੇ ਪੱਖ ਵਿਚ।

ਉਹ ਇਕ ਲੰਮਾ ਵਾਦ-ਵਿਵਾਦ ਸੀ, ਜਿਸ ਵਿਚ ਅਸੀਂ ਤਾੜੀ ਵਜਾਣ ਵਾਲੇ ਸਰੋਤਾ ਦੀ ਹੈਸੀਅਤ ਵੀ ਨਹੀਂ ਰਖਦੇ ਸਾਂ। ਪਰ ਇਤਨੀ ਗੱਲ ਸਾਡੀ ਸਮਝ ਵਿਚ ਆ ਗਈ ਕਿ ਦੀਦੀ ਟਾਈਪਿੰਗ ਸਿੱਖੇਗੀ, ਇਹ ਉਸ ਕਾਨਫਰੰਸ ਵਿਚ ਤੈ ਹੋ ਗਿਆ। ਦੀਦੀ ਨੇ ਇੰਸਟੀਚਿਊਟ ਦੀ ਫੀਸ ਪਟਾਈ ਅਤੇ ਇਕ ਸ਼ਾਮ ਸਿੱਧੀ ਸਾਦੀ ਮੁਦਰਾ

ਵਿਚ ਟਾਈਪਿੰਗ ਸਿੱਖਣ ਆਪਣੀ ਸਹੇਲੀ ਨੀਰੂ ਦੇ ਨਾਲ ਨਿਕਲ ਪਈ।

ਸਾਡੇ ਖ਼ਾਨਦਾਨ ਵਿਚ ਪਹਿਲੀ ਵਾਰ ਕਿਸੇ ਲੜਕੀ ਨੇ ਟਾਈਪਿੰਗ ਸਿੱਖਣ ਦਾ ਕੰਮ ਕੀਤਾ।

ਦੀਦੀ ਨੇ ਟਾਈਪਿੰਗ ਦੀ ਪ੍ਰੀਖਿਆ ਪਾਸ ਕਰ ਲਈ ਸੀ ਅਤੇ ਸਭ ਕੁਝ ਚੰਗੀ ਤਰ੍ਹਾਂ ਚਲ ਰਿਹਾ ਸੀ। ਚੰਗੀ ਤਰ੍ਹਾਂ ਅਰਥਾਤ ਪਹਿਲਾਂ ਵਾਂਗ ਹੀ ਘਟਨਾਹੀਨ ਢੰਗ ਨਾਲ। ਮਹੀਨੇ ਦੇ ਪਹਿਲੇ ਪੰਦਰ੍ਹਾਂ ਦਿਨਾਂ ਤਕ ਸਬਜ਼ੀ ਅਤੇ ਦਾਲ ਬਣਦੀ, ਫਿਰ ਕੇਵਲ ਦਾਲ ਬਣਦੀ, ਆਖਰੀ ਸਪਤਾਹ ਬਾਪੂ ਮੂੰਗ ਦੀ ਦਾਲ ਦੇ ਗੁਣਾਂ ਦਾ ਬਖਾਨ ਕਰਨ ਲੱਗਦੇ ਅਤੇ ਆਮ ਕਹਿੰਦੇ—ਅੱਜ ਤਾਂ ਬਸ ਖਿਚੜੀ ਬਣਨ ਦਿਉ ਅਤੇ ਨਾਲ ਘਲਣ ਦਿਓ ਚਟਨੀ ਅਤੇ ਅਚਾਰ। ਬਾਪੂ 'ਘਲਣ ਦਿਓ' ਇਸ ਅੰਦਾਜ਼ ਵਿਚ ਬੋਲਦੇ ਜਿਵੇਂ ਗਵਾਸਕਰ ਦਾ ਚੌਕਾ ਲੱਗ ਰਿਹਾ ਹੋਵੇ।

ਬਾਪੂ ਦੀਆਂ ਯਾਤਰਾਵਾਂ ਜਾਰੀ ਸਨ ਅਤੇ ਦੀਦੀ ਦੀ ਫੋਟੋ ਦੀਆਂ ਕਈ ਕਾਪੀਆਂ ਬਣ ਚੁੱਕੀਆਂ ਸਨ। ਲਿਫ਼ਾਫ਼ਿਆਂ ਦਾ ਮਹਿੰਗਾ ਹੁੰਦਿਆਂ ਜਾਣਾ ਜਾਂ ਬਸ ਕਿਰਾਏ ਅਤੇ ਰੇਲ ਕਿਰਾਏ ਦਾ ਵਾਧਾ ਉਨ੍ਹਾਂ ਨੂੰ ਖਾਸ ਕਰ ਕੇ ਅਖਰਦਾ। ਜਦ ਵੀ ਨਵੇਂ ਬਜਟ ਵਿਚ ਇਨ੍ਹਾਂ ਚੀਜ਼ਾਂ ਤੇ ਟੈਕਸ ਵੱਧਦਾ ਉਹ ਝੁੰਝਲਾ ਕੇ ਆਖਦੇ, "ਇਨ੍ਹਾਂ...ਨੂੰ ਤਾਂ ਗੋਲੀ ਨਾਲ ਉਡਾ ਦੇਣਾ ਚਾਹੀਦਾ ਹੈ।" ਇਕ ਵਾਰ ਛੋਟੂ ਨੇ ਪੁੱਛਿਆ—"ਕਿਨ੍ਹਾਂ ਨੂੰ?" ਤਾਂ ਬਾਪੂ ਝੁੰਝਲਾ ਪਏ ਅਤੇ ਉਨ੍ਹਾਂ ਨੇ ਡਾਂਟ ਕੇ ਕਿਹਾ, "ਹਰ ਗੱਲ ਵਿਚ ਲੱਤ ਨਾ ਅੜਾਇਆ ਕਰ।"

ਇਨ੍ਹਾਂ ਝੁੰਝਲਾਹਟ ਭਰੇ ਦਿਨਾਂ ਦੇ ਦੌਰਾਨ, ਇਕ ਦਿਨ ਦੀਦੀ ਦੇ ਨਾਂ ਇਕ ਲਿਫ਼ਾਫ਼ਾ ਆਇਆ ਤਾਂ ਸੰਨਾਟਾ ਛਾ ਗਿਆ। ਉਹ ਮਹੀਨੇ ਦਾ ਦੂਜਾ ਸ਼ਨਿਚਰਵਾਰ ਸੀ ਅਤੇ ਬਾਪੂ ਖਾਣਾ ਖਾ ਕੇ ਸੁੱਤੇ ਹੋਏ ਸਨ। ਦੀਦੀ ਗੁਆਂਢ ਵਿਚ ਆਪਣੀ ਸਹੇਲੀ ਦੇ ਘਰ ਗਈ ਸੀ। ਛੋਟੂ ਆਪਣੇ ਦੋਸਤ ਕਿੱਨਾ ਨੂੰ, ਗੋਲਕ ਵਿਚ ਜਮ੍ਹਾਂ ਹੋਣ ਵਾਲੇ ਪੈਸਿਆਂ ਦਾ ਹਿਸਾਬ ਲਾ ਕੇ ਦੱਸ ਰਿਹਾ ਸੀ ਕਿ ਰਿਸਟ ਵਾਚ ਕਦੋਂ ਲੈ ਸਕੇਗਾ। ਉਸ ਦੇ ਹਿਸਾਬ ਨਾਲ ਲੱਗਭਗ ਪੰਦਰ੍ਹਾਂ ਸਾਲ ਬਣਦੇ ਸਨ। ਮੈਂ ਤੈ ਨਹੀਂ ਕਰ ਪਾ ਰਿਹਾ ਸਾਂ ਕਿ ਪੰਦਰ੍ਹਾਂ ਸਾਲ ਬਾਅਦ ਘੜੀ ਦੀ ਸੰਭਾਵਤ ਕੀਮਤ ਦਾ ਗਣਿਤ ਛੋਟੂ ਨੂੰ ਦੱਸਾਂ ਜਾਂ ਨਾਂ। ਛੋਟੂ ਅਤੇ ਕਿੱਨਾ ਨੇ ਘੜੀ ਦੇ ਬਾਅਦ ਟੇਪ ਰਿਕਾਰਡਰ ਦਾ ਹਿਸਾਬ ਲਗਾਣਾ ਸ਼ੁਰੂ ਹੀ ਕੀਤਾ ਸੀ ਕਿ ਪੋਸਟਮੈਨ ਨੇ ਆਵਾਜ਼ ਦਿੱਤੀ—ਚਿੱਠੀ...। ਅਸਾਂ ਲੋਕਾਂ ਨੇ ਅੱਗੇ ਵੱਧ ਕੇ ਫ਼ਰਸ਼ ਤੇ ਪਏ ਲਿਫ਼ਾਫ਼ੇ ਨੂੰ ਚੁੱਕਿਆ ਪਰ ਜਦ ਅਸਾਂ ਉਸ ਤੇ ਦੀਦੀ ਦਾ ਨਾਂ ਵੇਖਿਆ ਤਾਂ ਅਸੀਂ ਹੈਰਾਨ ਰਹਿ ਗਏ। ਸਾਡੇ ਖ਼ਾਨਦਾਨ ਵਿਚ ਪਹਿਲੀ ਵਾਰ ਕਿਸੇ ਲੜਕੀ ਦੇ ਨਾਂ ਕੋਈ ਚਿੱਠੀ ਆਈ ਸੀ। ਅਸੀਂ ਸਾਰੇ ਲਿਫ਼ਾਫ਼ੇ ਨੂੰ ਭੈ-ਭੀਤ ਨਜ਼ਰਾਂ ਨਾਲ ਵੇਖਦੇ ਰਹੇ, ਜਿਵੇਂ ਉਹ ਕੋਈ ਟਾਈਮ ਬੰਬ ਹੋਵੇ। ਫਿਰ ਉਸ ਨੂੰ ਲਿਜਾ ਕੇ ਬਾਪੂ ਨੂੰ ਸੌਂਪ ਦਿੱਤਾ। ਬਾਪੂ ਨੇ ਲਿਫ਼ਾਫ਼ੇ ਨੂੰ ਹੈਰਾਨੀ ਨਾਲ ਉਲਟਿਆ ਪੁਲਟਿਆ ਫਿਰ ਕਿਹਾ "ਓਏ, ਇਹ ਤਾਂ ਸਰਕਾਰੀ ਹੈ।"

ਲਿਫ਼ਾਫ਼ਾ ਖੋਲ੍ਹ ਕੇ ਵੇਖੇ ਜਾਣ ਤੇ ਪਤਾ ਲੱਗਾ ਕਿ ਉਹ ਇੰਟਰਵਿਊ ਦੀ ਕਾਲ

ਸੀ। ਸਾਰੇ ਹੈਰਾਨੀ ਵਿਚ ਪੈ ਗਏ ਕਿ ਆਖਰ ਕਦੋਂ ਦੀਦੀ ਨੇ ਰੋਜ਼ਗਾਰ ਦਫਤਰ ਵਿਚ ਨਾਂ ਦਰਜ ਕਰਵਾਇਆ ਅਤੇ ਦਰਖ਼ਾਸਤ ਦਿੱਤੀ। ਇਸ ਦੌਰਾਨ ਛੋਟੂ ਦੀਦੀ ਨੂੰ ਬੁਲਾਣ ਦੇ ਲਈ ਜਾ ਚੁੱਕਾ ਸੀ। ਬਾਪੂ ਇਸ ਗੱਲ ਤੇ ਦੇਰ ਤਕ ਹੈਰਾਨੀ ਪ੍ਰਗਟ ਕਰਦੇ ਰਹੇ ਕਿ ਦੀਦੀ ਦਰਖ਼ਾਸਤ ਦਾ ਫਾਰਮ ਵੀ ਭਰ ਸਕਦੀ ਹੈ।

ਦੀਦੀ ਘਰ ਆਈ ਤਾਂ ਪਹਿਲਾ ਹਮਲਾ ਅੰਮਾ ਨੇ ਕੀਤਾ। ਬਹੁਤ ਸਾਫ ਅਤੇ ਚੁਭਦੇ ਹੋਏ ਸ਼ਬਦਾਂ ਵਿਚ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੂੰ ਦੀਦੀ ਤੋਂ ਇਹ ਉਮੀਦ ਨਹੀਂ ਸੀ। ਪੜ੍ਹਾਣ ਲਿਖਾਣ ਦਾ ਅਰਥ ਇਹ ਤਾਂ ਨਹੀਂ ਹੁੰਦਾ ਕਿ ਘਰ ਦੀ ਧੀ ਮਨਮਾਨੀ ਕਰਨ ਲੱਗੇ। ਆਖਰ ਬਿਨਾਂ ਕੁਝ ਕਹੇ ਸੁਣੇ ਨੌਕਰੀ ਦੀ ਦਰਖ਼ਾਸਤ ਦੇਣ ਦਾ ਕੀ ਮਤਲਬ ਹੁੰਦਾ ਹੈ। ਦੀਦੀ ਨੇ ਬੜੇ ਧੀਰਜ ਨਾਲ ਕਿਹਾ, "ਨੌਕਰੀ ਕਰਕੇ ਘਰ ਦੀ ਸਹਾਇਤਾ ਕਰਨਾ ਕੋਈ ਬੁਰੀ ਗੱਲ ਨਹੀਂ ਹੈ? ਦਰਖ਼ਾਸਤ ਤਾਂ ਉਂਝ ਹੀ ਦੇ ਦਿੱਤੀ ਸੀ, ਉਸ ਵਿਚ ਅਜਿਹੀ ਕਿਹੜੀ ਗੱਲ ਸੀ ਕਿ ਸਭ ਨੂੰ ਦੱਸਣਾ ਜ਼ਰੂਰੀ ਸੀ?"

ਬਾਪੂ ਨੇ ਟੋਕਿਆ, "ਪਰ ਘਰ ਵਿਚ ਸਭ ਨਾਲ ਸਲਾਹ ਮਸ਼ਵਰਾ ਕਰਕੇ ਹੀ ਤਾਂ ਕੰਮ ਕਰਨਾ ਚਾਹੀਦਾ ਹੈ ਕਿ ਨਹੀਂ? ਆਖਰ ਪੁੱਛਣ ਜਾਂ ਦੱਸਣ ਵਿਚ ਕੀ ਹਰਜ਼ ਹੈ? ਫਾਰਮ ਕਿਸ ਨੇ ਭਰਵਾਇਆ ਸੀ?"

"ਫਾਰਮ ਤਾਂ ਆਪ ਹੀ ਭਰਿਆ ਸੀ", ਦੀਦੀ ਨੇ ਹੌਲੀ ਆਵਾਜ਼ ਵਿਚ ਕਿਹਾ।

"ਹੂੰ...!" ਬਾਪੂ ਨੇ ਗੰਭੀਰਤਾ ਨਾਲ ਸਿਰ ਹਿਲਾਇਆ ਪਰ ਉਨ੍ਹਾਂ ਦੇ ਹੋਠਾਂ ਦਾ ਇਕ ਕਿਨਾਰਾ ਰਹਿ ਰਹਿ ਕੇ ਥੋੜ੍ਹਾ ਟੇਢਾ ਹੋ ਰਿਹਾ ਸੀ। ਸਾਨੂੰ ਪਤਾ ਸੀ ਕਿ ਅਜਿਹਾ ਤਾਂ ਹੁੰਦਾ ਹੈ ਜਦੋਂ ਉਨ੍ਹਾਂ ਦੀ ਮੁਸਕ੍ਰਾਨ ਦੀ ਇੱਛਾ ਹੁੰਦੀ ਹੈ, ਪਰ ਗੰਭੀਰਤਾ ਕਾਇਮ ਰਖਣਾ ਜ਼ਰੂਰੀ ਹੁੰਦਾ ਹੈ। ਥੋੜ੍ਹੀ ਦੇਰ ਦੇ ਲਈ ਕਮਰੇ ਵਿਚ ਇਕਦਮ ਚੁਪੀ ਛਾ ਗਈ। ਦਾਦਾ ਜੀ ਆਪਣੇ ਤਖਤ ਤੇ ਸਰ੍ਹਾਣੇ ਨਾਲ ਟਿਕੇ ਬੈਠੇ ਸਨ। ਜਦ ਗੱਲਬਾਤ ਹੋਈ ਤਾਂ ਉਹ ਚੌਕੜੀ ਮਾਰ ਕੇ ਅਰਧ ਪਦਮਾਸਨ ਦੀ ਮੁਦਰਾ ਵਿਚ ਅੱਗੇ ਝੁੱਕ ਕੇ ਬੈਠ ਗਏ ਅਤੇ ਇਕ ਹੱਥ ਨਾਲ ਆਪਣਾ ਪੱਟ ਥਪਥਪਾਣ ਲੱਗੇ। ਉਨ੍ਹਾਂ ਦੀਆਂ ਅੱਖਾਂ ਵਿਚ ਹੈਰਾਨੀ ਸੀ। ਕਦੀ ਉਹ ਦੀਦੀ ਦੇ ਚਿਹਰੇ ਵਲ ਵੇਖਦੇ ਅਤੇ ਕਦੀ ਬਾਪੂ ਦੇ ਚਿਹਰੇ ਵਲ। ਪਰ ਉਸ ਬੇਚੈਨ ਚੁੱਪੀ ਦੇ ਕੁਝ ਪੱਲਾਂ ਦੇ ਬਾਅਦ ਹੀ ਫਿਰ ਇਕ ਲੰਮੀ ਬਹਿਸ ਚਲੀ। ਦਲੀਲਾਂ ਉਨ੍ਹਾਂ ਦੀ ਕਾਟ, ਨਰਮੀ ਗੁੱਸਾ, ਮਨ-ਮਨੋਬਲ, ਦੇ ਬਾਅਦ ਗੱਲਬਾਤ ਦੀ ਤੇਜ਼ੀ ਘੱਟਦੀ ਗਈ ਅਤੇ ਗੱਲ ਇਥੇ ਆ ਕੇ ਟੁੱਟ ਗਈ ਕਿ ਜੇ ਨੌਕਰੀ ਮਿਲ ਗਈ ਤਾ ਤਨਖਾਹ ਕਿਤਨੀ ਮਿਲੇਗੀ।

"ਕੁਲ ਮਿਲਾ ਕੇ ਛੇ ਸੌ ਰੁਪਏ ਦੇ ਲੱਗਭਗ ਪਏਗਾ।" ਦੀਦੀ ਨੇ ਦੱਸਿਆ ਤੇ ਫਿਰ ਚੁੱਪੀ ਛਾ ਗਈ।

"ਹਾਂ, ਕਿਹੜੀ ਜਲਦੀ ਹੈ, ਸੋਚ ਲਵਾਂਗੇ। ਅਜੇ ਤਾਂ ਚਾਹ ਪਾਣੀ ਦੀ ਤਿਆਰੀ ਕੀਤੀ ਜਾਏ।" ਅੰਮਾ ਨੇ ਤਲੀਆਂ ਦਾ ਜ਼ੋਰ ਗੋਡਿਆਂ ਤੇ ਪਾ ਕੇ ਉਠਦਿਆਂ ਕਿਹਾ— "ਉਂਜ ਨੂੰਹਾਂ ਧੀਆਂ ਦਾ ਨੌਕਰੀ ਕਰਵਾਣਾ ਸਾਨੂੰ ਤਾਂ ਚੰਗਾ ਨਹੀਂ ਲੱਗਦਾ। ਭਾਵੇਂ ਸਾਰਿਆਂ ਦੀ ਮਰਜ਼ੀ ਹੋ ਜਾਏ।"

ਨੌਕਰੀ ਲੱਗਣ ਤੋਂ ਬਾਅਦ ਜਦ ਪਹਿਲੇ ਦਿਨ ਦੀਦੀ ਬਹੁਤ ਸਿੱਧੇ ਸਾਦੇ ਪਹਿਰਾਵੇ ਵਿਚ ਦਫਤਰ ਦੇ ਲਈ ਨਿਕਲੀ ਤਾਂ ਕੇਵਲ ਲੋਕੀਂ ਹੀ ਨਹੀਂ, ਸਾਡੇ ਆਸ ਪਾਸ ਦੇ ਦੋ ਚਾਰ ਘਰਾਂ ਦੇ ਲੋਕੀਂ ਵੀ ਉਤਸੁਕਤਾ ਨਾਲ ਵੇਖ ਰਹੇ ਸਨ। ਸਾਡੇ ਖ਼ਾਨਦਾਨ ਵਿਚ ਪਹਿਲੀ ਵਾਰ ਕੋਈ ਲੜਕੀ ਨੌਕਰੀ ਕਰਨ ਜਾ ਰਹੀ ਸੀ। ਬਾਪੂ ਵੀ ਦਫਤਰ ਦੇ ਲਈ ਦੀਦੀ ਦੇ ਨਾਲ ਹੀ ਨਿਕਲੇ ਸਨ। ਅੰਮਾ ਦੇ ਚਿਹਰੇ ਤੇ ਹਾਲਾਤ ਨਾਲ ਸਮਝੌਤਾ ਕਰ ਲੈਣ ਦਾ ਭਾਵ ਸੀ। ਉਨ੍ਹਾਂ ਦੇ ਚਿਹਰੇ ਤੇ ਗੁੱਸੇ ਜਾਂ ਲਾਪ੍ਰਵਾਹੀ ਤਾਂ ਨਹੀਂ ਸੀ, ਪਰ ਉਨ੍ਹਾਂ ਦੀ ਅਪਨਾਈ ਹੋਈ ਨਿਰਲੇਪਤਾ ਦੇ ਹੇਠਾਂ ਲਹਿਰਾਂਦੇ ਅਸੰਤੋਸ਼ ਨੂੰ ਅਸੀਂ ਲੋਕੀਂ ਆਸਾਨੀ ਨਾਲ ਪੜ੍ਹ ਸਕਦੇ ਸਾਂ।

ਪਰ ਜਦ ਦੀਦੀ ਨੇ ਪਹਿਲੀ ਤਾਰੀਖ ਨੂੰ ਤਨਖਾਹ ਲਿਆ ਕੇ ਦਿੱਤੀ ਤਾਂ ਅੰਮਾ ਮੁਸਕ੍ਰਾਈ ਸੀ ਅਤੇ ਉਸ ਤਨਖਾਹ ਦਾ ਅਸਰ ਜਦ ਪੰਦਰ੍ਹਾਂ ਸੋਲ੍ਹਾਂ ਦਿਨਾਂ ਦੇ ਬਾਅਦ ਨਿਸ਼ਚਿੰਤਤਾ ਦੇ ਰੂਪ ਵਿਚ ਵਿਖਾਈ ਦਿੱਤਾ ਤਾਂ ਉਨ੍ਹਾਂ ਦੇ ਚਿਹਰੇ ਤੇ ਸੰਤੋਸ਼ ਝਲਕਿਆ ਸੀ। ਮਹੀਨੇ ਦੇ ਆਖਰੀ ਸਪਤਾਹ ਵਿਚ ਕੱਦੂ, ਸਬਜ਼ੀ ਅਤੇ ਖਿਚੜੀ ਦੀ ਥਾਂ ਤੇ ਜਦ ਉਹ ਵੈਂਗਣ ਜਾਂ ਭਿੰਡੀ ਬਣਾਂਦੀ ਤਾਂ ਉਹਨਾਂ ਦੀ ਹਾਰਦਿਕ ਪ੍ਰਸੰਨਤਾ ਅਤੇ ਅੰਦਰੂਨੀ ਮਾਣ ਪਹਿਚਾਨਣਾ ਮੁਸ਼ਕਲ ਨਹੀਂ ਹੁੰਦਾ ਸੀ।

ਦੀਦੀ ਦੀ ਨੌਕਰੀ ਲੱਗਣ ਦੇ ਕੁਝ ਮਹੀਨੇ ਬਾਅਦ ਅੰਮਾ ਅਤੇ ਬਾਪੂ ਨੂੰ ਲੱਗਾ ਸੀ ਕਿ ਹੁਣ 'ਕਮਾਊ' ਧੀ ਦੀ ਸ਼ਾਦੀ ਵੇਖਦਿਆਂ ਹੀ ਵੇਖਦਿਆਂ ਹੋ ਜਾਏਗੀ। ਇਸ ਵਾਰ ਜਦ ਬਾਪੂ ਯਾਤਰਾ ਤੇ ਨਿਕਲੇ ਤਾਂ ਸਾਰਿਆਂ ਨੂੰ ਸੰਤੁਸ਼ਟਤਾ ਸੀ। ਇਸ ਵਾਰ ਬਾਪੂ ਨਵੀਂ ਕਮੀਜ਼ ਪਾ ਕੇ ਜਾ ਰਹੇ ਸਨ। ਪਰ ਜਦ ਬਾਪੂ ਯਾਤਰਾ ਤੋਂ ਮੁੜੇ ਤਾਂ ਉਹ ਵਾਪਸੀ ਵੀ, ਪਿਛਲੀਆਂ ਵਾਪਸੀਆਂ ਵਾਂਗ ਸੀ—ਉਦਾਸ ਅਤੇ ਫਲਹੀਨ। ਪਰ ਇਸ ਵਾਰ ਚਰਚਾ ਦੇ ਦੌਰਾਨ ਦੀਦੀ ਸਦਾ ਵਾਂਗ ਅੰਦਰ ਨਹੀਂ ਗਈ।

ਅੰਮਾ ਕੁਝ ਪਲਾਂ ਦੀ ਚੁੱਪੀ ਸਾਧੀ ਦੀਦੀ ਨੂੰ ਘੂਰਦੀ ਰਹੀ ਫਿਰ ਫੁਸਫਸਾਈ, "ਉਹ ਆਦਮੀ ਕੌਣ ਹਨ ?" "ਵਰਮਾ ਹੈ" ਦੀਦੀ ਨੇ ਕਿਹਾ, "ਆਫਿਸ ਵਿਚ ਕੰਮ ਕਰਦਾ ਹੈ ਨਾਲ ਹੀ।"

...ਇਹ ਸਾਡੇ ਲਈ ਬੜੀ ਅਜੀਬ ਗੱਲ ਸੀ। ਉਸ ਦਿਨ ਸ਼ਾਮ ਨੂੰ ਮੁੜਦਿਆਂ ਹੋਇਆਂ ਦੀਦੀ ਦਫਤਰ ਦੀ ਇਕ ਸਹੇਲੀ ਅਤੇ ਇਕ ਸਾਥੀ ਨੂੰ ਲੈ ਕੇ ਘਰ ਆਈ ਸੀ। ਉਹ ਬੈਠਕ ਵਿਚ ਬੈਠੇ ਤਾਂ ਅਸੀਂ ਲੋਕੀਂ ਦਰਵਾਜ਼ੇ ਤੋਂ ਝਾਕ ਕੇ ਬਾਰ ਬਾਰ ਉਨ੍ਹਾਂ ਨੂੰ ਵੇਖਣ ਲੱਗੇ। ਮੈਂ ਬੈਠਕ ਪਾਰ ਕਰਦਾ ਹੋਇਆ ਦੋ ਵਾਰ ਬਿਨਾ ਕਾਰਣ ਨਿਕਲ ਕੇ ਅੰਦਰ ਆ ਗਿਆ ਅਤੇ ਛੋਟੂ ਪਰਦੇ ਨੂੰ ਪਕੜ ਕੇ ਗੋਲ ਗੋਲ ਘੁਮਾ ਕੇ ਆਟੇ ਦੀ ਲੋਵੀ ਜਿਹਾ ਬਣਾਨ ਲੱਗਾ। ਲੋਕਾਂ ਦੀ ਰੁਚੀ ਆਪਣੇ ਵਿਚ ਜਾਗਦਿਆਂ ਵੇਖ ਕੇ ਉਹ ਭ੍ਰਾਂਤ ਭਾਂਤ ਦੇ ਮੂੰਹ ਬਣਾਣ ਲੱਗਾ। ਜਦ ਲੋਕੀਂ ਮੁਸਕ੍ਰਾਦੇ ਤਾਂ ਉਹ ਪਰਦੇ ਦੀ ਲੋਈ ਪਕੜੀ-ਪਕੜੀ ਧਮਾਧਮ ਉਛਲਣ ਵੀ ਲੱਗਾ। ਦੀਦੀ ਦੀ ਸਹੇਲੀ ਨੇ ਪੁੱਛਿਆ, "ਕੀ ਨਾਂ ਹੈ ਤੇਰਾ ?" ਤਾਂ ਉਹ ਬੇਸੁਰੀ ਆਵਾਜ਼ ਵਿਚ ਗਾਣ ਲੱਗਾ—"ਮੈਂ ਹੂੰ ਡਾਨ...ਮੈਂ ਹੂੰ ਡਾਨ।" ਉਸ ਦਾ ਫੂਹੜਪਨ ਜਦ ਮੈਨੂੰ ਬੁਰਾ ਲੱਗਣ ਲੱਗਾ ਤਾਂ ਮੈਂ ਉਸ ਨੂੰ ਹਲਕਾ ਜਿਹਾ ਥੱਪੜ ਮਾਰ ਕੇ ਕਿਹਾ, "ਕੀ ਬਦਤਮੀਜ਼ੀ ਹੈ।" ਛੋਟੂ ਨੇ

ਆਪਣੀ ਸ਼ਰਮ ਛੁਪਾਣ ਲਈ ਆਕੜ ਦਿਖਾਂਦਿਆਂ ਕਿਹਾ—"ਚੁੱਪ ਓਏ"—ਅਤੇ ਫਿਰ ਗਾਣ ਲੱਗਾ। ਮੈਂ ਉਸ ਦੀ ਸ਼ਰਾਰਤ ਦੀ ਸੂਚਨਾ ਦੀਦੀ ਨੂੰ ਦੇਣ ਪੁੱਜਾ ਤਾਂ ਵੇਖਿਆ ਕਿ ਅੰਮਾ ਅਤੇ ਦੀਦੀ ਆਹਮਣੇ ਸਾਹਮਣੇ ਡੱਟੀਆਂ ਸਨ। ਦੀਦੀ ਨੇ ਸੂਚਨਾ ਦਿੱਤੀ ਸੀ—"ਅੱਜ ਆਫਿਸ ਦੇ ਕੁਝ ਲੋਕਾਂ ਨਾਲ ਸਿਨੇਮਾ ਜਾ ਰਹੀ ਹਾਂ।"

ਅੰਮਾ ਕੁਝ ਦੇਰ ਤਕ ਚੁੱਪੀ ਧਾਰੀ ਦੀਦੀ ਵਲ ਘੂਰਦੀ ਰਹੀ ਫਿਰ ਫੁਸਫਸਾਈ, "ਉਹ ਆਦਮੀ ਕੌਣ ਹੈ ?"

"ਵਰਮਾ ਹੈ", ਦੀਦੀ ਨੇ ਕਿਹਾ, "ਆਫਿਸ ਵਿਚ ਕੰਮ ਕਰਦਾ ਹੈ ਨਾਲ ਹੀ।"

"ਹੂੰ..." ਅੰਮਾ ਤਿੱਖੀ ਨਜ਼ਰ ਨਾਲ ਵੇਖਦੀ ਰਹੀ। ਫਿਰ ਲੱਗਭਗ ਸਫਾਈ ਲੈਣ ਦੇ ਵਿਚਾਰ ਨਾਲ ਬਹੁਤ ਹੌਲੇ ਪਰ ਚੁੱਭਵੀਂ ਆਵਾਜ਼ ਵਿਚ ਉਨ੍ਹਾਂ ਪੁੱਛਿਆ, "ਤੂੰ ਕਿਸ ਦੇ ਨਾਲ ਜਾ ਰਹੀ ਏਂ ?"

"ਹੋਰ ਵੀ ਲੋਕੀਂ ਹਨ", ਦੀਦੀ ਨੇ ਸਾਦਗੀ ਨਾਲ ਕਿਹਾ, "ਸੱਤ ਅੱਠ ਲੋਕੀਂ ਹਨ। ਲੜਕੀਆਂ ਵੀ ਹਨ।"

"ਹੂੰ", ਅੰਮਾ ਨੇ ਅਸਹਿਮਤੀ ਦੇ ਵਿਚਾਰ ਨਾਲ ਹਾਮੀ ਭਰੀ ਹਾਲਾਂ ਕਿ ਉਨ੍ਹਾਂ ਤੋਂ ਆਗਿਆ ਨਹੀਂ ਮੰਗੀ ਗਈ ਸੀ। ਫਿਰ ਪੰਦਰ੍ਹਾਂ ਮਿੰਟਾਂ ਦੇ ਬਾਅਦ, ਸਾਡੇ ਖ਼ਾਨਦਾਨ ਵਿਚ ਪਹਿਲੀ ਵਾਰ ਕੋਈ ਲੜਕੀ ਕੁਝ ਅਜਿਹੇ ਲੋਕਾਂ ਨਾਲ ਕੁਝ ਘੰਟਿਆਂ ਦੇ ਲਈ ਬਾਹਰ ਚਲੀ ਗਈ ਜੋ ਸਾਡੇ ਘਰ ਦੇ ਮੈਂਬਰਾਂ ਤੋਂ ਇਕਦਮ ਅਨਜਾਣ ਸਨ।

"ਮੈਨੂੰ ਇਹ ਸਭ ਚੰਗਾ ਨਹੀਂ ਲੱਗਦਾ", ਅੰਮਾ ਨੇ ਕਿਹਾ। "ਹਾਂ, ਪਰ ਇਸ ਤਰ੍ਹਾਂ ਹੈ...ਕਿ" ਬਾਪੂ ਨੇ ਗੱਲ ਟਕਰਾਈ।

...ਦੂਜੀ ਵਾਰ ਵਰਮਾ ਦੀਦੀ ਦੇ ਨਾਲ ਇਕੱਲਾ ਹੀ ਆਇਆ—ਉਂਜ ਹੀ। ਛੋਟੇ ਹੁੰਦੇ ਹੋਏ ਦਿਨਾਂ ਦੀ ਸ਼ਾਮ ਸੀ, ਜਿਸ ਵਿਚ ਪਤਲੀ ਚਾਹ, ਸਸਤੀ ਸਬਜ਼ੀ, ਮਸਾਲਿਆਂ ਦੀ ਗੰਧ ਸੀ ਅਤੇ ਪਹਾੜਾਂ ਤੋਂ ਆਰਤੀ ਦੀਆਂ ਆਵਾਜ਼ਾਂ ਸਨ। ਬਾਪੂ ਅੱਜ ਕੁਝ ਜਲਦੀ ਘਰ ਆ ਗਏ ਸਨ। ਚਾਹ ਪੀਤੀ ਜਾ ਚੁੱਕੀ ਸੀ ਅਤੇ ਅਖ਼ਬਾਰ ਵੀ ਪੜ੍ਹਿਆ ਜਾ ਚੁੱਕਾ ਸੀ। ਦੀਦੀ ਅਜੇ ਤਕ ਕਿਉਂ ਨਹੀਂ ਆਈ—ਇਸ ਸੰਬੰਧ ਵਿਚ ਦਾਦਾ ਦੋ ਵਾਰ ਚਿੰਤਾ ਪ੍ਰਗਟ ਕਰ ਚੁੱਕੇ ਸਨ। ਅਸੀਂ ਲੋਕੀਂ ਸੱਚਮੁੱਚ ਚਿੰਤਤ ਹੋਣ ਨੂੰ ਸਾਂ ਕਿ ਦੀਦੀ ਆ ਗਈ। ਦੀਦੀ ਅੰਦਰ ਚਲੀ ਗਈ ਅਤੇ ਵਰਮਾ ਬਾਪੂ ਕੋਲ ਬੈਠ ਕੇ ਗੱਲਾਂ ਕਰਦਾ ਰਿਹਾ। ਬਾਅਦ ਵਿਚ ਚਾਹ ਬਿਸਕੁਟ ਲੈ ਕੇ ਦੀਦੀ ਵੀ ਬੈਠਕ ਵਿਚ ਆ ਗਈ। ਵਰਮਾ ਦੇ ਜਾਣ ਦੇ ਬਾਅਦ ਅੰਮਾ ਨੇ ਬਾਪੂ ਤੋਂ ਪੁੱਛਿਆ, "ਇਹ ਲੜਕਾ ਆਪਣੀ ਬਰਾਦਰੀ ਦਾ ਹੈ ਕੀ ?"

"ਨਹੀਂ ਤਾਂ!" ਬਾਪੂ ਨੇ ਹੌਲੇ ਜਿਹੇ ਕਿਹਾ ਅਤੇ ਫਿਰ ਚੁਪਚਾਪ ਆਪਣੀਆਂ ਉਂਗਲੀਆਂ ਚਟਕਾਂਦੇ ਰਹੇ।

"ਮੈਨੂੰ ਇਹ ਸਭ ਚੰਗਾ ਨਹੀਂ ਲੱਗਦਾ।" ਅੰਮਾ ਨੇ ਫਿਰ ਕਿਹਾ।

"ਹਾਂ...ਪਰ ਇਸ ਤਰ੍ਹਾਂ ਹੈ..." ਬਾਪੂ ਨੇ ਗੱਲ ਟਕਰਾਈ।

ਬਾਪੂ ਯਾਤਰਾ ਤੋਂ ਮੁੜੇ ਸਨ...

ਕੋਟ ਲਾਹ ਕੇ ਉਹ ਕੁਰਸੀ ਤੇ ਬੈਠੇ ਸਨ ਅਤੇ ਅੰਮਾ ਝਟਪਟ ਚਾਹ ਬਣਾ ਕੇ ਲੈ ਆਈ, ਉਹੋ ਜਿਹੀ ਚਾਲੂ ਚਾਹ ਨਹੀਂ ਜੋ ਥੋੜ੍ਹੀ ਦੇਰ ਪਹਿਲਾਂ ਅਸੀਂ ਪੀ ਚੁੱਕੇ ਸਾਂ। ਇਹ ਬਹੁਤਾ ਦੁੱਧ ਪਾ ਕੇ ਬਣਾਈ ਗਈ ਸਪੈਸ਼ਲ ਚਾਹ ਸੀ। ਬਾਪੂ ਦੇ ਚਿਹਰੇ ਤੇ ਇਸ ਵਾਰ ਉਤਨੀ ਥਕਾਵਟ ਨਹੀਂ ਸੀ। ਅਸੀਂ ਸਾਰੇ ਆਸ ਪਾਸ ਮੰਡਰਾ ਰਹੇ ਸਾਂ। ਦੀਦੀ ਆਫਿਸ ਤੋਂ ਮੁੜੀ ਨਹੀਂ ਸੀ ਪਰ ਉਨ੍ਹਾਂ ਦੇ ਮੁੜਨ ਦਾ ਸਮਾਂ ਹੋ ਚੁੱਕਾ ਸੀ। ਦਾਦਾ ਜੀ ਰੋਜ਼ ਵਾਂਗ ਛੜੀ ਚੁੱਕ ਕੇ ਬਾਹਰ ਦੀ ਸੜਕ ਤੇ ਥੋੜ੍ਹੀ ਦੇਰ ਟਹਿਲਣ ਦੀ ਤਿਆਰੀ ਕਰ ਰਹੇ ਸਨ। ਬਾਪੂ ਦੇ ਆ ਜਾਣ ਦੇ ਕਾਰਣ ਉਨ੍ਹਾਂ ਨੇ ਆਪਣਾ ਪ੍ਰੋਗਰਾਮ ਬਦਲ ਦਿੱਤਾ ਸੀ ਅਤੇ ਆਪਣੀ ਛੜੀ ਕੋਨੇ ਵਿਚ ਟਿਕਾ ਕੇ ਤਖਤ ਤੇ ਬੈਠ ਗਏ...ਆਪਣੀ ਖਾਸ ਮੁਦ੍ਰਾ ਵਿਚ। ਦਾਦਾ ਜੀ ਨੇ ਪੁੱਛਿਆ "ਕੀ ਕਿਸ ਤਰ੍ਹਾਂ ਰਿਹਾ ?"

"ਥੋੜ੍ਹੀ ਉਮੀਦ ਹੈ ਇਸ ਵਾਰ।" ਬਾਪੂ ਨੇ ਚਾਹ ਦਾ ਘੁੱਟ ਲੈ ਕੇ ਕਿਹਾ।

"ਪੂਰੀ ਉਮੀਦ, ਕੀ ਨਹੀਂ ?" ਅੰਮਾ ਨੇ ਪੁੱਛਿਆ।

"ਹੁਣ ਇਸ ਤਰ੍ਹਾਂ ਹੈ ਕਿ ਉਨ੍ਹਾਂ ਲੋਕਾਂ ਨੇ ਕੁਝ ਸਾਫ ਸਾਫ ਤਾਂ ਨਹੀਂ ਕਿਹਾ ਪਰ ਘੁੰਮਾ ਫਿਰਾ ਕੇ ਉਹੀ ਗੱਲ ਆਖੀ ਕਿ ਦਾਜ ਚੰਗਾ ਮਿਲੇ। ਸ਼ਾਦੀ ਸਟੈਂਡਰਡ ਦੀ ਹੋਵੇ। ਉਂਜ ਲੜਕਾ ਚੰਗਾ ਹੈ ਅਤੇ ਘਰ ਬਾਰ ਵੀ ਵਧੀਆ ਹੈ, ਪਰ...।" ਬਾਪੂ ਤਲੀ ਨਾਲ ਪੈਰ ਦਾ ਪੰਜਾ ਸਹਿਲਾਂਦਿਆਂ ਸਾਹਮਣੇ ਦੀਵਾਰ ਵਲ ਦੇਖਣ ਲੱਗੇ।

ਦਾਦਾ ਨੇ ਗਲਾ ਸਾਫ ਕਰਕੇ ਕਿਹਾ 'ਹਰੀ ਓਮ' ਅਤੇ ਗੋਡਾ ਥਪਥਪਾਣ ਲੱਗੇ। ਜਦ ਲੋਕੀਂ ਤੈ ਨਹੀਂ ਕਰ ਪਾ ਰਹੇ ਸਨ ਕਿ ਕੀ ਬੋਲੀਏ, ਤਾਂ ਹੀ ਅੰਮਾ ਨੇ ਕਿਹਾ, "ਜੇ ਗੱਲ ਜੰਮਦੀ ਹੋਵੇ ਤਾਂ ਆਖਾਂ ਇਹ ਥੋੜ੍ਹਾ ਬਹੁਤ ਕਰਜ਼ਾ ਲੈ ਕੇ ਨਿਪਟਾ ਦਿਓ...।"

ਅੰਮਾ ਦੀ ਗੱਲ ਅਜੇ ਪੂਰੀ ਨਹੀਂ ਹੋਈ ਸੀ ਕਿ ਦੀਦੀ ਆਫਿਸ ਤੋਂ ਮੁੜ ਕੇ ਆ ਗਈ। ਉਹ ਵਾਰੀ ਵਾਰੀ ਸਾਰਿਆਂ ਨੂੰ ਵੇਖਣ ਲੱਗੀ। ਉਨ੍ਹਾਂ ਦੀ ਇਸ ਤਰ੍ਹਾਂ ਹਾਜ਼ਰੀ ਸਾਰਿਆਂ ਨੂੰ ਅਟਪਟੀ ਲੱਗੀ। ਅੰਮਾ ਨੇ ਦੀਦੀ ਨੂੰ ਕਿਹਾ, "ਜਾ ਹੱਥ ਮੂੰਹ ਧੋ ਕੇ ਚਾਹ ਪੀ ਲੈ।"

ਦੀਦੀ ਫਿਰ ਵੀ ਖਲੋਤੀ ਰਹੀ ਅਤੇ ਕੁਝ ਪਲਾਂ ਬਾਅਦ ਬੋਲੀ, "ਕਰਜਾ ਵਰਜਾ ਲੈ ਕੇ ਸ਼ਾਦੀ ਕਰਨ ਦੀ ਸੋਚ ਰਹੇ ਹੋ ਤੁਸੀਂ ਲੋਕ ?"

ਸਾਰਿਆਂ ਦੀਆਂ ਅੱਖਾਂ ਹੈਰਾਨੀ ਨਾਲ ਫੈਲ ਗਈਆਂ। ਦਾਦਾ ਜੀ ਦੇ ਹੱਥ ਦਾ ਪਿਆਲਾ ਛੁੱਟਦਿਆਂ ਛੁੱਟਦਿਆਂ ਬਚਿਆ। ਸਾਡੇ ਖ਼ਾਨਦਾਨ ਵਿਚ ਪਹਿਲੀ ਵਾਰ, ਕਿਸੇ ਲੜਕੀ ਨੇ ਆਪਣੀ ਸ਼ਾਦੀ ਦੇ ਬਾਰੇ ਵਿਚ ਘਰ ਵਾਲਿਆਂ ਨਾਲ ਚਰਚਾ ਕੀਤੀ ਸੀ। ਅੰਮਾ ਦੀਆਂ ਅੱਖਾਂ ਦੀ ਹੈਰਾਨੀ ਜਲਦੀ ਹੀ ਨਫ਼ਰਤ ਅਤੇ ਗੁੱਸੇ ਵਿਚ ਬਦਲ ਗਈ। ਉਨ੍ਹਾਂ ਨੇ ਗੁੱਸੇ ਨਾਲ ਪੁੱਛਿਆ, "ਕੀ, ਲੜਕਿਆਂ ਦੀ ਸ਼ਾਦੀ ਵਿਚ ਦੁਨੀਆਂ ਕਰਜ਼ਾ ਲੈਂਦੀ ਹੈ। ਤੂੰ ਕੀ ਕਰਨਾ ਹੈ, ਇਸ ਵਿਚ, ਚੰਗੀ ਬੇਸ਼ਰਮਾਈ ਸਿਖੀ ਹੈ।"

"ਤੁਸੀਂ ਲੋਕ ਮੇਰੀ ਸ਼ਾਦੀ ਦੀ ਚਿੰਤਾ ਛੱਡੋ । ਮੇਰੀ ਸ਼ਾਦੀ ਦੇ ਲਈ ਪੂਰੇ ਘਰ ਨੂੰ ਕਰਜ਼ੇ ਵਿਚ ਡੁੱਬਣ ਦੀ ਲੋੜ ਨਹੀਂ ਹੈ ।" ਦੀਦੀ ਨੇ ਅੰਮਾਂ ਵੱਲ ਵੇਖ ਕੇ ਕਿਹਾ ।

"ਅਸੀਂ ਲੋਕ ਚਿੰਤਾ ਨਹੀਂ ਕਰਾਂਗੇ ਤਾਂ ਕੌਣ ਕਰੇਗਾ ?" ਬਾਪੂ ਨੇ ਸਫਾਈ ਲੈਣ ਦੇ ਅੰਦਾਜ਼ ਨਾਲ ਕਿਹਾ ।

ਦੀਦੀ ਕੁਝ ਦੇਰ ਜਿਵੇਂ ਆਪਣੇ ਆਪ ਨੂੰ ਤੋਲਦੀ ਰਹੀ । ਕਮਰੇ ਵਿਚ ਅਜੀਬ ਜਿਹਾ ਘੁਟਣ ਭਰਿਆ ਸੰਨਾਟਾ ਛਾ ਗਿਆ । ਹਰ ਕੋਈ ਦੀਦੀ ਵੱਲ ਵੇਖ ਰਿਹਾ ਸੀ । ਆਖਰ ਦੀਦੀ ਨੇ ਹੌਲੀ ਜਿਹਾ ਕਿਹਾ, "ਮੈਂ ਆਪ ਕਰ ਲਵਾਂਗੀ, ਬਾਪੂ ।"

"ਹਾਂ, ਇਹ ਆਪ ਕਰ ਲਏਗੀ । ਦੇਖੋ ਇਸ ਦੀ ਸੂਰਤ । ਨੌਕਰੀ ਕਰਨ ਲੱਗੀ ਤੇ ਪੂਰੀ ਤਰ੍ਹਾਂ ਆਪਣੇ ਮਨ ਦੀ ਹੋ ਗਈ ਏਂ ਕੀ ।" ਅੰਮਾਂ ਨੇ ਤੇਜ਼ ਆਵਾਜ਼ ਵਿਚ ਕਿਹਾ ।

"ਲੜਕੇ ਦੇ ਲਈ ਦਰ-ਦਰ ਭਟਕਣ ਦੀ ਲੋੜ ਨਹੀਂ ।" ਦੀਦੀ ਦੀ ਆਵਾਜ਼ ਹਲਕੀ ਜਿਹੀ ਕੰਬ ਰਹੀ ਸੀ, ਪਰ ਫਿਰ ਵੀ ਸੰਤੁਲਤ ਸੀ, "ਮੈਂ ਆਪ...ਯਾਨੀ ਮਤਲਬ ਇਹ ਕਿ ਮੈਂ ਆਪਣੇ ਲਈ ਤੈਅ ਕਰ ਲਿਆ ਹੈ ।"

ਹੁਣ ਤੱਕ ਬਾਪੂ ਦਾ ਸਾਹ ਤੇਜ਼ ਚੱਲਣ ਲੱਗਾ ਸੀ ਅਤੇ ਉਹ ਗਰਮ ਹੋ ਗਏ ਸਨ । ਪਹਿਲਾਂ ਉਨ੍ਹਾਂ ਬਹੁਤ ਹੈਰਾਨੀ ਭਰੀਆਂ ਨਜ਼ਰਾਂ ਨਾਲ ਦੀਦੀ ਨੂੰ ਵੇਖਿਆ ਫਿਰ ਉਨ੍ਹਾਂ ਦੀਆਂ ਅੱਖਾਂ ਤੋਂ ਜਿਵੇਂ ਅੰਗਾਰੇ ਨਿਕਲਣ ਲੱਗੇ ਸਨ । ਨਫ਼ਰਤ ਦੀ ਤਲਖ਼ੀ ਨਾਲ ਭਰੀ ਹੋਈ ਤੇਜ਼ ਆਵਾਜ਼ ਵਿਚ ਉਨ੍ਹਾਂ ਨੇ ਕਿਹਾ, "ਬਹੁਤ ਜ਼ਿਆਦਾ ਵੱਧ ਗਈ ਹੈਂ ਤੂੰ ! ਪੜ੍ਹ ਲਿਖ ਕੇ ਨੌਕਰੀ ਕਰਨ ਲੱਗੀ ਏਂ ਤੇ ਆਪਣੇ ਆਪ ਨੂੰ ਬਿਲਕੁਲ ਆਜ਼ਾਦ ਸਮਝਣ ਲੱਗੀ ਹੈਂ । ਕਿਉਂ...ਏਂ ਇਉਂ ?" ਬਾਪੂ ਨੂੰ ਸ਼ਬਦ ਨਹੀਂ ਮਿਲ ਰਹੇ ਸਨ । ਉਨ੍ਹਾਂ ਦੇ ਹੋਂਠ ਕੰਬ ਰਹੇ ਸਨ ਅਤੇ ਉਨ੍ਹਾਂ ਦੇ ਮੂੰਹ ਵਿਚੋਂ ਥੁੱਕ ਦੇ ਕੱਤਰੇ ਉੱਡ ਰਹੇ ਸਨ । ਗੁੱਸੇ ਨਾਲ ਕੰਬਦੀ ਆਵਾਜ਼ ਵਿਚ ਉਨ੍ਹਾਂ ਨੇ ਫਿਰ ਕਿਹਾ, "ਅਜਿਹੀ ਗੱਲ ਕਹਿਣ ਦੀ ਹਿੰਮਤ ਕਿਵੇਂ ਹੋਈ ਤੈਨੂੰ ਕੁੱਲ ਦੀ ਲਾਜ ਡੋਬੇਂਗੀ ਤੂੰ । ਕਿਉਂ ?...ਇਹੀ ਸਭ ਹੋ ਰਿਹਾ ਹੈ ਨੌਕਰੀ ਦੇ ਨਾਂ ਤੇ ।...ਮੈਂ ਕਹਿੰਦਾ ਹਾਂ...ਮੈਂ ਕਹਿੰਦਾ ਹਾਂ..."

"ਕੀ ਸ਼ੋਰ ਮਚਾ ਰਖਿਆ ਹੈ ?" ਅਚਾਨਕ ਹੀ ਦਾਦਾ ਜੀ ਤੇਜ਼ ਆਵਾਜ਼ ਵਿਚ ਬੋਲੇ । ਇਕ ਲੰਮੇ ਸਮੇਂ ਦੇ ਬਾਅਦ ਕਿਸੇ ਘਰੇਲੂ ਮਾਮਲੇ ਤੇ ਬੋਲ ਕੇ ਉਨ੍ਹਾਂ ਨੇ ਆਪਣੀ ਹੋਂਦ ਦਾ ਅਹਿਸਾਸ ਕਰਵਾਇਆ ਸੀ ।...ਅਸੀਂ ਤਾਂ ਗੁਜਰੇ ਜ਼ਮਾਨੇ ਦੇ ਲੋਕ ਹਾਂ । ਆਪਣੀ ਜ਼ਿੰਦਗੀ ਜ਼ਮਾਨੇ ਦੀ ਰੀਤ ਦੇ ਹਿਸਾਬ ਨਾਲ ਬਿਤਾਂਦੇ ਰਹੇ । ਪਰ ਤੂੰ ਤਾਂ ਅੱਜ ਦੇ ਜ਼ਮਾਨੇ ਦਾ ਆਦਮੀ ਹੈਂ । ਤੈਨੂੰ ਆਪਣੀ ਲੜਕੀ ਦੀ ਭਲਾਈ ਵਿਖਾਈ ਨਹੀਂ ਦਿੰਦੀ ?"

ਹੁਣ ਜਾ ਕੇ ਅਸੀਂ ਸਮਝ ਸਕੇ ਕਿ ਉਹ ਬਾਪੂ ਨੂੰ ਕਹਿ ਰਹੇ ਸਨ, ਨਹੀਂ ਤਾਂ ਅਸਾਂ ਸਮਝਿਆ ਸੀ ਕਿ ਦੀਦੀ ਦੇ ਵਿਰੁੱਧ ਇਕ ਮੋਰਚਾ ਹੋਰ ਖੁਲ੍ਹ ਗਿਆ ਹੈ । ਦਾਦਾ ਜੀ ਦੀ ਆਵਾਜ਼ ਤੇਜ਼ ਹੁੰਦੀ ਗਈ, "ਦਰ-ਦਰ ਭਟਕ ਕੇ ਕੁੱਲ ਦੀ ਇੱਜ਼ਤ ਨਹੀਂ ਘਟਦੀ ? ਰਹੀ ਕੁੱਲ ਦੀ ਰੀਤ ਦੀ ਗੱਲ ਤਾਂ ਉਸ ਨੂੰ ਚਟੇਂਗਾ ਕੀ ? ਓਏ, ਦਰਵਾਜ਼ੇ-ਦਰਵਾਜ਼ੇ ਮੱਥਾ ਰਗੜ ਕੇ ਗੁੰਮੜ ਨਿਕਲ ਆਇਆ ਪਰ ਉਨ੍ਹਾਂ ਹਰਾਮਖੋਰਾਂ ਦੇ ਸਾਹਮਣੇ ਜ਼ਬਾਨ

ਨਹੀਂ ਖੁਲ੍ਹਦੀ ਜੋ ਚੱਕਰ ਕਟਵਾ ਰਹੇ ਹਨ। ਸਾਡੇ ਜਿਹੇ ਬੁੱਢਿਆਂ ਨੂੰ ਵੀ ਗੱਲ ਸਮਝ ਵਿਚ ਆ ਗਈ, ਪਰ ਤੈਨੂੰ ਨਹੀਂ ਆਉਂਦੀ। ਕੀ ਬੁਰਾ ਕਹਿ ਰਹੀ ਹੈ ਲੜਕੀ ? ਦੱਸ ਕੀ ਬੁਰਾ ਆਖ ਰਹੀ ਹੈ ?"

ਕਮਰੇ ਵਿਚ ਚੁੱਪੀ ਛਾ ਗਈ ਜਿਵੇਂ ਧੱਮ ਨਾਲ ਕਿਸੇ ਚੀਜ਼ ਦੇ ਡਿੱਗਣ ਤੋਂ ਬਾਅਦ ਛਾਂਦੀ ਹੈ।

ਦੀਦੀ ਅੰਦਰ ਚਲੀ ਗਈ।

ਅੰਮਾਂ-ਬਾਪੂ ਸਿਰ ਝੁਕਾ ਕੇ ਬੈਠ ਗਏ।

ਅਸੀਂ ਲੋਕੀਂ ਬਿਨਾਂ ਕਾਰਣ ਖੁਸ਼ ਹੋ ਗਏ।

# ਜਹਾਜ

—ਸਤਯੇਨ ਕੁਮਾਰ

ਯਾਦਦਾਸ਼ਤ ਬਰਫ਼ ਵਾਂਗ ਹੁੰਦੀ ਹੈ, ਮੈਨੂੰ ਸਦਾ ਲਗਦਾ ਰਿਹਾ ਹੈ। ਕੋਈ ਵੀ ਚੀਜ਼ ਜਿਸ ਤਰ੍ਹਾਂ ਦੀ ਰਖ ਦਿਉ, ਉਹੋ ਜਿਹੀ ਹੀ ਬਣੀ ਰਹਿੰਦੀ ਹੈ।

ਲੱਗਭਗ ਵੀਹ ਸਾਲ ਬਾਅਦ ਮੈਂ ਇਸ ਸ਼ਹਿਰ ਨੂੰ ਵੇਖ ਰਿਹਾ ਸਾਂ। ਕੁਝ ਨਹੀਂ ਬਦਲਿਆ ਸੀ। ਉਹੀ ਝੀਲ; ਉਹੀ ਉੱਚੀਆਂ ਨੀਵੀਆਂ ਸੜਕਾਂ, ਉਹ ਆਹਮੋ ਸਾਹਮਣੇ ਖਲੋਤੀਆਂ ਬਿਲਕੁਲ ਪੁਰਾਣੀਆਂ ਅਤੇ ਬਿਲਕੁਲ ਨਵੀਆਂ ਇਮਾਰਤਾਂ। ਪਰ ਬਹੁਤ ਸਾਰੀਆਂ ਚੀਜ਼ਾਂ ਬਦਲੀਆਂ ਜ਼ਰੂਰ ਹੋਣਗੀਆਂ। ਝੀਲ ਡੂੰਘੀ ਹੋ ਗਈ ਹੋਵੇਗੀ ਜਾਂ ਉੱਚੀ। ਸੜਕਾਂ ਚੌੜੀਆਂ ਹੋ ਗਈਆਂ ਹੋਣਗੀਆਂ। ਕੁਝ ਬਹੁਤ ਪੁਰਾਣੀਆਂ ਇਮਾਰਤਾਂ ਡਿੱਗ ਗਈਆਂ ਹੋਣਗੀਆਂ। ਕੁਝ ਹੋਰ ਨਵੀਆਂ ਇਮਾਰਤਾਂ ਪੁਰਾਣੀਆਂ ਹੋ ਗਈਆਂ ਹੋਣਗੀਆਂ। ਨਵੀਆਂ ਬਹੁਤ ਸਾਰੀਆਂ ਹੋਰ ਇਮਾਰਤਾਂ ਬਣੀਆਂ ਹੋਣਗੀਆਂ...ਪਰ ਟੈਕਸੀ ਦੀ ਖਿੜਕੀ ਵਿਚੋਂ ਗੁਜ਼ਰਦਾ ਸ਼ਹਿਰ ਨਵਾਂ ਬਿਲਕੁਲ ਨਹੀਂ ਲਗ ਰਿਹਾ ਸੀ।

ਪਰ ਕੁਝ ਦੇਰ ਬਾਅਦ ਜਦ ਇਕਦਮ ਟੈਕਸੀ ਰੁਕੀ ਤਾਂ ਇਕ ਵਾਰ ਮੈਂ ਬੈਠਾ ਹੀ ਰਹਿ ਗਿਆ। ਮੇਰੇ ਪਾਸੇ ਵਾਲੀ ਖਿੜਕੀ ਦੇ ਬਾਹਰ ਦੂਰ ਤਕ ਫੈਲੀ ਹੋਈ ਵੀਰਾਨੀ ਤੇ ਨਜ਼ਰਾਂ ਜਿਵੇਂ ਜੰਮ ਕੇ ਰਹਿ ਗਈਆਂ ਸਨ। ਅਚਾਨਕ ਚੌਂਕ ਕੇ ਮੈਂ ਦੂਜੇ ਪਾਸੇ ਵੇਖਿਆ। ਗੱਡੀ ਇਕ ਬਹੁਤ ਵੱਡੀ ਕੋਠੀ ਦੇ ਕੰਪਾਉਂਡ ਵਿਚ ਆ ਕੇ ਰੁਕੀ ਸੀ। ਪਰ ਮੁਰਾਦ ਮੰਜ਼ਲ...? ਅਤੇ ਉਸ ਦੇ ਨਾਲ ਹੀ ਦਿਮਾਗ਼ ਵਿਚ ਵੀਹ ਸਾਲ ਪਹਿਲਾਂ ਦੀ ਇਕ ਚਮਚਮਾਂਦੀ ਕੋਠੀ ਦਾ ਜਿਵੇਂ ਇਕ ਗਲੈਂਸੀ ਜਿਹਾ ਪ੍ਰਿੰਟ ਉਭਰ ਆਇਆ।

ਅਚਾਨਕ ਨਜ਼ਰਾਂ ਪੋਰਚ ਦੇ ਉਪਰ, ਵਿਚੋ-ਵਿਚ ਲੱਗੇ ਹੋਏ ਸੰਗਮਰਮਰ ਤੇ ਟਿਕ ਗਈਆਂ। ਕਾਲੇ ਪੱਥਰਾਂ ਨਾਲ ਜੜੇ ਹੋਏ ਉਰਦੂ ਦੇ ਵੱਡੇ ਵੱਡੇ ਲਫਜ਼ ਨਜ਼ਰ ਆ ਰਹੇ ਸਨ-ਮੁਰਾਦ ਮੰਜ਼ਲ ਅਤੇ ਉਸ ਦੇ ਹੇਠਾਂ—1916.

ਇਸ ਤੋਂ ਪਹਿਲਾਂ ਕਿ ਟੈਕਸੀ ਡਰਾਈਵਰ ਕੁਝ ਆਖਦਾ ਮੈਂ ਦਰਵਾਜ਼ਾ ਖੋਲ੍ਹਿਆ ਅਤੇ ਫਿਰ ਪੈਸੇ ਦੇ ਕੇ ਸਾਮਾਨ ਉਤਰਵਾਣ ਲੱਗਾ।

ਇਕ ਕੋਹਰੇ ਭਰੀ, ਧੁੰਦਲੀ ਜਿਹੀ ਸਵੇਰ ਅਤੇ ਸੁੱਤੀ ਹੋਈ ਵੀਰਾਨੀ ਨਾਲ ਘਿਰੀ ਹੋਈ ਮੁਰਾਦ ਮੰਜ਼ਲ। ਮੈਂ ਅਜੇ ਤਕ ਉਸੇ ਤਰ੍ਹਾਂ ਹੀ ਖਲੋਤਾ ਸਾਂ। ਅੱਖਾਂ ਵਿਚ ਵੀਹ ਸਾਲ ਪਹਿਲਾਂ ਦੀ ਚਮਚਮਾਂਦੀ ਹੋਈ ਮੁਰਾਦ ਮੰਜ਼ਲ ਦੀ ਤਸਵੀਰ ਜਿਵੇਂ ਫੈਲਦੀ

ਹੋਈ ਧੁੰਦ ਵਿਚ ਧੁੰਦਲੀ ਪੈਂਦੀ ਜਾ ਰਹੀ ਸੀ ਅਤੇ ਹੌਲੇ ਹੌਲੇ ਸਭ ਕੁਝ ਇਕ ਨਵੀਂ ਤਰ੍ਹਾਂ ਨਾਲ ਪਛਾਣ ਵਿਚ ਆਉਂਦਾ ਜਾ ਰਿਹਾ ਸੀ। ਪੋਰਚ, ਉਸ ਵਿਚ ਖਲੋਤੀ ਕਾਲੀ ਬਿਊਕ, ਉੱਚੇ ਉੱਚੇ ਖੰਭਿਆਂ ਨਾਲ ਘਿਰੇ, ਲੰਮੇ ਬਰਾਮਦੇ, ਲਾਅਨ, ਫੁਹਾਰਾ... ਸਭ ਕੁਝ ਉਹੀ ਸੀ, ਪਰ...। ਅਤੇ ਅਚਾਨਕ ਇਕ ਹੋਰ ਤਸਵੀਰ ਦਿਮਾਗ਼ ਵਿਚ ਉਭਰ ਆਈ...ਯੂਰਪ ਤੋਂ ਮੁੜਦਿਆਂ ਪਤਾ ਨਹੀਂ ਕਿਸ ਪੋਰਟ ਤੇ ਇਕ ਜਹਾਜ ਵੇਖਿਆ ਸੀ। ਡਾਕਯਾਰਡ ਤੋਂ ਕਾਫੀ ਹਟ ਕੇ ਖਲੋਤਾ ਹੋਇਆ ਕਿ ਪੁਰਾਣਾ, ਟੁੱਟਿਆ ਹੋਇਆ, ਬੇਕਾਰ ਜਹਾਜ...

ਅਚਾਨਕ ਪੋਰਚ ਦੇ ਦੂਜੇ ਪਾਸੇ ਤੋਂ ਮੁਰਗੀਆਂ ਦਾ ਇਕ ਝੁੰਡ ਚੀਖਦਾ ਹੋਇਆ ਬਾਹਰ ਵਲ ਨੱਸਿਆ। ਸੱਨਾਟਾ ਜਿਵੇਂ ਨੀਂਦਰ ਵਿਚ ਚੌਂਕ ਪਿਆ।

ਝੁਕੀ ਕਮਰ ਵਾਲੀ ਇਕ ਬੁੱਢੀ ਔਰਤ ਆਹਿਸਤਾ ਆਹਿਸਤਾ ਇਸੇ ਪਾਸੇ ਆ ਰਹੀ ਸੀ। ਮੈਂ ਅੱਗੇ ਵਧਿਆ।

"ਕੌਣ...।" ਸ਼ਾਇਦ ਕਦਮਾਂ ਦੀ ਆਵਾਜ਼ ਸੁਣ ਕੇ ਬੁੱਢੀ ਔਰਤ ਨੇ ਕਿਹਾ।

"ਸਲਾਮ-ਅਲੇਕਮ", ਨੇੜੇ ਪੁਜ ਕੇ ਮੈਂ ਕਿਹਾ।

ਜਵਾਬ ਵਿਚ ਬੁੱਢੀ ਔਰਤ ਕੁਝ ਬੁੜਬੁੜਾ ਕੇ ਰਹਿ ਗਈ ਅਤੇ ਫਿਰ ਮੇਰੇ ਵਲ ਵੇਖਣ ਲਗੀ।

"ਜਨਾਬ ਰਫਤੁਲਾਹ ਖਾਨ ਸਾਹਿਬ ਨਾਲ..." ਮੈਂ ਕਹਿਣਾ ਸ਼ੁਰੂ ਕੀਤਾ, ਫਿਰ ਜਲਦੀ ਨਾਲ ਵਾਕ ਪੂਰਾ ਕੀਤਾ, "ਮੈਂ ਦਿੱਲੀ ਤੋਂ ਆਇਆ ਹਾਂ।" ਬੁੱਢੀਆਂ ਅੱਖਾਂ ਹੁਣ ਗੌਰ ਨਾਲ ਮੇਰੇ ਵਲ ਵੇਖ ਰਹੀਆਂ ਸਨ। ਜਵਾਬ ਮਿਲਿਆ, "ਰਫਤ ਮੀਆਂ ਉਸ ਪਾਸੇ ਹਨ...ਚਲੇ ਜਾਓ", ਉਸ ਨੇ ਆਪਣੇ ਪਿੱਛੇ ਵਲ ਇਸ਼ਾਰਾ ਕੀਤਾ।

ਮੈਂ ਅੱਗੇ ਵਧਿਆ। ਦੂਜੇ ਪਾਸੇ ਕੋਨੇ ਵਾਲੇ ਹਿੱਸੇ ਵਿਚ ਇਕ ਦਰਵਾਜ਼ਾ ਸੀ। ਬਾਹਰ ਇਕ ਛੋਟੀ ਜਿਹੀ ਨੇਮ ਪਲੇਟ ਲਗੀ ਹੋਈ ਸੀ—ਮੁਮਤਾਜ਼ ਜਹਾਂ ਬੇਗਮ। ਇਕ ਵਾਰ ਤਾਂ ਮੇਰੇ ਪੈਰ ਰੁਕੇ। ਫਿਰ ਸਾਹਮਣੇ ਬਣੇ ਚਬੂਤਰੇ ਤੇ ਚੜ੍ਹ ਕੇ ਮੈਂ ਨੇਮ ਪਲੇਟ ਹੇਠਾਂ ਲਗੀ ਕਾਲ-ਬੈਲ ਦੇ ਬਟਨ ਨੂੰ ਦਬਾਇਆ।

ਕੁਝ ਦੇਰ ਬਾਅਦ ਦਰਵਾਜ਼ਾ ਖੁਲ੍ਹਿਆ। ਇਕ ਅੱਧਖੜ ਜਿਹੇ ਸਾਹਿਬ ਡ੍ਰੈਸਿੰਗ ਗਾਊਨ ਪਾਈ, ਅੱਖਾਂ ਮਲਦੇ ਹੋਏ ਖਲੋਤੇ ਸਨ।

"ਕੌਣ...?"

ਮੈਂ ਸਲਾਮ ਕੀਤਾ ਅਤੇ ਫਿਰ ਬੋਲਿਆ, "ਮੈਂ ਇਮਰੋਜ਼...ਦਿੱਲੀ ਤੋਂ...", ਮੈਂ ਇਤਨਾ ਹੀ ਆਖ ਸਕਿਆ ਸਾਂ ਕਿ ਇਕਦਮ ਉਹ ਬੋਲ ਪਏ, "ਉਹ !...ਅੱਛਾ, ਅੱਛਾ...ਆਓ ਮੀਆਂ, ਆਓ..." ਨੀਂਦਰ ਦੀ ਖੁਮਾਰੀ ਦੀਆਂ ਕੁਝ ਪਰਤਾਂ ਹਟ ਗਈਆਂ ਸਨ। ਉਨ੍ਹਾਂ ਨੇ ਮੇਰੇ ਮੋਢੇ ਤੇ ਹੱਥ ਰੱਖ ਕੇ ਅੰਦਰ ਚਲਦਿਆਂ ਪੱਛਿਆ, "ਸਾਮਾਨ ਵਗੈਰਾ..." ?

"ਜੀ ਬਾਹਰ..."

"ਠੀਕ ਹੈ, ਮੰਗਵਾ ਲੈਂਦੇ ਹਾਂ...ਆਓ।"

ਅਸੀਂ ਇਕ ਕਮਰੇ ਵਿਚ ਦਾਖਲ ਹੋਏ। ਸ਼ਾਇਦ ਡ੍ਰਾਇੰਗ ਰੂਮ ਸੀ।

"ਜੀ.ਟੀ. ਤੋਂ ਆਇਆਂ ਹੋਵੇਂਗਾ..." ਮੇਰੇ ਸਾਹਮਣੇ ਵਾਲੇ ਸੋਫੇ ਤੇ ਬੈਠਦਿਆਂ ਉਨ੍ਹਾਂ ਪੁੱਛਿਆ।

"ਜੀ ਹਾਂ।"

"ਤੇਰੇ ਪਿਤਾ ਜੀ ਦਾ ਖ਼ਤ ਮਿਲ ਗਿਆ ਸੀ", ਉਹਨਾਂ ਨੇ ਕਿਹਾ। ਫਿਰ ਇਕ ਮਿੰਟ ਆਖ ਕੇ ਉਹ ਉਠੇ "ਜ਼ਰਾ ਚਾਹ ਦੇ ਲਈ ਆਖ ਦਿਆਂ" ਅਤੇ ਉਹ ਸਾਹਮਣੇ ਵਾਲੇ ਦਰਵਾਜ਼ੇ ਤੋਂ ਅੰਦਰ ਚਲੇ ਗਏ।

ਪਤਾ ਨਹੀਂ ਕਿਉਂ ਇਕ ਸੰਤੁਸ਼ਟਤਾ-ਜਿਹੀ ਮੈਨੂੰ ਮਹਿਸੂਸ ਹੋਈ। ਟੈਕਸੀ ਤੋਂ ਉਤਰਨ ਦੇ ਬਾਅਦ ਹੀ ਇਕ ਅਜੀਬ ਜਿਹੀ ਬੇਚੈਨੀ ਨੇ ਮੈਨੂੰ ਘੇਰ ਲਿਆ ਸੀ। ਕਮਰੇ ਵਿਚ ਰਾਤ ਭਰ ਤੋਂ ਬੰਦ ਇਕ ਉਮਸ ਭਰਿਆ ਖਾਲੀਪਨ ਭਰਿਆ ਹੋਇਆ ਸੀ। ਮੈਂ ਉਠ ਕੇ ਆਪਣੇ ਸਾਹਮਣੇ ਵਾਲੀ ਖਿੜਕੀ ਦਾ ਪਰਦਾ ਹਟਾ ਕੇ ਉਸ ਨੂੰ ਖੋਲ੍ਹ ਦਿਤਾ। ਸਾਹਮਣੇ ਇਕ ਝੀਲ ਸੀ, ਬਹੁਤ ਦੂਰ ਤਕ ਫੈਲੀ ਹੋਈ। ਕੋਹਰਾ (ਧੁੰਦ) ਹੌਲੇ ਹੌਲੇ ਹਟ ਰਿਹਾ ਸੀ। ਅਕਾਸ਼ ਦੇ ਉਸ ਕਿਨਾਰੇ ਤੇ ਇਕ ਹਲਕੀ, ਮਟਮੈਲੀ ਜਿਹੀ ਸੁਰਖੀ ਉਭਰ ਰਹੀ ਸੀ। ਮੈਂ ਵਾਪਸ ਆਪਣੀ ਜਗ੍ਹਾ ਤੇ ਆ ਕੇ ਬੈਠ ਗਿਆ।

ਕਮਰਾ ਨਵੇਂ ਢੰਗ ਨਾਲ ਸਜਿਆ ਹੋਇਆ ਸੀ। ਹਲਕੇ ਪੀਲੇ ਰੰਗ ਦੀਆਂ ਦੀਵਾਰਾਂ, ਲਾਲ ਜੂਟ ਦਾ ਕਾਰਪੈੱਟ, ਗਲਾਸਟਾਪ ਸੈਂਟਰਲ ਟੇਬਲ...ਅਤੇ ਨਜ਼ਰਾਂ ਰੁਕ ਗਈਆਂ। ਇਕ ਵੱਡਾ ਸਾਰਾ ਗੁਲਦਾਨ ਸਾਹਮਣੇ ਵਾਲੇ ਕੋਨੇ ਵਿਚ ਰਖਿਆ ਹੋਇਆ ਸੀ। ਪੁਰਾਣੇ, ਰੰਗੀਨ, ਬੇਲਜੀਅਮ ਗਲਾਸ ਦਾ ਬਹੁਤ ਹੀ ਖ਼ੂਬਸੂਰਤ ਗੁਲਦਾਨ। ਬਿਲਕੁਲ ਖਾਲੀ।

"ਇਥੇ ਆਉਣ ਵਿਚ ਤਾਂ ਕੋਈ ਤਕਲੀਫ ਨਹੀਂ ਹੋਈ", ਰਫਤ ਮੀਆਂ ਨੇ ਕਮਰੇ ਵਿਚ ਦਾਖ਼ਲ ਹੁੰਦਿਆਂ ਪੁੱਛਿਆ।

"ਜੀ ਨਹੀਂ, ਕੋਈ ਪ੍ਰੇਸ਼ਾਨੀ ਨਹੀਂ ਹੋਈ।"

"ਜੇ ਤੇਰਾ ਪ੍ਰੋਗਰਾਮ ਠੀਕ ਪਤਾ ਹੁੰਦਾ ਤਾਂ ਗੱਡੀ ਭੇਜ ਦਿੰਦੇ", ਉਨ੍ਹਾਂ ਨੇ ਸਿਗਰਟ ਸੁਲਗਾਂਦਿਆਂ ਕਿਹਾ। ਫਿਰ ਅਚਾਨਕ ਸਿਗਰਟ ਮੂੰਹ ਵਿਚੋਂ ਹਟਾ ਕੇ ਬੋਲੇ, "ਪਰ ਤੇਰੀ ਤਾਂ ਦੇਖੀ ਹੋਈ ਹੈ ਮੁਰਾਦ ਮੰਜਲ, ਮੇਰੇ ਖ਼ਿਆਲ ਨਾਲ...।"

"ਜੀ ਹਾਂ", ਮੈਂ ਮੁਸਕ੍ਰਾਂਦਿਆਂ ਕਿਹਾ, "ਮੈਂ ਬਹੁਤ ਛੋਟਾ ਸਾਂ ਉਸ ਸਮੇਂ।"

"ਹਾਂ ਦੇਖੋ, ਹੁਣ ਯਾਦ ਆਇਆ ਮੈਨੂੰ...ਸੰਨ ਬਵੰਜਾ ਦੀ ਗੱਲ ਹੈ ਨਾ, ਜਦ ਤੇਰੇ ਪਿਤਾ ਜੀ ਦਿੱਲੀ ਚਲੇ ਗਏ ਸਨ। ਤੂੰ ਤਾਂ ਮੀਆਂ ਛੋਟਾ ਜਿਹਾ ਸੈਂ ਉਸ ਵਕਤ, ਮੇਰੇ ਖ਼ਿਆਲ ਨਾਲ ਮੁਸ਼ਕਲ ਨਾਲ ਅੱਠ ਨੌਂ ਸਾਲ ਦਾ ਹੋਵੇਂਗਾ।"

"ਜੀ ਹਾਂ।"

ਇਕ ਨੌਕਰ ਚਾਹ ਦੀ ਟਰੇਅ ਲੈ ਕੇ ਕਮਰੇ ਵਿਚ ਦਾਖਲ ਹੋਇਆ। ਰਫਤ ਮੀਆਂ ਨੇ ਆਪਣੇ ਕੋਲ ਦੀ ਟੀ-ਪਾਇ ਤੇ ਟਰੇਅ ਰਖਵਾ ਲਈ ਅਤੇ ਚਾਹ ਬਨਾਣ ਲਗੇ।

"ਤੂੰ ਤਾਂ ਲੰਦਨ ਗਿਆ ਸੈਂ ਨਾ ਪੜ੍ਹਾਈ ਲਈ", ਉਨ੍ਹਾਂ ਨੇ ਚਾਹ ਦਾ ਕੱਪ ਮੇਰੇ ਵਲ ਵਧਾਂਦਿਆਂ ਪੁੱਛਿਆ।

"ਜੀ ਹਾਂ ਇੰਜੀਨੀਅਰਿੰਗ ਦੇ ਲਈ।"

"ਕਾਫੀ ਦਿਨ ਰਿਹਾ ਹੋਵੇਂਗਾ ?"

"ਲੱਗਪਗ ਦੋ ਸਾਲ। ਹੁਣੇ ਜਿਹੇ ਪਿਛਲੇ ਮਹੀਨੇ ਵਾਪਸ ਮੁੜਿਆ ਹਾਂ।"

"ਹੂੰ ਅ ਅ..." ਕੁਝ ਦੇਰ ਤਕ ਉਹ ਚੁੱਪਚਾਪ ਚਾਹ ਪੀਂਦੇ ਰਹੇ। ਫਿਰ ਪਿਆਲੇ ਵਲ ਵੇਖਦਿਆਂ ਬੋਲੇ, "ਬਹੁਤ ਅੱਛਾ ਹੈ ਮੀਆਂ, ਇਸ ਜ਼ਮਾਨੇ ਵਿਚ ਤਾਂ ਪੜ੍ਹਾਈ ਅਤੇ ਕਾਬਲੀਅਤ ਹੀ ਕੰਮ ਆਉਂਦੀ ਹੈ", ਫਿਰ ਕੁਝ ਰੁਕ ਕੇ ਉਨ੍ਹਾਂ ਨੇ ਪੁੱਛਿਆ, "ਇਥੇ ਐਚ.ਈ.ਐਲ. ਵਿਚ ਨੌਕਰੀ ਮਿਲੀ ਹੈ ਨਾ ?"

"ਜੀ ਹਾਂ", ਮੈਂ ਚਾਹ ਦਾ ਪਿਆਲਾ ਰੱਖਦਿਆਂ ਜਵਾਬ ਦਿਤਾ।

ਚਾਹ ਪੀਣ ਦੇ ਬਾਅਦ ਉਹ ਉਠੇ, "ਅੱਛਾ ਤੂੰ ਇਥੇ ਹੀ ਬੈਠ ਕੁਝ ਦੇਰ, ਮੈਂ ਜ਼ਰਾ ਤੇਰਾ ਕਮਰਾ ਵਗੈਰਾ ਸਾਫ ਕਰਵਾ ਦਿਆਂ।"

"ਤੂੰ ਨਹਾ ਧੋ ਲੈ, ਇਤਨੇ ਵਿਚ ਸਾਰੇ ਲੋਕੀਂ ਜਾਗ ਜਾਣਗੇ, ਫਿਰ ਮਿਲਣਾ..." ਕਹਿ ਕੇ ਰਫਤ ਮੀਆਂ ਚਲੇ ਗਏ ਸਨ।

ਮੈਂ ਅਜੇ ਤਕ ਉਸੇ ਹੀ ਤਰ੍ਹਾਂ ਖਲੋਤਾ, ਕਮਰੇ ਨੂੰ ਘੂਰ ਰਿਹਾ ਸਾਂ। ਬੇਚੈਨੀ ਭਰਿਆ ਉਹ ਬਰਫ਼ੀਲਾ ਜਿਹਾ ਅਹਿਸਾਸ ਫਿਰ ਮੁੜ ਆਇਆ ਸੀ। ਇਹ ਇਕ ਗੋਲ ਜਿਹਾ ਕਮਰਾ ਸੀ। ਬਕੌਲ ਰਫਤ ਮੀਆਂ ਦੇ ਮਰਹੂਮ ਅੱਬਾ ਜਾਨ ਦਾ ਬੈੱਡਰੂਮ। ਚਾਰੇ ਪਾਸੇ ਕੰਧਾਂ ਤੇ ਵੱਡੇ ਵੱਡੇ ਸ਼ੀਸ਼ੇ ਜੜੇ ਹੋਏ ਸਨ, ਜਿਨ੍ਹਾਂ ਦਾ ਪਾਣੀ ਹੁਣ ਉਤਰ ਜਿਹਾ ਗਿਆ ਸੀ। ਨੌਕਰਾਂ ਰਾਹੀਂ ਕਰਵਾਈ ਗਈ ਸਫਾਈ ਦੇ ਬਾਵਜੂਦ ਇਕ ਪੁਰਾਣਾ ਜਿਹਾ ਪੀਲਾਪਨ ਉਨ੍ਹਾਂ ਤੇ ਛਾਇਆ ਹੋਇਆ ਸੀ, ਜਿਨ੍ਹਾਂ ਤੋਂ ਪ੍ਰਤਿਬਿੰਬਤ ਹੋ ਕੇ ਕਮਰੇ ਵਿਚ ਜਗਦੇ ਹੋਏ ਬਲਬ ਦੀ ਰੌਸ਼ਨੀ ਹੋਰ ਜ਼ਿਆਦਾ ਪੀਲੀ ਲਗ ਰਹੀ ਸੀ। ਦੀਵਾਰਾਂ ਤੇ ਸ਼ੀਸ਼ਿਆਂ ਦੇ ਵਿਚ ਵਿਚ ਕੁਝ ਖਾਲੀ ਥਾਵਾਂ ਸਨ। ਸਾਹਮਣੇ ਵਲ ਕੁਝ ਉੱਚਾਈ ਤੇ ਲਗੀ ਸੁਨਹਿਰੀ ਫਰੇਮ ਵਿਚ ਜੜੀ ਹੋਈ ਇਕ ਪੁਰਾਣੀ ਪੇਂਟਿੰਗ ਸੀ।

ਕਮਰੇ ਵਿਚ ਪੁਰਾਣੇ ਰੇਸ਼ਮ ਦੀ ਇਕ ਤੇਜ਼ ਜਿਹੀ ਮਹਿਕ ਭਰੀ ਹੋਈ ਸੀ। ਸੂਰਜ ਨਿਕਲ ਆਇਆ ਹੋਵੇਗਾ। ਮੈਂ ਅੱਗੇ ਵਧਿਆ ਅਤੇ ਖੱਬੇ ਪਾਸੇ ਵਾਲੇ ਹਿੱਸੇ ਵਿਚ ਲੱਗੇ ਹੋਏ, ਭਾਰੀ ਮਖਮਲੀ ਪਰਦਿਆਂ ਨੂੰ ਹਟਾ ਕੇ ਖਿੜਕੀ ਖੋਲ੍ਹ ਦਿਤੀ। ਸਫੇਦ ਰੌਸ਼ਨੀ ਨਾਲ ਕਮਰਾ ਭਰ ਗਿਆ। ਬਾਹਰ, ਕਾਫ਼ੀ ਦੂਰ ਤਕ ਬਾਗ਼ ਫੈਲਿਆ ਹੋਇਆ ਸੀ ਜੋ ਸੁੱਕੀ ਘਾਹ ਅਤੇ ਬੇਸ਼ੁਮਾਰ ਸੁੱਕੇ ਪੱਤਿਆਂ ਨਾਲ ਢੱਕਿਆ ਹੋਇਆ ਸੀ। ਅੰਬ ਦਾ ਇਕ ਇਕੱਲਾ ਦਰਖ਼ਤ ਝੁਕਿਆ ਜਿਹਾ ਖੜਾ ਸੀ। ਖ਼ਾਮੋਸ਼ੀ ਦੇ ਵਾਤਾਵਰਣ ਵਿਚ ਬਸ ਇਕ ਹੀ ਆਵਾਜ਼ ਗੂੰਜ ਰਹੀ ਸੀ। ਕਿਸੇ ਸਿਲਾਈ ਮਸ਼ੀਨ ਦੇ ਚਲਣ ਦੀ ਆਵਾਜ਼, ਜੋ ਲਗਦਾ ਸੀ ਕਿਧਰੋਂ ਨੇੜਿਓਂ ਹੀ ਆ ਰਹੀ ਸੀ।

ਖਿੜਕੀ ਤੋਂ ਹਟ ਕੇ ਮੈਂ ਇਕ ਵਾਰ ਕਮਰੇ ਨੂੰ ਫਿਰ ਸਰਸਰੀ ਨਜ਼ਰ ਨਾਲ ਵੇਖਿਆ। ਹੁਣ ਕੁਝ ਚੰਗਾ ਲਗ ਰਿਹਾ ਸੀ। ਸਾਹਮਣੇ ਦੀ ਦੀਵਾਰ ਤੋਂ ਕੁਝ ਹਟ ਕੇ ਇਕ ਕਾਫ਼ੀ ਵੱਡਾ ਫ੍ਰੈਂਚ-ਬੈਡ ਸੀ, ਜਿਸ ਦੇ ਉਪਰ ਪੁਰਾਣੇ ਮੈਰੂਨ ਰੰਗ ਦਾ ਝੂਲਦਾ ਹੋਇਆ ਸਾਟਨ ਦਾ ਬੈਡ ਕਵਰ ਵਿਛਿਆ ਹੋਇਆ ਸੀ। ਪਲੰਘ ਤੋਂ ਹਟ ਕੇ ਖੱਬੇ ਪਾਸੇ ਇਕ ਦਰਵਾਜ਼ਾ ਸੀ। ਸ਼ਾਇਦ ਬਾਥਰੂਮ। ਮੇਰਾ ਅੰਦਾਜ਼ਾ ਠੀਕ ਨਿਕਲਿਆ। ਸਫੈਦ ਪੱਥਰ ਦਾ ਬਣਿਆ ਹੋਇਆ ਇਕ ਕਾਫ਼ੀ ਵੱਡਾ ਜਿਹਾ ਕਮਰਾ

ਸੀ, ਜਿਸ ਦੀ ਇਕ ਦੀਵਾਰ ਤੇ ਇਕ ਪੂਰਾ ਆਦਮ ਕੱਦ ਸ਼ੀਸ਼ਾ ਲਗਾ ਹੋਇਆ ਸੀ। ਦੂਜੇ ਕੋਨੇ ਵਿਚ ਸਫੇਦ ਪੱਥਰ ਦਾ ਹੀ ਇਕ ਕਾਫੀ ਵੱਡਾ ਟੱਬ ਸੀ। ਪੁਰਾਣੇ ਢੰਗ ਦਾ ਅੱਛਾ ਖਾਸਾ ਗੁਸਲਖਾਨਾ ਸੀ। ਮੈਂ ਕਮਰੇ ਵਿਚ ਮੁੜ ਕੇ ਆਪਣਾ ਸਾਮਾਨ ਵਗੈਰਾ ਖੋਲ੍ਹਣ ਲੱਗਾ। ਵਿਚ ਹੀ ਨੌਕਰ ਨੇ ਆ ਕੇ ਖ਼ਬਰ ਦਿਤੀ ਕਿ ਗੁਸਲਖ਼ਾਨੇ ਵਿਚ ਗਰਮ ਪਾਣੀ ਰਖਵਾ ਦਿਤਾ ਹੈ। ਕੱਪੜੇ ਵਗੈਰਾ ਕੱਢ ਕੇ ਮੈਂ ਨਹਾਣ ਦੀ ਤਿਆਰੀ ਕਰਨ ਲੱਗਾ।

ਰਫਤ ਮੀਆਂ ਦੇ ਡਾਇਨਿੰਗ ਰੂਮ ਵਿਚ ਜਦੋਂ ਮੈਂ ਪੁੱਜਾ ਤਾਂ ਨੌਂ ਵਜ ਰਹੇ ਸਨ। ਨਾਸ਼ਤੇ ਦੀ ਮੇਜ਼ ਤੇ ਇਕ ਨੌਂ ਦਸ ਸਾਲਾਂ ਦਾ ਲੜਕਾ ਅਤੇ ਉਸ ਤੋਂ ਕਰੀਬ ਦੋ ਤਿੰਨ ਸਾਲ ਛੋਟੀ ਇਕ ਲੜਕੀ ਸੀ। "ਸ਼ਬਨਮ ਅਤੇ ਫਿਰੋਜ਼", ਰਫਤ ਮੀਆਂ ਨੇ ਦੱਸਿਆ ਅਤੇ ਫਿਰ ਉਨ੍ਹਾਂ ਦੋਹਾਂ ਨੂੰ ਬੋਲੇ, "ਬੇਟੇ ਸਲਾਮ ਕਰੋ ਚਾਚਾ ਨੂੰ!" ਦੋਹਾਂ ਬੱਚਿਆਂ ਨੇ ਇਕ ਸ਼ਰਮੀਲੀ ਜਿਹੀ ਮੁਸਕ੍ਰਾਹਟ ਦੇ ਨਾਲ ਸਲਾਮ ਕੀਤਾ। ਉਸ ਸਮੇਂ ਰਸੋਈ ਵਿਚੋਂ ਹੱਥ ਵਿਚ ਪਲੇਟਾਂ ਲਈ ਇਕ ਔਰਤ ਕਮਰੇ ਵਿਚ ਦਾਖਲ ਹੋਈ।

"ਤੇਰੀ ਭਾਬੀ", ਰਫਤ ਮੀਆਂ ਨੇ ਮੈਨੂੰ ਕਿਹਾ ਅਤੇ ਫਿਰ ਉਨ੍ਹਾਂ ਵਲ ਵੇਖ ਕੇ ਬੋਲੇ, "ਇਮਰੋਜ਼ ਮੀਆਂ..."

ਮੈਂ ਉਠ ਕੇ ਸਲਾਮ ਕੀਤਾ।

"ਬੈਠੋ ਬੈਠੋ...।" ਉਨ੍ਹਾਂ ਨੇ ਸਲਾਮ ਦਾ ਜਵਾਬ ਦਿੰਦਿਆਂ ਹੋਇਆਂ ਕਿਹਾ ਅਤੇ ਪਲੇਟਾਂ ਟੇਬਲ ਤੇ ਲਗਾਣ ਲਗੀ।

ਮੁਮਤਾਜ਼ ਜਹਾਂ ਬੇਗਮ! ਬਾਹਰ ਲੱਗੀ ਹੋਈ, ਛੋਟੀ ਜਿਹੀ ਨੇਮ ਪਲੇਟ ਮੇਰੀਆਂ ਨਜ਼ਰਾਂ ਦੇ ਸਾਹਮਣੇ ਘੁੰਮ ਰਹੀ ਸੀ। ਤੀਹ ਬੱਤੀ ਸਾਲ ਦੀ ਉਮਰ, ਸੰਭਾਲ ਕੇ ਰੱਖਿਆ ਭਾਰੀ ਸਰੀਰ, ਗੋਰਾ ਰੰਗ, ਤਿੱਖੇ ਨਕਸ਼ ਅਤੇ ਦੋ ਬਹੁਤ ਕਾਲੀਆਂ ਅੱਖਾਂ।

"ਜਾਇਨ ਕੀ ਅੱਜ ਹੀ ਕਰਨਾ ਹੈ?" ਰਫਤ ਮੀਆਂ ਪੁੱਛ ਰਹੇ ਸਨ।

"ਜੀ ਨਹੀਂ, ਕੱਲ੍ਹ।"

"ਬਸ ਤਾਂ ਠੀਕ ਹੈ, ਅੱਜ ਆਰਾਮ ਕਰੋ। ਰਾਤ ਨੂੰ ਟ੍ਰੇਨ ਵਿਚ ਤਾਂ ਕੀ ਸੌਂ ਸਕਿਆ ਹੋਵੇਂਗਾ।"

"ਜੀ ਹਾਂ, ਅਜਿਹਾ ਹੀ ਰਿਹਾ ਕੁਝ..."

"ਭਈ, ਅਸਲ ਵਿਚ ਬੜੀ ਵਾਹਿਯਾਤ ਸਵਾਰੀ ਹੈ। ਮੈਨੂੰ ਤਾਂ ਦਹਿਸ਼ਤ ਹੁੰਦੀ ਹੈ ਅਤੇ ਇਹ ਤਾਂ ਬਿਲਕੁਲ ਨਹੀਂ ਬਰਦਾਸ਼ਤ ਕਰ ਸਕਦੀ", ਉਨ੍ਹਾਂ ਨੇ ਬੇਗਮ ਸਾਹਿਬਾ ਵਲ ਇਸ਼ਾਰਾ ਕੀਤਾ।

ਇਧਰ ਉਧਰ ਦੀਆਂ ਗੱਲਾਂ ਹੋਣ ਲਗੀਆਂ। ਬਹੁਤੀ ਦੇਰ ਰਫਤ ਮੀਆਂ ਹੀ ਬੋਲਦੇ ਰਹੇ। ਨਾਸ਼ਤਾ ਖ਼ਤਮ ਕਰਕੇ ਜਦੋਂ ਅਸੀਂ ਲੋਕੀਂ ਉਠਣ ਲੱਗੇ ਤਾਂ ਬੇਗਮ ਸਾਹਿਬਾ ਨੇ ਪਹਿਲੀ ਵਾਰ ਮੈਨੂੰ ਸੰਬੋਧਿਤ ਹੋ ਕੇ ਕਿਹਾ, "ਤੁਹਾਡਾ ਕਮਰਾ ਤਾਂ ਖੁਲ੍ਹਾ ਹੋਇਆ ਹੈ ਨਾ? ਅਸਲ ਵਿਚ ਜਲਦੀ ਜਲਦੀ ਵਿਚ ਸਫ਼ਾਈ ਨਹੀਂ ਹੋ ਸਕੀ ਹੋਵੇਗੀ। ਮੈਂ ਹੁਣ ਕਰਵਾਵਾਂਗੀ..."

"ਤੁਸੀਂ ਪ੍ਰੇਸ਼ਾਨ ਨਾ ਹੋਵੋ...", ਮੈਂ ਕਹਿਣਾ ਸ਼ੁਰੂ ਕੀਤਾ, ਫਿਰ ਉਨ੍ਹਾਂ ਦੀ ਮੁਸਕ੍ਰਾਹਟ ਵੇਖ ਮੈਂ ਹੌਲੇ ਜਿਹੇ ਵਾਕ ਪੂਰਾ ਕੀਤਾ, "ਜੀ ਹਾਂ, ਕਮਰਾ ਉਂਜ ਖੁਲ੍ਹਾ ਹੈ", ਤੇ ਰਫਤ ਮੀਆਂ ਦੇ ਨਾਲ ਮੈਂ ਬਾਹਰ ਆ ਗਿਆ।

"ਆਓ, ਜ਼ਫਰ ਭਾਈ ਦੇ ਕੋਲ ਚਲੀਏ", ਬਾਹਰ ਆ ਕੇ ਪੋਰਚ ਦੇ ਅੰਦਰ ਦਾਖਲ ਹੁੰਦਿਆਂ ਹੋਇਆਂ ਉਨ੍ਹਾਂ ਨੇ ਕਿਹਾ।

ਬਿਲਕੁਲ ਸਾਹਮਣੇ ਹੀ ਇਕ ਕਾਫੀ ਵੱਡਾ ਦਰਵਾਜ਼ਾ ਖੁਲ੍ਹਾ ਹੋਇਆ ਸੀ। ਗਾਹੜੇ ਮੈਰੂਨ ਰੰਗ ਦਾ ਇਕ ਭਾਰੀ ਮਖਮਲ ਦਾ ਪਰਦਾ ਪਿਆ ਸੀ, ਜਿਸ ਵਿਚ ਜਗ੍ਹਾ ਜਗ੍ਹਾ ਜਰੀ ਦਾ ਕੰਮ ਉਘੜਿਆ ਹੋਇਆ ਸੀ। ਅੰਦਰ ਦਾਖਲ ਹੋ ਕੇ ਇਕ ਸੋਫੇ ਵਲ ਇਸ਼ਾਰਾ ਕਰਕੇ ਰਫਤ ਮੀਆਂ ਨੇ ਕਿਹਾ, "ਤੂੰ ਬੈਠ, ਮੈਂ ਵੇਖਦਾ ਹਾਂ" ਅਤੇ ਉਹ ਅੰਦਰਲੇ ਪਾਸੇ ਵਾਲੇ ਦਰਵਾਜ਼ੇ ਤੋਂ ਚਲੇ ਗਏ।

ਸੋਫੇ ਤੇ ਬੈਠਦਿਆਂ ਮੈਂ ਉਸ ਵਿਚ ਧੱਸ ਜਿਹਾ ਗਿਆ। ਬਿਨਾਂ ਸੋਚੇ ਵਿਚਾਰੇ ਨਜ਼ਰਾਂ ਉਪਰ ਵਲ ਚਲੀਆਂ ਗਈਆਂ ਅਤੇ ਫਿਰ ਉਥੇ ਹੀ ਠਹਿਰ ਗਈਆਂ। ਕਮਰੇ ਦੇ ਵਿਚੋ ਵਿਚ ਇਕ ਬਹੁਤ ਵੱਡਾ ਕ੍ਰਿਸਟਲ ਗਲਾਸ ਦਾ ਫਾਨੂਸ ਛੱਤ ਨਾਲ ਲਟਕਿਆ ਹੋਇਆ ਸੀ। ਇਕ ਪਲ ਦੇ ਲਈ ਦਿਮਾਗ਼ ਜਿਵੇਂ ਕਿਧਰੇ ਰੁਕ ਜਿਹਾ ਗਿਆ। ਫਿਰ ਯਾਦ ਆਇਆ ਕਿ ਇਹ ਕਮਰਾ ਮੁਰਾਦ ਮੰਜਲ ਦਾ ਪੁਰਾਣਾ, ਖਾਸ ਡਰਾਇੰਗ ਰੂਮ ਸੀ। ਬਚਪਨ ਵਿਚ ਸ਼ਾਇਦ ਕੋਈ ਜਸ਼ਨ ਇਸੇ ਕਮਰੇ ਵਿਚ ਵੇਖਿਆ ਸੀ ਅਤੇ ਤਾਂ ਹਾਂ ਇਸ ਫਾਨੂਸ ਨੂੰ ਆਪਣੀ ਪੂਰੀ ਜਗਮਗਾਹਟ ਨਾਲ ਜਗਦਿਆਂ ਹੋਇਆਂ ਵੇਖਿਆ ਸੀ। ਪਰ ਨਾਲ ਹੀ ਕੋਈ ਹੋਰ ਚੀਜ਼ ਸੀ ਜੋ ਅਜੇ ਯਾਦ ਨਹੀਂ ਆ ਰਹੀ ਸੀ।

ਨਜ਼ਰਾਂ ਹੁਣ ਸਿਲਸਿਲੇਵਾਰ ਤਰੀਕੇ ਨਾਲ ਕਮਰੇ ਵਿਚ ਘੁੰਮਣ ਲੱਗੀਆਂ ਸਨ। ਬਹੁਤ ਵੱਡਾ ਕਮਰਾ ਸੀ। ਕਰੀਬ ਕਰੀਬ ਇਕ ਪੂਰਾ ਹਾਲ। ਉੱਚੀਆਂ ਉੱਚੀਆਂ ਦੀਵਾਰਾਂ, ਛੱਤ ਦੇ ਨੇੜੇ ਵੱਡੇ ਵੱਡੇ ਰੌਸ਼ਨਦਾਨ, ਜਿਨ੍ਹਾਂ ਵਿਚੋਂ ਰੇਸ਼ਮੀ ਰੱਸੀਆਂ ਹੇਠਾਂ ਲਟਕ ਰਹੀਆਂ ਸਨ। ਖਿੜਕੀਆਂ ਤੇ ਉਹੀ ਭਾਰੀ ਭਾਰੀ ਸ਼ਨੀਲ ਦੇ ਪਰਦੇ। ਪੂਰੇ ਕਮਰੇ ਵਿਚ ਇਕ ਗੂਹੜੇ ਲਾਲ ਰੰਗ ਦਾ ਫਰਸ਼ ਵਿਛਿਆ ਹੋਇਆ ਸੀ ਅਤੇ ਉਸ ਦੇ ਉਪਰ ਇਕ ਬਹੁਤ ਵੱਡਾ ਸੁਰਖ, ਕਾਲੇ ਅਤੇ ਸਫੇਦ ਰੰਗ ਦੇ ਪੈਟਰਨ ਦਾ ਈਰਾਨੀ ਕਾਲੀਨ। ਅਤੇ ਉਸ ਦੇ ਉਪਰ, ਕਮਰੇ ਦੇ ਵਿਚੋ ਵਿਚ, ਦੀਵਾਰ ਦੇ ਸਾਹਮਣੇ ਵਿਛਿਆ ਹੋਇਆ ਸਫੇਦ ਫਰ ਦਾ ਗਲੀਚਾ, ਜਿਸ ਦੇ ਰੋਏਂ ਹੁਣ ਖ਼ਤਮ ਹੋ ਚੁਕੇ ਸਨ ਅਤੇ ਰੰਗ ਤੇ ਪਿਲੱਤਣ ਛਾ ਗਈ ਸੀ। ਪੁਰਾਣੇ ਵਿਕਟੋਰੀਅਨ ਫਰਨੀਚਰ ਦੀਆਂ ਭਾਰੀਆਂ ਭਾਰੀਆਂ ਚੀਜ਼ਾਂ ਕਮਰੇ ਵਿਚ ਇਧਰ ਉਧਰ ਰੱਖੀਆਂ ਹੋਈਆਂ ਸਨ। ਚਾਰੇ ਪਾਸੇ ਦੀਵਾਰਾਂ ਤੇ ਵੱਡੇ ਵੱਡੇ ਸੁਨਹਿਰੀ ਫਰੇਮਾਂ ਵਿਚ ਬਹੁਤ ਸਾਰੇ ਪੋਟਰੇਟਸ ਸਨ। ਮੇਰੇ ਖੱਬੇ ਪਾਸੇ ਵਾਲੀ ਦੀਵਾਰ ਤੇ ਅਜਿਹੀ ਹੀ ਤਿੰਨ ਚਾਰ ਜਗ੍ਹਾ ਤੋਂ ਥਾਂ ਖਾਲੀ ਸੀ। ਬਹੁਤੀਆਂ ਤਸਵੀਰਾਂ ਦੇ ਰੰਗ ਅਜੇ ਤਕ ਚਮਕ ਰਹੇ ਸਨ, ਪਰ ਸਾਰਿਆਂ ਦੇ ਸੁਨਹਿਰੀ ਫਰੇਮ ਫਿੱਕੇ ਪੈ ਗਏ ਸਨ। ਦੀਵਾਰ ਦੇ ਪਿਛੇ ਇਕ ਕਾਫੀ ਵੱਡਾ ਆਤਿਸ਼ਦਾਨ ਸੀ ਅਤੇ ਉਸ ਦੇ ਦੋਹਾਂ ਪਾਸਿਆਂ ਵਾਲੀਆਂ ਦੀਵਾਰਾਂ ਦੇ ਸਹਾਰੇ ਸ਼ੀਸ਼ੇਦਾਰ ਅਲਮਾਰੀਆਂ, ਜਿਨ੍ਹਾਂ

ਵਿਚ ਬੇਸ਼ੁਮਾਰ ਕਿਤਾਬਾਂ ਢੰਗ ਨਾਲ ਸਜੀਆਂ ਹੋਈਆਂ ਸਨ । ਸਜਾਵਟ ਦੇ ਲਈ ਚਾਰੇ ਪਾਸੇ ਸਟੈਂਡਾਂ ਤੇ ਅਤੇ ਦੀਵਾਰਾਂ ਤੇ ਸ਼ਿਕਾਰ ਦੀਆਂ ਟਰਾਫੀਆਂ ਲੱਗੀਆਂ ਹੋਈਆਂ ਸਨ— ਚੀਤਲ, ਹਿਰਨ, ਤੇਂਦੂਏ ਅਤੇ ਚੀਤਿਆਂ ਦੇ ਸਿਰ । ਸ਼ੀਸ਼ੇ ਦੀ ਚਮਕਦੀਆਂ ਹੋਈਆਂ ਝੂਠੀਆਂ ਅੱਖਾਂ ਨਾਲ ਵੇਖਦੇ ਹੋਏ । ਅਤੇ ਸਾਰੇ ਵਾਤਾਵਰਣ ਤੇ ਛਾਈ ਹੋਈ ਉਹੀ ਪੁਰਾਣੇ ਰੇਸ਼ਮ ਦੀ ਮਹਿਕ ।

ਰਫਤ ਮੀਆਂ ਇਕ ਹੋਰ ਸਾਹਿਬ ਨਾਲ ਗੱਲਾਂ ਕਰਦੇ ਹੋਏ ਦਾਖ਼ਲ ਹੋ ਰਹੇ ਸਨ । ਮੈਂ ਖਲੋ ਕੇ ਸਲਾਮ ਕੀਤਾ ।

"ਜ਼ਫਰ ਭਾਈ", ਰਫਤ ਮੀਆਂ ਨੇ ਮੁਸਕ੍ਰਾਂਦਿਆਂ ਹੋਇਆਂ ਕਿਹਾ ।

"ਵਾਲੇਕੁਲ ਅੱਸਲਾਮ, ਸਾਹਿਬਜ਼ਾਦੇ", ਜ਼ਫਰ ਭਾਈ ਨੇ ਕੋਲ ਆ ਕੇ ਬੜੀ ਗਰਮਜੋਸ਼ੀ ਨਾਲ ਜਵਾਬ ਦਿਤਾ ਅਤੇ ਫਿਰ ਹੱਥ ਮਿਲਾਂਦਿਆਂ ਹੋਇਆਂ ਮੈਨੂੰ ਮੋਢੇ ਨਾਲ ਲਾ ਲਿਆ ।

"ਭਈ ਵਾਹ ! ਮਾਸ਼ਾ ਅਲਾਹ ਬੜੇ ਖ਼ੂਬਸੂਰਤ ਨੌਜਵਾਨ ਓ । ਬਿਲਕੁਲ ਸਰ–ਫਰਾਜ਼ ਦੇ ਬੇਟੇ...ਬਹੁਤ ਖ਼ੁਸ਼ੀ ਹੋਈ ਤੈਨੂੰ ਵੇਖ ਕੇ...ਆਓ ਬੈਠੋ", ਅਤੇ ਵੱਡੇ ਵਾਲੇ ਸੋਫੇ ਤੇ ਉਹ ਮੇਰੇ ਕੋਲ ਹੀ ਬੈਠ ਗਏ ।

ਮੈਂ ਮੁਸਕਰਾ ਕੇ ਉਨ੍ਹਾਂ ਵਲ ਵੇਖਿਆ । ਗੋਰਾ ਚਿਹਰਾ ਅਤੇ ਲਾਲ ਦਾੜ੍ਹੀ । ਅਤੇ ਫਿਰ ਫਾਨੂਸ ਵਾਲੀ ਗੱਲ ਦਿਮਾਗ਼ ਵਿਚ ਰੌਸ਼ਨ ਹੋ ਗਈ । ਫਿਰ ਤਾਂ ਜਿਵੇਂ ਸਾਰੇ ਕੋਨੇ ਜਗਮਗਾ ਉਠੇ...ਲੰਦਨ ਤੋਂ ਵਾਪਸੀ ਦਾ ਸਫ਼ਰ, ਜਹਾਜ ਆਇਰਿਸ਼ ਸ਼ਿਪ–ਕੈਪਟਨ, ਉਸ ਦਾ ਗੋਰਾ ਚਿਹਰਾ ਅਤੇ ਲਾਲ ਦਾੜ੍ਹੀ, ਸ਼ਿਪ ਦਾ ਡਾਇਨਿੰਗ ਹਾਲ ਅਤੇ ਉਸ ਦੇ ਵਿਚੋ ਵਿਚ ਛੱਤ ਨਾਲ ਲਟਕਦਾ ਹੋਇਆ ਕ੍ਰਿਸਟਲ ਗਲਾਸ ਦਾ ਭਾਰੀ ਫਾਨੂਸ...

ਜ਼ਫ਼ਰ ਭਾਈ ਦੀ ਆਵਾਜ਼ ਨੇ ਮੈਨੂੰ ਆਪਣੇ ਵੱਲ ਖਿਚਿਆ ।

"ਸਰਫਰਾਜ਼ ਤਾਂ ਅੱਛੀ ਤਰ੍ਹਾਂ ਹੈ ਨਾ ?" ਉਹ ਪੁੱਛ ਰਹੇ ਸਨ ।

"ਜੀ, ਤੁਹਾਨੂੰ ਸਭ ਨੂੰ ਦੁਆ ਕਹੀ ਹੈ । ਬਹੁਤ ਯਾਦ ਕਰਦੇ ਹਨ, ਸ਼ਾਇਦ ਆਉਣਗੇ ਇਥੇ..." ।

"ਹੁਣ ਆਣਗੇ ਕੀ...ਹੁਣ ਤਾਂ ਇਥੇ ਆ ਕੇ ਰਹਿਣਾ ਚਾਹੀਦਾ ਹੈ । ਜ਼ਮਾਨਾ ਹੋ ਗਿਆ ਉਸ ਨੂੰ ਭੁਪਾਲ ਛੱਡਿਆਂ ਅਤੇ ਫਿਰ ਹੁਣ ਤਾਂ ਆਰਾਮ ਦੇ ਦਿਨ ਆਏ ਹਨ", ਅਤੇ ਜ਼ਫਰ ਭਾਈ ਮੁਸਕਰਾ ਪਏ ।

ਜ਼ਫਰ ਭਾਈ ਅੱਬਾ ਦੀ ਹੀ ਉਮਰ ਦੇ ਸਨ । ਹਾਲਾਂ ਕਿ ਅੱਬਾ ਇਸ ਘਰ ਦੇ ਮੁਲਾਜ਼ਮ ਰਹੇ ਸਨ ਪਰ ਮਰਹੂਮ ਜਨਾਬ ਅਤਾਉਲਾਹ ਖ਼ਾਨ ਸਾਹਿਬ ਨੇ ਕਦੀ ਵੀ ਆਪਣੇ ਲੜਕਿਆਂ ਅਤੇ ਅੱਬਾ ਵਿਚ ਕੋਈ ਫ਼ਰਕ ਨਹੀਂ ਸਮਝਿਆ ਸੀ । ਉਂਜ ਵੀ ਜ਼ਫਰ ਭਾਈ ਅਤੇ ਅੱਬਾ ਵਿਚ ਇਕ ਖ਼ਾਸ ਢੰਗ ਦੀ ਦੋਸਤੀ ਸੀ ।

ਜ਼ਫਰ ਭਾਈ ਦੀਆਂ ਅੱਖਾਂ ਮੇਰੇ ਚਿਹਰੇ ਵਲ ਵੇਖ ਰਹੀਆਂ ਸਨ ਜਾਂ ਸ਼ਾਇਦ ਬੀਤੇ ਹੋਏ ਜ਼ਮਾਨੇ ਨੂੰ ਅਤੇ ਮੇਰੀਆਂ ਅੱਖਾਂ ਵਿਚ ਉਨ੍ਹਾਂ ਦਾ ਚਿਹਰਾ, ਜਹਾਜ ਦੇ ਆਇਰਿਸ਼ ਕੈਪਟਨ ਦੇ ਚਿਹਰੇ ਦੇ ਉਪਰ ਝਿਲਮਿਲਾ ਰਿਹਾ ਸੀ । ਦੋਹਾਂ ਚਿਹਰਿਆਂ ਵਿਚ ਅਜੀਬ ਜਿਹੀ ਸਮਾਨਤਾ ਸੀ । ਬਸ ਅੱਖਾਂ ਵੱਖ ਵੱਖ ਸਨ । ਕੈਪਟਨ ਦੀਆਂ ਅੱਖਾਂ

ਨੀਲੀਆਂ-ਸਮੁੰਦਰ ਵਾਂਗ ਡੂੰਘੀਆਂ । ਅਤੇ ਜ਼ਫਰ ਭਾਈ ਦੀਆਂ ਅੱਖਾਂ ਕੁਝ ਭੂਰੀਆਂ ਜਿਹੀਆਂ, ਸੁੱਕੇ ਪੱਤਿਆਂ ਨਾਲ ਢੱਕੀ ਵੀਰਾਨੀ ਵਾਂਗ ।

"ਓ, ਹਾਂ...", ਕੁਝ ਦੇਰ ਬਾਅਦ ਜ਼ਫਰ ਭਾਈ ਨੂੰ ਜਿਵੇਂ ਕੁਝ ਯਾਦ ਆਇਆ, "ਤੂੰ ਤਾਂ ਬਰਤਾਨੀਆਂ ਤੋਂ ਮੁੜਿਆ ਹੈਂ ਭਈ, ਉਥੋਂ ਦੇ ਹਾਲ ਚਾਲ ਸੁਣਾਓ । ਹੁਣ ਤਾਂ ਬਹੁਤ ਬਦਲ ਗਿਆ ਹੋਵੇਗਾ ਅੰਗਰੇਜ਼ ਬਹਾਦਰ ਦਾ ਮੁਲਕ ।"

ਜ਼ਫਰ ਭਾਈ ਆਪ ਲੰਦਨ ਵਿਚ ਰਹੇ ਸਨ । ਲਾਅ ਦੀ ਪੜ੍ਹਾਈ ਦੇ ਸੰਬੰਧ ਵਿਚ ।

ਫਿਰ ਉਥੋਂ ਦੀਆਂ ਹੀ ਗੱਲਾਂ ਹੋਣ ਲੱਗੀਆਂ ।

ਰਾਤ ਹੋ ਚੁੱਕੀ ਸੀ । ਸਾਰਾ ਦਿਨ ਮੁਰਾਦ ਮੰਜਲ ਵਿਚ ਹੀ ਬੀਤਿਆ ਸੀ । ਕੁਝ ਵੀ ਖ਼ਾਸ ਨਹੀਂ ਕੀਤਾ ਸੀ, ਪਰ ਬੁਰੀ ਤਰ੍ਹਾਂ ਥਕਾਵਟ ਛਾ ਗਈ ਸੀ । ਕਰੀਬ ਕਰੀਬ ਓਹੋ ਜਿਹੀ ਹੀ ਥਕਾਵਟ, ਜਿਹੋ ਜਿਹੀ ਉਸ ਦਿਨ, ਜਦ ਜਹਾਜ਼ ਬੰਬਈ ਆ ਕੇ ਲਗਿਆ ਸੀ, ਤਦ ਜਹਾਜ਼ ਤੋਂ ਉਤਰ ਕੇ ਮਹਿਸੂਸ ਹੋਈ ਸੀ । ਦਿਮਾਗ਼ ਵਿਚ ਜਿਵੇਂ ਪਾਣੀ ਜਿਹਾ ਭਰ ਗਿਆ ਸੀ, ਜਿਸ ਨੂੰ ਸੋਖ ਸੋਖ ਕੇ ਨਸਾਂ ਫੁਲ ਗਈਆਂ ਸਨ । ਪਤਾ ਨਹੀਂ ਕਿਉਂ ਜਿਸ ਢੰਗ ਨਾਲ ਸਾਰਾ ਦਿਨ ਬੀਤਿਆ ਸੀ, ਉਹ ਕੁਝ ਅਜਿਹਾ ਅਹਿਸਾਸ ਸੀ, ਜਿਵੇਂ ਕਿਸੇ ਅਜਿਹੇ ਮਰੀਜ਼ ਦੇ ਕੋਲ, ਜੋ ਬੋਲ ਵੀ ਨਾ ਸਕਦਾ ਹੋਵੇ, ਬੈਠਿਆਂ ਬੈਠਿਆਂ ਸਾਰਾ ਦਿਨ ਬਿਤਾਇਆ ਹੋਵੇ ।

ਪਰ ਅਸਲ ਵਿਚ ਬਹੁਤ ਸਮੇਂ ਬਾਅਦ ਮੈਂ ਇਤਨੀਆਂ ਗੱਲਾਂ ਕੀਤੀਆਂ ਸਨ । ਜ਼ਫਰ ਭਾਈ ਦੇ ਨਾਲ ਤਾਂ ਪੂਰੇ ਤਿੰਨ ਘੰਟੇ ਬੀਤ ਗਏ ਸਨ । ਪਤਾ ਨਹੀਂ ਕਿਥੇ ਕਿਥੇ ਦੀਆਂ ਗੱਲਾਂ ਨਿਕਲ ਆਈਆਂ ਸਨ । ਉਸੇ ਦੌਰਾਨ ਬਹੁਤ ਸਾਰੀਆਂ ਹੋਰ ਗੱਲਾਂ ਪਤਾ ਲੱਗੀਆਂ ਸਨ । ਉਨ੍ਹਾਂ ਤਿੰਨ ਘੰਟਿਆਂ ਵਿਚ ਪਤਾ ਨਹੀਂ ਕਿਤਨੀ ਵਾਰ ਮੈਂ ਚੌਂਕ ਚੌਂਕ ਪਿਆ ਸਾਂ । ਡ੍ਰਾਇੰਗ ਰੂਮ ਦੇ ਈਰਾਨੀ ਕਾਲੀਨ ਦਾ ਪੈਟਰਨ ਮੇਰੇ ਦਿਮਾਗ਼ ਵਿਚ ਚਿੱਤ੍ਰਿਆ ਗਿਆ । ਉਥੋਂ ਉਠਦਿਆਂ ਲੱਗਿਆ ਸੀ ਜਿਵੇਂ ਸਾਰੀ ਉਮਰ ਮੈਂ ਉਸ ਕਮਰੇ ਵਿਚ ਬੈਠਿਆਂ ਬੈਠਿਆਂ ਗੁਜ਼ਾਰੀ ਸੀ ਅਤੇ ਮੇਰੇ ਵੇਖਦਿਆਂ ਹੀ ਉਥੋਂ ਦੀ ਇਕ ਇਕ ਚੀਜ਼ ਪੁਰਾਣੀ ਹੋ ਗਈ ਸੀ । ਵਕਤ ਦਾ ਇਕ ਪੂਰਾ ਦਰਿਆ ਉਥੋਂ ਵਹਿ ਕੇ ਲੰਘ ਚੁੱਕਾ ਸੀ ਅਤੇ ਮੈਂ ਤੇ ਜ਼ਫਰ ਭਾਈ ਉਸ ਦੇ ਪਿਛੇ ਸੁੱਟੀ ਹੋਈ ਗਿੱਲੀ ਰੇਤ ਵਿਚ ਧਸਦੇ ਹੋਏ ਪੈਰਾਂ ਤੇ ਖਲੋਤੇ, ਰੇਤ ਵਿਚ ਪਈਆਂ ਹੋਈਆਂ ਸਿਲਵਟਾਂ ਨੂੰ ਵੇਖਦੇ ਰਹੇ ਸਾਂ ।

ਮੁਰਾਦ ਮੰਜਲ ਤਿੰਨ ਹਿੱਸਿਆਂ ਵਿਚ ਵੰਡੀ ਗਈ ਸੀ, ਜਿਉਂ ਹੀ ਜ਼ਫਰ ਭਾਈ ਨੇ ਇਹ ਗੱਲ ਦੱਸੀ ਸੀ, ਮੇਰੀਆਂ ਅੱਖਾਂ ਦੇ ਸਾਹਮਣੇ ਵੀਹ ਬਾਈ ਸਾਲ ਪਹਿਲਾਂ ਦੇ ਅਸਦੁਲਾਹ ਭਾਈ ਦੀ ਸੁੰਦਰ ਤਸਵੀਰ ਖੜੀ ਹੋ ਗਈ ਸੀ । ਗੋਰਾ, ਲੰਮਾ ਅਤੇ ਭਰਿਆ ਹੋਇਆ ਸਰੀਰ ਅਤੇ ਹੱਸਦਾ ਹੋਇਆ ਬੇਫਿਕਰ ਅਤੇ ਖ਼ੂਬਸੂਰਤ ਚਿਹਰਾ । ਮੈਂ ਸ਼ਾਇਦ ਜ਼ਫਰ ਭਾਈ ਤੋਂ ਉਨ੍ਹਾਂ ਦੇ ਬਾਰੇ ਵਿਚ ਪੁੱਛਣ ਹੀ ਵਾਲਾ ਸਾਂ ਕਿ ਉਨ੍ਹਾਂ ਨੇ ਆਪਣੇ ਖ਼ਾਸ ਅੰਦਾਜ਼ ਵਿਚ ਹੌਲੇ ਹੌਲੇ ਕਿਹਾ ਸੀ, "ਅਸਦ ਨਹੀਂ ਰਿਹਾ...ਤੂੰ ਤਾਂ ਜਾਣਦਾ ਹੋਵੇਂਗਾ ।" ਅਤੇ ਮੈਂ ਉਨ੍ਹਾਂ ਦੇ ਚਿਹਰੇ ਵਲ ਵੇਖਦਾ ਰਹਿ ਗਿਆ ਸਾਂ । ਆਪਣੇ ਆਪ ਹੀ ਬਾਅਦ ਵਿਚ ਉਨ੍ਹਾਂ ਨੇ ਦੱਸਿਆ ਸੀ, ਕਿ ਅਸਦ ਭਾਈ ਨੂੰ ਪਤਾ ਨਹੀਂ ਕਿਵੇਂ ਪੈਥੇਡ੍ਰੀਨ ਦੀ ਆਦਤ ਪੈ ਗਈ ਸੀ ਅਤੇ ਉਸੇ ਨੇ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ ਸੀ ।

ਜੀਉਂਦੇ ਜੀਅ ਹੀ ਉਨ੍ਹਾਂ ਨੇ ਨਾ ਸਿਰਫ ਆਪਣੇ ਹਿੱਸੇ ਦੀ ਸਾਰੀ ਦੌਲਤ ਰੋੜ੍ਹ ਦਿਤੀ ਸੀ ਸਗੋਂ ਬੇਹਿਸਾਬ ਕਰਜ਼ਾ ਵੀ ਛੱਡ ਗਏ ਸਨ। "ਹੁਣ ਅਰਮਾਨਾ ਦੋਹਾਂ ਲੜਕੀਆਂ ਦੇ ਨਾਲ ਖੱਬੇ ਪਾਸੇ ਵਾਲੇ ਹਿੱਸੇ ਵਿਚ ਰਹਿ ਰਹੀ ਹੈ", ਜ਼ਫਰ ਭਾਈ ਨੇ ਕਿਹਾ ਸੀ, "ਕਾਫੀ ਹਿੱਸਾ ਕਿਰਾਏ ਤੇ ਹੈ, ਉਸੇ ਨਾਲ ਚਲ ਰਿਹਾ ਹੈ ਸਭ ਕੁਝ", ਅਤੇ ਉਹ ਚੁੱਪ ਹੋ ਗਏ ਸਨ।

ਬਾਹਰ ਆ ਕੇ ਜ਼ਫਰ ਭਾਈ ਨੇ ਕੋਠੀ ਦੇ ਵੱਖ ਵੱਖ ਹਿੱਸੇ ਵਿਖਾਏ ਸਨ। ਵਿਚਕਾਰਲੇ ਹਿੱਸੇ ਵਿਚ ਜ਼ਫਰ ਭਾਈ ਰਹਿੰਦੇ ਸਨ। ਉਨ੍ਹਾਂ ਨੇ ਸ਼ਾਦੀ ਨਹੀਂ ਕੀਤੀ ਸੀ। ਖੱਬੇ ਰਫਤ ਮੀਆਂ ਦਾ ਹਿੱਸਾ ਸੀ ਅਤੇ ਸੱਜੇ ਪਾਸੇ ਸਵਰਗਵਾਸੀ ਅਸਦ ਭਾਈ ਦਾ, ਜਿਸ ਵਿਚ ਹੁਣ ਆਪਾ ਬੇਗਮ, ਗ਼ਜ਼ਾਲਾ ਅਤੇ ਫਰਿਆਲ ਰਹਿ ਰਹੀਆਂ ਸਨ। ਜ਼ਫਰ ਭਾਈ ਦੇ ਨਾਲ ਹੀ ਆਪਾ ਬੇਗਮ ਅਤੇ ਫਰਿਆਲ ਨਾਲ ਮੁਲਾਕਾਤ ਹੋਈ ਸੀ। ਆਪਾ ਬੇਗਮ ਨੂੰ ਵੇਖ ਕੇ ਅਤੇ ਉਨ੍ਹਾਂ ਦੇ ਸਿੱਧੇ ਸਾਦੇ ਲਿਬਾਸ ਦੇ ਬਾਵਜੂਦ ਇਹ ਵਿਸ਼ਵਾਸ਼ ਕਰਨਾ ਮੁਸ਼ਕਲ ਸੀ ਕਿ ਉਹ ਵਿਧਵਾ ਸੀ। ਉਮਰ ਅਤੇ ਅਫ਼ਸੋਸਨਾਕ ਘਟਨਾਵਾਂ ਨੂੰ ਪਿੱਛੇ ਧੱਕ ਕੇ ਬਿਲਕੁਲ ਤਾਜ਼ਾ, ਦੋ ਹੀਰੇ ਵਰਗੀਆਂ ਚਮਕਦੀਆਂ ਅੱਖਾਂ, ਜਿਨ੍ਹਾਂ ਵਿਚ ਵੇਖਣ ਦੀ ਮੇਰੀ ਹਿੰਮਤ ਨਹੀਂ ਹੋਈ ਸੀ। ਫਰਿਆਲ ਵੀ ਦੇਖਣ ਵਿਚ ਉਤਨੀ ਹੀ ਖ਼ੂਬਸੂਰਤ ਸੀ। ਮੁਸ਼ਕਲ ਨਾਲ ਪੰਦ੍ਰਾਂ ਸੋਲਾਂ ਸਾਲਾਂ ਦੀ ਇਕ ਸ਼ਾਂਤ ਲੜਕੀ ਜੋ ਆਪਾ ਬੇਗਮ ਦੀ ਬੇਟੀ ਤੋਂ ਵੱਧ ਉਨ੍ਹਾਂ ਦੀ ਛੋਟੀ ਭੈਣ ਲਗਦੀ ਸੀ।

ਆਪਾ ਬੇਗਮ ਵਾਲਾ ਹਿੱਸਾ ਕੋਠੀ ਦੇ ਦੂਸਰੇ ਹਿੱਸਿਆਂ ਤੋਂ ਵੱਖ ਸੀ। ਸਗੋਂ ਸ਼ਾਇਦ ਹੀ ਉਸ ਨੂੰ ਮੁਰਾਦ ਮੰਜਲ ਦਾ ਹਿੱਸਾ ਕਿਹਾ ਜਾ ਸਕਦਾ ਸੀ। ਕੋਠੀ ਦੇ ਖੱਬੇ ਪਾਸੇ ਵਾਲੇ ਬਾਹਰਲੇ ਹਿੱਸੇ ਵਿਚ ਤਿੰਨ ਕਮਰਿਆਂ ਅਤੇ ਉਨ੍ਹਾਂ ਨਾਲ ਘਿਰੇ ਇਕ ਛੋਟੇ ਜਿਹੇ ਦਾਲਾਨ ਦਾ, ਇਹ ਇਕ ਬਿਲਕੁਲ ਮਾਮੂਲੀ ਜਿਹਾ ਘਰ ਸੀ। ਪਿੱਛੇ ਵਲ ਖੁੱਲ੍ਹਣ ਵਾਲੇ ਦਰਵਾਜ਼ੇ ਵਿਚ ਇਕ ਗੰਦਾ ਜਿਹਾ ਪਰਦਾ ਪਿਆ ਹੋਇਆ ਸੀ, ਜਿਸ ਨੂੰ ਵੇਖ ਕੇ ਬਿਲਕੁਲ ਅਣਚਾਹੇ ਤੌਰ ਤੇ ਉਸ ਘਰ ਅਤੇ ਉਸ ਦੇ ਅੰਦਰ ਪੂਰੇ ਵਾਤਾਵਰਣ ਤੇ ਪੂਰੀ ਜ਼ਿੰਦਗੀ ਦੇ ਬਾਰੇ ਇਕ ਰਾਏ ਬਣ ਗਈ। ਦਾਲਾਨ ਵਿਚ ਹੀ ਇਕ ਚਟਾਈ ਵਿਛੀ ਹੋਈ ਸੀ ਜਿਸ ਦੇ ਕੋਲ ਲੱਕੜੀ ਦੇ ਇਕ ਖੋਖੇ ਤੇ ਇਕ ਸਿਲਾਈ ਮਸ਼ੀਨ ਰਖੀ ਸੀ ਅਤੇ ਆਸ ਪਾਸ ਕੱਪੜਿਆਂ ਦੀਆਂ ਰੰਗ ਬਿਰੰਗੀਆਂ ਕਤਰਨਾ ਬਿਖਰੀਆਂ ਹੋਈਆਂ ਸਨ। ਉਸ ਮਸ਼ੀਨ ਨੂੰ ਵੇਖ ਕੇ ਮੇਰੀ ਸਮਝ ਵਿਚ ਆਇਆ ਕਿ ਮੇਰਾ ਕਮਰਾ ਇਸ ਹਿੱਸੇ ਨਾਲ ਲੱਗਾ ਹੋਇਆ ਸੀ!

ਉਥੇ ਵੀ ਕਾਫ਼ੀ ਦੇਰ ਬੈਠਣਾ ਹੋਇਆ ਸੀ। ਗੱਲਬਾਤ ਦਾ ਸਿਲਸਿਲਾ ਫਿਰ ਬੀਤੇ ਦਿਨਾਂ ਵਲ ਚਲਾ ਗਿਆ ਸੀ ਅਤੇ ਉਸੇ ਦੌਰਾਨ ਜਦ ਆਪਾ ਬੇਗਮ ਨੇ ਮੈਨੂੰ ਕਿਹਾ ਕਿ, "ਹੁਣ ਤਾਂ ਵਿਸ਼ਵਾਸ ਨਹੀਂ ਹੁੰਦਾ ਕਿ ਤੁਸੀਂ ਕਿੰਨੇ ਛੋਟੇ ਸੀ ਪਰ... ਤੂੰ ਅਤੇ ਗ਼ਜ਼ਾਲਾ...ਤੋਬਾ ਆਫ਼ਤ ਕਰ ਦਿੰਦੇ ਸੀ", ਤਾਂ ਮੈਂ ਪਹਿਲੀ ਵਾਰ ਉਨ੍ਹਾਂ ਦੇ ਚਿਹਰੇ ਵਲ ਵੇਖਿਆ ਸੀ। ਅਤੇ ਉਸ ਦੇ ਬਾਅਦ ਇਕ ਹਲਕੀ ਜਿਹੀ ਤਸਵੀਰ ਦਿਮਾਗ਼ ਵਿਚ ਉਭਰ ਆਈ ਸੀ।

ਇਕ ਲਾਲ ਗਾਲ੍ਹਾਂ ਵਾਲੀ, ਗੋਲ ਮਟੋਲ ਜਿਹੀ ਲੜਕੀ ਦੀ ਤਸਵੀਰ...ਗ਼ਜ਼ਾਲਾ।

ਫਿਰ ਤਾਂ ਆਪਣੇ ਆਪ ਪੂਰਾ ਐਲਬਮ ਖੁਲ੍ਹਦਾ ਗਿਆ...ਗ਼ਜ਼ਾਲਾ ਫੁਹਾਰੇ ਦੇ ਹੇਠਾਂ ਬਣੇ ਹੌਜ਼ ਵਿਚ ਖਲੋਤੀ ਮੇਰੇ ਤੇ ਪਾਣੀ ਸੁੱਟ ਰਹੀ ਹੈ...ਇਮਲੀ ਦੇ ਸੰਘਣੇ ਛਾਂਦਾਰ ਦਰਖ਼ਤ ਦੇ ਹੇਠਾਂ ਅਸੀਂ ਦੋਵੇਂ ਭਰੀ ਦੁਪਹਿਰੇ ਇਮਲੀਆਂ ਚੁਣ ਚੁਣ ਕੇ ਖਾ ਰਹੇ ਹਾਂ...ਬਹੁਤ ਸਾਰੀਆਂ ਹੋਰ ਤਸਵੀਰਾਂ ਸਨ, ਪਰ ਉਨ੍ਹਾਂ ਵਿਚੋਂ ਕਿਸੇ ਵਿਚ ਵੀ ਗ਼ਜ਼ਾਲਾ ਦਾ ਚਿਹਰਾ ਸਾਫ਼ ਸਾਫ਼ ਨਜ਼ਰ ਨਹੀਂ ਆ ਰਿਹਾ ਸੀ।

ਉਥੋਂ ਮੁੜਨ ਤੋਂ ਬਾਅਦ ਮੈਨੂੰ ਯਾਦ ਆਇਆ ਕਿ ਬਚਪਨ ਵਿਚ ਮੈਂ ਆਪਾ ਬੇਗਮ ਨੂੰ ਚੱਚੀ ਜਾਨ ਕਿਹਾ ਕਰਦਾ ਸਾਂ। ਪਰ ਲੱਖ ਕੋਸ਼ਿਸ਼ਾਂ ਦੇ ਬਾਅਦ ਵੀ ਨਾ ਤਾਂ ਮੈਨੂੰ ਉਨ੍ਹਾਂ ਦਾ, ਉਨ੍ਹਾਂ ਦਿਨਾਂ ਦਾ ਚਿਹਰਾ ਯਾਦ ਆਇਆ ਅਤੇ ਨਾ ਹੀ ਗ਼ਜ਼ਾਲਾ ਦਾ। ਗ਼ਜ਼ਾਲਾ ਅੱਜ ਕਲ੍ਹ ਕਿਧਰੇ ਨੌਕਰੀ ਕਰ ਰਹੀ ਸੀ। ਇਸੇ ਲਈ ਉਸ ਵਕਤ ਉਥੇ ਮੌਜੂਦ ਨਹੀਂ ਸੀ, ਇਹ ਮੈਨੂੰ ਜ਼ਫਰ ਭਾਈ ਨੇ ਦੱਸਿਆ। ਸ਼ਾਮ ਹੁੰਦਿਆਂ ਹੁੰਦਿਆਂ ਤਾਂ ਮੇਰੇ ਤੇ ਗ਼ਜ਼ਾਲਾ ਨੂੰ ਵੇਖਣ ਦੀ ਇਕ ਬੇਚੈਨੀ ਜਿਹੀ ਸਵਾਰ ਹੋ ਗਈ ਸੀ। ਪਰ ਗ਼ਜ਼ਾਲਾ ਸ਼ਾਇਦ ਅਜੇ ਤਕ ਨਹੀਂ ਮੁੜੀ ਸੀ, ਕਿਉਂਕਿ ਕੁਝ ਦੇਰ ਪਹਿਲਾਂ ਤਕ ਰਫਤ ਮੀਆਂ ਦੇ ਡ੍ਰਾਇੰਗ ਰੂਮ ਵਿਚ ਕਰੀਬ ਕਰੀਬ ਸਾਰੇ ਲੋਕ ਬੈਠੇ ਗੱਲਬਾਤ ਕਰਦੇ ਰਹੇ ਸਨ।

ਹੁਣ ਸਾਢੇ ਦਸ ਵਜ ਰਹੇ ਸਨ। ਕੱਲ੍ਹ ਸਵੇਰੇ ਜਲਦੀ ਉਠਣਾ ਹੋਵੇਗਾ, ਮੈਨੂੰ ਯਾਦ ਆਇਆ। ਨੌਕਰੀ! ਅਤੇ ਇਕ ਨਵੀਂ ਜ਼ਿੰਦਗੀ ਦਾ ਆਰੰਭ। ਪਰ ਪਤਾ ਨਹੀਂ ਕਿਉਂ ਇਸ ਖ਼ਿਆਲ ਨਾਲ ਕਿਸੇ ਵੀ ਜੋਸ਼ ਦਾ ਅਹਿਸਾਸ ਅਜੇ ਨਹੀਂ ਹੋ ਰਿਹਾ ਸੀ।

ਬੱਤੀ ਬੁਝਾਣ ਦੇ ਇਰਾਦੇ ਨਾਲ ਮੈਂ ਉਠਿਆ। ਅਚਾਨਕ ਚਾਰੇ ਪਾਸੇ ਪਤਾ ਨਹੀਂ ਕਿਤਨੇ ਪਰਛਾਵੇਂ ਖਲੋ ਗਏ। ਚਾਰੇ ਪਾਸੇ ਦੀਵਾਰ ਦੇ ਸ਼ੀਸ਼ਿਆਂ ਵਿਚ, ਮੇਰੇ ਹੀ ਅਣਗਿਣਤ ਰੂਪ ਮੈਨੂੰ ਵੇਖ ਰਹੇ ਸਨ।

ਖਿੜਕੀ ਬੰਦ ਕਰਨ ਲਈ ਮੈਂ ਅੱਗੇ ਵਧਿਆ। ਬਰਾਬਰ ਵਾਲੇ ਹਿੱਸੇ ਵਿਚ ਆਵਾਜ਼ਾਂ ਆ ਰਹੀਆਂ ਸਨ।

"ਵਿਲਾਇਤ ਤੋਂ ਮੁੜਿਆ ਹੈ। ਪਹਿਲਾਂ ਤਾਂ ਮੈਂ ਪਛਾਣ ਹੀ ਨਹੀਂ ਸਕੀ..." ਆਪਾ ਬੇਗਮ ਦੀ ਆਵਾਜ਼ ਸੀ।

"... ... ..."

"ਰਫਤ ਮੀਆਂ ਹੀ ਮਹਿਮਾਨ ਨਵਾਜ਼ੀ ਕਰ ਰਹੇ ਹਨ। ਦੁਪਹਿਰ ਨੂੰ ਮੁਮਤਾਜ਼ ਆਪ ਕਮਰਾ ਸਾਫ਼ ਕਰ ਰਹੀ ਸੀ...", ਆਵਾਜ਼ ਵਿਚ ਇਸ ਵਾਰ ਹਲਕਾ ਜਿਹਾ ਵਿਅੰਗ ਸੀ।

"ਹਾਂ, ਹਾਂ...ਉਹ ਕਿਉਂ ਨਹੀਂ ਕਰੇਗੀ...", ਕਿਸੇ ਲੜਕੀ ਦੀ ਆਵਾਜ਼ ਸੀ, "ਰਿਜ਼ਵੀ ਤੋਂ ਹੁਣ ਤਬੀਅਤ ਭਰ ਗਈ ਹੋਵੇਗੀ ਨਾ...ਚੰਗਾ ਹੈ, ਨਵਾਂ ਯਾਰ ਅਤੇ ਉਹ ਵੀ ਘਰ ਬੈਠਿਆਂ..."

ਕੁਝ ਦੇਰ ਤਕ ਖਾਮੋਸ਼ੀ ਰਹੀ। ਫਿਰ ਆਪਾ ਬੇਗਮ ਦੀ ਹਲਕੀ ਜਿਹੀ ਆਵਾਜ਼ ਸੁਣਾਈ ਦਿਤੀ, "ਅੱਜ ਅਹਿਸਾਨ ਆਇਆ ਸੀ..."

"ਕਿਉਂ ? ਕੀ ਕਹਿ ਰਿਹਾ ਸੀ ?"

"ਤੂੰ ਦਫ਼ਤਰ ਕਿਉਂ ਨਹੀਂ ਆ ਰਹੀ ਹੈਂ ?"

"ਤੂੰ ਕੀ ਕਹਿ ਦਿਤਾ ?" ਬਹੁਤ ਉਖੜੀ ਜਿਹੀ ਆਵਾਜ਼ ਸੀ।

"ਮੈਂ ਕੀ ਕਹਿੰਦੀ ?" ਆਪਾ ਬੇਗਮ ਝੁੰਝਲਾਂਦੀ ਹੋਈ ਬੋਲੀ, "ਮੈਨੂੰ ਤਾਂ ਤੂੰ ਦਫ਼ਤਰ ਦਾ ਹੀ ਆਖ ਕੇ ਜਾਂਦੀ ਹੈਂ..."

"ਤਾਂ ਕੀ ਫਿਰ ਇਸ਼ਤਿਹਾਰ ਛਪਵਾਵਾਂ ਕਿ ਮੈਂ ਕਿਥੇ ਜਾਂਦੀ ਹਾਂ, ਕੀ ਕਰਦੀ ਹਾਂ...", ਅਚਾਨਕ ਹੀ ਆਵਾਜ਼ ਤੇਜ਼ ਹੋ ਗਈ ਸੀ। ਮੈਨੂੰ ਲੱਗਾ ਜਿਵੇਂ ਉਹ ਗਜ਼ਾਲਾ ਦੀ ਆਵਾਜ਼ ਸੀ।

ਕੁਝ ਦੇਰ ਬਾਅਦ ਫਿਰ ਉਹ ਆਵਾਜ਼ ਆਈ, "ਇਹ ਲਉ...ਸੌ ਰੁਪਏ ਹਨ। ਜ਼ਰਾ ਵੇਖ ਕੇ ਖਰਚ ਕਰਨਾ।"

ਅਤੇ ਉਸ ਦੇ ਬਾਅਦ ਕਾਫੀ ਦੇਰ ਤਕ ਸੱਨਾਟਾ ਛਾਇਆ ਰਿਹਾ। ਖਿੜਕੀ ਬੰਦ ਕਰਕੇ ਮੈਂ ਬੱਤੀ ਬੁਝਾਈ ਅਤੇ ਆ ਕੇ ਲੇਟ ਗਿਆ। ਬੰਦ ਅੱਖਾਂ ਵਿਚ ਜਹਾਜ ਦੇ ਕਪਤਾਨ ਦਾ, ਲਾਲ ਦਾੜ੍ਹੀ ਵਾਲਾ ਚਿਹਰਾ ਉਭਰ ਆਇਆ ਸੀ। ਅੱਖਾਂ ਦਾ ਰੰਗ ਰਹਿ ਰਹਿ ਕੇ ਤਬਦੀਲ ਹੋ ਉਠਦਾ ਸੀ...

ਬਾਹਰ ਹਵਾ ਤੇਜ਼ ਹੋ ਗਈ ਸੀ। ਇਕ ਅਜੀਬ ਜਿਹੀ ਆਵਾਜ਼ ਕੰਨਾਂ ਵਿਚ ਆ ਰਹੀ ਸੀ। ਸ਼ਾਇਦ ਅੰਬ ਦੇ ਇਕੱਲੇ ਦਰਖ਼ਤ ਦੀਆਂ ਪੱਤੀਆਂ ਖੜਖੜ ਕਰ ਰਹੀਆਂ ਸਨ। ਜਾਂ ਸ਼ਾਇਦ ਜ਼ਮੀਨ ਤੇ ਪਈਆਂ ਹੋਈਆਂ ਸੁੱਕੀਆਂ ਪੱਤੀਆਂ ਹਵਾ ਦੇ ਨਾਲ ਨਾਲ ਸਰਕਦੀਆਂ ਜਾ ਰਹੀਆਂ ਸਨ। ਲੱਗ ਰਿਹਾ ਸੀ, ਜਿਵੇਂ ਮੈਂ ਫਿਰ ਜਹਾਜ ਤੇ ਆਪਣੀ ਕੇਬਿਨ ਵਿਚ ਲੇਟਿਆ ਹੋਇਆ ਹਾਂ ਅਤੇ ਰਾਤ ਦੇ ਸੱਨਾਟੇ ਵਿਚ ਪਾਣੀ ਨੂੰ ਚੀਰਦਾ ਹੋਇਆ ਜਹਾਜ ਅਗੇ ਵੱਧ ਰਿਹਾ ਹੈ...ਕਰੀਬ ਕਰੀਬ ਉਹੋ ਜਿਹੀ ਹੀ ਆਵਾਜ, ਸੱਨਾਟੇ ਤੋਂ ਉਠ ਕੇ ਉਸੇ ਵਿਚ ਗੁੰਮ ਹੁੰਦੀ ਹੋਈ...ਇਕ ਦੂਜਾ ਪੁਰਾਣਾ ਜਹਾਜ... ਲਾਲ ਦਾੜ੍ਹੀ ਅਤੇ ਭੂਰੀਆਂ ਅੱਖਾਂ ਵਾਲਾ ਕਪਤਾਨ...ਪੁਰਾਣੇ, ਭਾਰੀ ਮਖ਼ਮਲੀ ਪਰਦਿਆਂ ਦੀ ਕੈਪਟੈਂਸ-ਕੇਬਿਨ...ਲਕਜ਼ਰੀ ਕਲਾਸ ਅਤੇ ਉਸ ਦੀ ਇਕ ਕੇਬਿਨ ਵਿਚ ਰਖਿਆ ਹੋਇਆ ਰੰਗੀਨ ਬੈਲਜੀਅਮ ਗਲਾਸ ਦਾ ਪੁਰਾਣਾ ਖ਼ੂਬਸੂਰਤ ਗੁਲਦਾਨ। ਅਤੇ ਇਕੌਨਮੀ ਕਲਾਸ ਦੇ ਮੁਸਾਫ਼ਰ ਆਪਾ ਬੇਗਮ, ਫ਼ਰਿਆਲ ਅਤੇ ਗਜ਼ਾਲਾ, ਜਿਨ੍ਹਾਂ ਦੇ ਲਈ ਸਾਰੇ ਸਫ਼ਰ ਦਾ ਮਕਸਦ ਸਿਰਫ਼ ਕਿਸੇ ਤਰ੍ਹਾਂ ਸਮੁੰਦਰ ਪਾਰ ਕਰਨਾ ਸੀ।...

ਸਵੇਰੇ ਜਦੋਂ ਨੀਂਦਰ ਖੁੱਲ੍ਹੀ ਤਾਂ ਵੇਖਿਆ ਨੌਕਰ ਚਾਹ ਲੈ ਆਇਆ ਸੀ ਅਤੇ ਜਗਾ ਰਿਹਾ ਸੀ। ਅੱਠ ਵਜੇ ਸਨ। ਚਾਹ ਪੀ ਕੇ ਸਰੀਰ ਵਿਚ ਜਾਨ ਆਈ। ਇਕ ਖੁਸ਼ੀ ਭਰਿਆ ਹਲਕਾਪਨ ਮਹਿਸੂਸ ਹੋ ਰਿਹਾ ਸੀ। ਕੱਲ੍ਹ ਦਿਨ ਭਰ ਦੀਆਂ ਗੱਲਾਂ, ਪਰਸੋਂ ਦੇ ਸਫਰ ਦੀ ਥਕਾਵਟ, ਨੀਂਦਰ ਆਪਣੇ ਨਾਲ ਰੋੜ ਲੈ ਗਈ ਸੀ। ਫ਼ੈਕਟਰੀ ਦੇ ਦਫ਼ਤਰ ਗਿਆਰਾਂ ਵਜੇ ਪਹੁੰਚਣਾ ਸੀ। ਮੈਂ ਉਠ ਕੇ ਗੁਸਲਖ਼ਾਨੇ ਵਲ ਵਧਿਆ। ਨਹਾਣ ਤੋਂ ਬਾਅਦ ਜਦੋਂ ਮੈਂ ਤਿਆਰ ਹੋ ਕੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਇਕ ਵਾਰ ਤਾਂ ਠਿਠਕ ਗਿਆ। ਸਾਹਮਣੇ ਪਲੰਘ ਦੇ ਕੋਲ ਪਈ ਆਰਾਮ ਕੁਰਸੀ ਤੇ

ਇਕ ਖੂਬਸੂਰਤ ਲੜਕੀ ਬੈਠੀ ਹੋਈ ਸੀ। ਆਪਣੇ ਆਪ ਵਿਚ ਮਗਨ, ਕੁਝ ਸੋਚਦੀ ਹੋਈ। ਦਰਵਾਜ਼ੇ ਦੀ ਆਵਾਜ਼ ਤੇ ਉਸ ਦੀਆਂ ਨਜ਼ਰਾਂ ਉਠੀਆਂ। ਬਿਨਾਂ ਕੁਝ ਸੋਚੇ ਹੀ ਮੇਰਾ ਹੱਥ ਸਲਾਮ ਦੇ ਲਈ ਉਠ ਗਿਆ।

"ਤਸਲੀਮ", ਬੜੀ ਆਸਾਨ ਜਿਹੀ ਇਕ ਰਸਮੀ ਮੁਸਕ੍ਰਾਹਟ ਦੇ ਨਾਲ ਉਹ ਖਲੋਂਦੀ ਹੋਈ ਬੋਲੀ, "ਮੈਂ...ਗ਼ਜ਼ਾਲਾ...।"

"ਓ ਤੂੰ...", ਬਿਲਕੁਲ ਅਚਾਨਕ ਹੀ ਮੂੰਹ ਵਿਚੋਂ ਨਿਕਲ ਗਿਆ। ਪਰ ਫ਼ਿਰ ਮੈਂ ਕੁਝ ਹੋਰ ਨਹੀਂ ਆਖ ਸਕਿਆ।

ਇਕ ਪ੍ਰੇਸ਼ਾਨ ਜਿਹੀ ਖ਼ਾਮੋਸ਼ੀ ਘਿਰ ਆਈ ਸੀ। ਗ਼ਜ਼ਾਲਾ ਦੇ ਚਿਹਰੇ ਤੇ ਅਜਿਹਾ ਪ੍ਰਭਾਵ ਸੀ, ਮੰਨੋ ਵੀਹ ਸਾਲ ਬਾਅਦ, ਪਹਿਲੀ ਵਾਰ ਮਿਲਣ ਦੀ ਬਜਾਏ, ਸਿਰਫ਼ ਕੁਝ ਘੰਟਿਆਂ ਬਾਅਦ ਮਿਲ ਰਹੇ ਸਾਂ। ਵਰ੍ਹਿਆਂ ਬੱਧੀ ਇਕੱਠੇ ਰਹਿਣ ਅਤੇ ਰੋਜ਼ ਮਿਲਦਿਆਂ ਰਹਿਣ ਨਾਲ ਜੋ ਇਕ ਬਹੁਤ ਹੀ ਸਾਦੀ ਅਤੇ ਗੁਦਗੁਦੀ ਜਿਹੀ ਬੇਨਿਆਜ਼ੀ ਦੋ ਬੰਦਿਆਂ ਦੇ ਵਿਚ ਭਰ ਜਾਂਦੀ ਹੈ, ਬਿਲਕੁਲ ਉਹੀ ਹਾਲਤ ਇਸ ਸਮੇਂ ਸਾਡੇ ਦੋਹਾਂ ਦੀ ਸੀ।

"ਬੈਠੋ ਨਾ" ਕੁਝ ਦੇਰ ਬਾਅਦ ਮੈਂ ਕਿਹਾ।

"ਅੰਮੀ ਤੋਂ ਪਤਾ ਲੱਗਾ ਕਿ ਤੁਸੀਂ ਆਏ ਹੋ", ਕੁਰਸੀ ਤੇ ਬੈਠਦਿਆਂ ਹੋਇਆਂ ਉਸ ਨੇ ਕਿਹਾ।

"ਹਾਂ, ਕੱਲ੍ਹ। ਤੂੰ ਕਿਧਰੇ ਗਈ ਹੋਈ ਸੀ ਉਸ ਵਕਤ।"

"ਹਾਂ", ਬਸ ਇਕੋ ਸ਼ਬਦ ਦਾ ਜੁਆਬ ਸੀ।

ਸ਼ਾਇਦ ਮੈਂ ਕਹਿਣਾ ਚਾਹੁੰਦਾ ਸਾਂ ਕਿ ਮੈਂ ਬਾਕਾਇਦਾ ਉਸ ਦਾ ਇੰਤਜ਼ਾਰ ਕੀਤਾ ਸੀ। ਪਰ ਫਿਰ ਹਿੰਮਤ ਨਹੀਂ ਹੋਈ।

"ਅੱਜ ਤੋਂ ਜਾਇਨ ਕਰ ਰਹੇ ਹੋ, ਕੁਝ ਦੇਰ ਬਾਅਦ ਉਸੇ ਮਾਮੂਲੀ ਅੰਦਾਜ਼ ਵਿਚ ਉਸ ਨੇ ਪੁੱਛਿਆ।

"ਹਾਂ"।

"ਹੋਰ...ਦਿੱਲੀ ਵਿਚ ਸਾਰੇ ਲੋਕ ਠੀਕ ਠਾਕ ਹਨ?" ਕੁਝ ਦੇਰ ਬਾਅਦ ਫਿਰ ਉਹੀ ਦੂਰ ਖੜੀ ਹੋਈ ਆਵਾਜ਼ ਸੀ।

"ਹਾਂ, ਸਭ ਠੀਕ ਹੈ", ਮੈਂ ਫ਼ਰਸ਼ ਵਲ ਵੇਖਦਿਆਂ ਹੋਇਆਂ ਜਵਾਬ ਦਿੱਤਾ, "ਅੰਮੀ ਤੈਨੂੰ ਯਾਦ ਕਰ ਰਹੀ ਸੀ।"

ਉਹ ਚੁੱਪ ਰਹੀ।

ਅਤੇ ਥੋੜ੍ਹੀ ਦੇਰ ਬਾਅਦ ਉਹ ਖੜੀ ਹੋ ਗਈ, "ਅੱਛਾ...ਫਿਰ ਤੁਸਾਂ ਜਲਦੀ ਵੀ ਪਹੁੰਚਣਾ ਹੋਵੇਗਾ..."

ਇਕ ਪਲ ਦੇ ਲਈ ਮੈਂ ਉਸ ਵਲ ਵੇਖਦਾ ਰਹਿ ਗਿਆ। ਉਹ ਬੜੇ ਇਤਮੀਨਾਨ ਨਾਲ ਆਪਣੀ ਸਾੜ੍ਹੀ ਦਾ ਪੱਲੂ ਠੀਕ ਕਰ ਰਹੀ ਸੀ।

"ਹਾਂ...ਫਿਰ ਮੁਲਾਕਾਤ ਹੋਵੇਗੀ", ਮੈਂ ਉਸ ਵਲ ਵੇਖ ਕੇ ਕਿਹਾ।

"ਹੂੰਅ ਅ...", ਅਤੇ ਬਿਨਾਂ ਨਜ਼ਰਾਂ ਮਿਲਾਈ ਉਹ ਚਲੀ ਗਈ।

ਮੈਂ ਪਲੰਘ ਤੇ ਆ ਕੇ ਬੈਠ ਗਿਆ ਅਤੇ ਉਸ ਕੁਰਸੀ ਨੂੰ ਘੂਰਨ ਲੱਗਾ। ਪਿਛਲੀ ਰਾਤ ਖਿੜਕੀ ਕੋਲ ਖਲੋ ਕੇ ਸੁਣੀਆਂ ਹੋਈਆਂ ਸਾਰੀਆਂ ਗੱਲਾਂ ਦਿਮਾਗ਼ ਵਿਚ ਘੁੰਮਣ ਲੱਗੀਆਂ...। ਵਾਰ ਵਾਰ ਉਹੀ ਆਵਾਜ਼ਾਂ...ਆਪਾ ਬੇਗਮ ਦੀਆਂ ਅਤੇ ਇਸ ਲੜਕੀ ਦੀਆਂ...ਗਜ਼ਾਲਾ ਦੀਆਂ। ਕੁਝ ਦੇਰ ਬਾਅਦ ਜਦੋਂ ਖਿੜਕੀ ਤੋਂ ਬਾਹਰ ਨਜ਼ਰ ਗਈ ਤਾਂ ਵੇਖਿਆ ਕਿ ਇਤਨੀ ਹੀ ਦੇਰ ਵਿਚ ਧੁੱਪ ਦੇ ਚਮਕਦੇ ਹੋਏ ਉਜਲੇਪਨ ਵਿਚ, ਦੁਪਹਿਰ ਵਰਗਾ ਠਹਿਰਾਓ ਅਤੇ ਖਾਲੀਪਨ ਭਰ ਗਿਆ ਸੀ।

ਨੌਕਰ ਨੇ ਆ ਕੇ ਖ਼ਬਰ ਦਿਤੀ ਕਿ ਜ਼ਫ਼ਰ ਭਾਈ ਨਾਸ਼ਤੇ ਦੇ ਲਈ ਯਾਦ ਕਰ ਰਹੇ ਹਨ। ਜ਼ਰੂਰੀ ਕਾਗਜ਼ਾਤ ਦੀ ਫ਼ਾਈਲ ਲੈ ਕੇ ਮੈਂ ਨੌਕਰ ਦੇ ਨਾਲ ਹੀ ਕਮਰੇ ਤੋਂ ਬਾਹਰ ਨਿਕਲ ਆਇਆ। ਕੋਠੀ ਦੇ ਵੱਖ ਵੱਖ ਹਿੱਸੇ ਵੰਡੇ ਜਾਣ ਦੇ ਕਾਰਣ ਸ਼ਾਇਦ ਅੰਦਰ ਦੇ ਬਹੁਤ ਸਾਰੇ ਰਸਤੇ ਬੰਦ ਕਰ ਦਿਤੇ ਗਏ ਸਨ। ਕਿਉਂਕਿ ਡ੍ਰਾਇੰਗ ਰੂਮ ਦੇ ਰਸਤੇ ਹੀ ਅਸੀਂ ਲੋਕ ਡਾਇਨਿੰਗ ਰੂਮ ਤਕ ਪੁੱਜੇ। ਇਕ ਕਾਫ਼ੀ ਲੰਮਾ ਜਿਹਾ ਕਮਰਾ ਸੀ, ਟਿਊਬ ਲਾਈਟ ਦੀ ਰੌਸ਼ਨੀ ਨਾਲ ਭਰਿਆ ਹੋਇਆ। ਇਕ ਵੱਡੀ ਡਾਇਨਿੰਗ ਟੇਬਲ ਦੇ ਦੂਜੇ ਸਿਰੇ ਤੇ ਜ਼ਫ਼ਰ ਭਾਈ ਇਕੱਲੇ ਬੈਠੇ ਅਖ਼ਬਾਰ ਪੜ੍ਹ ਰਹੇ ਸਨ। ਮੈਨੂੰ ਵੇਖ ਕੇ ਉਨ੍ਹਾਂ ਨੇ ਅਖ਼ਬਾਰ ਰਖ ਦਿਤਾ ਅਤੇ ਮੁਸਕ੍ਰਾਂਦਿਆਂ ਹੋਇਆਂ ਬੋਲੇ, "ਆਓ ਭਾਈ, ਕਹੋ ਖੂਬ ਸੁੱਤੇ ?"

"ਜੀ, ਬਿਲਕੁਲ ਬੇਖ਼ਬਰ" ਮੈਂ ਹੱਸਦਿਆਂ ਹੋਇਆਂ ਜਵਾਬ ਵਿਚ ਕਿਹਾ ਅਤੇ ਉਨ੍ਹਾਂ ਦੇ ਕੋਲ ਵਾਲੀ ਕੁਰਸੀ ਤੇ ਬੈਠ ਗਿਆ।

ਉਨ੍ਹਾਂ ਨੇ ਨੌਕਰ ਨੂੰ ਆਵਾਜ਼ ਦਿੰਦਿਆਂ ਕਿਹਾ, "ਭੂਆ ਨੂੰ ਆਖੋ, ਨਾਸ਼ਤਾ ਭੇਜੇ।" ਫਿਰ ਮੈਨੂੰ ਕਹਿਣ ਲੱਗੇ, "ਤੂੰ ਤਾਂ ਬਿਲਕੁਲ ਤਿਆਰ ਹੋ ਗਿਐਂ। ਕੀ ਹੁਣੇ ਜਾਣਾ ਹੈ ?"

"ਜੀ ਨਹੀਂ, ਹੁਣੇ ਤਾਂ ਨਹੀਂ। ਸੋਚਿਆ ਫਿਰ ਇਧਰੋਂ ਹੀ ਨਿਕਲ ਜਾਵਾਂਗਾ।"

"ਹਾਂ, ਠੀਕ ਹੈ। ਟੈਕਸੀ ਇਥੇ ਹੀ ਮੰਗਵਾ ਲਵਾਂਗੇ", ਫਿਰ ਕੁਝ ਸੋਚ ਕੇ ਉਨ੍ਹਾਂ ਨੇ ਕਿਹਾ, "ਜੇ ਤੂੰ ਚਾਹੇਂ ਤਾਂ ਗੱਡੀ ਲੈ ਜਾ..."

"ਜੀ ਨਹੀਂ, ਉਸ ਦੀ ਕੋਈ ਲੋੜ ਨਹੀਂ ਹੈ। ਮੈਂ ਚਲਾ ਜਾਵਾਂਗਾ।" ਡ੍ਰਾਇੰਗ ਰੂਮ ਵਿਚ ਫ਼ੋਨ ਦੀ ਘੰਟੀ ਵੱਜ ਉਠੀ।

"ਮੈਂ ਆਇਆ ਹੁਣੇ" ਕਹਿ ਕੇ ਜ਼ਫ਼ਰ ਭਾਈ ਉਠ ਗਏ।

ਮੇਰੀਆਂ ਨਜ਼ਰਾਂ ਸਾਹਮਣੇ ਵਲ ਉਠ ਗਈਆਂ। ਦੀਵਾਰ ਦੇ ਵਿਚੋ ਵਿਚ ਫ਼ਰਸ਼ ਤੋਂ ਲੈ ਕੇ ਛੱਤ ਤਕ ਇਕ ਕਾਫ਼ੀ ਵੱਡਾ ਪੂਰਾ ਸ਼ੀਸ਼ਾ ਲੱਗਾ ਹੋਇਆ ਸੀ। ਕਰੀਬ ਪੰਜ ਛੇ ਫੁੱਟ ਚੌੜਾ। ਇਥੇ ਬੈਠਿਆਂ ਬੈਠਿਆਂ ਹੀ, ਉਸ ਦੇ ਦੂਜੇ ਪਾਸੇ ਇਕ ਛੋਟਾ ਜਿਹਾ ਸਵਿਮਿੰਗ ਪੂਲ ਨਜ਼ਰ ਆ ਰਿਹਾ ਸੀ। ਸਵਿਮਿੰਗ ਪੂਲ ਦੇ ਚਾਰੇ ਪਾਸੇ ਸੀਮਿੰਟ ਦੀਆਂ ਇਕ ਡੇਢ ਫੁੱਟ ਉੱਚੀਆਂ ਜਾਲੀਆਂ ਲੱਗੀਆਂ ਹੋਈਆਂ ਸਨ, ਜਿਨ੍ਹਾਂ ਵਿਚੋਂ ਸ਼ਾਇਦ ਹੀ ਕੋਈ ਸਾਬਤ ਬਚੀ ਸੀ। ਕਈ ਥਾਵਾਂ ਤੋਂ ਤਾਂ ਜਾਲੀਆਂ ਬਿਲਕੁਲ ਹੀ ਉਖਾੜ ਦਿੱਤੀਆਂ ਗਈਆਂ ਸਨ। ਦੂਜੇ ਸਿਰੇ ਤੇ ਟੁੱਟੀ ਹੋਈ ਕੁਬੜੀ ਜਿਹੀ ਮੀਨਾਰ ਖੜੀ ਸੀ, ਇਧਰੋਂ ਉਧਰੋਂ ਜਿਸ ਦਾ ਉਖੜਿਆ ਹੋਇਆ ਪਲਸਤਰ ਬਿਲਕੁਲ

ਜ਼ਖ਼ਮਾਂ ਵਾਂਗ ਲੱਗ ਰਿਹਾ ਸੀ। ਕਦੀ ਡਾਇਵਿੰਗ ਟਾਵਰ ਰਹੀ ਹੋਵੇਗੀ, ਮੈਂ ਸੋਚਿਆ। ਸ਼ਾਇਦ ਬਰਸਾਤ ਦਾ ਪਾਣੀ ਪੂਲ ਵਿਚ ਭਰਿਆ ਹੋਇਆ ਸੀ, ਜਿਸ ਦੇ ਉਪਰ ਕਾਈ ਦੀ ਇਕ ਮਖ਼ਮਲੀ ਜਿਹੀ ਤਹਿ ਜੰਮੀ ਹੋਈ ਸੀ। ਕੋਈ ਚੀਜ਼ ਸੀ ਜਿਸ ਤੇ ਨਜ਼ਰਾਂ ਅਟਕ ਗਈਆਂ ਸਨ।

ਗੌਰ ਨਾਲ ਵੇਖਿਆ ਤਾਂ ਇਕ ਮਰੇ ਹੋਏ ਸੱਪ ਦਾ ਸਰੀਰ ਪਾਣੀ ਵਿਚ ਪਿਆ ਹੋਇਆ ਸੀ। ਸਵਿਮਿੰਗ ਪੂਲ ਦੇ ਪਿੱਛੇ, ਕੁਝ ਦੂਰੀ ਤੇ ਸੀਮਿੰਟ ਦਾ ਬਣਿਆ ਹੋਇਆ ਇਕ ਟੈਨਿਸ ਕੋਰਟ ਸੀ, ਜਿਸ ਵਿਚ ਜਗ੍ਹਾ ਜਗ੍ਹਾ ਦਰਾਰਾਂ ਪੈ ਗਈਆਂ ਸਨ ਅਤੇ ਵਿਚ ਵਿਚ ਜੰਗਲੀ ਘਾਹ ਝਾੜੀਆਂ ਦੀ ਸ਼ਕਲ ਵਿਚ ਉੱਗ ਆਈ ਸੀ। ਟੈਨਿਸ ਕੋਰਟ ਦੇ ਪਿੱਛੇ ਕਾਫ਼ੀ ਦੂਰ ਤਕ ਫੈਲੀ ਹੋਈ ਉਜੜੀ ਜ਼ਮੀਨ ਸੀ, ਜਿਸ ਵਿਚ ਕੁਝ ਦੂਰ ਤੇ ਬਿਨਾਂ ਉਦੇਸ਼ ਖਲੋਤੀ ਇਕ ਟੁੱਟੀ ਹੋਈ ਕੰਧ ਸੀ।

ਕਦਮਾਂ ਦੀ ਆਵਾਜ਼ ਸੁਣ ਕੇ ਮੈਂ ਮੁੜਿਆ। ਜ਼ਫ਼ਰ ਭਾਈ ਕਮਰੇ ਵਿਚ ਦਾਖ਼ਲ ਹੋ ਰਹੇ ਹਨ। ਮੇਜ਼ ਤੇ ਨਾਸ਼ਤਾ ਲਾਇਆ ਜਾ ਰਿਹਾ ਸੀ। ਅਸੀਂ ਦੋਵੇਂ ਉਨ੍ਹਾਂ ਹੀ ਕੁਰਸੀਆਂ ਤੇ ਬੈਠ ਗਏ।

"ਬੜੇ ਖ਼ਾਸ ਢੰਗ ਦਾ ਸ਼ੀਸ਼ਾ ਹੈ" ਆਮਲੇਟ ਕਟਦਿਆਂ ਹੋਇਆ ਜ਼ਫ਼ਰ ਭਾਈ ਨੇ ਸ਼ੀਸ਼ੇ ਵਲ ਇਸ਼ਾਰਾ ਕਰਕੇ ਕਿਹਾ, "ਸਾਡੇ ਦਾਦਾ ਮਰਹੂਮ ਦੀ ਰੰਗੀਨ ਮਿਜ਼ਾਜੀ ਦੀ ਨਿਸ਼ਾਨੀ...। ਕਮਰੇ ਦੇ ਬਾਹਰ ਦਾ ਸਭ ਕੁਝ ਨਜ਼ਰ ਆਉਂਦਾ ਹੈ, ਪਰ ਬਾਹਰ ਤੋਂ ਅੰਦਰ ਦਾ ਕੁਝ ਨਹੀਂ ਦਿਸਦਾ" ਅਤੇ ਉਹ ਹੱਸ ਪਏ।

ਮੈਂ ਮੁਸਕਰਾ ਕੇ ਰਹਿ ਗਿਆ।

ਜ਼ਫ਼ਰ ਭਾਈ ਨੇ ਹੁਣ ਵਿਸਥਾਰ ਨਾਲ ਗੱਲ ਕਹਿਣੀ ਸ਼ੁਰੂ ਕਰ ਦਿਤੀ ਸੀ। ਉਸ ਜ਼ਮਾਨੇ ਦੀ...ਕਿਵੇਂ ਅੰਗਰੇਜ਼ ਬਹਾਦਰ ਦੀ ਕੌਮ ਉਹਨੀ ਦਿਨੀਂ ਮੁਰਾਦ ਮੰਜ਼ਲ ਦੀ ਮਹਿਮਾਨ ਰਿਹਾ ਕਰਦੀ ਸੀ...ਅੱਠ ਦਸ ਲੋਕੀਂ ਜਦੋਂ ਤਕ ਮਹਿਮਾਨ ਨਾ ਹੋਣ, ਦਾਦਾ ਮੀਆਂ ਠੀਕ ਤਰ੍ਹਾਂ ਖਾਣਾ ਨਹੀਂ ਖਾ ਸਕਦੇ ਸਨ...ਅਤੇ ਹੁਣ, ਅੰਦਾਜ਼ਾ ਲਾਓ, ਉਨ੍ਹਾਂ ਦਿਨਾਂ ਦਾ ਆਲਮ ਜਦੋਂ ਇਥੇ ਦਾਅਵਤਾਂ ਹੁੰਦੀਆਂ ਸਨ ਅਤੇ ਉਥੇ ਹੂਰਾਂ ਗੁਸਲ ਕਰਦੀਆਂ ਸਨ..." ਜ਼ਫ਼ਰ ਭਾਈ ਦੀ ਆਵਾਜ਼ ਪਾਣੀ ਵਿਚ ਚਮਕਦੀ ਹੋਈ ਰੰਗ-ਬਿਰੰਗੀ ਮੱਛੀ ਵਾਂਗ ਚਲਦੀ ਜਾ ਰਹੀ ਸੀ। ਹਲਕੇ ਹਲਕੇ ਹਿਚਕੋਰੇ ਲੈਂਦੀ ਹੋਈ ਯਾਦ-ਆਵਰੀ, ਫ਼ਕਰ, ਵਿਅੰਗ, ਰਹਿ ਰਹਿ ਕੇ ਇਕ ਨਵਾਂ ਰੰਗ ਚਮਕ ਉਠਦਾ ਸੀ।

ਝੁਕੀ ਕਮਰ ਵਾਲੀ ਉਹੀ ਬੁੱਢੀ ਔਰਤ, ਜਿਸ ਨੂੰ ਮੈਂ ਕੱਲ੍ਹ ਸਭ ਤੋਂ ਪਹਿਲਾਂ ਵੇਖਿਆ ਸੀ, ਰਸੋਈ ਘਰ ਵੱਲੋਂ ਹੱਥ ਵਿਚ ਇਕ ਪਿਆਲਾ ਲਈ ਕਮਰੇ ਵਿਚ ਦਾਖ਼ਲ ਹੋਈ। ਜਫਰ ਭਾਈ ਨੇ ਮੁਸਕਰਾ ਕੇ ਉਸ ਵਲ ਵੇਖਿਆ ਅਤੇ ਬੋਲੇ, "ਆਓ ਭੂਆ", ਫਿਰ ਮੈਨੂੰ ਕਹਿਣ ਲੱਗੇ, "ਤੂੰ ਤਾਂ ਨਹੀਂ ਪਛਾਣਿਆ ਹੋਵੇਗਾ ? ਹਲੀਮਾ ਭੂਆ...ਇਨ੍ਹਾਂ ਨੇ ਤਾਂ ਮੈਨੂੰ ਗੋਦ ਵਿਚ ਖਿਡਾਇਆ ਹੈ", ਅਤੇ ਉਹ ਹੱਸਣ ਲੱਗੇ।

"ਅਰੇ ਹਾਂ ਮੀਆਂ, ਬਿਲਕੁਲ ਖਿਡਾਇਆ ਹੈ", ਹਲੀਮਾ ਭੂਆ ਨੇ ਮੇਰੇ ਵੱਲ ਵੇਖਦਿਆਂ ਹੋਇਆਂ ਕਿਹਾ।

ਮੈਂ ਸਲਾਮ ਕੀਤਾ ਅਤੇ ਫਿਰ ਹੌਲੇ ਜਿਹੇ ਬੋਲਿਆ, "ਮਾਫ਼ ਕਰਨਾ ਭੂਆ, ਮੈਂ

ਕੱਲ੍ਹ ਪਛਾਣ ਨਹੀਂ ਸਕਿਆ।"

"ਜੀਊਂਦਾ ਰਹਿ, ਅਰੇ ਨਹੀਂ ਬੇਟਾ...ਮੈਂ ਤਾਂ ਖ਼ੁਦ ਹੀ ਨਹੀਂ ਪਛਾਣ ਸਕੀ। ਅੱਲਾਹ ਬਣਾਈ ਰੱਖੇ ਤੈਨੂੰ। ਕਸਮ ਨਾਲ ਜਦੋਂ ਜ਼ਫ਼ਰ ਮੀਆਂ ਨੇ ਮੈਨੂੰ ਦੱਸਿਆ ਤਾਂ ਬਹੁਤੀ ਖ਼ੁਸ਼ੀ ਹੋਈ, ਬੁੱਢੀ ਆਵਾਜ਼ ਗਲੇ ਵਿਚ ਫਸੀ ਹੋਈ ਲੱਗ ਰਹੀ ਸੀ। ਉਹ ਪਿਆਲਾ ਉਨ੍ਹਾਂ ਨੇ ਮੇਰੇ ਵਲ ਵਧਾਇਆ, "ਲੈ ਬੇਟਾ ਖਾ ਲੈ, ਬੜਾ ਮੁਬਾਰਕ ਦਿਨ ਹੈ ਅੱਜ। ਖ਼ੁਦਾ ਤੇਰੀ ਕੌਮ ਨੂੰ ਵਧਾਏ।" ਮੈਂ ਵੇਖਿਆ ਪਿਆਲੇ ਵਿਚ ਨਜ਼ਰ ਦੀ ਸ਼ੀਰੀਨੀ ਸੀ।

"ਸ਼ੁਕਰੀਆ ਭੂਆ", ਮੈਂ ਕਿਹਾ ਅਤੇ ਖਾਣ ਲੱਗਾ।

ਜ਼ਫ਼ਰ ਭਾਈ ਮੁਸਕਰਾ ਰਹੇ ਸਨ। ਉਨ੍ਹਾਂ ਦੀਆਂ ਭੂਰੀਆਂ ਜਿਹੀਆਂ ਅੱਖਾਂ...

ਕਰੀਬ ਕਰੀਬ ਦੋ ਹਫ਼ਤੇ ਬੀਤ ਚੁੱਕੇ ਸਨ। ਜ਼ਿੰਦਗੀ ਵਿਚ ਇਕ ਸਿਲਸਿਲਾ ਵਾਪਸ ਮੁੜ ਆਇਆ ਸੀ। ਆਫ਼ਿਸ ਦੇ ਬਾਅਦ ਬਹੁਤਾ ਕਰਕੇ ਵਕਤ ਹਾਲਾਂਕਿ ਮੁਰਾਦ ਮੰਜ਼ਲ ਵਿਚ ਹੀ ਬੀਤਦਾ ਸੀ ਪਰ ਬਿਲਕੁਲ ਮਹਿਮਾਨ ਵਾਂਗ ਉਥੇ ਰਹਿਣ ਦਾ ਅਹਿਸਾਸ ਹੁਣ ਖ਼ਤਮ ਹੋ ਗਿਆ ਸੀ। ਪਹਿਲੇ ਦੋ ਦਿਨ ਜੋ ਬੇਚੈਨੀ ਮਹਿਸੂਸ ਹੁੰਦੀ ਰਹੀ ਸੀ, ਉਹ ਹੁਣ ਖ਼ਤਮ ਹੋ ਗਈ ਸੀ ਜਾਂ ਰਗਾਂ ਵਿਚ ਸਮਾ ਗਈ ਸੀ, ਸ਼ਹਿਰੀ ਜ਼ਿੰਦਗੀ ਦੀ ਲਗਾਤਾਰਤਾ ਦੀ ਭਿੰਨਭਿਨਾਹਟ ਜਿਹੀ ਆਵਾਜ਼ ਵਾਂਗ।

ਕਈ ਸ਼ਾਮਾਂ ਜ਼ਫ਼ਰ ਭਾਈ ਦੇ ਨਾਲ ਹੀ ਬੀਤੀਆਂ ਸਨ। ਉਨ੍ਹਾਂ ਦੇ ਬਹੁਤ ਸਾਰੇ ਦੋਸਤਾਂ ਨਾਲ ਮਿਲਣਾ ਹੋਇਆ ਸੀ। ਅਸਲ ਵਿਚ ਸ਼ਾਮ ਹੁੰਦਿਆਂ ਹੀ ਮੁਰਾਦ ਮੰਜ਼ਲ ਵਿਚ ਤਿੰਨ ਚਾਰ ਗੱਡੀਆਂ ਆ ਕੇ ਖੜੀਆਂ ਹੋ ਜਾਂਦੀਆਂ ਸਨ, ਉਨ੍ਹਾਂ ਦੇ ਦੋਸਤਾਂ ਦੀਆਂ। ਡ੍ਰਾਇੰਗ ਰੂਮ ਦਾ ਵਾਤਾਵਰਣ ਬਿਲਕੁਲ ਬਦਲ ਜਾਂਦਾ ਸੀ। ਤੇਜ਼ ਰੌਸ਼ਨੀ ਦੇ ਹੜ੍ਹ ਨਾਲ ਸਾਰਾ ਕਮਰਾ ਭਰ ਜਾਂਦਾ ਅਤੇ ਜ਼ਫ਼ਰ ਭਾਈ ਅਤੇ ਉਨ੍ਹਾਂ ਦੇ ਦੋਸਤਾਂ ਦੇ ਕਹਿਕਹੇ ਰਹਿ ਰਹਿ ਕੇ ਉੱਠਣ ਲੱਗਦੇ। ਕਾਫ਼ੀ ਰਾਤ ਗਏ ਤਕ ਇਹ ਸਭ ਚਲਦਾ ਰਹਿੰਦਾ ਅਤੇ ਫਿਰ ਜਦੋਂ ਬੁੱਢੇ ਕਮਰੇ ਦੀਆਂ ਪਸਲੀਆਂ ਹੱਸ ਹੱਸ ਕੇ ਦੁੱਖਣ ਲੱਗਦੀਆਂ ਤਾਂ ਉਹ ਚੁੱਪਚਾਪ ਹਨੇਰੇ ਵਿਚ ਲੇਟ ਜਾਂਦਾ।

ਸ਼ਾਮ ਅਤੇ ਰਾਤ ਦੇ ਇਸ ਦੌਰਾਨ ਜ਼ਫ਼ਰ ਭਾਈ ਦਾ ਜਿਵੇਂ ਚਿਹਰਾ ਬਦਲ ਜਾਂਦਾ ਸੀ। ਪਹਿਲੇ ਪੈਗ ਦੇ ਨਾਲ ਹੀ ਉਨ੍ਹਾਂ ਦੇ ਗੋਰੇ ਰੰਗ ਵਿਚ ਧੜਕਦੀ ਹੋਈ ਲਾਲੀ ਘੁਲ ਜਾਂਦੀ ਸੀ। ਹੌਲੇ ਹੌਲੇ ਫਿਰ ਪੂਰਾ ਚਿਹਰਾ ਬਦਲ ਜਾਂਦਾ ਅਤੇ ਉਨ੍ਹਾਂ ਦੀਆਂ ਅੱਖਾਂ ਕਮਰੇ ਵਿਚ ਸਜੇ ਹੋਏ ਸ਼ਿਕਾਰ ਦੇ ਮੁਰਦਾ ਜਾਨਵਰਾਂ ਦੀਆਂ ਅੱਖਾਂ ਵਾਂਗ ਚਮਕਣ ਲੱਗਦੀਆਂ। ਜਿਸ ਆਸਾਨੀ ਨਾਲ ਅਤੇ ਬਿਨਾਂ ਝਿਜਕ ਨਾਲ ਮੈਂ ਇਨ੍ਹਾਂ ਮਜਲਿਸਾਂ ਵਿਚ ਸ਼ਾਮਲ ਕਰ ਲਿਆ ਗਿਆ ਸਾਂ, ਉਸ ਤੇ ਮੈਨੂੰ ਬਹੁਤੀ ਹੈਰਾਨੀ ਨਹੀਂ ਹੋਈ ਸੀ। ਸ਼ਰਾਬ ਤੋਂ ਮੈਨੂੰ ਪਰਹੇਜ਼ ਨਹੀਂ ਹੈ, ਇਹ ਗੱਲ ਵੀ ਜ਼ਫ਼ਰ ਭਾਈ ਨੇ ਮੇਰੇ ਆਖੇ ਬਿਨਾਂ ਹੀ ਜਾਣ ਲਈ ਸੀ। ਕੁਝ ਹੀ ਦਿਨਾਂ ਵਿਚ ਸ਼ਾਮਾਂ ਨੂੰ ਬਾਕਾਇਦਾ ਮੇਰੀ ਫ਼ਰਮਾਇਸ਼ ਹੋਣ ਲੱਗੀ ਸੀ। ਪਿਛਲੇ ਤਿੰਨ ਚਾਰ ਦਿਨਾਂ ਤੋਂ ਖਾਣਾ ਵੀ ਲਗਾਤਾਰ ਜ਼ਫ਼ਰ ਭਾਈ ਵੱਲ ਹੀ ਹੋ ਰਿਹਾ ਸੀ। ਇਸ ਦੌਰਾਨ ਦੋ ਵਾਰ ਮੈਂ ਰਫ਼ਤ ਮੀਆਂ ਅਤੇ ਭਾਬੀ ਨਾਲ ਮਿਲਣ ਦੀ ਕੋਸ਼ਿਸ਼ ਕੀਤੀ ਸੀ। ਪਹਿਲੀ ਵਾਰ ਤਾਂ

ਸਰਫ਼ ਭਾਬੀ ਜਾਨ ਨਾਲ ਹੀ ਮੁਲਾਕਾਤ ਹੋਈ ਸੀ ਅਤੇ ਥੋੜ੍ਹੀ ਦੇਰ ਬੈਠ ਕੇ ਮੈਂ ਚਲਾ ਆਇਆ ਸਾਂ। ਦੂਜੀ ਵਾਰ ਮੈਂ ਦਰਵਾਜ਼ੇ ਤਕ ਜਾ ਕੇ ਮੁੜ ਆਇਆ ਸਾਂ, ਕਿਉਂਕਿ ਅੰਦਰੋਂ ਭਾਬੀ ਜਾਨ ਦੀ ਗੁੱਸੇ ਨਾਲ ਕੰਬਦੀ ਹੋਈ ਆਵਾਜ਼ ਬਾਹਰ ਤਕ ਸੁਣਾਈ ਦੇ ਰਹੀ ਸੀ। ਸਿਰਫ਼ ਕੁਝ ਗੱਲਾਂ ਹੀ ਮੈਂ ਧਿਆਨ ਨਾਲ ਸੁਣੀਆਂ ਸਨ, "ਬੜੇ ਮਰਦ ਬਣੇ ਫਿਰਦੇ ਹੋ, ਜਾਇਦਾਦ ਤਾਂ ਰਖੀ ਨਹੀਂ ਗਈ...ਦੁਨੀਆਂ ਥੁੱਕਦੀ ਹੈ ਕਿ ਬੀਵੀ ਦੀ ਨੇਮ ਪਲੇਟ ਲਾ ਕੇ ਰਹਿੰਦੇ ਹੋ ਅਤੇ ਉਹ ਵੀ ਮੇਰੀ ਹੀ ਅਕਲ ਸੀ ਕਿ ਮੈਂ ਸਭ ਕੁੱਝ ਆਪਣੇ ਨਾਂ ਕਰਵਾ ਲਿਆ, ਨਹੀਂ ਤਾਂ ਮੀਆਂ ਸੜਕਾਂ ਤੇ ਠੋਕਰਾਂ ਖਾਂਦੇ ਫਿਰਦੇ...ਬੜੇ ਆਏ ਨੇ ਬੀਵੀ ਨੂੰ ਕਾਬੂ ਵਿਚ ਰੱਖਣ ਵਾਲੇ...।"

ਉਸ ਦੇ ਬਾਅਦ ਮੇਰੀ ਉਥੇ ਖੜੇ ਰਹਿਣ ਦੀ ਹਿੰਮਤ ਨਹੀਂ ਹੋਈ ਸੀ।

ਅੱਜ ਸ਼ਨਿਚਰਵਾਰ ਸੀ। ਮੈਂ ਆਪ ਹੀ ਸੋਚ ਰਖਿਆ ਸੀ ਕਿ ਅੱਜ ਦੀ ਸ਼ਾਮ ਰਫਤ ਮੀਆਂ ਦੇ ਨਾਲ ਬਿਤਾਵਾਂਗਾ। ਪਰ ਆਫ਼ਿਸ ਤੋਂ ਮੁੜਦਿਆਂ ਹੋਇਆਂ ਰਫਤ ਮੀਆਂ ਨਾਲ ਵੀ ਪੋਰਚ ਵਿਚ ਹੀ ਮੁਲਾਕਾਤ ਹੋ ਗਈ ਅਤੇ ਉਨ੍ਹਾਂ ਨੇ ਆਪ ਵੀ ਬਹੁਤ ਜ਼ੋਰ ਦੇ ਕੇ ਖਾਣੇ ਦੇ ਲਈ ਕਿਹਾ ਸੀ। ਇਹ ਇਕ ਅਜੀਬ ਗੱਲ ਸੀ। ਪਰ ਰਫਤ ਮੀਆਂ ਜਦ ਵੀ ਇਕੱਲਿਆਂ ਮੈਨੂੰ ਮਿਲਦੇ ਸਨ, ਬਹੁਤ ਪਿਆਰ ਅਤੇ ਮੁਹੱਬਤ ਦੇ ਨਾਲ ਉਨ੍ਹਾਂ ਨਾਲ ਮਿਲਣਾ ਹੁੰਦਾ ਸੀ ਤਾਂ ਮੈਨੂੰ ਪਤਾ ਨਹੀਂ ਕਿਉਂ ਮਹਿਸੂਸ ਹੁੰਦਾ ਸੀ, ਜਿਵੇਂ ਉਹ ਦੋਵੇਂ ਇਕ ਖ਼ਾਸ ਢੰਗ ਨਾਲ ਤਿਆਰ ਹੋ ਕੇ ਮੈਨੂੰ ਮਿਲਦੇ ਸਨ, ਗੱਲਬਾਤ ਵਗੈਰਾ ਕਰਦੇ ਸਨ। ਕਿਤਨੀਆਂ ਹੀ ਚੀਜ਼ਾਂ ਜਿਵੇਂ ਮੇਰੀ ਮੌਜੂਦਗੀ ਦੇ ਕਾਰਣ ਬਦਲ ਹੀ ਦਿੱਤੀਆਂ ਜਾਂਦੀਆਂ ਸਨ। ਗੱਲਬਾਤ ਦਾ ਅੰਦਾਜ਼, ਨਜ਼ਰਾਂ, ਚਿਹਰੇ। ਇਕ ਅਜੀਬ ਜਿਹਾ ਚੌਕੰਨਾਪਨ ਪੂਰੇ ਵਾਤਾਵਰਣ ਵਿਚ ਭਰ ਜਾਂਦਾ ਸੀ।

ਕੱਪੜੇ ਵਗੈਰਾ ਬਦਲ ਕੇ ਜਦ ਮੈਂ ਉਥੇ ਪੁੱਜਾ ਤਾਂ ਰਫਤ ਮੀਆਂ ਆਪਣੇ ਡ੍ਰਾਇੰਗ ਰੂਮ ਵਿਚ ਹੀ ਬੈਠੇ ਹੋਏ ਸਨ। ਬੇਗਮ ਸਾਹਿਬਾ ਵੀ, ਜਿਨ੍ਹਾਂ ਨੂੰ ਮੈਂ ਹੁਣ ਭਾਬੀ ਜਾਨ ਕਹਿਣਾ ਸ਼ੁਰੂ ਕਰ ਦਿਤਾ ਸੀ, ਉਥੇ ਮੌਜੂਦ ਸਨ।

"ਬੇਗਮ, ਕੋਈ ਖ਼ਰੀਦਣ ਵਾਲਾ ਵੀ ਹੋਵੇ ਤਾਂ...", ਰਫ਼ਤ ਮੀਆਂ ਕਹਿ ਰਹੇ ਸਨ।

ਪਰ ਮੈਨੂੰ ਵੇਖ ਕੇ ਇਕਦਮ ਚੁੱਪ ਹੋ ਗਏ। ਫਿਰ ਮੁਸਕਰਾਂਦਿਆਂ ਹੋਇਆਂ ਬੋਲੇ, "ਆਓ ਮੀਆਂ ਆ ਜਾਓ", ਉਨ੍ਹਾਂ ਨੇ ਆਪਣੇ ਕੋਲ ਵਾਲੇ ਸੋਫ਼ੇ ਵਲ ਇਸ਼ਾਰਾ ਕੀਤਾ। ਉਨ੍ਹਾਂ ਦਾ ਚਿਹਰਾ ਬਦਲ ਗਿਆ ਸੀ। ਭਾਬੀ ਜਾਨ ਨੂੰ ਸਲਾਮ ਕਰਦਿਆਂ ਹੋਇਆਂ ਮੈਂ ਬੈਠ ਗਿਆ।

"ਉਥੇ ਖਾਣੇ ਦੇ ਲਈ ਤਾਂ ਮਨ੍ਹਾਂ ਕਰਵਾ ਦਿਤਾ ਹੈ ਨਾ ?" ਉਨ੍ਹਾਂ ਨੇ ਸਲਾਮ ਦਾ ਜਵਾਬ ਦਿੰਦਿਆਂ ਹੋਇਆਂ ਪੁੱਛਿਆ।

"ਜੀ ਹਾਂ।"

"ਮੀਆਂ ਤੁਹਾਡੇ ਲਈ ਬੇਗਮ ਅੱਜ ਖ਼ੁਦ ਨਾਨ ਪਕਾ ਰਹੀ ਹੈ।" ਰਫ਼ਤ ਮੀਆਂ ਨੇ ਮੁਸਕਰਾ ਕੇ ਕਿਹਾ।

"ਅੱਜ ਤਾਂ ਭੁੱਖ ਵੀ ਬੜੇ ਜ਼ੋਰਾਂ ਦੀ ਲੱਗੀ ਹੈ ਅਤੇ ਹੁਣ ਤਾਂ...", ਮੈਂ ਹੱਸ ਪਿਆ। ਉਹ ਦੋਵੇਂ ਵੀ ਹੱਸ ਪਏ।

"ਕੋਈ ਜ਼ਰੂਰੀ ਗੱਲਬਾਤ ਕਰ ਰਹੇ ਸੀ ਕਿ ਤੁਸੀਂ ਲੋਕ ? ਜੇ ਅਜਿਹਾ ਹੋਵੇ ਤਾਂ..." ਕੁਝ ਦੇਰ ਬਾਅਦ ਮੈਂ ਰਫ਼ਤ ਮੀਆਂ ਵਲ ਵੇਖ ਕੇ ਪੁੱਛਿਆ ।

"ਓ ਨਹੀਂ, ਜ਼ਰੂਰੀ ਕੁਝ ਨਹੀਂ", ਭਾਬੀ ਜਾਨ ਨੇ ਜਵਾਬ ਦਿੱਤਾ, "ਗੱਡੀ ਦੇ ਬਾਰੇ ਵਿਚ ਕਹਿ ਰਹੀ ਸੀ ਮੈਂ । ਬਿਲਕੁਲ ਬੇਕਾਰ ਪਈ ਹੈ, ਇਸ ਤੋਂ ਚੰਗਾ ਤਾਂ ਵੇਚ ਹੀ ਦਿੱਤੀ ਜਾਏ ।"

"ਜੀ..." ਮੈਂ ਗਰਦਨ ਹਿਲਾਂਦਿਆਂ ਹੋਇਆਂ ਕਿਹਾ । ਨਜ਼ਰਾਂ ਦੇ ਸਾਹਮਣੇ ਪੋਰਚ ਵਿਚ ਖਲੋਤੀ ਹੋਈ ਕਾਲੀ ਬਿਊਕ ਘੁੰਮ ਗਈ । ਅੱਜ ਸਵੇਰੇ ਹੀ ਮੈਂ ਕਾਫ਼ੀ ਦੇਰ ਤਕ ਖਲੋਤਾ ਉਸ ਨੂੰ ਵੇਖਦਾ ਰਿਹਾ ਸਾਂ । ਉਂਜ ਆਂਦਿਆਂ ਜਾਂਦਿਆਂ ਹਮੇਸ਼ਾਂ ਹੀ ਨਜ਼ਰਾਂ ਉਸ ਤੇ ਪਈਆਂ ਸਨ, ਪਰ ਇਤਨੇ ਧਿਆਨ ਨਾਲ ਉਸ ਨੂੰ ਮੈਂ ਕਦੀ ਨਹੀਂ ਵੇਖਿਆ ਸੀ । ਪੋਰਚ ਦੇ ਵਿਚੋ ਵਿਚ, ਪਤਾ ਨਹੀਂ ਕਦੋਂ ਤੋਂ ਉਹ ਉਸੇ ਤਰ੍ਹਾਂ ਹੀ ਖੜੀ ਸੀ । ਜਗ੍ਹਾ ਜਗ੍ਹਾ ਕਾਲੇ ਰੰਗ ਦੇ ਹੇਠੋਂ ਝਾਕਦੇ ਹੋਏ ਲਾਲ, ਇੱਟ ਵਰਗੇ ਰੰਗ ਦੇ, ਛੋਟੇ ਵੱਡੇ ਧੱਬੇ, ਚਟਕਿਆ ਹੋਇਆ ਵਿੰਡ ਸਕਰੀਨ, ਪੰਛੀਆਂ ਦੀਆਂ ਸੁੱਕੀਆਂ ਵਿੱਠਾਂ ਨਾਲ ਛਿਤਰਾਈ ਹੋਈ ਛੱਤ ਦੀ ਚਾਦਰ ਅਤੇ ਪਿਚਕੇ ਹੋਏ ਟਾਇਰਾਂ ਤੇ ਧੂੜ ਦੀ ਇਕ ਮੋਟੀ ਤਹਿ । 'ਬਿਊਕ-ਏਟ'—ਸਾਹਮਣੇ ਨਿਕੇਲ ਦੇ ਗ੍ਰਿੜ ਫਰੰਟ ਦੇ ਉਪਰ ਅੰਗਰੇਜ਼ੀ ਦੇ ਲਫ਼ਜ਼ਾਂ ਵਿਚ ਧੂੜ ਅਤੇ ਮੈਲ ਭਰ ਗਈ ਸੀ ।

"ਭਈ, ਸਵਾਲ ਇਹ ਹੈ ਕਿ ਹੁਣ ਨਵਾਬ ਜਾਂ ਰਾਜੇ ਮਹਾਰਾਜੇ ਤਾਂ ਰਹੇ ਨਹੀਂ । ਫਿਰ ਕੌਣ ਖ਼ਰੀਦੇ ਹਾਥੀ ਨੂੰ ।" ਇਤਨੀ ਦੇਰ ਦੀ ਚੁੱਪੀ ਦੇ ਬਾਅਦ ਰਫਤ ਮੀਆਂ ਨੇ ਮੁਸਕ੍ਰਾਂਦਿਆਂ ਹੋਇਆਂ ਕਿਹਾ ਅਤੇ ਮੇਰੇ ਵਲ ਵੇਖ ਕੇ ਜ਼ੋਰ ਨਾਲ ਹੱਸਣ ਲੱਗੇ ।

ਮੈਂ ਹੌਲੇ ਜਿਹੇ ਮੁਸਕ੍ਰਾਇਆ ।

"ਖ਼ੈਰ ਛੱਡੋ...", ਇਸ ਵਾਰ ਭਾਬੀ ਜਾਨ ਬੋਲੀ । "ਇਹ ਦੱਸੋ ਕਿ ਕੱਲ੍ਹ ਦਾ ਕੀ ਪ੍ਰੋਗਰਾਮ ਹੈ ਤੁਹਾਡਾ", ਉਨ੍ਹਾਂ ਮੇਰੇ ਕੋਲੋਂ ਪੁੱਛਿਆ ।

"ਕੁਝ ਖ਼ਾਸ ਨਹੀਂ । ਕੱਲ੍ਹ ਤਾਂ ਛੁੱਟੀ ਹੈ ।"

"ਹਾਂ, ਇਸੇ ਲਈ ਤਾਂ ਪਿਕਚਰ ਦਾ ਪ੍ਰੋਗਰਾਮ ਬਣ ਰਿਹਾ ਹੈ । ਤੁਸੀਂ ਵੀ ਚਲੋ । ਸੁਣਿਆ ਹੈ ਬਹੁਤ ਚੰਗੀ ਫ਼ਿਲਮ ਹੈ ।"

"ਜ਼ਰੂਰ । ਉਂਜ ਵੀ ਕਾਫ਼ੀ ਦਿਨ ਹੋ ਗਏ ਕੋਈ ਚੰਗੀ ਫ਼ਿਲਮ ਨਹੀਂ ਵੇਖੀ", ਮੈਂ ਜਵਾਬ ਦਿਤਾ ।

ਕੁਝ ਦੇਰ ਤਕ ਉਸੇ ਤਰ੍ਹਾਂ ਹੀ ਗੱਲਬਾਤ ਚਲਦੀ ਰਹੀ । ਫਿਰ ਭਾਬੀ ਜਾਨ ਰਸੋਈ ਘਰ ਵਲ ਚਲੀ ਗਈ । ਅਸੀਂ ਦੋਵੇਂ ਗੱਲਾਂ ਵਿਚ ਰੁੱਝੇ ਰਹੇ ।

ਬਾਹਰ ਕਿਸੇ ਨੇ ਕਾਲ ਬੈਲ ਵਜਾਈ । ਰਫ਼ਤ ਮੀਆਂ ਉਠ ਕੇ ਬਾਹਰ ਚਲੇ ਗਏ । ਮੈਨੂੰ ਕੁਝ ਨਹੀਂ ਸੁਝਿਆ ਤਾਂ ਕੋਲ ਦੀ ਅਲਮਾਰੀ ਵਿਚ ਰੱਖੇ ਹੋਏ ਇਕ ਵੱਡੇ ਸਾਰੇ ਐਲਬਮ ਨੂੰ ਚੁੱਕ ਕੇ ਵੇਖਣ ਲੱਗਾ । ਰਫ਼ਤ ਮੀਆਂ ਦੀ ਸ਼ਾਦੀ ਦੀਆਂ ਤਸਵੀਰਾਂ ਦਾ ਐਲਬਮ ਸੀ । ਤਰਤੀਬ ਨਾਲ ਲਗੀਆਂ ਤਸਵੀਰਾਂ ਦੇ ਹੇਠਾਂ ਸਫੈਦ ਰੋਸ਼ਨਾਈ ਨਾਲ ਲਿਖੇ ਹੋਏ ਢੁਕਵੇਂ ਸ਼ੇਅਰ ਅਤੇ ਵੇਰਵੇ ਸਨ । ਮੈਂ ਐਲਬਮ ਦੇ ਪੰਨੇ ਪਲਟਦਾ ਜਾ ਰਿਹਾ ਸਾਂ ਕਿ ਅਚਾਨਕ ਇਕ ਤਸਵੀਰ ਤੇ ਨਜ਼ਰਾਂ ਠਹਿਰ ਗਈਆਂ । ਰਫ਼ਤ

ਮੀਆਂ ਤਸਵੀਰ ਵਿਚ ਸਿਹਰਾ ਬੰਨੀ ਖੜੇ ਸਨ। ਉਨ੍ਹਾਂ ਦੇ ਇਕ ਪਾਸੇ ਜ਼ਫ਼ਰ ਭਾਈ ਸਨ ਅਤੇ ਦੂਜੇ ਪਾਸੇ ਅਸਦ ਭਾਈ। ਉਹੀ ਲੰਮਾ ਭਰਿਆ ਹੋਇਆ ਸਰੀਰ ਅਤੇ ਖ਼ੂਬਸੂਰਤ ਬੇਫਿਕਰ ਚਿਹਰਾ। ਪੈਥੇਡ੍ਰੀਨ।

"ਕੀ ਦੇਖ ਰਹੇ ਹੋ ?" ਕਮਰੇ ਵਿਚ ਵਾਪਸ ਆਉਂਦਿਆਂ ਹੋਇਆਂ ਰਫ਼ਤ ਮੀਆਂ ਨੇ ਪੁੱਛਿਆ। ਫਿਰ ਐਲਬਮ ਵੇਖ ਕੇ ਬੋਲੇ, "ਅੱਛਾ ਹਾਂ, ਤੂੰ ਤਾਂ ਸ਼ਾਦੀ ਤੇ ਵੀ ਨਹੀਂ ਸੀ। ਬਸ, ਸਰਫ਼ਰਾਜ਼ ਆਏ ਸਨ।"

"ਜੀ ਹਾਂ", ਮੈਂ ਐਲਬਮ ਬੰਦ ਕਰਦਿਆਂ ਕਿਹਾ, "ਤਸਵੀਰਾਂ ਬਹੁਤ ਅੱਛੀਆਂ ਖਿੱਚੀਆਂ ਹਨ।"

"ਓ ਇਹ ਤਾਂ ਕੁਝ ਵੀ ਨਹੀਂ ਹਨ, ਤੂੰ ਮੂਵੀਜ਼ ਨਹੀਂ ਵੇਖੀਆਂ। ਪੂਰੀ ਸ਼ਾਦੀ ਕਵਰ ਕੀਤੀ ਸੀ। ਬੜੀਆਂ ਜ਼ੋਰਦਾਰ ਆਈਆਂ ਸਨ", ਰਫ਼ਤ ਮੀਆਂ ਨੇ ਮੁਸਕਰਾ ਕੇ ਕਿਹਾ।

"ਕੀ ਹੈ ਇਥੇ ਹੀ ?" ਮੈਂ ਪੁੱਛਿਆ। ਪਤਾ ਨਹੀਂ ਕਿਉਂ ਮੈਂ ਉਨ੍ਹਾਂ ਨੂੰ ਵੇਖਣਾ ਚਾਹੁੰਦਾ ਸਾਂ।

"ਹਾਂ, ਹਾਂ...ਸਭ ਹਨ", ਉਨ੍ਹਾਂ ਨੇ ਜਵਾਬ ਦਿਤਾ, "ਇਸ ਤਰ੍ਹਾਂ ਕਰੋ ਖਾਣੇ ਤੋਂ ਬਾਅਦ ਪ੍ਰੋਗਰਾਮ ਰਖਿਆ ਜਾਏ। ਫਿਰ ਅਰਾਮ ਨਾਲ ਵੇਖਣਾ ਠੀਕ ਹੈ ?"

"ਜੀ ਹਾਂ, ਇਹ ਠੀਕ ਰਹੇਗਾ।"

"ਪਰ ਤੈਨੂੰ ਜ਼ਰਾ ਮਦਦ ਕਰਨੀ ਪਏਗੀ", ਰਫਤ ਮੀਆਂ ਨੇ ਮੁਸਕਰਾਂਦਿਆਂ ਹੋਇਆਂ ਕਿਹਾ, "ਬਕਸਾ ਵਗੈਰਾ ਉਠਵਾਣਾ ਪਏਗਾ।"

"ਇਹ ਸਿਹਤ ਕਦੋਂ ਕੰਮ ਆਏਗੀ", ਮੈਂ ਵੀ ਮੁਸਕਰਾ ਕੇ ਜਵਾਬ ਦਿਤਾ ਅਤੇ ਅਸੀਂ ਦੋਵੇਂ ਹੱਸ ਪਏ।

"ਮੇਰਾ ਖ਼ਿਆਲ ਹੈ ਫਿਰ ਕੱਢ ਹੀ ਲਿਆ ਜਾਏ ਸਰੋ-ਸਾਮਾਨ, ਨਹੀਂ ਤਾਂ ਫਿਰ ਖਾਣੇ ਦੇ ਬਾਅਦ ਤਾਂ ਮੁਸ਼ਕਲ ਹੋਵੇਗੀ।"

"ਜੀ ਹਾਂ, ਇਹ ਠੀਕ ਰਹੇਗਾ।"

ਰਫਤ ਮੀਆਂ ਦੇ ਨਾਲ ਮੈਂ ਅੰਦਰ ਚਲ ਪਿਆ। ਬੈੱਡਰੂਮ ਦੇ ਨਾਲ ਹੀ ਇਕ ਹੋਰ ਕਮਰਾ ਸੀ। ਦਰਵਾਜ਼ਾ ਖੋਲ੍ਹ ਕੇ ਰਫਤ ਮੀਆਂ ਨੇ ਕਈ ਵਾਰ ਦੀਵਾਰ ਵਿਚ ਲੱਗੇ ਸਵਿੱਚ ਨੂੰ ਉਪਰ ਹੇਠ ਕੀਤਾ। ਫਿਰ "ਸ਼ਾਇਦ ਬਲਬ ਫਿਊਜ਼ ਹੋ ਗਿਆ ਹੈ" ਕਹਿ ਕੇ ਉਹ ਮੋਮਬੱਤੀ ਲੈਣ ਚਲੇ ਗਏ। ਕੁਝ ਦੇਰ ਬਾਅਦ ਮੋਮਬੱਤੀ ਦੀ ਕਮਜ਼ੋਰ ਰੌਸ਼ਨੀ ਵਿਚ ਮੈਂ ਵੇਖਿਆ ਕਿ ਉਹ ਇਕ ਬਹੁਤ ਹੀ ਛੋਟਾ ਜਿਹਾ ਸਟੋਰ ਰੂਮ ਸੀ ਜਿਸ ਵਿਚ ਬਹੁਤ ਸਾਰੇ ਬਕਸੇ, ਇਕ ਦੂਜੇ ਦੇ ਉਪਰ ਰੱਖੇ ਹੋਏ ਸਨ। ਰਫਤ ਮੀਆਂ ਨੇ ਇਕ ਖਾਸ ਲੱਕੜੀ ਦੇ ਸੰਦੂਕ ਨੁਮਾ ਬਕਸੇ ਵਲ ਇਸ਼ਾਰਾ ਕਰਕੇ ਕਿਹਾ, "ਇਹ ਹੈ ਮੀਆਂ, ਜ਼ਰਾ ਹੱਥ ਲਗਾਓ।"

ਬਕਸਾ ਬਹੁਤਾ ਭਾਰੀ ਨਹੀਂ ਸੀ। ਫਿਰ ਵੀ ਅਸੀਂ ਦੋਵੇਂ ਉਸ ਨੂੰ ਡ੍ਰਾਇੰਗ ਰੂਮ ਤਕ ਚੁੱਕ ਕੇ ਲਿਆਏ। ਧੂੜ ਦੀ ਇਕ ਮੋਟੀ ਤਹਿ ਬਕਸੇ ਦੇ ਚਾਰੇ ਪਾਸੇ ਅਤੇ ਉਪਰ ਜੰਮੀ ਹੋਈ ਸੀ। ਰਫਤ ਮੀਆਂ ਨੇ ਇਕ ਕੱਪੜਾ ਲੈ ਕੇ ਉਸ ਨੂੰ ਸਾਫ਼ ਕੀਤਾ ਅਤੇ ਫਿਰ

ਖੋਲ੍ਹਦਿਆਂ ਹੋਇਆਂ ਬੋਲੇ, "ਮੇਰੇ ਖ਼ਿਆਲ ਵਿਚ ਇਸੇ ਵਿਚ ਹੋਣੀਆਂ ਚਾਹੀਦੀਆਂ ਹਨ ਸਭ।"

ਬਕਸੇ ਵਿਚ ਸਭ ਤੋਂ ਉਪਰ ਇਕ ਪਾਸੇ ਕਾਫ਼ੀ ਪੁਰਾਣਾ ਪ੍ਰੋਜੈਕਟਰ ਰੱਖਿਆ ਹੋਇਆ ਸੀ। ਰਫਤ ਮੀਆਂ ਨੇ ਉਸ ਨੂੰ ਚੁੱਕ ਕੇ ਉਸ ਤੇ ਜੰਮੀ ਧੂੜ ਨੂੰ ਝਾੜਦਿਆਂ ਹੋਇਆਂ ਕਿਹਾ, "ਤੀਹ ਸਾਲ ਹੋ ਗਏ, ਸੋਚੋ ਇਸ ਪ੍ਰੋਜੈਕਟਰ ਨੂੰ। ਅਤੇ ਉਹ ਤਾਂ ਯਾਰ-ਦੋਸਤਾਂ ਨੇ ਇਹ ਹਾਲਤ ਕਰ ਦਿਤੀ ਵਰਨਾ ਬੇਹੱਦ ਨਫੀਸ ਚੀਜ਼ ਸੀ। ਕੋਡਕ ਹੈ। ਅੱਬਾ ਨੇ ਖ਼ਾਸ ਤੌਰ ਤੇ ਸਾਡੇ ਲੋਕਾਂ ਵਾਸਤੇ ਮੰਗਵਾਇਆ ਸੀ। ਬਾਕਾਇਦਾ ਸਕ੍ਰੀਨ ਵਗੈਰਾ ਸਭ ਸੀ। ਪਰ ਸਾਡੇ ਇਕ ਯਾਰ ਹਨ, ਉਹ ਲੈ ਗਏ ਸਨ ਅਤੇ ਫਾੜ ਕੇ ਵਾਪਸ ਕੀਤਾ।"

ਰਫਤ ਮੀਆਂ ਉਸ ਦਾ ਸਪੂਲ ਆਦਿ ਫਿਟ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਆਖ਼ਰਕਾਰ ਉਸ ਨੂੰ ਨੇੜੇ ਵਾਲੀ ਟੇਬਲ ਤੇ ਰੱਖਦਿਆਂ ਹੋਇਆਂ ਉਹ ਬੋਲੇ, "ਚਲੋ ਕੰਮ ਤਾਂ ਚਲੇਗਾ। ਜ਼ਰਾ ਪਕੜਨਾ ਪਏਗਾ ਹੱਥ ਨਾਲ...।"

ਉਸ ਦੇ ਬਾਅਦ ਮੂਵੀਜ਼ ਦੇ ਡੱਬਿਆਂ ਨੂੰ ਉਲਟ ਪੁਲਟ ਕੇ ਵੇਖਣ ਲੱਗੇ। ਮੈਂ ਵੇਖਿਆ, ਬਕਸਾ ਮੂਵੀਜ਼ ਦੇ ਡੱਬਿਆਂ ਨਾਲ ਭਰਿਆ ਹੋਇਆ ਸੀ। ਬਹੁਤੀਆਂ ਫ਼ਿਲਮਾਂ ਬੱਚਿਆਂ ਦੇ ਮਤਲਬ ਦੀਆਂ ਕਾਰਟੂਨ ਜਾਂ ਫੇਅਰੀ-ਟੇਲਸ ਦੀਆਂ ਫ਼ਿਲਮਾਂ ਸਨ, ਜੋ ਸ਼ਾਇਦ ਉਸੇ ਜ਼ਮਾਨੇ ਵਿਚ ਅੱਬਾ ਹਜ਼ੂਰ ਨੇ ਖ਼ਰੀਦੀਆਂ ਹੋਣਗੀਆਂ।

ਕਾਫ਼ੀ ਦੇਰ ਬਾਅਦ ਰਫਤ ਮੀਆਂ ਨੇ ਛੇ ਮੂਵੀਜ਼ ਛਾਂਟ ਕੇ ਵੱਖ ਕੱਢੀਆਂ ਅਤੇ ਬਕਸੇ ਨੂੰ ਇਕ ਪਾਸੇ ਸਰਕਾ ਦਿਤਾ। ਉਸੇ ਸਮੇਂ ਭਾਬੀ ਜਾਨ ਕਮਰੇ ਵਿਚ ਦਾਖ਼ਲ ਹੋਈ, "ਚਲੋ ਖਾਣਾ ਤਿਆਰ ਹੈ", ਉਨ੍ਹਾਂ ਨੇ ਕਿਹਾ। ਫਿਰ ਪ੍ਰੋਜੈਕਟਰ ਨੂੰ ਵੇਖਦਿਆਂ ਹੋਇਆਂ ਬੋਲੀ, "ਕੀ ਹੁਣ ਫ਼ਿਲਮਾਂ ਵੇਖੀਆਂ ਜਾਣਗੀਆਂ ?"

"ਖਾਣਾ ਖਾਣ ਦੇ ਬਾਅਦ ਪ੍ਰੋਗਰਾਮ ਹੈ", ਮੈਂ ਮੁਸਕਰਾ ਕੇ ਜਵਾਬ ਦਿੱਤਾ।

"ਚਲੋ ਆਓ ਫਿਰ..."

ਅਤੇ ਅਸੀਂ ਡਾਇਨਿੰਗ ਰੂਮ ਵਿਚ ਆ ਗਏ।

ਡਾਇਨਿੰਗ ਟੇਬਲ ਬੜੇ ਢੰਗ ਨਾਲ ਸਜੀ ਹੋਈ ਸੀ। ਸਫ਼ੈਦ, ਮਾਂਡੀ ਲਗਿਆ ਹੋਇਆ ਮੇਜ਼ਪੋਸ਼, ਚਾਂਦੀ ਦੇ ਗਲਾਸਾਂ ਵਿਚ ਫੁੱਲਾਂ ਦੀ ਸ਼ਕਲ ਵਿਚ ਮੋੜ ਕੇ ਲਗੇ ਹੋਏ ਨੈਪਕਿੰਸ। ਕ੍ਰਾਕਰੀ ਭਾਵੇਂ ਪੁਰਾਣੀ ਸੀ ਪਰ ਬਹੁਤ ਚੰਗੀ ਕਿਸਮ ਦੀ ਸੀ। ਸ਼ਾਇਦ ਬਲੂ ਬੈਂਡ—ਮੈਂ ਅੰਦਾਜ਼ਾ ਲਾਇਆ। ਚਾਂਦੀ ਦੀ ਕਟਲਰੀ, ਢੰਗ ਨਾਲ ਤਿੰਨ ਪਲੇਟਾਂ ਦੇ ਆਸ ਪਾਸ ਰੱਖੀ ਹੋਈ ਸੀ। ਮੇਰੇ ਮੂੰਹ ਵਿਚੋਂ ਅਨਜਾਣੇ ਹੀ ਸਵਾਲ ਨਿਕਲ ਗਿਆ, "ਬੱਚੇ ਨਜ਼ਰ ਨਹੀਂ ਆ ਰਹੇ ਹਨ ?"

"ਇਹ ਲੋਕ ਆਪਣੀ ਮੁਮਾਨੀ ਦੇ ਘਰ ਗਏ ਹੋਏ ਹਨ, ਕੱਲ੍ਹ ਆਉਣਗੇ", ਭਾਬੀ ਨੇ ਜਵਾਬ ਦਿਤਾ। ਫਿਰ ਮੁਸਕਰਾ ਕੇ ਬੋਲੀ, "ਇਸੇ ਕਾਰਣ ਤਾਂ ਥੋੜ੍ਹੀ ਸ਼ਾਂਤੀ ਹੈ, ਨਹੀਂ ਤਾਂ ਕਸਮ ਖ਼ੁਦਾ ਦੀ, ਇਨ੍ਹਾਂ ਲੋਕਾਂ ਦੇ ਰਹਿੰਦਿਆਂ ਖਾਣਾ ਪਕਾਣਾ ਤਾਂ ਦੂਰ ਠੀਕ ਤਰ੍ਹਾਂ ਖਾਣਾ ਖਾਣਾ ਵੀ ਦੁਸ਼ਵਾਰ ਹੋ ਜਾਂਦਾ ਹੈ।"

ਰਫਤ ਮੀਆਂ ਟੇਬਲ ਦੇ ਇਕ ਸਿਰੇ ਤੇ ਮੇਜ਼ਬਾਨ ਵਾਲੀ ਕੁਰਸੀ ਤੇ ਬੈਠ ਗਏ

ਸਨ। ਮੈਂ ਉਨ੍ਹਾਂ ਦੇ ਸੱਜੇ ਪਾਸੇ ਵਾਲੀ ਕੁਰਸੀ ਤੇ ਬੈਠ ਗਿਆ। ਭਾਬੀ ਜਾਨ ਮੇਜ਼ ਤੇ ਖਾਣਾ ਲਗਾ ਰਹੀ ਸੀ। ਮੇਰੀਆਂ ਨਜ਼ਰਾਂ ਮੇਜ਼ ਤੇ ਰੱਖੀ ਕਟਲਰੀ ਨੂੰ ਵੇਖਣ ਲੱਗੀਆਂ ਸਨ। ਚਾਂਦੀ ਦੀਆਂ ਚੀਜ਼ਾਂ ਦੇ ਵਿਚ ਦੋ ਚਮਚ ਸਟੀਲ ਦੇ ਸਨ, ਜੋ ਬਿਲਕੁਲ ਵੱਖਰੇ ਚਮਕ ਰਹੇ ਸਨ, ਮੈਂ ਜਲਦੀ ਨਾਲ ਨਜ਼ਰਾਂ ਹਟਾ ਕੇ ਰਫਤ ਮੀਆਂ ਵੱਲ ਵੇਖਿਆ। ਉਨ੍ਹਾਂ ਦੀਆਂ ਨਜ਼ਰਾਂ ਅਨਜਾਣੇ ਹੀ ਉਨ੍ਹਾਂ ਚਮਚਿਆਂ ਤੇ ਟਿਕੀਆਂ ਹੋਈਆਂ ਸਨ। ਮੈਂ ਬਿਨਾਂ ਕਾਰਣ ਆਪਣੇ ਸਾਹਮਣੇ ਰੱਖੀ ਪਲੇਟ ਨੂੰ ਘੁੰਮਾਣ ਲਗਾ।

'ਲਉ, ਸ਼ੁਰੂ ਕਰੋ'', ਕੁਝ ਦੇਰ ਬਾਅਦ ਭਾਬੀ ਜਾਨ ਮੇਰੇ ਸਾਹਮਣੇ ਵਾਲੀ ਕੁਰਸੀ ਤੇ ਬੈਠਦਿਆਂ ਹੋਇਆਂ ਬੋਲੀ।

ਮੈਂ ਨਜ਼ਰਾਂ ਚੁੱਕੀਆਂ ਤਾਂ ਵੇਖਦਾ ਰਹਿ ਗਿਆ। ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਨਾਲ ਟੇਬਲ ਬਿਲਕੁਲ ਭਰੀ ਹੋਈ ਸੀ, ਭਾਬੀ ਜਾਨ ਨੇ ਸੱਚਮੁਚ ਕਾਫ਼ੀ ਮਿਹਨਤ ਕੀਤੀ ਹੋਵੇਗੀ।

''ਹੁਣ ਤਾਂ ਲੱਗਦਾ ਹੈ ਰੋਜ਼ ਇਥੇ ਹੀ ਖਾਣਾ ਖਾਣਾ ਪਵੇਗਾ'', ਕੁੱਝ ਦੇਰ ਬਾਅਦ ਮੈਂ ਮੁਸਕ੍ਰਾਂਦਿਆਂ ਭਾਬੀ ਜਾਨ ਵੱਲ ਵੇਖਿਆ।

''ਰਹਿਣ ਦਿਓ, ਉਸ ਦੇ ਲਈ ਤਾਰੀਫ਼ ਦੀ ਲੋੜ ਨਹੀਂ ਹੈ'', ਉਨ੍ਹਾਂ ਦਾ ਚਿਹਰਾ ਖਿੜ ਉੱਠਿਆ ਸੀ।

''ਤਾਰੀਫ਼ ਤਾਂ ਇਸ ਲਈ ਵੀ ਮੁਸ਼ਕਲ ਹੈ ਕਿ ਤੁਸੀਂ ਸਾਹਮਣੇ ਮੌਜੂਦ ਹੋ'', ਮੈਂ ਹੱਸ ਪਿਆ।

''ਨਹੀਂ ਭਈ, ਖਾਣਾ, ਅੱਜ ਸੱਚਮੁੱਚ ਕਮਾਲ ਦਾ ਪੱਕਿਆ ਹੈ ਬੇਗ਼ਮ'', ਇਸ ਵਾਰ ਰਫਤ ਮੀਆਂ ਨੇ ਹੱਡੀ ਨਾਲੋਂ ਬੋਟੀ ਵੱਖ ਕਰਦਿਆਂ ਹੋਇਆਂ ਕਿਹਾ।

''ਅੱਛਾ ਬਸ ਰਹਿਣ ਦਿਓ'', ਭਾਬੀ ਜਾਨ ਦੇ ਚਿਹਰੇ ਤੇ ਇਕ ਗੁਲਾਬੀ, ਨਾਜ਼ੁਕ ਜਿਹੀ ਮੁਸਕਰਾਹਟ ਛਾ ਗਈ ਸੀ। ਕੁੱਝ ਦੇਰ ਬਾਅਦ ਉਨ੍ਹਾਂ ਨੇ ਹੌਲੇ ਜਿਹੇ ਕਿਹਾ, ''ਅਸਲ ਵਿਚ ਹੁਣ ਆਦਤ ਛੁੱਟ ਗਈ ਹੈ, ਨਹੀਂ ਤਾਂ ਪਹਿਲਾਂ ਤਾਂ ਸੱਚਮੁੱਚ ਮਜ਼ਾ ਆ ਜਾਂਦਾ ਸੀ ਖਾਣਾ ਪਕਾਣ ਵਿਚ। ਇਨ੍ਹਾਂ ਦੇ ਦੋਸਤ ਵਗੈਰਾ ਅਕਸਰ ਆਂਦੇ ਸਨ...ਅਤੇ ਸਾਰੇ ਲੋਕੀਂ ਇਨ੍ਹਾਂ ਸਾਰੀਆਂ ਚੀਜ਼ਾਂ ਵਿਚ...''

ਬੀਤੇ ਦਿਨਾਂ ਦੀ ਗੱਲ ਕਰਦਿਆਂ ਹੋਇਆਂ ਭਾਬੀ ਜਾਨ ਦੀਆਂ ਅੱਖਾਂ ਹੋਰ ਜ਼ਿਆਦਾ ਕਾਲੀਆਂ ਹੋ ਗਈਆਂ ਸਨ।

ਖਾਣੇ ਤੋਂ ਬਾਅਦ ਅਸੀਂ ਲੋਕ ਡ੍ਰਾਇੰਗ ਰੂਮ ਵਿਚ ਵਾਪਸ ਆ ਗਏ। ਭਾਬੀ ਜਾਨ ਪਾਨ ਲਗਾਣ ਵਿਚ ਰੁੱਝ ਗਏ ਸੀ। ਰਫਤ ਮੀਆਂ ਪ੍ਰੋਜੇਕਟਰ ਦੇ ਪਿੱਛੇ ਵਾਲੇ ਸੋਫ਼ੇ ਤੇ ਬੈਠ ਕੇ ਉਸ ਵਿਚ ਫ਼ਿਲਮ ਵਗ਼ੈਰਾ ਲਗਾਣ ਵਿਚ ਲੱਗ ਗਏ। ਕਾਫੀ ਦੇਰ ਤੱਕ ਸਾਹਮਣੇ ਵਾਲੀ ਦੀਵਾਰ ਤੇ ਪ੍ਰੋਜੇਕਟਰ ਦੀ ਰੌਸ਼ਨੀ ਦਾ ਇਕ ਚੋਕੋਰ ਟੁਕੜਾ ਕੰਬਦਾ ਰਿਹਾ। ਆਖਰਕਾਰ ਫੋਕਸ ਠੀਕ ਹੋਇਆ ਅਤੇ ਰਫਤ ਮੀਆਂ ਨੇ ਪਾਨ ਮੂੰਹ ਵਿਚ ਰੱਖਦਿਆਂ ਹੋਇਆਂ ਕਿਹਾ, ''ਹਾਂ ਭਈ, ਹੁਣ ਜੰਮਿਆ ਮਾਮਲਾ। ਮੀਆਂ ਤੁਸੀਂ ਇੱਧਰ ਆ ਜਾਓ'' ਫਿਰ ਭਾਬੀ ਜਾਨ ਨੂੰ ਬੋਲੇ, ''ਤੂੰ ਵੀ ਉਧਰ ਹੀ ਆ ਜਾ।''

ਅਸੀਂ ਤਿੰਨੋਂ ਹੁਣ ਇਕੋ ਸੋਫ਼ੇ ਤੇ ਬੈਠ ਗਏ। ਪ੍ਰੋਜੈਕਟਰ ਆਨ ਕਰਕੇ ਰਫਤ

ਮੀਆਂ ਨੇ ਬੱਤੀ ਬੁੱਝਾ ਦਿੱਤੀ ਅਤੇ ਸਾਹਮਣੇ ਦੀਵਾਰ ਤੇ ਫਿਰ ਉਹੋ ਜਿਹਾ ਹੀ ਰੰਗੀਨ ਜਿਹਾ ਧੁੰਦਲਕਾ ਉਭਰ ਆਇਆ। ਉਸ ਦੇ ਬਾਅਦ ਉਸਦੀ ਜਗ੍ਹਾ ਇਕ ਤਸਵੀਰ ਨੇ ਲੈ ਲਈ। ਹਲਕੇ ਪੀਲੇ ਰੰਗ ਦੀ ਦੀਵਾਰ ਤੇ ਤਸਵੀਰਾਂ ਦਾ ਰੂਪ ਬਹੁਤਾ ਚੰਗਾ ਨਹੀਂ ਸੀ, ਪਰ ਫਿਰ ਵੀ ਚਿਹਰੇ ਵਗ਼ੈਰਾ ਸਾਫ ਨਜ਼ਰ ਆ ਰਹੇ ਸਨ।

''ਅੱਛਾ ਸ਼ਾਦੀ ਵਾਲੀ ਹੈ'', ਭਾਬੀ ਜਾਨ ਨੇ ਕਿਹਾ। ਫਿਰ ਹੌਲੇ ਜਿਹੇ ਬੋਲੀ, "ਓ, ਇਸ ਨੂੰ ਕੀ ਵਿਖਾ ਰਹੇ ਹੋ ?"

''ਭਈ, ਇਹ ਸ਼ਾਦੀ ਵਿਚ ਕਿੱਥੇ ਸਨ ?'' ਰਫਤ ਮੀਆਂ ਨੇ ਜਵਾਬ ਦਿੱਤਾ ਅਤੇ ਫਿਰ ਮੈਨੂੰ ਕਹਿਣ ਲੱਗੇ, "ਇਹ ਦੇਖੋ...ਪਛਾਣਦੇ ਹੋ ਇਨ੍ਹਾਂ ਨੂੰ, ਇਹ ਨਵਾਬ ਰਾਮਪੁਰ ਹਨ, ਇਹ ਵੀ ਆਏ ਸਨ ਸ਼ਾਦੀ ਵਿਚ...ਇਹ ਅਸਦ ਭਾਈ ਨੇ, ਰਿਸੀਵ ਕਰ ਰਹੇ ਹਨ...''

ਮੇਰੀਆਂ ਅੱਖਾਂ ਤਸਵੀਰ ਤੇ ਟਿਕ ਗਈਆਂ। ਅਸਦ ਭਾਈ ਗਾੜ੍ਹ ਨੀਲੇ ਰੰਗ ਦੀ ਸ਼ੇਰਵਾਨੀ ਪਾਈ ਹੱਸਦੇ ਹੋਏ ਨਵਾਬ ਸਾਹਿਬ ਦਾ ਸੁਆਗਤ ਕਰ ਰਹੇ ਸਨ। ਬਿਲਕੁੱਲ ਕਿਸੇ ਫਿਲਮੀ ਹੀਰੋ ਵਾਂਗ।

ਦੀਵਾਰ ਤੇ ਤਸਵੀਰਾਂ ਬਦਲਦੀਆਂ ਜਾ ਰਹੀਆਂ ਸਨ। ਰਫਤ ਮੀਆਂ ਵੇਰਵਾ ਦਿੰਦੇ ਜਾ ਰਹੇ ਸਨ...''ਇਹ ਜਫ਼ਰ ਭਾਈ ਨੂੰ ਵੇਖੋ...ਅਤੇ ਉਹ ਉਨ੍ਹਾਂ ਦੇ ਪਿੱਛੇ ਅੱਬਾ ਖੜੇ ਹਨ, ਕਿਸੇ ਗੱਲ ਤੇ ਨਾਰਾਜ਼ ਸਨ ਅੱਬਾ ਉਸ ਵਕਤ...ਅਤੇ ਉਹ ਵੇਖੋ... ਅੱਬਾ ਦੇ ਨਾਲ ਉਹ ਖੜੇ ਹਨ, ਕੀ ਨਾਂ ਹੈ ਉਨ੍ਹਾਂ ਦਾ...ਇਹ ਬੜੇ ਭਾਰੀ ਤੋਪ ਸਨ ਉਸ ਜ਼ਮਾਨੇ ਦੇ, ਅੱਬਾ ਦੇ ਬੜੇ ਜਿਗਰੀ ਸਨ...ਅਤੇ ਇਹ ਪਾਰਟੀ ਦੀਆਂ ਤਿਆਰੀਆ ਹੋ ਰਹੀਆਂ ਹਨ, ਇਥੇ ਹੀ ਸਾਹਮਣੇ ਹੋਈ ਸੀ...ਬਾਗ਼ ਵਿਚ...ਇਹ ਫੁਹਾਰੇ ਵੇਖ ਰਹੇ ਹੋ ਨਾ।'' ਮੇਰੀਆਂ ਨਜ਼ਰਾਂ ਸੱਚਮੁੱਚ ਫੁਹਾਰੇ ਤੇ ਠਹਿਰ ਗਈਆਂ ਸਨ। ਹੇਠਾਂ ਬਣੇ ਹੌਜ਼ ਵਿਚ ਬੱਤਖਾਂ ਤੈਰ ਰਹੀਆਂ ਸਨ...ਉਸੇ ਹੌਜ਼ ਵਿਚ, ਜਿਸ ਵਿਚ ਖਲੋ ਕੇ ਗਜ਼ਾਲਾ...ਫੁਹਾਰੇ ਦੀ ਉੱਚਾਈ ਦੇ ਵਿਚ ਵਿਚ ਇਕ ਛੱਤਰੀ ਜਿਹੀ ਬਣੀ ਹੋਈ ਸੀ, ਜਿਸ ਕਾਰਣ ਪਾਣੀ ਇਕ ਖਾਸ ਢੰਗ ਨਾਲ ਹੇਠਾਂ ਡਿੱਗ ਰਿਹਾ ਸੀ। ਛੱਤਰੀ ਦੇ ਹੇਠਾਂ, ਜਿਵੇਂ ਉਸ ਨੂੰ ਸੰਭਾਲਦਿਆਂ ਹੋਇਆਂ, ਪੱਥਰ ਵਿਚ ਤਰਾਸ਼ੇ ਗਏ ਫਰਿਸ਼ਤੇ ਸਨ, ਜਿਨ੍ਹਾਂ ਦੇ ਪਰਾਂ ਤੇ ਛੱਤਰੀ ਟਿੱਕੀ ਹੋਈ ਨਜ਼ਰ ਆ ਰਹੀ ਸੀ।

ਫੁਹਾਰੇ ਦੀ ਛੱਤਰੀ ਹੁਣ ਟੁੱਟ ਚੁੱਕੀ ਸੀ। ਨਾਲ ਹੀ ਫਰਿਸ਼ਤਿਆਂ ਦੇ ਪਰ ਵੀ...

''ਇਹ ਬੈੱਡਰੂਮ ਦੇਖੋ...ਅਸਦ ਭਾਈ ਨੇ ਸਜਾਇਆ ਸੀ...ਮੀਆਂ ਨੇ ਗੁਲਾਬ ਦੀ ਪੂਰੀ ਫ਼ਸਲ ਖਰੀਦੀ ਸੀ, ਕਿਸੇ ਕਾਸ਼ਤਕਾਰ ਤੋਂ, ਸਿਰਫ਼ ਸਜਾਵਟ ਲਈ...''।

ਸਾਹਮਣੇ ਰਫਤ ਮੀਆਂ ਦਾ ਸੁਹਾਗਰਾਤ ਵਾਲਾ ਬੈੱਡਰੂਮ ਨਜ਼ਰ ਆ ਰਿਹਾ ਸੀ। ਉਹੀ ਕਮਰਾ ਸੀ ਜਿਸ ਵਿਚ ਮੈਂ ਕੁੱਝ ਦੇਰ ਪਹਿਲਾਂ ਗਿਆ ਸਾਂ। ਪਰ ਬਹੁਤ ਸਾਰੇ ਫੁੱਲਾਂ ਅਤੇ ਗਜਰਿਆਂ ਨਾਲ ਸੱਜਿਆ ਹੋਇਆ। ਸਾਰੇ ਫਰਸ਼ ਤੇ ਗੁਲਾਬ ਦੀਆਂ ਪੰਖੜੀਆਂ ਵਿੱਛੀਆਂ ਹੋਈਆਂ ਸਨ।

..."ਇਹ ਬੇਗਮ ਹਨ...ਨਾਲ ਹੀ ਲੁਬਨਾ ਅਤੇ ਉਹ ਅਰਸ਼ੀ...ਹੁਣ ਤਾਂ ਦੋਵੇਂ ਵਿਚਾਰੀਆਂ ਪਾਕਿਸਤਾਨ ਵਿਚ ਹਨ...ਅੱਛਾ, ਇਹ ਸ਼ਾਇਦ ਵਲੀਮੇ ਵਾਲੇ ਦਿਨ

ਦੀ ਹੈ, ਇਸੇ ਕਮਰੇ ਵਿਚ ਲਈ ਸੀ...ਦੇਖੋ ਇੱਥੇ ਹੀ ਬੈਠੀਆਂ ਹੋਈਆਂ ਹਨ ਜਿੱਥੇ ਤੂੰ ਬੈਠਾ ਹੈਂ..."

ਸਾਹਮਣੇ ਭਾਬੀ ਜਾਨ ਦੀ ਤਸਵੀਰ ਸੀ। ਠੀਕ ਇਸੇ ਜਗ੍ਹਾ ਤੇ ਬੈਠੀ ਹੋਈ। ਲਾਲ ਜਰੀ ਦੀ ਸਾੜ੍ਹੀ ਪਾਈ, ਬਹੁਤ ਖ਼ੂਬਸੂਰਤ, ਪਤਲੀ ਦੁੱਬਲੀ, ਨਾਜ਼ੁਕ ਜਿਹੀ ਭਾਬੀ ਜਾਨ। ਉਨ੍ਹਾਂ ਦੇ ਸਾਹਮਣੇ ਉਹੀ ਗਲਾਸਟਾਪ ਟੇਬਲ ਰੱਖੀ ਹੋਈ ਸੀ ਅਤੇ ਉਸ ਤੇ ਉਹੀ ਬੇਲਜੀਅਨ ਗਲਾਸ ਦਾ ਖ਼ੂਬਸੂਰਤ ਗੁਲਦਾਨ, ਜਿਸ ਵਿਚ ਵੱਡੇ ਵੱਡੇ ਲੰਮੀਆਂ ਟਹਿਣੀਆਂ ਵਾਲੇ ਲਾਲ ਸੁਰਖ ਅਤੇ ਪੀਲੇ ਗੁਲਾਬ ਰੱਖੇ ਹੋਏ ਸਨ। ਤਾਜ਼ੇ ਖ਼ੂਬਸੂਰਤ ਫੁੱਲ।

ਬਿਨਾਂ ਕਿਸੇ ਵਿਚਾਰ ਦੇ ਮੇਰੀਆਂ ਨਜ਼ਰਾਂ ਆਪਣੇ ਸਾਮ੍ਹਣੇ ਕੁੱਝ ਦੂਰੀ ਤੇ ਰੱਖੀਆਂ ਹੋਈਆਂ, ਗਲਾਸ ਟਾਪ ਟੇਬਲ ਤੇ ਚਲੀਆਂ ਗਈਆਂ। ਉਹੀ ਟੇਬਲ ਸੀ। ਉਪਰ ਲੱਗੇ ਹੋਏ ਸ਼ੀਸ਼ੇ ਵਿਚ ਦੀਵਾਰ ਤੇ ਪੈਂਦੀਆਂ ਤਸਵੀਰਾਂ ਦਾ ਇਕ ਧੁੰਦਲਾ, ਟੇਢਾ ਮੇਢਾ ਜਿਹਾ ਪਰਛਾਵਾਂ ਪੈ ਰਿਹਾ ਸੀ। ਤਸਵੀਰਾਂ ਬਦਲੀਆਂ ਜਾ ਰਹੀਆਂ ਸਨ, ਨਾਲ ਹੀ ਉਨ੍ਹਾਂ ਦੀਆਂ ਪਰਛਾਈਆਂ ਵੀ। ਅਤੇ ਧੁੰਦਲੇ, ਦੌੜਦੇ, ਇਕ ਦੂਜੇ ਵਿਚ ਘੁਲਦੇ ਹੋਏ ਰੰਗਾਂ ਦੇ ਫੈਲਾਉ ਦੇ ਵਿਚ ਘਿਰਿਆ ਹੋਇਆ, ਉਹੀ ਗੁਲਦਾਨ ਰੱਖਿਆ ਹੋਇਆ ਸੀ... ਬੇਲਜੀਅਨ ਗਲਾਸ ਦਾ ਬਿਲਕੁੱਲ ਖਾਲੀ ਗੁਲਦਾਨ। ਇਕ ਪਲ ਦੇ ਲਈ ਮੈਨੂੰ ਲੱਗਾ ਜਿਵੇਂ ਇਤਨੇ ਸਾਲਾਂ ਵਿਚ ਭਾਬੀ ਜਾਨ ਦਾ ਚਿਹਰਾ ਵੀ, ਉਸੇ ਗੁਲਦਾਨ ਦੀ ਤਰ੍ਹਾਂ ਖਾਲੀ ਹੋ ਗਿਆ ਸੀ। ਖ਼ੂਬਸੂਰਤ ਉਹ ਹੁਣ ਵੀ ਸੀ, ਉਹੀ ਨੱਕ-ਨਕਸ਼ਾ ਸੀ, ਉਹੀ ਗੋਰਾ ਰੰਗ ਪਰ ਕੋਈ ਚੀਜ਼ ਸੀ, ਜੋ ਨਹੀਂ ਰਹੀ ਸੀ। ਲੰਮੀਆਂ ਟਹਿਣੀਆਂ ਵਾਲੇ ਸੁਰਖ ਅਤੇ ਪੀਲੇ ਗੁਲਾਬਾਂ ਜਿਹੀ ਕੋਈ ਚੀਜ਼..."...ਅਤੇ ਇਹ ਵਲੀਮੇ ਦੀਆਂ ਹਨ...", ਰਫਤ ਮੀਆਂ ਕਹਿ ਰਹੇ ਸਨ, "ਇਹ ਦੇਖੋ ਉਹ ਨਿਜ਼ਾਮ ਹੈਦਰਾਬਾਦ ਖੜੇ ਹਨ, ਅਸਦ ਹਨ ਉਨ੍ਹਾਂ ਨਾਲ...ਅਤੇ ਉਹ ਉਧਰ ਸਰ ਰੋਬਰਟ ਹਨ...ਅਤੇ ਉਹ..."

ਬਹੁਤ ਸਾਰੇ ਮਸ਼ਹੂਰ ਨਾਂ ਰਫਤ ਮੀਆਂ ਦੱਸਦੇ ਜਾ ਰਹੇ ਸਨ। ਕੁੱਝ ਦੇ ਚਿਹਰੇ ਮੇਰੀ ਪਛਾਣ ਵਿਚ ਵੀ ਆ ਰਹੇ ਸਨ, ਕਿਉਂਕਿ ਉਨ੍ਹਾਂ ਦੀਆਂ ਤਸਵੀਰਾਂ ਪਹਿਲਾਂ ਕਦੀ ਅਖਬਾਰਾਂ ਵਗੈਰਾ ਵਿਚ ਦੇਖੀਆਂ ਹੋਈਆਂ ਸਨ। ਅਸਦ ਭਾਈ ਦਾ ਚਿਹਰਾ ਬਾਰ ਬਾਰ ਭੀੜ ਦੇ ਵਿਚ ਵੱਖ ਨਜ਼ਰ ਆ ਜਾਂਦਾ ਸੀ। ਤਿੰਨਾਂ ਭਰਾਵਾਂ ਵਿਚ, ਅੱਬਾ ਦੀ ਸ਼ਖ਼ਸੀਅਤ ਆਪਣੀ ਪੂਰੀ ਤੇਜ਼ੀ ਅਤੇ ਮਿਜਾਜ਼ ਦੇ ਨਾਲ ਅਸਦ ਭਾਈ ਵਿਚ ਮੌਜੂਦ ਸੀ।

"ਅਤੇ ਇਹ ਦਰੱਖਤ ਲਗਵਾ ਰਹੇ ਹਨ, ਅੱਬਾ, ਬੇਗਮ ਤੋਂ...ਇਥੇ ਹੀ ਬਾਗ਼ ਵਿਚ...ਬਹੁਤ ਸਾਰੇ ਦਰੱਖਤ ਲਗਵਾਏ ਸਨ ਅੱਬਾ ਨੇ...ਅਸਾਂ ਸਾਰਿਆਂ ਨੇ ਲਗਵਾਏ ਸਨ...ਬਸ ਇਕ ਹੀ ਠੀਕ ਤਰ੍ਹਾਂ ਲੱਗ ਸਕਿਆ, ਉਹ ਉਧਰ ਵੇਖਿਆ ਹੋਵੇਗਾ ਤੂੰ... ਤੇਰੇ ਪਿੱਛੇ ਇਕ ਅੰਬਾਂ ਦਾ ਦਰੱਖਤ ਹੈ ਨਾ...ਬਸ ਉਹ...ਅਸਦ ਮੀਆਂ ਨੇ ਲਾਇਆ ਸੀ...।"

ਕੁੱਝ ਦੇਰ ਤਕ ਸਿਰਫ਼ ਪ੍ਰੋਜੈਕਟਰ ਚਲਣ ਦੀ ਇਕ ਅਜੀਬ ਜਿਹੀ ਆਵਾਜ਼

ਹੁੰਦੀ ਰਹੀ, ਫਿਰ ਰਫਤ ਮੀਆਂ ਦੀ ਆਵਾਜ਼ ਆਈ, "ਇਹ ਵੀ ਬਾਗ਼ ਦੀ ਹੈ..."

ਤਸਵੀਰ ਵਿਚ ਰਫਤ ਮੀਆਂ ਅਤੇ ਬੇਗਮ ਬਾਗ਼ ਵਿਚ ਟਹਿਲ ਰਹੇ ਸਨ ।

"...ਭਈ ਕਸਮ ਨਾਲ, ਕਿਤਨਾ ਸੁੰਦਰ ਬਾਗ ਸੀ ਇਹ ਉਨ੍ਹਾਂ ਦਿਨਾਂ ਵਿਚ । ਵਿਲਾਇਤੀ ਘਾਹ ਸੀ...ਬਿਲਕੁੱਲ ਜਿਵੇਂ ਗਲੀਚਾ...ਹੁਣ ਤਾਂ ਜਦ ਤੋਂ ਇਨ੍ਹਾਂ ਸਾਰੇ ਮਿਉਨਿਸਿਪਾਲਿਟੀ ਵਾਲਿਆਂ ਨੇ ਪਾਣੀ ਦੇ ਮੀਟਰ ਲਾਏ ਹਨ...ਤਬਾਹ ਕਰ ਦਿੱਤਾ ਹੈ ।"

ਮੈਂ ਚੁੱਪਚਾਪ ਸੁਣ ਰਿਹਾ ਸਾਂ ।

ਉਸਦੇ ਬਾਅਦ ਹੋਰ ਕਈ ਮੂਵੀਜ਼ ਸਨ । ਪਿਕਨਿਕਾਂ ਦੀਆਂ, ਮਹਿਮਾਨਾਂ ਦੀਆਂ, ਸ਼ਿਕਾਰ ਦੀਆਂ । ਇਕ ਸ਼ਾਟ ਸੀ, ਜਿਸ ਵਿਚ ਰਫਤ ਮੀਆਂ ਮੁਰਦਾ ਸ਼ੇਰ ਦੇ ਉਪਰ ਇਕ ਪੈਰ ਰਖੀ ਖੜੇ ਸਨ, ਰਾਇਫਲ ਟਿਕਾਈ ।

"ਇਹ ਮੀਆਂ, ਆਖਰੀ ਸ਼ੇਰ ਮਾਰਿਆ ਸੀ", ਰਫਤ ਮੀਆਂ ਨੇ ਦੱਸਿਆ ।

"ਜੀ", ਮੈਂ ਕਿਹਾ ।

ਅਤੇ ਨਾਲ ਹੀ ਭਾਬੀ ਜਾਨ ਦੀ ਇਕ ਵਿਅੰਗ ਭਰੀ "ਊਹ ਹੂ" ਦੀ ਆਵਾਜ਼ ਉਭਰ ਆਈ । ਉਸ ਦੇ ਨਾਲ ਹੀ ਬੱਤੀ ਜਗ ਗਈ ।

"ਲਉ ਮੀਆਂ—" ਰਫਤ ਮੀਆਂ ਮੁਸਕਰਾ ਰਹੇ ਸਨ ।

"ਬਹੁਤ ਜ਼ੋਰਦਾਰ ਮੂਵੀਜ਼ ਹਨ", ਮੈਨੂੰ ਕਹਿਣ ਦੇ ਲਈ ਹੋਰ ਕੁੱਝ ਨਹੀਂ ਸੁੱਝਿਆ ।

ਰਫ਼ਤ ਮੀਆਂ ਪ੍ਰੋਜੈਕਟਰ ਅਤੇ ਫਿਲਮਾਂ ਨੂੰ ਸੰਭਾਲਣ ਲੱਗੇ । ਮੈਂ ਭਾਬੀ ਜਾਨ ਵੱਲ ਵੇਖਿਆ । ਉਹ ਮੇਰੇ ਵੱਲ ਹੀ ਵੇਖ ਰਹੀ ਸੀ । ਇਕ ਪਲ ਦੇ ਲਈ ਉਹ ਚੌਂਕ ਜਿਹੀ ਗਈ ਅਤੇ ਫਿਰ ਇਕ ਸ਼ਰਮੀਲੀ ਜਿਹੀ ਅਫਸੋਸ ਭਰੀ ਮੁਸਕਰਾਹਟ ਉਨ੍ਹਾਂ ਦੇ ਚਿਹਰੇ ਤੇ ਫੈਲ ਗਈ ।

ਕੁੱਝ ਦੇਰ ਤਕ ਰਫਤ ਮੀਆਂ ਉਸ ਜ਼ਮਾਨੇ ਦੀਆਂ ਬਹੁਤ ਸਾਰੀਆਂ ਹੋਰ ਗੱਲਾਂ ਕਰਦੇ ਰਹੇ । ਭਾਬੀ ਜਾਨ ਬਹੁਤਾ ਕਰਕੇ ਚੁੱਪਚਾਪ ਹੀ ਬੈਠੀ ਰਹੀ । ਮੈਂ ਵੀ ਚੁੱਪ-ਚਾਪ ਰਫਤ ਮੀਆਂ ਦੀਆਂ ਗੱਲਾਂ ਸੁਣਦਾ ਰਿਹਾ । ਹੌਲੇ ਹੌਲੇ ਉਨ੍ਹਾਂ ਨੂੰ ਵੀ ਉਬਾਸੀਆਂ ਆਉਣ ਲੱਗੀਆਂ । ਮੈਂ ਘੜੀ ਵੱਲ ਵੇਖਿਆ ਬਾਰਾਂ ਵਜ ਚੁੱਕੇ ਸਨ ।

"ਅੱਛਾ ਫਿਰ", ਮੈਂ ਹੌਲੇ ਜਿਹੇ ਕਿਹਾ, "ਹੁਣ ਚਲਾਂ, ਕਾਫੀ ਦੇਰ ਹੋ ਗਈ ।"

"ਹਾਂ, ਉਂਜ ਵੀ ਬਹੁਤ ਦਿਨਾਂ ਬਾਅਦ ਇਤਨੀ ਵਿਹਲ ਨਾਲ ਬੈਠਣਾ ਹੋਇਆ ਅੱਜ", ਰਫਤ ਮੀਆਂ ਨੇ ਖੜੇ ਹੁੰਦਿਆਂ ਕਿਹਾ, "ਅੱਛਾ ਫਿਰ..."

ਮੈਂ ਉਨ੍ਹਾਂ ਦੋਹਾਂ ਨੂੰ "ਸ਼ਬ-ਬ-ਖੈਰ" ਕਹਿ ਕੇ ਕਮਰੇ ਤੋਂ ਬਾਹਰ ਆਇਆ ।

ਬਾਹਰ ਚਾਨਣੀ ਫੈਲੀ ਹੋਈ ਸੀ ।

ਮੈਂ ਇਕ ਵਾਰ ਸੋਚਿਆ ਕਿ ਕਮਰੇ ਵੱਲ ਚਲਾਂ ਪਰ ਫਿਰ ਲੱਗਿਆ ਕਿ ਅਜੇ ਨੀਂਦ ਨਹੀਂ ਆਏਗੀ । ਮੈਂ ਹੌਲੇ ਹੌਲੇ ਪੋਰਚ ਦੇ ਸਾਹਮਣੇ, ਕੁੱਝ ਹਟ ਕੇ, ਫੁਹਾਰੇ ਦੇ ਕੋਲ ਆ ਕੇ ਖਲੋ ਗਿਆ । ਸਾਹਮਣੇ ਜ਼ਮੀਨ ਵਿਚ ਧਸੀ ਹੋਈ ਬਿਊਕ ਖਲੋਤੀ ਸੀ, ਪੋਰਚ ਦੇ ਹਨੇਰੇ ਵਿਚ । ਖੱਬੇ ਪਾਸੇ ਹੇਠਾਂ ਸੜਕ ਦੇ ਉਸ ਪਾਰ, ਝੀਲ

ਨਜ਼ਰ ਆ ਰਹੀ ਸੀ। ਦੂਰ ਤਕ ਫੈਲੀ ਹੋਈ, ਚਾਂਦੀ ਦੀ ਚਮਕਦੀ ਹੋਈ ਚਾਦਰ ਵਾਂਗ। ਖੱਬੇ ਪਾਸੇ ਵਾਲੇ ਲੰਮੇ ਬਰਾਮਦੇ ਦੇ ਵਿਚ ਥੋੜ੍ਹੀ ਥੋੜ੍ਹੀ ਦੂਰੀ ਤੇ ਚੰਨ ਦੀ ਚਾਨਣੀ ਦੇ ਟੁਕੜੇ ਵਿਛੇ ਹੋਏ ਸਨ। ਮੁਰਦਾ ਜਾਨਵਰਾਂ ਦੀ ਨਰਮ, ਮੁਲਾਇਮ ਖੱਲ ਦੀ ਤਰ੍ਹਾਂ। ਬਰਾਮਦੇ ਵਿਚ ਹੀ ਇਕ ਖੰਭੇ ਦੇ ਕੋਲ ਇਕ ਡੈਕਚੇਅਰ ਪਈ ਸੀ। ਬਿਲਕੁੱਲ ਖਾਲੀ...ਜਹਾਜ ਤੇ ਉਪਰ ਵਾਲੀ ਡੈਕ ਤੇ ਇਕ ਬੁੱਢਾ ਜਰਮਨ ਹਮੇਸ਼ਾ ਅਜਿਹੀ ਹੀ ਡੈਕਚੇਅਰ ਤੇ ਬੈਠਾ ਰਹਿੰਦਾ ਸੀ। ਦੂਰ ਦੂਰ ਤਕ ਫੈਲੇ ਹੋਏ ਸਮੁੰਦਰ ਵੱਲ ਵੇਖਦਾ ਹੋਇਆ। ਕੁੱਝ ਦਿਨਾਂ ਬਾਅਦ ਸਾਡੇ ਦੋਹਾਂ ਵਿਚ ਪਛਾਣ ਹੋ ਗਈ ਸੀ। ਆਪਣੀ ਟੁੱਟੀ ਫੁੱਟੀ ਅੰਗਰੇਜ਼ੀ ਵਿਚ ਉਹ ਅਕਸਰ ਬਹੁਤ ਖ਼ੂਬਸੂਰਤ ਗੱਲਾਂ ਕੀਤਾ ਕਰਦਾ ਸੀ। ਇਕ ਵਾਰ ਸਮੁੰਦਰ ਦੇ ਬਦਲਦੇ ਹੋਏ ਰੰਗਾਂ ਨੂੰ ਲੈ ਕੇ ਮੈਂ ਕੁੱਝ ਕਿਹਾ ਸੀ, ਕਿਉਂਕਿ ਪੂਰੇ ਦਿਨ ਭਰ ਵਿਚ ਸਮੁੰਦਰ ਦੇ ਕਈ ਰੰਗ ਬਦਲਦੇ ਸਨ। ਕਦੀ ਹਰਾ, ਕਦੀ ਨੀਲਾ, ਕਦੀ ਸਲੇਟੀ, ਕਦੀ ਅਸਮਾਨੀ ਅਤੇ ਕਦੀ ਬਿਲਕੁਲ ਕਾਲਾ। ਜਵਾਬ ਵਿਚ ਬੁੱਢੇ ਜਰਮਨ ਨੇ ਮੁਸਕ੍ਰਾਂਦਿਆਂ ਹੋਇਆਂ, ਮੇਰੇ ਵੱਲ ਵੇਖ ਕੇ ਆਪਣੀ ਉਸੇ ਅੰਗਰੇਜ਼ੀ ਵਿਚ ਕਿਹਾ ਸੀ, "ਇਟ ਇਜ਼ ਡਾ ਕਲਰ ਆਫ ਡਾ ਸਕਾਈ ਡੈਟ ਚੇਂਜਸ, ਯੰਗ ਮੈਨ, ਨਾਟ ਆਫ ਡਾ ਸੀ..."।

ਛੁੱਟੀ ਦਾ ਦਿਨ ਸੀ। ਜਫ਼ਰ ਭਾਈ ਅਤੇ ਰਫਤ ਮੀਆਂ ਸਵੇਰ ਤੋਂ ਹੀ ਕਿਸੇ ਦੇ ਅੰਤਮ ਸਸਕਾਰ ਵਿਚ ਸ਼ਾਮਲ ਹੋਣ ਦੇ ਲਈ ਚਲੇ ਗਏ ਸਨ। ਹੁਣ ਦੁਪਹਿਰ ਹੋ ਚਲੀ ਸੀ। ਸਰਦੀ ਕੁੱਝ ਜ਼ਿਆਦਾ ਹੀ ਸੀ ਜਾਂ ਸ਼ਾਇਦ ਕਮਰੇ ਵਿਚ ਰਹਿਣ ਦੇ ਕਾਰਣ ਮਹਿਸੂਸ ਹੋ ਰਹੀ ਸੀ। ਨਾਵਲ ਲੈ ਕੇ ਬਾਹਰ ਧੁੱਪ ਵਿਚ ਬੈਠਣ ਦੇ ਵਿਚਾਰ ਨਾਲ ਮੈਂ ਕੋਠੀ ਦੇ ਪਿਛਵਾੜੇ ਵੱਲ ਨਿਕਲ ਆਇਆ ਸਾਂ। ਕੁੱਝ ਦਿਨ ਪਹਿਲਾਂ ਉਂਜ ਹੀ ਬਿਨਾਂ ਕਾਰਣ ਘੁੰਮਦਿਆਂ ਹੋਇਆਂ ਮੈਂ ਇਹ ਹਿੱਸਾ ਵੇਖਿਆ ਸੀ। ਆਪਾ ਬੇਗਮ ਅਤੇ ਗਜ਼ਾਲਾ ਵਾਲੇ ਹਿੱਸੇ ਦੇ ਠੀਕ ਪਿਛਵਾੜੇ ਇਹ ਇਕ ਉਜਾੜ ਜਿਹਾ ਹਿੱਸਾ ਸੀ, ਜਿਸ ਵਿਚ ਇਕ ਪਾਸੇ ਕੋਨੇ ਵਿਚ, ਕਿਸੇ ਜ਼ਮਾਨੇ ਵਿਚ ਅਸਤਬਲ ਦੀਆਂ ਟੁੱਟੀਆਂ ਹੋਈਆਂ ਦੀਵਾਰਾਂ ਅਤੇ ਸ਼ਹਿਤੀਰਾਂ ਆਦਿ ਦਾ ਇਕ ਢੇਰ ਸੀ। ਉਸ ਤੋਂ ਕੁੱਝ ਦੂਰੀ ਤੇ ਘੋੜਿਆਂ ਨੂੰ ਨਹਾਉਣ ਦੇ ਲਈ ਇਕ ਛੋਟਾ ਜਿਹਾ ਤਲਾਬ ਸੀ, ਜਿਸ ਵਿਚ ਹੁਣ ਕੂੜੇ ਕਰਕਟ ਦਾ ਇਕ ਵੱਡਾ ਸਾਰਾ ਢੇਰ ਸੀ। ਅਤੇ ਉਸ ਤੋਂ ਕੁਝ ਦੂਰੀ ਤੇ ਇਕ ਪੁਰਾਣਾ, ਬਹੁਤ ਵੱਡਾ ਇਮਲੀ ਦਾ ਦਰੱਖਤ ਸੀ ਜਿਸ ਦੇ ਚਾਰੇ ਪਾਸੇ ਇਕ ਪੱਕਾ ਗੋਲ ਚਬੂਤਰਾ ਬਣਿਆ ਹੋਇਆ ਸੀ। ਕੋਲ ਹੀ ਇਕ ਕਟੇ ਹੋਏ ਦਰੱਖਤ ਦਾ ਭਾਰੀ ਤਣਾ ਪਿਆ ਹੋਇਆ ਸੀ। ਮੈਂ ਉਸੇ ਤੇ ਬੈਠਾ ਨਾਵਲ ਪੜ੍ਹ ਰਿਹਾ ਸਾਂ। ਕੁੱਝ ਦੇਰ ਇਕ ਮੁਨਾਸਿਬ ਜਿਹਾ ਹਿੱਸਾ ਲੱਭ ਕੇ ਮੈਂ ਉਸ ਤਣੇ ਤੇ ਅੱਧ ਲੇਟਿਆ ਜਿਹਾ ਹੋ ਗਿਆ। ਧੁੱਪ ਬਹੁਤ ਅੱਛੀ ਲੱਗ ਰਹੀ ਸੀ। ਕੁੱਝ ਦੇਰ ਦੇ ਲਈ ਮੇਰੀਆਂ ਨਜ਼ਰਾਂ ਆਕਾਸ਼ ਤੇ ਟਿਕ ਗਈਆਂ। ਬਿਲਕੁਲ ਸਾਫ਼, ਨੀਲੇ ਰੰਗ ਦਾ ਫੈਲਾਅ।

ਨਾਵਲ ਪੜ੍ਹਦਿਆਂ ਪੜ੍ਹਦਿਆਂ ਹੀ ਕੁੱਝ ਦੇਰ ਬਾਅਦ ਮਹਿਸੂਸ ਹੋਇਆ ਜਿਵੇਂ ਆਸ ਪਾਸ ਕੁੱਝ ਹਰਕਤ ਜਿਹੀ ਹੋ ਰਹੀ ਹੈ। ਮੈਂ ਗਰਦਨ ਘੁਮਾਈ ਤਾਂ ਵੇਖਿਆ, ਸਾਹਮਣੇ ਕਾਫੀ ਦੂਰ ਆਪਾ ਬੇਗਮ ਵਾਲੇ ਹਿੱਸੇ ਦੇ ਪਿਛਲੇ ਦਰਵਾਜ਼ੇ ਨੂੰ ਖੋਲ੍ਹ ਕੇ

ਗਜ਼ਾਲਾ ਬਾਹਰ ਨਿਕਲੀ ਸੀ। ਸ਼ਾਇਦ ਉਹ ਨਹਾ ਕੇ ਆਈ ਸੀ। ਕਿਉਂਕਿ ਫਿਰ ਉਹ ਨੇੜੇ ਹੀ ਇਕ ਵੱਡੇ ਪੱਥਰ ਤੇ ਇਸ ਪਾਸੇ ਪਿੱਠ ਕਰਕੇ ਆਪਣੇ ਵਾਲਾਂ ਨੂੰ ਫੈਲਾ ਕੇ ਬੈਠ ਗਈ। ਗਜ਼ਾਲਾ ਦੇ ਵਾਲ ਬਹੁਤ ਲੰਮੇ ਸਨ।

ਗਜ਼ਾਲਾ ਨਾਲ ਇਸ ਦੌਰਾਨ ਬਸ ਇਕ ਵਾਰ ਹੋਰ ਮਿਲਣਾ ਹੋਇਆ ਸੀ। ਆਪਾ ਬੇਗਮ ਨੇ ਉਸ ਦਿਨ ਖਾਣੇ ਤੇ ਬੁਲਾਇਆ ਸੀ ਤਾਂ ਗਜ਼ਾਲਾ ਵੀ ਮੌਜੂਦ ਸੀ। ਉਸੇ ਤਰ੍ਹਾਂ ਦੀ ਮਾਮੂਲੀ ਰਸਮੀ ਗੱਲਬਾਤ ਉਸ ਦਿਨ ਵੀ ਹੋਈ ਸੀ। ਗਜ਼ਾਲਾ ਦਾ ਅੰਦਾਜ਼ ਬਿਲਕੁੱਲ ਉਹੀ ਸੀ। ਅਤੇ ਉਸ ਦਾ ਨਤੀਜਾ ਇਹ ਹੋਇਆ ਕਿ ਕਾਫੀ ਵਕਤ ਮੈਂ ਆਪਾ ਬੇਗਮ ਅਤੇ ਫਰਿਆਲ ਨਾਲ ਹੀ ਗੱਲਬਾਤ ਕਰਦਾ ਰਿਹਾ ਸਾਂ।

ਹਾਂ, ਇਸ ਵਿਚ ਗਜ਼ਾਲਾ ਨੂੰ ਵੇਖਿਆ ਕਈ ਵਾਰ ਸੀ। ਦੋ ਤਿੰਨ ਵਾਰ ਉਸ ਦੀ ਆਵਾਜ਼ ਵੀ ਸੁਣਾਈ ਦਿੱਤੀ ਸੀ। ਸਗੋਂ ਪਿਛਲੀ ਰਾਤ, ਜਦੋਂ ਗਜ਼ਾਲਾ ਦੀ ਆਵਾਜ਼ ਮੇਰੇ ਕੰਨਾਂ ਵਿਚ ਪਈ ਸੀ ਤਾਂ ਕਾਫੀ ਦੇਰ ਤਕ ਭਾਰੀ ਖਾਮੋਸ਼ੀ ਜਿਵੇਂ ਮੇਰੀਆਂ ਨਸਾਂ ਵਿਚ ਘੁਲ ਗਈ ਸੀ ਅਤੇ ਦੇਰ ਤਕ ਖ਼ੂਨ ਦੇ ਨਾਲ ਨਾਲ ਵਹਿੰਦੀ ਰਹੀ ਸੀ। ਗਜ਼ਾਲਾ ਨੇ ਸ਼ਾਇਦ ਆਪਾ ਬੇਗਮ ਨੂੰ ਕਿਹਾ ਸੀ, ਉੱਚੀ ਆਵਾਜ਼ ਵਿਚ ਲੱਗਭਗ ਚੀਖਦਿਆਂ ਹੋਇਆਂ, "ਤਾਂ ਤੂੰ ਕੀ ਸਮਝਦੀ ਹੈਂ ਤੇਰੀ ਸਿਲਾਈ ਮਸ਼ੀਨ ਰਾਹੀਂ ਘਰ ਚਲਦਾ ਹੈ? ਅਤੇ ਫਿਰ ਤੂੰ ਤਾਂ ਜਿਵੇਂ ਸੱਚਮੁੱਚ ਮੇਰਾ ਨਿਕਾਹ ਪੜ੍ਹਵਾ ਦੇਵੇਂਗੀ, ਜੋ ਤੈਨੂੰ ਮੇਰੇ ਚਲਣ ਨਾਲ ਹੁਣ ਇਤਨੀ ਫਿਕਰ ਹੋ ਗਈ ਹੈ।..."

ਗਜ਼ਾਲਾ ਦਾ ਉਹ ਵਾਕ ਜਿਵੇਂ ਮੇਰੇ ਦਿਮਾਗ਼ ਵਿਚ ਬਹੁਤ ਸਾਰੀਆਂ ਤਸਵੀਰਾਂ ਦੇ ਹੇਠਾਂ ਇਕ ਇਬਾਰਤ ਵਾਂਗ ਚਿਪਕ ਕੇ ਰਹਿ ਗਿਆ ਸੀ। ਪਿਛਲੇ ਦਿਨਾਂ ਵਿਚ ਕਈ ਵਾਰ ਅਜਿਹਾ ਹੋਇਆ ਸੀ ਕਿ ਕਾਫੀ ਰਾਤ ਗਏ ਕੋਈ ਗੱਡੀ ਮੁਰਾਦ ਮੰਜਲ ਦੇ ਬਾਹਰ ਆ ਕੇ ਰੁਕਦੀ ਸੀ ਅਤੇ ਉਸ ਵਿਚੋਂ ਗਜ਼ਾਲਾ ਉਤਰ ਕੇ ਚੁੱਪਚਾਪ ਘਰ ਵਿਚ ਦਾਖਲ ਹੋ ਜਾਂਦੀ ਸੀ। ਹਰ ਵਾਰ ਕੋਈ ਨਵੀਂ ਗੱਡੀ...

ਫਿਰ ਵੀ ਰਾਤ ਨੂੰ ਜਿਵੇਂ ਉਸ ਵਾਕ ਵਿਚ ਮੈਨੂੰ ਗਜ਼ਾਲਾ ਦੇ ਸੰਬੰਧ ਵਿਚ ਆਪਣੇ ਸਾਰੇ ਸਵਾਲਾਂ ਦੇ ਜਵਾਬ ਮਿਲ ਗਏ ਸਨ। ਉਸ ਦੇ ਬਾਅਦ ਵੀ ਕਾਫੀ ਦੇਰ ਤਕ ਆਵਾਜ਼ਾਂ ਆਉਂਦੀਆਂ ਰਹੀਆਂ ਸਨ। ਚੀਖਦੀਆਂ ਹੋਈਆਂ ਆਵਾਜ਼ਾਂ...

ਇਹ ਇਕ ਅਜੀਬ ਗੱਲ ਸੀ ਪਰ ਇਤਨੇ ਦਿਨਾਂ ਦੇ ਦੌਰਾਨ ਮੈਂ ਇਹ ਕਈ ਵਾਰ ਮਹਿਸੂਸ ਕੀਤਾ ਸੀ ਕਿ ਮੁਰਾਦ ਮੰਜਲ ਦੇ ਜ਼ਿਆਦਾਤਰ ਲੋਕ ਅਕਸਰ ਗੱਲ ਕਰਦਿਆਂ ਹੋਇਆਂ ਚੀਖਣ ਲੱਗਦੇ ਸਨ। ਜ਼ਫਰ ਭਾਈ ਅਤੇ ਰਫਤ ਮੀਆਂ ਤੋਂ ਲੈ ਕੇ ਭਾਬੀ ਜਾਨ, ਗਜ਼ਾਲਾ, ਇਥੋਂ ਤਕ ਕਿ ਹਲੀਮਾ ਭੂਆ ਨੂੰ ਵੀ ਅਕਸਰ ਮੈਂ ਜ਼ਰਾ ਜ਼ਰਾ ਜਿਹੀਆਂ ਗੱਲਾਂ ਤੇ ਚੀਖਦਿਆਂ ਹੋਇਆਂ ਸੁਣਿਆ ਸੀ। ਕੋਈ ਵੀ ਆਪਸੀ ਗੱਲਬਾਤ ਬਸ ਕੁਝ ਹੀ ਦੇਰ ਤਕ ਲੋਕ ਆਰਾਮ ਨਾਲ ਕਰ ਪਾਂਦੇ ਸਨ। ਫਿਰ ਅਚਾਨਕ ਆਵਾਜ਼ਾਂ ਤੇਜ਼ ਹੋ ਜਾਂਦੀਆਂ ਸਨ ਅਤੇ ਅਚਾਨਕ ਮੈਨੂੰ ਜਹਾਜ ਦੀ ਜ਼ਿੰਦਗੀ ਦੀ ਯਾਦ ਆ ਜਾਂਦੀ। ਸਮੁੰਦਰ ਵਿਚ ਜਦੋਂ ਕਦੀ ਤੂਫ਼ਾਨ ਆ ਜਾਂਦਾ ਜਾਂ ਲਹਿਰਾਂ ਤੇਜ਼ ਹੋ ਜਾਂਦੀਆਂ ਤਾਂ ਅਕਸਰ ਜਹਾਜ ਦੇ ਕਰੂਮੈਨ ਨੂੰ, ਇਕ ਦੂਜੇ ਨਾਲ ਜ਼ੋਰ ਜ਼ੋਰ ਨਾਲ, ਚੀਖਦਿਆਂ ਹੋਇਆਂ ਗੱਲਾਂ ਕਰਨੀਆਂ ਪੈਂਦੀਆਂ ਸਨ। ਤੇਜ਼, ਤੂਫ਼ਾਨੀ ਹਵਾ ਅਤੇ

ਜਹਾਜ ਨਾਲ ਟਕਰਾਂਦੀਆਂ ਹੋਈਆਂ ਲਹਿਰਾਂ ਦੇ ਜ਼ਬਰਦਸਤ ਸ਼ੋਰ ਦੇ ਵਿਚ ਉਹ ਲੋਕ ਬੁਰੀ ਤਰ੍ਹਾਂ ਚੀਖਦੇ ਸਨ, ਪਰ ਸ਼ਬਦਾਂ ਦੇ ਵਿਚ ਹੀ ਟੁੱਟ ਕੇ ਬਿਖਰ ਜਾਂਦੇ ਸਨ...

ਮੈਂ ਨਾਵਲ ਫਿਰ ਖੋਲ੍ਹ ਲਿਆ, ਪਰ ਪੜ੍ਹਨ ਵਿਚ ਦਿਲ ਨਹੀਂ ਲੱਗਾ। ਨਜ਼ਰਾਂ ਅਣਚਾਹੇ ਹੀ ਗਜ਼ਾਲਾ ਵੱਲ ਉੱਠ ਕੇ ਉਸਦੇ ਲੰਮੇ ਲੰਮੇ ਵਾਲਾਂ ਤੇ ਠਹਿਰ ਗਈਆਂ ਸਨ।

ਕੁੱਝ ਦੇਰ ਬਾਅਦ ਗਜ਼ਾਲਾ ਅਚਾਨਕ ਹੀ ਉੱਠ ਬੈਠੀ ਅਤੇ ਉਸੇ ਦੌਰਾਨ ਉਸਦੀਆਂ ਨਜ਼ਰਾਂ ਇਸ ਪਾਸੇ ਉੱਠ ਗਈਆਂ। ਕੁੱਝ ਪਲਾਂ ਤਕ ਉਹ ਉਂਜ ਹੀ ਖਲੋਤੀ ਮੇਰੇ ਵੱਲ ਵੇਖਦੀ ਰਹੀ। ਫਿਰ ਹੌਲੇ ਹੌਲੇ ਇਸੇ ਪਾਸੇ ਵੱਧਣ ਲੱਗੀ।

"ਇਥੇ ਕਿਵੇਂ ਬੈਠੇ ਹੋ ?" ਉਸ ਨੇ ਨੇੜੇ ਆ ਕੇ ਆਪਣੀ ਉਸੇ ਖਾਸ ਸੰਤੁਸ਼ਟਤਾ ਨਾਲ ਪੁੱਛਿਆ।

"ਉਂਜ ਹੀ ! ਕਮਰੇ ਵਿਚ ਜ਼ਰਾ ਸਰਦੀ ਲੱਗ ਰਹੀ ਸੀ...।"

"ਹੂੰ ਅ ਅ।"

ਇਹ ਪਹਿਲਾ ਮੌਕਾ ਸੀ ਜਦੋਂ ਮੈਂ ਗਜ਼ਾਲਾ ਨੂੰ ਸਾਦੇ, ਘਰੇਲੂ ਜਿਹੇ ਲਿਬਾਸ ਵਿਚ ਵੇਖ ਰਿਹਾ ਸਾਂ। ਉਹ ਨਹਾ ਕੇ ਨਿਕਲੀ ਸੀ, ਜਿਸ ਕਾਰਣ ਉਸਦੇ ਚਿਹਰੇ ਤੇ ਇਕ ਧੁਲਿਆ ਹੋਇਆ, ਹਲਕਾਪਨ ਨਿਖਰ ਆਇਆ ਸੀ। ਮੈਨੂੰ ਪਹਿਲੀ ਵਾਰ ਬਚਪਨ ਦੀ ਉਸ ਲਾਲ ਗਲ੍ਹਾਂ ਵਾਲੀ ਗੋਲ ਮਟੋਲ ਜਿਹੀ ਲੜਕੀ ਅਤੇ ਇਸ ਗਜ਼ਾਲਾ ਵਿਚ ਇਕ ਖਾਸ ਸਮਾਨਤਾ ਨਜਰ ਆਈ।

"ਤੇਰੀ ਨੌਕਰੀ ਕਿਵੇਂ ਚਲ ਰਹੀ ਹੈ ?" ਗਜ਼ਾਲਾ ਪੁੱਛ ਰਹੀ ਸੀ।

"ਠੀਕ ਹੈ।"

ਅਤੇ ਅਚਾਨਕ ਮੇਰਾ ਦਿਲ ਕੀਤਾ ਕਿ ਮੈਂ ਉਸ ਤੋਂ ਵੀ ਇਹੀ ਸੁਆਲ ਪੁੱਛਾਂ। ਪਤਾ ਨਹੀਂ ਕਿਉਂ ਅਚਾਨਕ ਮੈਂ ਗਜ਼ਾਲਾ ਨੂੰ ਇਹ ਪੁੱਛ ਕੇ ਤਕਲੀਫ਼ ਪਹੁੰਚਾਣਾ ਚਾਹੁੰਦਾ ਸਾਂ। ਬਾਵਜੂਦ ਇਸ ਦੇ ਕਿ ਅੱਜ ਪਹਿਲੀ ਵਾਰ ਉਹ ਮੈਨੂੰ ਇਤਨੀ ਚੰਗੀ ਲੱਗ ਰਹੀ ਸੀ।

"ਕਿਧਰੇ ਗਏ ਨਹੀਂ ਅੱਜ...?" ਕੁੱਝ ਦੇਰ ਬਾਅਦ ਇਕ ਹੋਰ ਸਵਾਲ।

"ਹਾਂ ! ਦਿਲ ਨਹੀਂ ਕੀਤਾ।"

"ਹੂੰ ਅ ਅ !"

ਉਹ ਕੁੱਝ ਦੇਰ ਖਾਮੋਸ਼ ਖਲੋਤੀ ਜ਼ਮੀਨ ਵੱਲ ਵੇਖਦੀ ਰਹੀ।

"ਇਕ ਗੱਲ ਆਖਾਂ ?" ਕੁੱਝ ਦੇਰ ਬਾਅਦ ਆਪਣੇ ਆਪ ਹੀ ਮੇਰੇ ਮੂੰਹੋਂ ਨਿਕਲ ਗਿਆ।

"ਕੀ ?"

"ਬੁਰਾ ਤਾਂ ਨਹੀਂ ਮੰਨੇਗੀ ?"

"ਨਹੀਂ !" ਉਸ ਦੇ ਚਿਹਰੇ ਤੇ ਉਹ ਚੇਤਨਤਾ ਅਨਜਾਣੇ ਹੀ ਮੁੜ ਆਈ ਸੀ।

"ਇਥੇ ਆਉਣ ਤੋਂ ਪਹਿਲਾਂ ਸੋਚਿਆ ਸੀ ਕਿ...ਪਤਾ ਨਹੀਂ ਕਿਉਂ ਤੇਰੇ ਨਾਲ ਮਿਲ ਕੇ ਇਕ ਖੁਸ਼ੀ ਜਿਹੀ ਹੋਵੇਗੀ..."

ਉਹ ਚੁੱਪਚਾਪ ਉਸ਼ੇ ਤਰ੍ਹਾਂ ਖਲੋਤੀ ਰਹੀ। ਫਿਰ ਉਸੇ ਸੁਧੀ ਹੋਈ ਆਵਾਜ਼ ਵਿਚ ਉਸ ਨੇ ਜਵਾਬ ਦਿਤਾ, "ਮੈਂ ਇਹ ਨਹੀਂ ਸੋਚਿਆ ਸੀ।"

ਹਵਾ ਦੇ ਇਕ ਤੇਜ਼ ਬੁੱਲੇ ਨੇ ਵਾਤਾਵਰਣ ਵਿਚ ਇਕ ਹਲਕੀ ਜਿਹੀ ਸਰਸਰਾਹਟ ਪੈਦਾ ਕਰ ਦਿੱਤੀ ਸੀ। ਇਮਲੀ ਦੀ ਸੁੱਕੀਆਂ, ਨਾਜ਼ੁਕ ਪੱਤੀਆਂ ਆਹਿਸਤਾ-ਆਹਿਸਤਾ ਹੇਠਾਂ ਡਿੱਗ ਰਹੀਆਂ ਸਨ। ਮੇਰੀਆਂ ਨਜ਼ਰਾਂ ਉਪਰ ਵਲ ਉਠ ਗਈਆਂ ਅਤੇ ਮੈਂ ਵੇਖਦਾ ਰਹਿ ਗਿਆ। ਇਮਲੀ ਦਾ ਇਹ ਉਹੀ ਪੁਰਾਣਾ ਦਰੱਖ਼ਤ ਸੀ ਜਿਸ ਦੇ ਹੇਠਾਂ ਬਚਪਨ ਵਿਚ ਅਸੀਂ ਦੋਵੇਂ ਤਪਦੀ ਦੁਪਹਿਰੇ ਖੇਡਿਆ ਕਰਦੇ ਸਾਂ। ਬਹੁਤ ਸੰਘਣਾ ਦਰੱਖ਼ਤ ਸੀ ਜਿਸ ਦੇ ਹੇਠਾਂ ਦੁਪਹਿਰ ਵਿਚ ਵੀ ਇਕ ਠੰਡਾ ਹਨੇਰਾ ਛਾਇਆ ਰਹਿੰਦਾ ਸੀ। ਪਰ ਹੁਣ ? ਬਹੁਤ ਥੋੜ੍ਹੀਆਂ ਪੱਤੀਆਂ ਬਚੀਆਂ ਸਨ ਅਤੇ ਉਧੜੀਆਂ ਹੋਈਆਂ ਟਹਿਣੀਆਂ ਦੇ ਵਿਚੋਂ ਧੁੱਪ ਅਤੇ ਰੌਸ਼ਨੀ ਦੀਆਂ ਮੋਟੀਆਂ ਮੋਟੀਆਂ ਕਿਰਨਾਂ ਹੇਠਾਂ ਬਣੇ ਚਬੂਤਰੇ ਅਤੇ ਆਸ ਪਾਸ ਦੀ ਜ਼ਮੀਨ ਤੇ ਪੈ ਰਹੀਆਂ ਸਨ...

ਫੈਕਟਰੀ ਦੀ ਕਾਲੋਨੀ ਵਿਚ ਫ਼ਲੈਟ ਮਿਲਣ ਦੀ ਗੱਲ ਹਾਲਾਂ ਕਿ ਜਾਇਨ ਕਰਨ ਸਮੇਂ ਹੀ ਹੋਈ ਸੀ, ਪਰ ਇਤਨੀ ਜਲਦੀ ਫ਼ਲੈਟ ਮੇਰੇ ਹੱਕ ਵਿਚ ਆ ਜਾਏਗਾ, ਇਹ ਮੈਂ ਨਹੀਂ ਸੋਚਿਆ ਸੀ। ਮੇਰਾ ਖ਼ਿਆਲ ਸੀ ਕਿ ਘੱਟ ਤੋਂ ਘੱਟ ਦੋ ਤਿੰਨ ਮਹੀਨੇ ਤਾਂ ਲੱਗ ਹੀ ਜਾਣਗੇ। ਪਰ ਅੱਜ ਪੂਰਾ ਹਫ਼ਤਾ ਹੋ ਚੁੱਕਾ ਸੀ। ਪੰਦ੍ਹਾਂ ਦਿਨਾਂ ਦੇ ਅੰਦਰ ਅੰਦਰ ਉਥੇ ਜਾ ਕੇ ਰਹਿਣਾ ਸ਼ੁਰੂ ਕਰਨਾ ਜ਼ਰੂਰੀ ਸੀ। ਪਿਛਲੇ ਦਿਨੀਂ ਮੈਂ ਕਰੀਬ ਕਰੀਬ ਰੋਜ਼ ਹੀ ਸੋਚਦਾ ਕਿ ਅੱਜ ਜ਼ਫ਼ਰ ਭਾਈ ਜਾਂ ਰਫ਼ਤ ਮੀਆਂ ਨਾਲ ਇਸ ਬਾਰੇ ਵਿਚ ਗੱਲ ਕਰਾਂਗਾ, ਪਰ ਹਰ ਰੋਜ਼ ਮੈਂ ਆਪਣੇ ਆਪ ਹੀ ਇਹ ਗੱਲ ਅਗਲੇ ਦਿਨ ਦੇ ਲਈ ਟਾਲ ਦਿੰਦਾ। ਹੁਣ ਹੌਲੇ ਹੌਲੇ ਮੈਨੂੰ ਆਪਣੇ ਆਪ ਤੇ ਹੀ ਗੱਸਾ ਆਉਣ ਲੱਗਾ ਸੀ। ਆਖ਼ਰ ਕਹਿਣਾ ਤਾਂ ਹੋਵੇਗਾ ਹੀ ਮੈਨੂੰ, ਅਤੇ ਫਿਰ ਉਸ ਵਿਚ ਸ਼ਰਮ ਕਿਸ ਗੱਲ ਦੀ ਸੀ ?

ਦਰਵਾਜ਼ੇ ਤੇ ਖੜਖੜਾਹਟ ਹੋਈ। ਮੈਂ ਆਰਾਮ ਕੁਰਸੀ ਤੇ ਬੈਠਿਆਂ ਬੈਠਿਆਂ ਹੀ ਕਿਹਾ, "ਕੌਣ ? ਖੁਲ੍ਹਾ ਹੈ ਦਰਵਾਜ਼ਾ।"

"ਹਜ਼ੂਰ ਮੈਂ ਹਾਂ...", ਜ਼ਫ਼ਰ ਭਾਈ ਦਾ ਨੌਕਰ ਦਰਵਾਜ਼ਾ ਖੋਲ੍ਹ ਕੇ ਅੰਦਰ ਦਾਖ਼ਲ ਹੋਇਆ, "ਤੁਹਾਨੂੰ ਯਾਦ ਕੀਤਾ ਹੈ।"

"ਅੱਛਾ, ਕਹਿਣਾ ਆਉਂਦਾ ਹਾਂ ਹੁਣੇ।"

"ਜੀ ਹਜ਼ੂਰ।"

ਇਕ ਵਾਰ ਮੇਰੀਆਂ ਅੱਖਾਂ ਦੇ ਸਾਹਮਣੇ ਜ਼ਫ਼ਰ ਭਾਈ ਦਾ ਡ੍ਰਾਇੰਗ ਰੂਮ ਘੁੰਮ ਗਿਆ। ਉਨ੍ਹਾਂ ਦੇ ਦੋਸਤਾਂ ਦੇ ਆਉਣ ਦਾ ਵਕਤ ਹੋ ਗਿਆ ਸੀ। ਪਤਾ ਨਹੀਂ ਕਿਉਂ ਇਧਰ ਕੁਝ ਦਿਨਾਂ ਤੋਂ ਮੈਨੂੰ ਇਨ੍ਹਾਂ ਮਜਲਿਸਾਂ ਤੋਂ ਇਕ ਨਫ਼ਰਤ ਜਿਹੀ ਹੋਣ ਲਗੀ ਸੀ। ਅੱਧਖੜ ਅਤੇ ਬੁੱਢੇ ਲੋਕਾਂ ਦੀ ਇਕ ਖ਼ਾਸ ਤਰ੍ਹਾਂ ਦੀ ਬਰਾਦਰੀ ਜਿਸ ਵਿਚ ਗੱਲਬਾਤ ਹਮੇਸ਼ਾਂ ਕੁਝ ਖ਼ਾਸ ਚੀਜ਼ਾਂ ਦੇ ਆਸ ਪਾਸ ਹੀ ਘੁੰਮਦੀ ਰਹਿੰਦੀ ਸੀ। ਸ਼ਰਾਬ, ਰਾਜਨੀਤੀ, ਬੁਰੇ ਚੁੱਟਕਲੇ ਅਤੇ ਇਕ ਬਹੁਤ ਵੱਡਾ ਬੀਤਿਆ ਹੋਇਆ ਜ਼ਮਾਨਾ। ਜਾਂ ਫਿਰ ਗ਼ੈਰਹਾਜ਼ਰ ਲੋਕਾਂ ਦੇ ਬਾਰੇ ਵਿਚ ਅਜੀਬ ਤਰ੍ਹਾਂ ਦੀਆਂ ਗੱਲਾਂ।

ਅਸਲ ਵਿਚ ਜ਼ਫ਼ਰ ਭਾਈ ਦੇ ਦੋਸਤਾਂ ਵਿਚ ਸਿਰਫ਼ ਸਲੀਮ ਮੀਆਂ ਹੀ ਅਜਿਹੇ ਸਨ ਜੋ ਉਥੇ ਹਮੇਸ਼ਾਂ ਆਉਂਦੇ ਸਨ। ਨਹੀਂ ਤਾਂ ਹਰ ਵਾਰ ਦੋ ਤਿੰਨ ਚਿਹਰੇ ਨਵੇਂ ਹੁੰਦੇ ਸਨ, ਜੋ ਕੁਝ ਦਿਨਾਂ ਤਕ ਤਾਂ ਲਗਾਤਾਰ ਨਜ਼ਰ ਆਉਂਦੇ ਫਿਰ ਅਚਾਨਕ ਗਾਇਬ ਹੋ ਜਾਂਦੇ ਸਨ। ਜਹਾਜ ਦੇ ਪੰਛੀਆਂ ਵਾਂਗ। ਮੈਨੂੰ ਕਈ ਵਾਰ ਯਾਦ ਆਇਆ ਕਿ ਜਹਾਜ ਜਦੋਂ ਬਰਤਾਨੀਆ ਤੋਂ ਚਲਿਆ ਸੀ ਤਾਂ ਉਸ ਤੇ ਬਿਅੰਤ ਪੰਛੀ ਬੈਠੇ ਹੋਏ ਸਨ। ਸਫ਼ਰ ਦੇ ਦੌਰਾਨ ਮੈਂ ਅਕਸਰ ਵੇਖਿਆ ਸੀ ਕਿ ਸਵੇਰੇ ਹੀ ਵਧੇਰੇ ਕਰਕੇ ਪੰਛੀ ਦੂਰ ਸਮੁੰਦਰ ਵਲ ਉਡ ਜਾਂਦੇ ਸਨ ਅਤੇ ਸਾਰਾ ਦਿਨ ਪਤਾ ਨਹੀਂ ਕਿਥੇ ਗ਼ਾਇਬ ਰਹਿੰਦੇ ਸਨ। ਪਰ ਸ਼ਾਮ ਹੁੰਦਿਆਂ ਹੀ ਉਹ ਫਿਰ ਵਾਪਸ ਮੁੜ ਆਉਂਦੇ ਸਨ। ਰਾਤ ਬਿਤਾਣ ਦੇ ਲਈ। ਬਾਅਦ ਵਿਚ ਉਸੇ ਬੁੱਢੇ ਜਰਮਨ ਨੇ ਮੈਨੂੰ ਦੱਸਿਆ ਸੀ ਕਿ ਬਹੁਤ ਸਾਰੇ ਪੰਛੀ ਮੌਸਮ ਬਦਲਣ ਤੇ ਜਗ੍ਹਾ ਬਦਲ ਲੈਂਦੇ ਹਨ ਅਤੇ ਜਹਾਜ਼ ਵੀ ਉਸ ਦਾ ਇਕ ਸਾਧਨ ਹੈ...

ਮੈਂ ਉਠ ਕੇ ਕੱਪੜੇ ਬਦਲੇ ਅਤੇ ਬਾਹਰ ਨਿਕਲ ਆਇਆ। ਪੋਰਚ ਵਿਚ ਗੱਡੀਆਂ ਖੜੀਆਂ ਸਨ। ਮੈਂ ਹੌਲੇ ਹੌਲੇ ਡ੍ਰਾਇੰਗ ਰੂਮ ਵਲ ਵਧਿਆ। ਜਦੋਂ ਮੈਂ ਅੰਦਰ ਦਾਖ਼ਲ ਹੋਇਆ ਤਾਂ ਮੈਨੂੰ ਥੋੜ੍ਹੀ ਜਿਹੀ ਹੈਰਾਨੀ ਹੋਈ ਕਿਉਂਕਿ ਅੰਦਰ ਚਾਰ ਪੰਜ ਸਾਹਿਬ ਬੈਠੇ ਹੋਏ ਸਨ। ਬਿਲਕੁਲ ਖ਼ਾਮੋਸ਼। ਸਲੀਮ ਮੀਆਂ ਨਹੀਂ ਸਨ। ਮੈਂ ਸਲਾਮ ਕਰਦਾ ਹੋਇਆ ਇਕ ਪਾਸੇ ਸੋਫੇ ਤੇ ਜਾ ਕੇ ਬੈਠ ਗਿਆ।

ਸ਼ਾਇਦ ਜ਼ਫਰ ਭਾਈ ਅੰਦਰ ਚਲੇ ਗਏ ਸਨ। ਮੈਨੂੰ ਇਕ ਅਜੀਬ ਜਿਹਾ ਅਹਿਸਾਸ ਹੋ ਰਿਹਾ ਸੀ। ਜਿਸ ਤਰ੍ਹਾਂ ਸਾਰੇ ਲੋਕ ਚੁੱਪਚਾਪ ਬੈਠੇ ਸਨ। ਮੈਨੂੰ ਲਗਿਆ ਜਿਵੇਂ ਕਿਸੇ ਮਜ਼ਾਰ ਤੇ ਲੋਕ ਬੈਠੇ ਹਨ, ਫਾਤਿਹਾ ਪੜ੍ਹਦੇ ਹੋਏ, ਖ਼ਾਮੋਸ਼। ਕਮਰੇ ਵਿਚ ਹਲਕੀ ਜ਼ਰਦ ਰੌਸ਼ਨੀ ਸੀ। ਮੈਂ ਉਪਰ ਵਲ ਵੇਖਿਆ, ਫਾਨੂਸ ਜਗ ਰਿਹਾ ਸੀ। ਸ਼ਾਇਦ ਉਸ ਦੇ ਸ਼ੀਸ਼ੇ ਪੀਲੇ ਪੈ ਗਏ ਸਨ, ਮੈਂ ਅੰਦਾਜ਼ਾ ਲਾਇਆ। ਜਹਾਜ਼ ਦਾ ਡਾਇਨਿੰਗ ਰੂਮ ਅਣਚਾਹਿਆਂ ਹੀ ਫਿਰ ਦਿਮਾਗ਼ ਵਿਚ ਘੁਮ ਗਿਆ। ਕਿਤਨੀ ਤੇਜ਼ ਰੌਸ਼ਨੀ ਹੁੰਦੀ ਸੀ ਉਸਦੀ, ਬਿਲਕੁਲ ਸਫੇਦ, ਜ਼ਿੰਦਗੀ ਵਰਗੀ ਚਮਕ ਲਏ ਹੋਏ।

ਮੇਰੇ ਸਾਹਮਣੇ ਵਾਲੇ ਪਾਸੇ ਕੋਲ ਬੈਠੇ ਦੋ ਆਦਮੀਆਂ ਨੇ ਹਲਕੀ ਆਵਾਜ਼ ਵਿਚ ਗੱਲਬਾਤ ਸ਼ੁਰੂ ਕਰ ਦਿਤੀ ਸੀ।

ਕੁਝ ਦੇਰ ਬਾਅਦ ਜ਼ਫਰ ਭਾਈ ਮੁਸਕ੍ਰਾਂਦਿਆਂ ਹੋਇਆਂ ਕਮਰੇ ਵਿਚ ਦਾਖ਼ਲ ਹੋਏ। ਮੇਰੇ ਸਾਹਮਣੇ ਬੈਠੇ ਹੋਏ ਦੋਵੇਂ ਆਦਮੀ ਉਠ ਕੇ ਖਲੋ ਗਏ ਅਤੇ ਆਪਣੀ ਜਾਣ-ਪਛਾਣ ਕਰਵਾਣ ਲਗੇ। ਮੈਂ ਸੁਣਿਆ ਕਿ ਉਹ ਲੋਕ ਨੈਸ਼ਨਲ ਆਰਕਾਈਵਜ ਤੋਂ ਆਏ ਸਨ।

"ਅੱਛਾ ਅੱਛਾ...ਬੈਠੋ", ਜ਼ਫ਼ਰ ਭਾਈ ਕਹਿ ਰਹੇ ਸਨ।

ਉਸ ਦੇ ਬਾਅਦ ਜਫਰ ਭਾਈ ਨੇ ਸਾਰੇ ਆਦਮੀਆਂ ਨਾਲ ਮੇਰੀ ਜਾਣ-ਪਛਾਣ ਕਰਵਾਈ ਅਤੇ ਫਿਰ ਆਪਣੇ ਦੋਸਤਾਂ ਤੋਂ ਇਜਾਜ਼ਤ ਲੈ ਕੇ ਉਨ੍ਹਾਂ ਦੋਹਾਂ ਨਾਲ ਗਲ ਕਰਨ ਲੱਗੇ। ਪਤਾ ਲੱਗਾ ਕਿ ਉਨ੍ਹਾਂ ਲੋਕਾਂ ਨੂੰ ਪਤਾ ਸੀ ਕਿ ਜਫਰ ਭਾਈ ਅਤੇ ਰਫਤ ਮੀਆਂ ਆਦਿ ਦੇ ਕੋਲ ਕੁਝ ਬਹੁਤ ਪੁਰਾਣੀਆਂ, ਰਾਜਨੀਤਕ ਮਹੱਤਤਾ ਰੱਖਣ

ਵਾਲੀਆਂ ਚਿੱਠੀਆਂ ਅਤੇ ਦੂਸਰੇ ਕਾਗਜ਼ਾਤ ਹਨ, ਜਿਨ੍ਹਾਂ ਨੂੰ ਆਰਕਾਈਵਜ਼ ਵਾਲੇ ਵੇਖਣਾ ਜਾਂ ਖ਼ਰੀਦਣਾ ਚਾਹੁੰਦੇ ਸਨ ।

"ਹਾਂ ਜਨਾਬ, ਹੈ ਤਾਂ ਸਹੀ, ਬਹੁਤ ਸਾਰੀਆਂ ਚੀਜ਼ਾਂ", ਜਫਰ ਭਾਈ ਕਹਿ ਰਹੇ ਸਨ, "ਤੁਸੀਂ ਲੋਕ ਕਿਸੇ ਵੀ ਦਿਨ ਫੁਰਸਤ ਨਾਲ ਆਓ ਤਾਂ ਦੇਖ ਲੈਣਾ । ਅਸਲ ਵਿਚ ਸਾਡੇ ਕੋਲ ਤਾਂ ਬੇਅੰਤ ਚੀਜ਼ਾਂ ਹਨ । ਚਿੱਠੀਆਂ ਵਗੈਰਾ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸਮਝੋ । ਮੇਰਾ ਮਤਲਬ ਹੈ ਕਿ ਸਾਰੀਆਂ ਇਤਨੀਆਂ ਮਹੱਤਵਪੂਰਣ ਤਾਂ ਨਹੀਂ ਹੋਣਗੀਆਂ ਪਰ ਹੋਣਗੀਆਂ ਬਹੁਤ ਸਾਰੀਆਂ । ਕੁਝ ਤਾਂ ਅੱਬਾ ਜਾਨ ਨੂੰ ਹੀ ਲਿਖੀਆਂ ਸਨ ਜਿਨਾਹ ਸਾਹਿਬ ਨੇ...ਮਲਿਕ ਏਲਿਜ਼ਾਬੈਥ ਦੀ ਵੀ ਇਕ ਚਿੱਠੀ ਹੈ..., ਫਿਰ ਗਾਂਧੀ ਜੀ ਅਤੇ ਨਹਿਰੂ ਜੀ ਦੀਆਂ ਵੀ ਹਨ । ਮੇਰੇ ਛੋਟੇ ਭਰਾ ਹਨ, ਰਫਤੁਲਾਹ ਖ਼ਾਨ, ਉਨ੍ਹਾਂ ਕੋਲ ਵੀ ਬਹੁਤ ਸਾਰੀਆਂ ਚੀਜ਼ਾਂ ਹਨ, ਤੁਸੀਂ ਵੇਖ ਲੈਣਾ ।"

"ਜੀ ਬਹੁਤ ਅੱਛਾ ।"

"ਕੁਝ ਦੇਰ ਦੇ ਲਈ ਚੁੱਪ ਛਾ ਗਈ । ਫਿਰ ਜਫਰ ਭਾਈ ਨੇ ਹੌਲੇ ਜਿਹੇ ਪੁੱਛਿਆ, "ਅੱਛਾ ਤੁਸੀਂ ਲੋਕ ਮੇਰਾ ਮਤਲਬ ਹੈ ਆਰਕਾਈਵਜ਼ ਵਾਲੇ, ਕੀ ਬਾਕਾਇਦਾ ਇਹਨਾਂ ਚੀਜ਼ਾਂ ਨੂੰ ਖਰੀਦਦੇ ਹੋ ।"

"ਜੀ ਹਾਂ, ਜੋ ਇਮਪੋਰਟੈਂਟ ਚੀਜ਼ਾਂ ਜਾਂ ਡਾਕਿਊਮੈਂਟਸ ਹੁੰਦੇ ਹਨ, ਉਨ੍ਹਾਂ ਨੂੰ ਸਾਡੇ ਲੋਕੀਂ ਖ਼ਰੀਦਦੇ ਹਨ ।"

"ਹੂੰ ਅ ਅ...ਮੇਰੇ ਖ਼ਿਆਲ ਨਾਲ ਜਿਸ ਤਰ੍ਹਾਂ ਮਿਊਜ਼ੀਅਮ ਵਾਲੇ ਲੋਕ ਖ਼ਰੀਦਦੇ ਹਨ ।"

"ਜੀ ਹਾਂ, ਉਸੇ ਤਰ੍ਹਾਂ ਹੀ ਸਮਝੋ, ਪਰ ਮਿਊਜ਼ੀਅਮ ਵਾਲੇ ਲੋਕ ਪੈਸਾ ਬਹੁਤ ਜ਼ਿਆਦਾ ਦਿੰਦੇ ਹਨ, ਕਿਉਂਕਿ ਚੀਜ਼ਾਂ ਉਸੇ ਲਾਇਕ ਹੁੰਦੀਆਂ ਹਨ, ਜਿਵੇਂ ਪੇਂਟਿੰਗਜ਼ ਵਗੈਰਾ । ਸਪੱਸ਼ਟ ਹੈ ਉਨ੍ਹਾਂ ਦੀ ਕੀਮਤ ਜ਼ਿਆਦਾ ਹੁੰਦੀ ਹੈ ।"

"ਹਾਂ ਹਾਂ...ਸਪੱਸ਼ਟ ਹੈ", ਜਫਰ ਭਾਈ ਨੇ ਜਲਦੀ ਨਾਲ ਕਿਹਾ । ਫਿਰ ਕੁਝ ਰੁਕ ਕੇ ਮੇਰੇ ਵਲ ਅਤੇ ਆਪਣੇ ਦੋਸਤਾਂ ਵਲ ਵੇਖਦਿਆਂ ਹੋਇਆਂ ਮੁਸਕਰਾ ਕੇ ਬੋਲੇ, "ਭਈ ਸਾਡੇ ਲੋਕਾਂ ਦੇ ਕੋਲ ਤਾਂ ਪਤਾ ਨਹੀਂ ਕਿਤਨੀਆਂ ਚੀਜ਼ਾਂ ਪਈਆਂ ਹਨ । ਅਤੇ ਪੈਸੇ ਕਰਕੇ ਤਾਂ ਅਸੀਂ ਲੋਕ ਇਨਟ੍ਰੈਸਟਿਡ ਹਾਂ ਨਹੀਂ । ਉਹ ਤਾਂ ਬਸ ਇਹ ਲਗਿਆ ਕਿ ਇਤਨੀਆਂ ਖ਼ਾਸ ਚੀਜ਼ਾਂ ਹਨ ਤਾਂ ਆਮ ਲੋਕਾਂ ਦੇ ਸਾਹਮਣੇ ਆਉਣੀਆਂ ਚਾਹੀਦੀਆਂ ਹਨ ਨਹੀਂ ਤਾਂ ਸਾਡੇ ਲਈ ਤਾਂ...।"

"ਜੀ ਸਪੱਸ਼ਟ ਹੈ ।"

"ਤੁਸੀਂ ਵੇਖੋਗੇ ਤਾਂ ਤੁਹਾਨੂੰ ਪਤਾ ਚਲੇਗਾ । ਜਨਾਬ, ਕੁਝ ਖ਼ਤ ਤਾਂ ਅਜਿਹੇ ਹਨ, ਜਿਨ੍ਹਾਂ ਦੇ ਕਾਰਨ ਅੱਧਾ ਇਤਿਹਾਸ ਗਲਤ ਸਾਬਤ ਹੋ ਸਕਦਾ ਹੈ...।"

"ਜੀ"

ਥੋੜ੍ਹੀ ਦੇਰ ਤਕ ਜਫਰ ਭਾਈ ਉਸੇ ਦੇ ਬਾਰੇ ਵਿਚ ਹੋਰ ਗੱਲਬਾਤ ਕਰਦੇ ਰਹੇ । ਫਿਰ ਉਹ ਦੋਵੇਂ ਆਦਮੀ ਬਾਅਦ ਵਿਚ ਕਿਸੇ ਹੋਰ ਦਿਨ ਆਉਣ ਦਾ ਵਾਅਦਾ ਕਰਕੇ ਚਲੇ ਗਏ ।

"ਭਈ ਮਾਫ ਕਰਨਾ। ਇਹ ਲੋਕ ਆ ਗਏ ਤਾਂ...", ਜਫਰ ਭਾਈ ਉਨ੍ਹਾਂ ਨੂੰ ਬਾਹਰ ਛੱਡ ਕੇ ਕਮਰੇ ਵਿਚ ਵਾਪਸ ਆਉਂਦੇ ਹੋਏ ਬੋਲੇ।

"ਨਹੀਂ, ਠੀਕ ਹੈ ਮੀਆਂ...", ਉਨ੍ਹਾਂ ਦੇ ਇਕ ਦੋਸਤ ਨੇ ਜਵਾਬ ਦਿਤਾ। ਜਫਰ ਭਾਈ ਨੇ ਨੌਕਰ ਨੂੰ ਆਵਾਜ਼ ਦਿੱਤੀ ਅਤੇ ਉਸ ਨੂੰ ਗਲਾਸ ਵਗੈਰਾ ਲਿਆਉਣ ਨੂੰ ਕਿਹਾ।

ਜਾਮ ਤਿਆਰ ਹੋ ਚੁੱਕੇ ਸਨ। ਜਫਰ ਭਾਈ ਨੇ ਕਿਹਾ, "ਲਉ ਭਈ, ਚੁੱਕੋ।" ਬਹੁਤ ਸਾਰੀਆਂ ਮਿਲੀਆਂ ਜੁਲੀਆਂ ਆਵਾਜ਼ਾਂ ਦੇ ਵਿਚ ਮੈਂ ਵੀ ਜਾਮ ਚੁੱਕ ਕੇ ਇਕ ਘੁੱਟ ਭਰ ਲਿਆ।

ਸਾਹਮਣੇ ਬੈਠੇ ਹੋਏ ਇਕ ਸਾਹਿਬ ਜਫਰ ਭਾਈ ਨੂੰ ਕਹਿ ਰਹੇ ਸਨ, "ਓ ਮੀਆਂ, ਹਾਂ, ਮੈਂ ਤਾਂ ਭੁੱਲ ਹੀ ਗਿਆ। ਉਹ ਅੱਬਾਸ ਮੀਆਂ ਹਨ ਨਾ, ਅਰੇ ਓ, ਉਹ ਮੌਲਾਨਾ ਦੇ ਛੋਟੇ ਭਰਾ, ਉਹ ਰਾਇਫਲ ਦੀ ਭਾਲ ਵਿਚ ਹਨ ਅੱਜ ਕੱਲ੍ਹ। ਤੂੰ ਤਾਂ ਆਪਣੀ ਬਰਣੀ ਸਪ੍ਰਿੰਗਫੀਲਡ ਕੱਢਣਾ ਚਾਹ ਰਿਹਾ ਸੈਂ ਨਾ...ਆਖੇਂ ਤਾਂ ਗੱਲ ਕਰਾਂ ?"

ਮੈਂ ਉਨ੍ਹਾਂ ਦੇ ਚਿਹਰੇ ਵਲ ਵੇਖਦਾ ਰਹਿ ਗਿਆ। ਕਿਤਨੀ ਆਸਾਨੀ ਨਾਲ ਕਈ ਲੋਕ ਗੱਲ ਕਹਿ ਦਿੰਦੇ ਹਨ। ਕਿਸੇ ਵੀ ਤਰ੍ਹਾਂ ਦੀ ਗੱਲ। ਫ਼ੈਕਟਰੀ ਵਾਲਾ ਫਲੈਟ, ਮੈਨੂੰ ਧਿਆਨ ਆਇਆ। ਮੈਂ ਗਿਲਾਸ ਚੁੱਕ ਕੇ ਇਕ ਹੋਰ ਘੁੱਟ ਲਿਆ।

ਜਫਰ ਭਾਈ ਦੂਸਰਾ ਪੈੱਗ ਬਣਾ ਰਹੇ ਸਨ। ਉਨ੍ਹਾਂ ਦੀਆਂ ਅੱਖਾਂ ਚਮਕਣ ਲਗੀਆਂ ਸਨ।

ਵੇਟਰ ਦੂਸਰੀ ਬੀਅਰ ਪਾ ਰਿਹਾ ਸੀ। ਥਕਾਣ ਘੁਲਣ ਜਿਹੀ ਲਗੀ ਸੀ। ਇਥੇ ਆ ਕੇ ਬੈਠਣਾ ਚੰਗਾ ਸਾਬਤ ਹੋਇਆ ਸੀ।

ਆਫਿਸ ਵਿਚ ਅਚਾਨਕ ਹੀ ਲੰਚ ਦੇ ਬਾਅਦ ਛੁੱਟੀ ਹੋ ਗਈ ਸੀ। ਉਸ ਵਕਤ ਤਾਂ ਬਹੁਤ ਗੁੱਸਾ ਆਇਆ ਸੀ, ਕਿਉਂਕਿ ਅੱਜ ਸਵੇਰੇ ਜਦੋਂ ਨੌਕਰ ਨੇ ਜਗਾਇਆ ਸੀ ਤਾਂ ਆਫਿਸ ਜਾਣ ਦੀ ਬਿਲਕੁਲ ਤਬੀਅਤ ਨਹੀਂ ਸੀ। ਫਿਰ ਕਿਸੇ ਤਰ੍ਹਾਂ ਆਪਣੇ ਆਪ ਨੂੰ ਤਿਆਰ ਕੀਤਾ ਸੀ। ਫਿਰ ਆਫਿਸ ਵਿਚ ਛੁੱਟੀ ਹੋ ਜਾਣ ਦੇ ਬਾਅਦ ਦਿਨ ਦਾ ਬਾਕੀ ਹਿੱਸਾ ਬਿਤਾਣਾ ਅੱਛੀ ਖਾਸੀ ਪ੍ਰੇਸ਼ਾਨੀ ਹੋ ਗਈ ਸੀ। ਆਖ਼ੀਰ ਵਿਚ ਫ਼ੈਸਲਾ ਕੀਤਾ ਸੀ ਕਿ ਇਥੇ ਆ ਕੇ ਬੀਅਰ ਪੀਤੀ ਜਾਏ। ਇਹ ਪਹਿਲੀ ਵਾਰ ਸੀ ਕਿ ਕਿਸੇ ਰੈਸਟੂਰੈਂਟ ਵਿਚ ਮੈਂ ਇਕੱਲਾ ਆਇਆ ਸਾਂ।

ਅਸਲ ਵਿਚ ਸਵੇਰੇ ਜਦੋਂ ਨੀਂਦਰ ਖੁਲ੍ਹੀ ਸੀ ਤਾਂ ਮਹਿਸੂਸ ਹੋ ਰਿਹਾ ਸੀ, ਜਿਵੇਂ ਥਕਾਵਟ ਦੀ ਇਕ ਭਾਰੀ ਚਟਾਨ ਦੇ ਹੇਠਾਂ ਸਰੀਰ ਦੱਬਿਆ ਪਿਆ ਸੀ। ਕੱਲ੍ਹ ਸਾਰੀ ਰਾਤ ਨੀਂਦ ਨਹੀਂ ਆਈ ਸੀ। ਬਸ ਸਵੇਰੇ ਹੀ ਕਿਸੇ ਪਲ ਅੱਖਾਂ ਬੰਦ ਹੋ ਗਈਆਂ ਸਨ।

ਕਾਫ਼ੀ ਰਾਤ ਬੀਤੇ ਤਕ ਗਜ਼ਾਲਾ ਅਤੇ ਆਪਾ ਬੇਗਮ ਦੀਆਂ ਆਵਾਜ਼ਾਂ ਆਉਂਦੀਆਂ ਰਹੀਆਂ ਸਨ। ਸਾਫ਼ ਸਾਫ਼ ਕੁਝ ਵੀ ਸੁਣਾਈ ਨਹੀਂ ਦਿਤਾ ਸੀ ਪਰ ਇਤਨਾ ਜ਼ਰੂਰ ਮਹਿਸੂਸ ਹੋਇਆ ਸੀ ਕਿ ਕਿਸੇ ਬਹੁਤ ਖ਼ਾਸ ਸਮੱਸਿਆ ਨੂੰ ਲੈ ਕੇ ਕਾਫੀ ਦੇਰ ਗੱਲਬਾਤ ਚਲਦੀ ਰਹੀ ਸੀ। ਵਿਚ ਵਿਚ ਆਪਾ ਬੇਗਮ ਦੀਆਂ ਗਾਲ੍ਹਾਂ ਸੁਣਾਈ ਦੇਣ

ਲਗਦੀਆਂ ਸਨ ਜਾਂ ਫਿਰ ਉਨ੍ਹਾਂ ਦੇ ਰੋਣ ਦੀ ਆਵਾਜ਼ ਆਣ ਲਗਦੀ ਸੀ। ਸ਼ੁਰੂ ਵਿਚ ਤਾਂ ਮੈਂ ਬਹੁਤਾ ਧਿਆਨ ਨਹੀਂ ਦਿਤਾ ਸੀ, ਕਿਉਂਕਿ ਮੇਰਾ ਖ਼ਿਆਲ ਸੀ ਕਿ ਸ਼ਾਇਦ ਭਾਬੀ ਜਾਨ ਅਤੇ ਰਫਤ ਮੀਆਂ ਨੂੰ ਲੈ ਕੇ ਗੱਲਬਾਤ ਚਲ ਰਹੀ ਸੀ। ਭਾਬੀ ਜਾਨ ਕੱਲ੍ਹ ਦਿਨ ਵਿਚ ਆਪਣੇ ਪੇਕੇ ਚਲੀ ਗਈ ਸੀ।

ਅਸਲ ਵਿਚ ਪਿਛਲੇ ਤਿੰਨ ਚਾਰ ਦਿਨਾਂ ਵਿਚ ਮੁਰਾਦ ਮੰਜਲ ਵਿੱਚ ਇਕ ਅਜੀਬ ਜਿਹੀ ਮਨਹੂਸੀਅਤ ਆ ਗਈ ਸੀ। ਬਿਲਕੁਲ ਜਿਵੇਂ ਖਾਮੋਸ਼, ਠਹਿਰੇ ਹੋਏ ਸਮੁੰਦਰ ਵਿਚ ਅਚਾਨਕ ਤੂਫ਼ਾਨ ਆ ਜਾਂਦਾ ਹੈ। ਜੁੰਮੇ ਦੀ ਰਾਤ ਨੂੰ ਭਾਬੀ ਜਾਨ ਅਤੇ ਰਫਤ ਮੀਆਂ ਵਿਚਾਲੇ ਝਗੜਾ ਹੋ ਗਿਆ ਸੀ। ਨੌਬਤ ਇਥੋਂ ਤਕ ਪਹੁੰਚ ਗਈ ਕਿ ਆਖਰਕਾਰ ਜ਼ਫ਼ਰ ਭਾਈ ਉਥੋਂ ਤੱਕ ਪੁੱਜੇ ਸਨ ਤੇ ਉਨ੍ਹਾਂ ਨੇ ਉਨ੍ਹਾਂ ਦੋਹਾਂ ਨੂੰ ਸਮਝਾਇਆ ਸੀ। ਮੈਂ ਬਸ ਇਤਨਾ ਹੀ ਸਮਝ ਸਕਿਆ ਕਿ ਸਾਰਾ ਮਾਮਲਾ ਭਾਬੀ ਜਾਨ ਅਤੇ ਰਫ਼ਤ ਮੀਆਂ ਦੇ ਕੁੱਝ ਦੋਸਤਾਂ ਨੂੰ ਲੈ ਕੇ ਸੀ। ਸੋ ਉਹ ਰਾਤ ਅਤੇ ਅਗਲਾ ਦਿਨ ਇਨ੍ਹਾਂ ਹੀ ਗੱਲਾਂ ਵਿਚ ਬੀਤਿਆ ਸੀ। ਕਈ ਘੰਟੇ ਜ਼ਫ਼ਰ ਭਾਈ ਤੇ ਉਨ੍ਹਾਂ ਦੋਹਾਂ ਨੇ ਵੱਖ ਵੱਖ ਬੈਠ ਕੇ ਗੱਲਬਾਤ ਕੀਤੀ ਸੀ। ਪਰ ਨਤੀਜਾ ਕੁੱਝ ਨਹੀਂ ਨਿਕਲਿਆ ਸੀ। ਕੱਲ੍ਹ ਅਰਥਾਤ ਐਤਵਾਰ ਨੂੰ ਭਾਬੀ ਜਾਨ ਕਾਫੀ ਭਾਰੀ ਸਾਜ਼ੋ ਸਾਮਾਨ ਦੇ ਨਾਲ ਆਪਣੇ ਪੇਕੇ ਚਲੀ ਗਈ ਸੀ।

ਕੱਲ੍ਹ ਰਾਤ ਰਫਤ ਮੀਆਂ ਵੀ ਜ਼ਫ਼ਰ ਭਾਈ ਦੇ ਡ੍ਰਾਇੰਗ ਰੂਮ ਵਿਚ ਬਹੁਤ ਸਾਰੇ ਲੋਕਾਂ ਨਾਲ ਅਖੀਰ ਤਕ ਬੈਠੇ ਰਹੇ ਸਨ।

ਬਾਰ੍ਹਾਂ ਵਜੇ ਦੇ ਕਰੀਬ ਮੈਂ ਆਪਣੇ ਕਮਰੇ ਵਿਚ ਮੁੜ ਆਇਆ ਸਾਂ। ਕਾਫੀ ਦੇਰ ਤੱਕ ਬਰਾਬਰ ਤੋਂ ਗੱਲਬਾਤ ਦੀ ਆਵਾਜ਼ ਆਉਂਦੀ ਰਹੀ ਸੀ। ਪਰ ਜਦੋਂ ਆਪਾ ਬੇਗਮ ਦੇ ਰੋਣ ਦੀ ਆਵਾਜ਼ ਆਈ ਤਾਂ ਮੈਂ ਚੁੱਪਚਾਪ ਖਿੜਕੀ ਦੇ ਕੋਲ ਆ ਕੇ ਖਲੋ ਗਿਆ। ਕਾਫੀ ਦੇਰ ਖਲੋਤੇ ਰਹਿਣ ਤੇ ਵੀ ਮੈਂ ਬਸ ਸਿਸਕੀਆਂ ਵਿਚ ਫਸੀਆਂ ਗੰਦੀਆਂ ਗਾਲ੍ਹਾਂ ਤੋਂ ਬਿਨਾਂ ਕੁੱਝ ਨਹੀਂ ਸੁਣ ਸਕਿਆ ਸਾਂ।

ਸਵੇਰ ਦਾ ਨਾਸ਼ਤਾ ਜ਼ਫ਼ਰ ਭਾਈ ਦੇ ਨਾਲ ਹੀ ਹੋਇਆ ਸੀ। ਬਹੁਤੀ ਗੱਲਬਾਤ ਨਹੀਂ ਹੋਈ ਸੀ। ਜਦੋਂ ਮੈਂ ਆਫ਼ਿਸ ਦੇ ਲਈ ਚਲਣ ਲੱਗਾ ਤਾਂ ਜ਼ਫ਼ਰ ਭਾਈ ਵੀ ਬਾਹਰ ਤੱਕ ਆਏ ਸਨ ਅਤੇ ਫਿਰ ਆਪਾ ਬੇਗਮ ਵੱਲ ਚਲੇ ਗਏ ਸਨ।

ਪੰਜ ਵੱਜ ਰਹੇ ਸਨ। ਚਲਣਾ ਚਾਹੀਦਾ ਹੈ, ਮੈਂ ਸੋਚਿਆ ਅਤੇ ਵੇਟਰ ਨੂੰ ਚੈਕ ਲਿਆਣ ਦਾ ਇਸ਼ਾਰਾ ਕਰਕੇ ਮੈਂ ਬਚੀ ਹੋਈ ਬੀਅਰ ਦੇ ਕਈ ਲੰਮੇ ਲੰਮੇ ਘੁੱਟ ਭਰ ਲਏ।

ਮੁਰਾਦ ਮੰਜਲ ਤੱਕ ਪਹੁੰਚਦਿਆਂ ਸ਼ਾਮ ਘਿਰ ਆਈ ਸੀ। ਟੈਕਸੀ ਮੈਂ ਗੇਟ ਤੇ ਰੁਕਵਾ ਲਈ ਅਤੇ ਫਿਰ ਹੌਲੇ ਹੌਲੇ ਕੰਪਾਉਂਡ ਵਿਚ ਦਾਖਲ ਹੋਇਆ। ਸਾਹਮਣੇ ਹੀ ਪੋਰਚ ਦੇ ਕੁੱਝ ਅੱਗੇ ਜ਼ਫ਼ਰ ਭਾਈ ਖੜੇ ਸਨ। ਅਤੇ ਉਨ੍ਹਾਂ ਦੇ ਅੱਗੇ, ਸੱਜੇ ਪਾਸੇ ਆਪਾ ਬੇਗਮ ਵਾਲੇ ਦਰਵਾਜ਼ੇ ਦੇ ਬਾਹਰ ਇਕ ਟੈਕਸੀ ਖਲੋਤੀ ਹੋਈ ਸੀ ਜਿਸ ਤੇ ਸਮਾਨ ਰਖਿਆ ਜਾ ਰਿਹਾ ਸੀ। ਮੈਂ ਕੁੱਝ ਨਹੀਂ ਸਮਝ ਸਕਿਆ, ਪਰ ਉਸ ਦੇ ਬਾਵਜੂਦ ਮੇਰੇ ਅੰਦਰ ਜਿਵੇਂ ਕਿਧਰੇ ਕੁੱਝ ਕੰਬ ਜਿਹਾ ਗਿਆ। ਮੈਂ ਜ਼ਫ਼ਰ ਭਾਈ

ਵੱਲ ਵੱਧਿਆ। ਬੱਜਰੀ ਤੇ ਤੁਰਨ ਕਾਰਨ ਕਦਮਾਂ ਦੀ ਆਵਾਜ਼ ਸਾਰੇ ਵਾਤਾਵਰਣ ਵਿਚ ਗੂੰਜ ਰਹੀ ਸੀ।

"ਕਹੋ..., ਆ ਗਏ...", ਜ਼ਫਰ ਭਾਈ ਨੇ ਹੌਲੇ ਜਿਹੇ ਕਿਹਾ।

"ਜੀ...ਪਰ ਇਹ ਕੀ ?" ਮੇਰੇ ਮੂੰਹੋਂ ਨਿਕਲਿਆ।

"ਕੁੱਝ ਨਹੀਂ...ਗ਼ਜ਼ਾਲਾ ਜਾ ਰਹੀ ਹੈ।" ਉਨ੍ਹਾਂ ਨੇ ਆਵਾਜ਼ ਨੂੰ ਸੰਭਾਲਦਿਆਂ ਹੋਇਆਂ ਜਵਾਬ ਦਿੱਤਾ।

"ਕਿੱਥੇ ?"

"ਬੰਬਈ", ਅਤੇ ਉਹ ਚੁੱਪ ਹੋ ਗਏ।

ਹਨੇਰਾ ਹਰ ਪਲ ਗਾੜ੍ਹਾ ਹੁੰਦਾ ਜਾ ਰਿਹਾ ਸੀ।

ਉਸੇ ਸਮੇਂ ਦਰਵਾਜ਼ੇ ਤੋਂ ਬਾਹਰ ਗਜ਼ਾਲਾ ਨਿਕਲੀ ਅਤੇ ਉਸ ਦੇ ਨਾਲ ਫਰਿਆਲ ਸਿਸਕੀਆਂ ਲੈਂਦੀ ਹੋਈ। ਗਜ਼ਾਲਾ ਦੀ ਇਕ ਬਾਂਹ ਫਰਿਆਲ ਦੇ ਮੋਢੇ ਤੇ ਸੀ। ਬਾਹਰ ਜਾ ਕੇ ਉਸ ਨੇ ਇਕ ਵਾਰ ਤਾਂ ਫਰਿਆਲ ਨੂੰ ਆਪਣੇ ਨਾਲ ਚਿਪਕਾ ਕੇ ਹੌਲੇ ਜਿਹੇ ਕਿਹਾ, "ਅਰੀ ਰੋ ਨਾ...ਪਾਗਲ", ਅਤੇ ਫਿਰ ਉਸ ਤੋਂ ਵੱਖ ਹੋ ਕੇ ਉਹ ਇਸ ਪਾਸੇ ਵਧੀ। ਜ਼ਫਰ ਭਾਈ ਦੇ ਕੋਲ ਆ ਕੇ ਉਸ ਨੇ ਇਕ ਵਾਰ ਮੇਰੇ ਵੱਲ ਵੇਖਿਆ ਅਤੇ ਉਸਦੇ ਬਾਅਦ ਜ਼ਫਰ ਭਾਈ ਨੂੰ ਬੋਲੀ, "ਅੱਛਾ ਬੜੇ ਅੱਬਾ...।"

"ਅੱਛਾ ਬੇਟੇ", ਜ਼ਫਰ ਭਾਈ ਨੇ ਆਪਣਾ ਹੱਥ ਉਸ ਦੇ ਸਿਰ ਤੇ ਰੱਖ ਲਿਆ ਅਤੇ ਹੌਲੇ ਜਿਹੇ ਬੋਲੇ, "ਖੁਦਾ ਖੁਸ਼ ਰੱਖੇ ਤੈਨੂੰ..."

ਗਜ਼ਾਲਾ ਨੇ ਇਕ ਵਾਰ ਮੇਰੇ ਵੱਲ ਵੇਖਿਆ ਅਤੇ ਚੁੱਪਚਾਪ ਸਲਾਮ ਦੇ ਲਈ ਹੱਥ ਚੁੱਕਿਆ।

ਹਨੇਰਾ ਹੁਣ ਇਤਨਾ ਵੱਧ ਗਿਆ ਸੀ ਕਿ ਗ਼ਜ਼ਾਲਾ ਦਾ ਚਿਹਰਾ ਮੈਨੂੰ ਸਾਫ਼ ਸਾਫ਼ ਨਜ਼ਰ ਨਹੀਂ ਆ ਰਿਹਾ ਸੀ। ਇਕ ਜ਼ਬਰਦਸਤ ਬੇਚੈਨੀ ਮੇਰੇ ਤੇ ਹਾਵੀ ਹੋ ਗਈ ਸੀ ਕਿ ਕਿਸੇ ਤਰ੍ਹਾਂ ਉਸਦੀਆਂ ਅੱਖਾਂ ਨੂੰ ਮੈਂ ਵੇਖ ਸਕਾਂ...ਉਸਦੇ ਚਿਹਰੇ ਨੂੰ...ਕੀ ਪ੍ਰਭਾਵ ਸੀ ਉਸਦੇ ਚਿਹਰੇ ਤੇ ਇਸ ਵਕਤ ?

ਅੱਛਾ...ਖੁਦਾ ਹਾਫਿਜ਼", ਗਜ਼ਾਲਾ ਮੁੜ ਗਈ।

ਉਹ ਸਿੱਧੀ ਟੈਕਸੀ ਵਿਚ ਜਾ ਕੇ ਬੈਠ ਗਈ। ਫਰਿਆਲ ਅਜੇ ਵੀ ਦਰਵਾਜ਼ੇ ਕੋਲ ਖਲੋਤੀ ਸਿਸਕੀਆਂ ਭਰ ਰਹੀ ਸੀ। ਟੈਕਸੀ ਸਟਾਰਟ ਹੁੰਦਿਆਂ ਹੀ ਉਹ ਅੰਦਰ ਦੌੜ ਗਈ। ਕੁਝ ਦੇਰ ਤਕ ਟੈਕਸੀ ਦੇ ਐਕਜ਼ਹਾਸਟ ਦੀ ਆਵਾਜ਼ ਕੰਨਾਂ ਵਿਚ ਆਉਂਦੀ ਰਹੀ। ਅਤੇ ਫਿਰ ਥੱਕੀ ਹੋਈ, ਸਿਆਹ ਪੈਂਦੀ ਸ਼ਾਮ ਇਕ ਦਮ ਨਿਢਾਲ ਹੋ ਕੇ ਡਿੱਗ ਪਈ।

ਅਸੀਂ ਦੋਵੇਂ ਪੋਰਚ ਵਿਚ ਵੜੇ। ਮੈਂ ਹੱਥ ਵਧਾ ਕੇ ਪੋਰਚ ਦੀ ਲਾਈਟ ਜਗਾਈ। ਪੀਲੀ ਰੌਸ਼ਨੀ ਇਕ ਵਾਰ ਤਾਂ ਠਿਠਕ ਕੇ ਖਲੋ ਗਈ। ਸਹਿਮੀ ਹੋਈ। ਜ਼ਫਰ ਭਾਈ ਨੇ ਇਕ ਵਾਰ ਚੌਂਕ ਕੇ ਮੇਰੇ ਵੱਲ ਵੇਖਿਆ। ਪੋਰਚ ਦੀ ਕਮਜ਼ੋਰ ਰੌਸ਼ਨੀ ਵਿਚ ਉਨ੍ਹਾਂ ਦੇ ਚਿਹਰੇ ਦਾ ਰੰਗ ਅਜੀਬ ਜਿਹਾ ਹੋ ਗਿਆ। ਮਟਮੈਲਾ-ਜ਼ਰਦ ਜਿਹਾ। ਕਿਸੇ ਬਹੁਤ ਪੁਰਾਣੀ ਕਿਤਾਬ ਦੇ ਪੰਨਿਆਂ ਵਰਗਾ ਰੰਗ।

ਇਥੋਂ ਤੱਕ ਕਿ ਦਾੜ੍ਹੀ ਦੀ ਸੁਰਖੀ ਵੀ ਇਕ ਜ਼ੰਗ ਲੱਗੇ ਜਿਹੇ ਰੰਗ ਦੀ ਨਜ਼ਰ ਆ ਰਹੀ ਸੀ। ਮੈਨੂੰ ਪਹਿਲੀ ਵਾਰ ਜਾਪਿਆ ਜਫ਼ਰ ਭਾਈ ਕਾਫ਼ੀ ਬੁੱਢੇ ਸਨ।

ਜਫ਼ਰ ਭਾਈ ਹੁਣ ਸਿਰ ਝੁਕਾਈ ਪੋਰਚ ਦੀਆਂ ਪੌੜੀਆਂ ਚੜ੍ਹ ਰਹੇ ਸਨ। ਮੈਂ ਉਥੇ ਹੀ ਖਲੋਤਾ ਉਨ੍ਹਾਂ ਨੂੰ ਡਰਾਇੰਗ-ਰੂਮ ਵਿਚ ਦਾਖਲ ਹੁੰਦਿਆਂ ਵੇਖਦਾ ਰਿਹਾ ਅਤੇ ਉਸ ਦੇ ਬਾਅਦ ਆਪਣੇ ਕਮਰੇ ਵੱਲ ਚਲ ਪਿਆ।

ਕਮਰੇ ਵਿਚ ਆ ਕੇ ਮੈਂ ਲਾਈਟ ਜਗਾਈ ਅਤੇ ਖਿੜਕੀ ਕੋਲ ਆ ਕੇ ਖੜਾ ਹੋ ਗਿਆ। ਬਰਾਬਰ ਤੋਂ ਰੋਣ ਦੀ ਆਵਾਜ਼ ਆ ਰਹੀ ਸੀ। ਸ਼ਾਇਦ ਆਪਾ ਬੇਗਮ ਹੀ ਸੀ। ਸਾਹਮਣੇ ਕੁੱਝ ਦੂਰੀ ਤੇ ਹਨੇਰੇ ਵਿਚ ਅੰਬ ਦਾ ਉਹੀ ਇਕੱਲਾ ਦਰੱਖਤ ਝੁਕਿਆ ਖਲੋਤਾ ਸੀ। ਮੈਂ ਖਿੜਕੀ ਬੰਦ ਕਰ ਦਿੱਤੀ ਅਤੇ ਆਰਾਮ ਕੁਰਸੀ ਤੇ ਆ ਕੇ ਬੈਠ ਗਿਆਂ। ਬੰਦ ਅੱਖਾਂ ਵਿਚ ਇਕ ਮੂਵੀ ਜਿਹੀ ਚੱਲਣ ਲੱਗੀ ਸੀ—ਪਿਛਲੇ ਦਿਨਾਂ ਦੀ ਇਕ ਇਕ ਗੱਲ, ਇਕ ਇਕ ਤਸਵੀਰ...ਰਫਤ ਮੀਆਂ, ਭਾਬੀ ਜਾਨ, ਗਜ਼ਾਲਾ, ਜਫ਼ਰ ਭਾਈ...

ਪਤਾ ਨਹੀਂ ਕਿਤਨੀ ਦੇਰ ਮੈਂ ਉਸੇ ਤਰ੍ਹਾਂ ਬੈਠਾ ਰਿਹਾ। ਜਦੋਂ ਘੜੀ ਵੱਲ ਵੇਖਿਆ ਤਾਂ ਸੱਤ ਵੱਜ ਰਹੇ ਸਨ। ਜਫ਼ਰ ਭਾਈ ਸ਼ਾਇਦ ਇਕੱਲੇ ਹੋਣਗੇ, ਮੈਨੂੰ ਧਿਆਨ ਆਇਆ। ਹਾਲਾਂ ਕਿ ਉਹਨਾਂ ਦੇ ਦੋਸਤਾਂ ਦੇ ਆਉਣ ਦਾ ਵਕਤ ਹੋ ਰਿਹਾ ਸੀ। ਮੈਂ ਉੱਠ ਕੇ ਕੱਪੜੇ ਆਦਿ ਬਦਲੇ ਅਤੇ ਬਾਹਰ ਨਿਕਲ ਆਇਆ। ਰਫਤ ਮੀਆਂ ਦੇ ਹਿੱਸੇ ਵਿਚ ਬਿਲਕੁੱਲ ਹਨੇਰਾ ਸੀ। ਉਸਦੇ ਬਿਨਾਂ ਵੀ ਚਾਰੇ ਪਾਸੇ ਹਨੇਰੇ ਵਿਚ ਲਿਪਟੀ ਖਾਮੋਸ਼ੀ ਛਾਈ ਹੋਈ ਸੀ। ਬਸ ਪੋਰਚ ਦੀ ਲਾਈਟ ਜਗ ਰਹੀ ਸੀ। ਡਰਾਇੰਗ-ਰੂਮ ਵਿਚ ਵੀ ਰੌਸ਼ਨੀ ਸੀ। ਮੈਂ ਅੰਦਰ ਦਾਖਲ ਹੋਇਆ ਤਾਂ ਵੇਖਿਆ ਜਫ਼ਰ ਭਾਈ ਦੀਵਾਨ ਤੇ ਬਿਲਕੁੱਲ ਸਿੱਧੇ ਲੇਟੇ ਹੋਏ ਸਨ। ਮੈਂ ਛੱਤ ਵੱਲ ਵੇਖਿਆ। ਕਮਰੇ ਵਿਚ ਅਗਰਬੱਤੀਆਂ ਦੀ ਭਿੰਨੀ ਭਿੰਨੀ ਜਿਹੀ ਮਹਿਕ ਭਰੀ ਹੋਈ ਸੀ। ਇਕ ਪਲ ਦੇ ਲਈ ਮੈਨੂੰ ਜਾਪਿਆ ਜਿਵੇਂ ਮੈਂ ਕਿਸੇ ਬਹੁਤ ਪੁਰਾਣੇ ਸ਼ਾਹੀ ਮਹੱਲ ਦੇ ਤਹਿਖਾਨੇ ਵਿਚ ਖਲੋਤਾ ਹਾਂ ਅਤੇ ਸਾਹਮਣੇ ਹਜ਼ਾਰਾਂ ਸਾਲ ਪਹਿਲੇ ਦੀ, ਕਿਸੇ ਬਾਦਸ਼ਾਹ ਦੀ ਮਮੀ ਰੱਖੀ ਹੋਈ ਹੈ।

ਕਦਮਾਂ ਦੀ ਆਵਾਜ਼ ਸੁਣ ਕੇ ਜਫ਼ਰ ਭਾਈ ਦਾ ਧਿਆਨ ਟੁੱਟਿਆ। ਉਹ ਉੱਠ ਕੇ ਬੈਠ ਗਏ "ਆਓ ਮੀਆਂ..."।

ਮੈਂ ਉਨ੍ਹਾਂ ਦੇ ਕੋਲ ਵਾਲੇ ਸੋਫ਼ੇ ਤੇ ਜਾ ਕੇ ਬੈਠ ਗਿਆ।

ਸਾਡੇ ਦੋਹਾਂ ਦੇ ਸਾਹਮਣੇ ਵਾਲੀ ਟੇਬਲ ਤੇ ਇਕ ਟਰੇਅ ਵਿਚ ਚਾਰ ਪੰਜ ਗਲਾਸ ਰਖੇ ਹੋਏ ਸਨ। ਇਕ ਆਈਸ-ਬਕੇਟ ਅਤੇ ਇਕ ਵਿਸਕੀ ਦੀ ਬੋਤਲ।

ਜਫ਼ਰ ਭਾਈ ਕੁੱਝ ਦੇਰ ਤਕ ਖਾਮੋਸ਼ ਬੈਠੇ ਗਲੀ ਵੱਲ ਵੇਖਦੇ ਰਹੇ, ਫਿਰ ਹੌਲੇ-ਹੌਲੇ ਉਨ੍ਹਾਂ ਦੀਆਂ ਨਜ਼ਰਾਂ ਉੱਠੀਆਂ। ਹਾਲਾਂ ਕਿ ਉਨ੍ਹਾਂ ਦਾ ਚਿਹਰਾ ਹੁਣ ਕਾਫ਼ੀ ਸੰਭਲ ਗਿਆ ਸੀ, ਪਰ ਫਿਰ ਵੀ ਮੈਂ ਉਨ੍ਹਾਂ ਵੱਲ ਵੇਖ ਨਹੀਂ ਸਕਿਆ।

"ਹੋਰ ਸੁਣਾਓ...", ਉਨ੍ਹਾਂ ਨੇ ਬੋਤਲ ਚੁੱਕਦਿਆਂ ਹੋਇਆਂ ਕਿਹਾ। ਫਿਰ ਕੁੱਝ ਰੁਕ ਕੇ ਬੋਲੇ, "ਅੱਜ ਤੇਰੇ ਅੱਬਾ ਦੀ ਚਿੱਠੀ ਆਈ ਸੀ।"

"ਜੀ", ਮੈਨੂੰ ਕਹਿਣ ਦੇ ਲਈ ਹੋਰ ਕੁੱਝ ਨਹੀਂ ਸੁੱਝਿਆ ।

ਜਫ਼ਰ ਭਾਈ ਨੇ ਦੋ ਜਾਮ ਤਿਆਰ ਕੀਤੇ ਅਤੇ ਮੇਰੇ ਵੱਲ ਵਧਾਂਦਿਆਂ ਹੋਇਆਂ ਬੋਲੇ, "ਅਗਲੇ ਹਫਤੇ ਆ ਰਿਹਾ ਹੈ ਇਥੇ", ਅਤੇ ਉਨ੍ਹਾਂ ਨੇ ਜ਼ਾਮ ਲੈ ਕੇ ਉੱਪਰ ਚੁੱਕਿਆ ।

ਮੈਂ ਵੀ ਇਕ ਘੁੱਟ ਲਿਆ, "ਜੀ ਹਾਂ, ਮੈਨੂੰ ਵੀ ਲਿਖਿਆ ਸੀ, ਉਨ੍ਹਾਂ ਨੇ ।"

"ਅਤੇ ਹਾਂ..., ਸੁਣਿਆ ਹੈ ਤੈਨੂੰ ਫੈਕਟਰੀ ਵਲੋਂ ਮਕਾਨ ਮਿਲ ਗਿਆ ਹੈ, ਕਦੋਂ ਜਾ ਰਹੇ ਹੋ ?" ਉਨ੍ਹਾਂ ਦੀ ਆਵਾਜ਼ ਹੁਣ ਬਿਲਕੁੱਲ ਸਾਫ਼ ਸੁਣਾਈ ਦੇਂਦੀ ਸੀ ।

ਮੈਂ ਸੋਚ ਹੀ ਰਿਹਾ ਸਾਂ ਕਿ ਕੀ ਜਵਾਬ ਦੇਵਾਂ ਐਨੇ ਨੂੰ ਬਾਹਰ ਕਿਸੇ ਗੱਡੀ ਦੇ ਰੁੱਕਣ ਦੀ ਆਵਾਜ਼ ਆਈ ।

"ਸ਼ਾਇਦ ਸਲੀਮ ਆਏ..." ਜਫ਼ਰ ਭਾਈ ਨੇ ਕਿਹਾ ।

ਸਲੀਮ ਮੀਆਂ ਹੀ ਸਨ । ਨਾਲ ਦੋ ਹੋਰ ਸਾਹਿਬ ਜਿਨ੍ਹਾਂ ਨੂੰ ਮੈਂ ਪਹਿਲਾਂ ਕਦੀ ਨਹੀਂ ਵੇਖਿਆ ਸੀ ।

ਸਲੀਮ ਮੀਆਂ ਨੇ ਜਾਣ ਪਛਾਣ ਕਰਵਾਈ ਅਤੇ ਉਸਦੇ ਬਾਅਦ ਆਪਣਾ ਜਾਮ ਲੈ ਕੇ ਮੇਰੇ ਕੋਲ ਵਾਲੇ ਸੋਫੇ ਤੇ ਬੈਠਦਿਆਂ ਹੋਇਆਂ ਬੋਲੇ, "ਹੋਰ ਮੀਆਂ ਇਮਰੋਜ਼... ਕੀ ਖ਼ਬਰਾਂ ਹਨ ?"

"ਜੀ ਦੁਆ ਹੈ", ਮੈਂ ਮੁਸਕਰਾਣ ਦੀ ਕੋਸ਼ਿਸ਼ ਕੀਤੀ ।

"ਯਾਰ ਤੇਰਾ ਨਾਂ ਬਹੁਤ ਖੂਬ ਹੈ", ਸਲੀਮ ਮੀਆਂ ਨੇ ਇਕ ਲੰਮਾ ਘੁੱਟ ਭਰ ਕੇ ਢੋਅ ਲਾਉਂਦਿਆਂ ਕਿਹਾ ।

"ਹਾਂ ਹਾਂ ਹਾਂ...", ਜਫ਼ਰ ਭਾਈ ਨੇ ਆਪਣੇ ਗਲਾਸ ਵੱਲ ਵੇਖਦਿਆਂ ਹੋਇਆਂ ਹੌਲੇ ਜਿਹੇ ਕਿਹਾ,

"ਇਮਰੋਜ਼...ਅਰਥਾਤ ਅੱਜ...ਨਾ ਬੀਤਿਆ ਹੋਇਆ ਨਾ ਆਉਣ ਵਾਲਾ...ਬਸ ਅੱਜ" ਜਫ਼ਰ ਭਾਈ ਆਪਣੇ ਆਪ ਨੂੰ ਹੀ ਕਹਿ ਰਹੇ ਸਨ ।

"ਇਸ ਤੇ ਮੀਆਂ ਇਕ ਸ਼ੇਅਰ ਯਾਦ ਆ ਗਿਆ", ਸਾਹਮਣੇ ਬੈਠੇ ਹੋਏ ਸਾਹਿਬ ਨੇ ਕਿਹਾ ਅਤੇ ਸ਼ੇਅਰ ਸੁਨਾਣ ਲੱਗੇ ।

ਇਕ ਹੋਰ ਸ਼ਾਮ ਸ਼ੁਰੂ ਹੋ ਚੁੱਕੀ ਸੀ । ਜਾਂ ਇਤਨੀ ਹੀ ਦੇਰ ਵਿਚ ਇਕ ਪੂਰੀ ਮਨਹੂਸ ਅਤੇ ਬਹੁਤ ਹੀ ਦੁੱਖਦਾਈ ਸ਼ਾਮ ਬੀਤ ਚੁੱਕੀ ਸੀ । ਕੱਲ੍ਹ ਬਣ ਚੁੱਕੀ ਸੀ । ਅਤੇ ਇਕ ਨਵੀਂ, ਦੂਸਰੀ ਸ਼ਾਮ ਸ਼ੁਰੂ ਹੋ ਚੁੱਕੀ ਸੀ । ਜਫ਼ਰ ਭਾਈ ਦਾ ਚਿਹਰਾ ਬੀਤ ਚੁੱਕੀ ਸ਼ਾਮ ਦੇ ਨਾਲ ਜਾ ਚੁੱਕਾ ਸੀ । ਰਾਤ ਭਰ ਦੇ ਲਈ । ਅਤੇ ਉਸ ਦੀ ਜਗ੍ਹਾ ਫਿਰ ਇਕ ਜਹਾਜ਼ ਦੇ ਕੈਪਟਨ ਦਾ ਚਿਹਰਾ ਆ ਗਿਆ—ਕੈਪਟੇਨ'ਸ ਬਾਲ ਵਾਲੀ ਰਾਤ ਵਾਲਾ ਚਿਹਰਾ...

...ਜਹਾਜ ਜਦੋਂ ਸਫ਼ਰ ਦਾ ਆਖਰੀ ਹਿੱਸਾ ਤੈਅ ਕਰ ਰਿਹਾ ਸੀ ਤਾਂ ਬੰਬਈ ਪਹੁੰਚਣ ਤੋਂ ਪਹਿਲਾਂ ਕੈਪਟੇਨ'ਸ ਬਾਲ ਹੋਇਆ ਸੀ । ਕੈਪਟੇਨ ਵੱਲੋਂ ਸਫ਼ਰ ਸਲਾਮਤੀ ਨਾਲ ਖਤਮ ਹੋਣ ਦਾ ਖ਼ਾਸ ਜਸ਼ਨ । ਜਹਾਜ ਦਾ ਵੱਡਾ ਡਾਇਨਿੰਗ ਹਾਲ ਬਿਲਕੁੱਲ ਭਰ ਗਿਆ ਸੀ । ਸਭ ਕੁੱਝ ਕੈਪਟੇਨ ਵੱਲੋਂ ਸੀ—

ਸ਼ਰਾਬ, ਖਾਣਾ, ਸਿਗ੍ਰੇਟਸ, ਸ਼ਿਗਾਰਸ...ਹੋਰ ਸਾਰੇ ਮੁਸਾਫਰਾਂ ਦੇ ਵਿਚ ਕੈਪਟਨ ਦਾ ਮੁਸਕਰਾਂਦਾ ਚਿਹਰਾ...

ਜਫ਼ਰ ਭਾਈ ਦੇ ਗਲਾਸ ਵਿਚ ਥੋੜ੍ਹੀ ਜਿਹੀ ਸ਼ਰਾਬ ਹੋਰ ਬਚੀ ਸੀ। ਮੈਂ ਉਨ੍ਹਾਂ ਦੇ ਚਿਹਰੇ ਵੱਲ ਵੇਖਿਆ। ਉਨ੍ਹਾਂ ਦੇ ਠੀਕ ਪਿੱਛੇ, ਆਤਿਸ਼ਦਾਨ ਦੇ ਬਰਾਬਰ ਇਕ ਸਟੈਂਡ ਤੇ ਇਕ ਕਾਫੀ ਵੱਡਾ ਪੂਰੇ ਕੱਦ ਦਾ ਚੀਤਾ ਰਖਿਆ ਹੋਇਆ ਸੀ। ਉਸ ਦੀਆਂ ਅੱਖਾਂ ਨੂੰ ਵੇਖ ਕੇ ਲੱਗਦਾ ਸੀ ਜਿਵੇਂ ਉਹ ਕਿਸੇ ਵੀ ਪਲ ਜਫ਼ਰ ਭਾਈ ਦੇ ਉਪਰ ਛਾਲ ਮਾਰ ਦੇਵੇਗਾ। ਇਕ ਝੂਠੀ ਛਾਲ।

ਅਚਾਨਕ ਆਤਿਸ਼ਦਾਨ ਦੇ ਅੰਦਰੋਂ ਇਕ ਵੱਡਾ ਸਾਰਾ ਚੂਹਾ ਨਿਕਲ ਕੇ ਦਰਵਾਜ਼ੇ ਵੱਲ ਦੌੜਿਆ।

ਮੈਨੂੰ ਇਕ ਕੰਬਣੀ ਜਿਹੀ ਆ ਗਈ।

...ਜਹਾਜ ਤੇ ਉਸੇ ਬੁੱਢੇ ਜਰਮਨ ਨੇ ਮੈਨੂੰ ਇਕ ਵਾਰ ਦੱਸਿਆ ਸੀ ਕਿ ਜਦੋਂ ਕੋਈ ਜਹਾਜ ਡੁੱਬਣ ਲੱਗਦਾ ਹੈ ਤਾਂ ਚੂਹੇ ਬੁਰੀ ਤਰ੍ਹਾਂ ਨੱਸਦੇ ਹਨ...ਬਾਹਰ ਨਿਕਲਣ ਦੀ ਕੋਸ਼ਿਸ਼ ਵਿਚ...

# ਨੈਨਸੀ ਦਾ ਧੂੜਾ

—ਸਵਯੰ ਪ੍ਰਕਾਸ਼

ਸੂਨੀਆਂ, ਕਾਲੀਆਂ, ਪਾਣੀਦਾਰ, ਵੱਡੀਆਂ ਵੱਡੀਆਂ ਅੱਖਾਂ ਨਿਰੰਤਰ ਆਕਾਸ਼ ਵੱਲ ਤਕ ਰਹੀਆਂ ਹਨ । ਉਨ੍ਹਾਂ ਵਿਚ ਕੋਈ ਗਰਮਾਹਟ, ਕੋਈ ਜੀਵਨ, ਕੋਈ ਹਰਕਤ ਨਹੀਂ ਹੈ । ਇਕ ਤ੍ਰਾਸਦੀ ਭਰੀ ਬੇਨਤੀ ਹੈ ਸਿਰਫ । "ਮੁਗਤੀ ਦਿਰਾਓ ।" ਬਸ...ਬਹੁਤ ਹੋ ਚੁੱਕਾ...ਹੁਣ ਮੁਕਤੀ ਦਿਉ ।

ਮੁਕਤੀ ਕਿਥੇ ਹੈ ? ਮੁਕਤੀ ਦਾ ਰੰਗ ਸ਼ਾਇਦ ਹਰਾ ਹੈ । ਡੰਡਿਆਂ ਦੀ ਮਾਰ ਵਿਚ...ਭੁੱਖ ਵਿਚ...ਅਪਮਾਨ ਵਿਚ...ਲਾਚਾਰੀ ਵਿਚ...ਹਰ ਅਣਸੁਣੀ ਫਰਿਆਦ ਵਿਚ ਹਮੇਸ਼ਾਂ ਹਰਾ ਰੰਗ ਵਿਖਾਈ ਦਿੱਤਾ ਹੈ । ਹਰਾ ਕੱਚ ! ਤੋਤੇ ਦੇ ਖੰਭਾਂ ਵਰਗਾ ।

ਉਸ ਹਰਿਆਲੀ ਵਿਚ ਇਕ ਚਿਤਕਬਰਾ ਧੱਬਾ ਹੈ...ਅਕਸਰ ਅਚਲ ...ਉਹ ਮਾਂ ਹੈ । ਅਤੇ ਇਕ ਬਿਲਕੁਲ ਸਫੇਦ ਬਿੰਦੂ ਹੈ...ਕੁਦਦਾ ਫਸਿਆ ਹੋਇਆ... ਮੁੜ ਮੁੜ ਪਲਟਦਾ...ਕੁਦਦਾ...ਉਹ ਉਸ ਦਾ ਬਚਪਨ ਹੈ । ਖੁਦ ਦਾ ।

ਖੇਤ ਦੇ ਵਿਚ ਮਚਾਨ ਤੇ ਖਲੋਤੀ "ਬਾਈ" ਦੀ ਤਰ੍ਹਾਂ...ਚਾਰੇ ਪਾਸੇ ਨਜ਼ਰਾਂ ਦੌੜਾਂਦੀ...ਕੰਨ ਖੜੇ ਕਰਦੀ...ਸਾਰੇ ਬਦਲਦੇ ਦ੍ਰਿਸ਼ਾਂ ਤੇ ਨਜ਼ਰ ਰੱਖਦੀ...ਦੇਰ ਹੋ ਜਾਣ ਤੇ ਬੁਲਾਂਦੀ...ਸੰਕਟ ਵੇਖ ਕੇ ਦੌੜੀ ਆਉਂਦੀ...ਕੰਨਾਂ ਨੂੰ, ਪੁਠਿਆਂ ਨੂੰ, ਸਰੀਰ ਨੂੰ ਪਿਆਰ ਨਾਲ ਚੱਟਦੀ...ਇਹ ਮਾਂ ਹੈ ।

ਮਾਂ ਦੇ ਗੁਲਾਬੀ ਤਣੇ ਹੋਏ ਥਣ ਹਨ । ਦੁੱਧ ਨਾਲ ਭਰੇ ਹੋਏ...। ਉਹ ਦੌੜਦੇ ਹੋਏ ਆਉਂਦੇ ਹਨ ਅਤੇ ਚੁੰਘਦਿਆਂ ਸਾਰ ਅੰਮ੍ਰਿਤ ਦੀ ਧਾਰ ਛੱਡਣ ਲਗਦੇ ਹਨ । ਇਕ ਨਹੀਂ...ਚਾਰ-ਚਾਰ । ਸਾਰੇ ਦੇ ਸਾਰੇ ਭਰੇ ਹੋਏ । ਹਰ ਹਮੇਸ਼ । ਕਦੀ ਇਕ ਤੋਂ ਪੀਂਦਾ ਹੈ...ਫਿਰ ਉਸ ਨੂੰ ਛੱਡ ਕੇ ਦੂਜੇ ਤੇ ਲੱਟੂ ਹੋ ਜਾਂਦਾ ਹੈ...ਫਿਰ ਤੀਸਰੇ ਨੂੰ ਜਾਂਚਦਾ ਹੈ । ਹੈ ਸਭ ਵਿਚ । ਕੀ ਕੀ ਪੀ ਲਏ ਜਲਦੀ ਜਲਦੀ । ਅਤੇ ਮਾਂ ਪੁੱਠੇ ਚੱਟਦੀ ਰਹਿੰਦੀ ਹੈ...ਪਿਆਰ ਨਾਲ...ਮਮਤਾ ਨਾਲ...ਤ੍ਰਿਪਤੀ ਨਾਲ । ਪਰ ਬਹੁਤ ਜਲਦੀ ਉਸ ਨੂੰ ਖਿਚ ਕੇ ਪਰ੍ਹੇ ਕਰ ਦਿਤਾ ਜਾਂਦਾ ਹੈ । ਵਿਰੋਧ ਵਿਚ ਲੱਤਾਂ ਫਟਕਾਰਦੀ ਮਾਂ ਦੇ ਪੈਰ ਬੰਨ੍ਹ ਦਿਤੇ ਜਾਂਦੇ ਹਨ । ਉਸ ਨੂੰ ਥਣਾਂ ਤੋਂ ਫੁੱਟ ਕੁ ਭਰ ਦੀ ਦੂਰੀ ਤੇ ਰਖਿਆ ਜਾਂਦਾ ਹੈ...ਤਰਸਦਾ ਹੋਇਆ...ਅਤੇ ਮਾਂ ਦੀਆਂ ਅੱਖਾਂ ਬੇਬਸੀ ਵਿਚ ਗਿੱਲੀਆਂ

ਹੋ ਜਾਂਦੀਆਂ ਹਨ...ਅਤੇ ਦੋਹਾਂ ਦੀਆਂ ਅੱਖਾਂ ਸਾਹਮਣੇ ਉਸ ਦੇ ਹਿੱਸੇ ਦਾ ਖਾਣਾ ਦੂਜੇ ਖੋਹ ਲੈ ਜਾਂਦੇ ਹਨ।

ਇਹ ਅਨਿਆਂ ਅਤੇ ਮਜਬੂਰੀ ਨਾਲ ਉਸ ਦੀ ਪਹਿਲੀ ਪਛਾਣ ਸੀ।

ਪਰ ਬਚਪਨ ਦੇ ਦੁੱਖਾਂ ਦੀ ਉਮਰ ਛੋਟੀ ਹੁੰਦੀ ਹੈ। ਫਿਰ ਕੁੱਦਣਾ ਸ਼ੁਰੂ ਹੋ ਜਾਂਦਾ ਹੈ। ਨੈਨੀਆਂ ਉਸ ਨੂੰ ਖੇਡਣ ਵਿਚ ਲਾ ਲੈਂਦਾ ਹੈ। ਕਦੀ ਗਰਦਨ ਤੇ ਹੱਥ ਫੇਰਦਾ ਹੈ, ਕਦੀ ਪਿੱਠ ਤੇ।...ਕਦੀ ਸਾਹਮਣੇ ਬੈਠ ਕੇ ਮੂੰਹ ਵਿਚ ਪੱਤੀਆਂ ਪਾਉਂਦਾ ਹੈ, ਕਦੀ ਆਪਣੀ ਭਾਸ਼ਾ ਵਿਚ ਪਤਾ ਨਹੀਂ ਕੀ ਕੀ ਗੱਲਾਂ ਕਰਦਾ ਹੈ। ਉਸ ਦੀ ਆਵਾਜ਼ ਵਿਚ ਪਿਆਰ ਹੈ। ਇਸ ਲਈ ਉਹ ਦੋਸਤ ਹੈ। ਦੋਸਤ ਉਸ ਨੂੰ ਆਪਣੇ ਪਿੱਛੇ ਦੌੜਾਂਦਾ ਹੈ। ਚਕਮਾ ਦੇ ਕੇ ਪਿੱਛੇ ਮੁੜਦਾ ਹੈ।...ਉਹ ਦੋਸਤ ਨੂੰ ਵੇਖਦਿਆਂ ਠਿਠਕ ਕੇ ਖੜਾ ਹੋ ਜਾਂਦਾ ਹੈ ਜਿਵੇਂ ਥੱਕ ਗਿਆ ਹੋਵੇ। ਅਤੇ ਨੈਨੀਆਂ ਕਿਲਕਾਰੀਆਂ ਮਾਰਦਿਆਂ ਹੋਇਆਂ ਤਾੜੀਆਂ ਵਜਾਂਦਾ ਹੈ। ਅਚਾਨਕ ਉਹ ਸਿਰ ਅੱਗੇ ਝੁਕਾ ਕੇ ਤੇਜ਼ੀ ਨਾਲ ਵਧਦਾ ਹੈ ਅਤੇ ਸਿੱਧਾ ਨੈਨੀਆਂ ਦੇ ਢੂੰਗਿਆਂ ਨਾਲ ਹੌਲੇ ਜਿਹੇ ਟਕਰਾਂਦਾ ਹੈ। ਨੈਨੀਆਂ ਖਿੜਖਿੜਾ ਕੇ ਹੱਸ ਪੈਂਦਾ ਹੈ ਅਤੇ ਉਸ ਦੀ ਗਰਦਨ ਨਾਲ ਲਿਪਟ ਜਾਂਦਾ ਹੈ।

ਦੋਸਤ ਹੋਰ ਵੀ ਕਈ ਹਨ। ਉਨ੍ਹਾਂ ਦੇ ਨਾਂ ਨਹੀਂ ਹਨ। ਉਨ੍ਹਾਂ ਨੂੰ "ਕੇਡਾ-ਕੇਡਾ" ਦੇ ਸਮੂਹਕ ਨਾਂ ਨਾਲ ਪੁਕਾਰਿਆ ਜਾਂਦਾ ਹੈ। ਉਹ ਅਜੇ ਛੋਟੇ ਹਨ। ਉਸ ਦੇ ਹਮ-ਉਮਰ। ਜਦੋਂ ਉਹ ਕੁਝ ਵੱਡੇ ਹੋ ਜਾਣਗੇ ਤਦ ਉਹਨਾਂ ਦੇ ਨਾਂ ਰੱਖੇ ਜਾਣਗੇ।

ਉਹ ਸਵੇਰੇ ਇਕੋ ਸਮੇਂ ਘੁੰਮਣ ਜਾਂਦੇ ਹਨ। ਜਲੂਸ ਦੀ ਸ਼ਕਲ ਵਿਚ। ਪਿੱਛੇ ਪਿੱਛੇ ਛੋਟੀਆਂ ਛੋਟੀਆਂ ਲੱਕੜੀਆਂ ਲਈ, ਮੂੰਹ ਤੋਂ ਟਰਰ ਟਰਰ ਆਵਾਜ਼ਾਂ ਕੱਢਦੇ ਦੋ ਤਿੰਨ ਨੰਨ੍ਹੇ ਰਬਾਰੀ ਹੁੰਦੇ ਹਨ। ਵੱਡਿਆਂ ਵਾਂਗ ਪਗਰਖੀ ਪਾਈ, ਧੋਤੀਏ ਪਾਈ (ਜਦੋਂ ਕਿ ਹੋ ਸਕਦਾ ਹੈ ਅੰਗ ਰਖੀ ਤਾਂ ਹੋਵੇ, ਹੇਠਾਂ ਧੋਤੀ ਜਿਹੀ ਚੀਜ਼ ਪੂਰੀ ਤਰ੍ਹਾਂ ਗਾਇਬ ਹੋਵੇ) ਪਹਿਲਾਂ ਨੈਨੀਆਂ ਵੀ ਨਾਲ ਆਉਂਦਾ ਸੀ। ਉਸ ਦੀ ਆਵਾਜ਼... ਉਸ ਦਾ ਹਾਸਾ...ਉਸ ਦੀ ਖਿੜਖਿੜਾਹਟ ਦੂਰ ਤੋਂ ਹੀ ਪਹਿਚਾਣ ਵਿਚ ਆਉਂਦੀ ਸੀ। ਨੈਨੀਆਂ ਬੁਲਾਂਦਾ ਤਾਂ ਉਹ ਕੰਨ ਖੜੇ ਕਰ, ਪੂਛ ਚੁੱਕੀ ਝੱਟ ਦੌੜਦਾ। ਜ਼ਰੂਰ ਕੋਈ ਮਜ਼ੇਦਾਰ ਗੱਲ ਹੋਵੇਗੀ। ਪਰ ਹੁਣ ਨੈਨੀਆਂ ਨਹੀਂ ਆਉਂਦਾ। ਉਹ ਸਕੂਲ ਜਾਣ ਲੱਗਾ ਹੈ।

ਰਬਾਰੀ ਲੋਕ ਦਰਖ਼ਤਾਂ ਦੇ ਹੇਠਾਂ ਪਸਰ ਜਾਂਦੇ, ਸੋਲਾਸਾਰ ਖੇਡਦੇ, ਗੱਪਾਂ ਮਾਰਦੇ, ਮੋਰਚੰਗ ਵਜਾਂਦੇ, ਊਲ ਜਲੂਲ ਧੁਨਾਂ ਕੱਢਦੇ...ਸੌਂ ਜਾਂਦੇ...ਇਸ ਵਿਚ ਤੁਸੀਂ ਮਸਤੀ ਨਾਲ ਟਹਿਲਦੇ ਰਹੋ, ਕੱਚੀ ਘਾਹ ਠੁੰਗਦੇ ਰਹੋ, ਇਕ ਦੂਜੇ ਨਾਲ ਮੱਥੇ ਲੜਾਂਦੇ ਰਹੋ...ਇਕ ਦੂਜੇ ਦੀ ਪਿੱਠ ਤੇ ਚੜ੍ਹਦੇ ਰਹੋ...ਥੱਕ ਜਾਓ ਤਾਂ ਬੈਠ ਜਾਓ ਅਤੇ ਅੱਖਾਂ ਬੰਦ ਕਰਕੇ ਮਸਤੀ ਨਾਲ ਜੁਗਾਲੀ ਕਰਦੇ ਰਹੋ। ਸ਼ਾਮ ਵੇਲੇ ਉਹ ਟਿਰਿਕ-ਟਿਰਿਕ ਕਰਦੇ ਸਭ ਨੂੰ ਸਮੇਟ ਕੇ ਘਰ ਲੈ ਜਾਣਗੇ...ਜਿਥੇ ਕਿਸੇ ਦੂਸਰੀ ਜਗ੍ਹਾ ਤੋਂ ਮਾਂ ਆਏਗੀ ...ਆਪਣੇ ਗੁਲਾਬੀ, ਤਣੇ ਹੋਏ, ਦੁੱਧ ਭਰੇ ਥਣਾਂ ਦੇ ਨਾਲ...ਅਤੇ ਨੈਨੀਆਂ...ਅਤੇ ਹਨੇਰਾ...ਵੱਖ ਵੱਖ ਆਵਾਜ਼ਾਂ...ਅਤੇ ਇਕ ਕਿਲ੍ਹੇ ਦੇ ਨੇੜੇ ਦੀ ਠੰਡੀ ਜ਼ਮੀਨ।

ਘਰ ਬਹੁਤ ਵੱਡਾ ਸੀ ਅਤੇ ਉਸ ਵਿਚ ਬਹੁਤ ਸਾਰੇ ਜੀਅ ਰਹਿੰਦੇ ਸਨ। ਕੁਝ

ਨੈਨੀਆਂ ਜਿਹੇ, ਅਤੇ ਕੁਝ ਬਹੁਤ ਵੱਡੇ ਵੱਡੇ। ਇਕ ਬਹੁਤ ਵੱਡੀ ਔਰਤ ਸੀ ਜੋ ਬਹੁਤ ਵੱਡਾ ਕਾਲੇ ਰੰਗ ਦਾ ਘੱਗਰਾ ਪਹਿਨਦੀ ਸੀ ਅਤੇ ਉਸ ਦੇ ਹੱਥ ਵੀ ਬਹੁਤ ਵੱਡੇ ਵੱਡੇ ਸਨ। ਉਸ ਦਾ ਖੂਬ ਰੋਅਬ ਸੀ। ਪਰ ਉਹ ਵੀ ਦੋਸਤ ਸੀ। ਉਹ ਬਾਜਰੇ ਦੇ ਸੋਗਰੇ ਖੁਆਉਂਦੀ ਸੀ, ਕਦੀ ਰਾਬੜੀ, ਕਦੀ ਲਾਪਸੀ, ਅਤੇ ਕਦੀ ਮੌਜ ਵਿਚ ਆਉਂਦੀ ਤਾਂ ਗੁੜ। ਉਹ ਬਹੁਤ ਜ਼ੋਰ ਨਾਲ ਬੋਲਦੀ ਸੀ ਅਤੇ ਸਾਰੇ ਲੋਕਾਂ ਤੇ ਰੋਅਬ ਪਾਉਂਦੀ ਸੀ। ਉਸ ਨੂੰ ਸਾਰੇ "ਬਾਈ" ਆਖਦੇ ਸਨ। ਇਹ ਬਹੁਤ ਵੱਡਾ ਆਦਮੀ ਸੀ। ਉਹ ਸਿਰਫ਼ ਦਿਨ ਢਲਣ ਦੇ ਬਾਅਦ ਵਿਖਾਈ ਦਿੰਦਾ ਸੀ। ਕਦੀ-ਕਦੀ ਉਸ ਦੇ ਮੂੰਹ 'ਚੋਂ ਬਹੁਤ ਧੂੰਆਂ ਨਿਕਲਦਾ ਸੀ। ਹੋਰ ਵੀ ਬਹੁਤ ਜਣੇ ਸਨ।

ਇਕ ਦਿਨ ਘੁੰਮਣ ਜਾਂਦੇ ਸਮੇਂ ਰਸਤੇ ਵਿਚ ਪੈਂਦੇ ਇਕ ਖੇਤ ਵਿਚ ਉਸ ਨੂੰ ਲਾਈਨ ਨਾਲ ਲੱਗੀ ਹੋਈ ਬਹੁਤ ਵੱਡੀ ਵੱਡੀ ਘਾਹ ਵਿਖਾਈ ਦਿਤੀ। ਗੋਡਿਆਂ ਤਕ ਉੱਚੀ। ਉਹ ਰੁੱਕ ਗਿਆ। ਟੋਲੀ ਤੋਂ ਵੱਖ ਹੋ ਗਿਆ ਅਤੇ ਘਾਹ ਖਾਣ ਲੱਗਾ। ਇਹ ਮਿੱਠੀ ਘਾਹ ਸੀ। ਖ਼ੂਬ ਰਸਦਾਰ। ਉਸ ਨੇ ਸੋਚਿਆ ਉਹ ਰੋਜ਼ ਇਥੇ ਰੁਕ ਕੇ ਇਹ ਘਾਹ ਖਾਇਆ ਕਰੇਗਾ। ਪਰ ਤਾਂ ਹੀ ਇਕ ਰਬਾਰੀ ਦੌੜਦਾ ਹੋਇਆ ਆਇਆ ਅਤੇ ਉਸ ਦੀ ਪਿੱਠ ਤੇ ਕੱਸ ਕੇ ਚਾਰ ਪੰਜ ਡੰਡੇ ਮਾਰੇ। ਉਹ ਹੜਬੜਾ ਕੇ ਨੱਸਿਆ। ਕਾਫ਼ੀ ਅੱਗੇ ਜਾ ਕੇ ਰੁਕਿਆ ਅਤੇ ਸੋਚ ਵਿਚ ਪੈ ਗਿਆ। ਕਿਉਂ? ਕਿਉਂ ਮਾਰਿਆ ਉਸ ਨੇ? ਤੂੰ ਤਾਂ ਮੈਨੂੰ ਦੁੱਧ ਵੀ ਨਹੀਂ ਪੀਣ ਦੇਵੇਂਗਾ ਅਤੇ ਘਾਹ ਵੀ ਨਹੀਂ ਖਾਣ ਦੇਵੇਂਗਾ। ਕਿਉਂ? ਉਹ ਉਸ ਰਬਾਰੀ ਨਾਲ ਨਾਰਾਜ਼ ਹੋ ਗਿਆ। ਉਸ ਦੇ ਦਿਲ ਵਿਚ ਆਇਆ...ਉਸ ਨੇ ਸੋਚਿਆ ਜਦ ਉਹ ਵੱਡਾ ਹੋ ਜਾਏਗਾ ਤਾਂ ਜ਼ਰੂਰ ਇਸ ਰਬਾਰੀ ਦੇ ਢੂੰਗੇ ਵਿਚ ਸਿੰਗ ਮਾਰੇਗਾ।

ਸਮਾਂ ਆਉਣ ਤੇ ਸਿੰਗ ਵੀ ਨਿਕਲੇ...ਪਰ ਉਹ ਆਪਣਾ ਬਚਪਨ ਦਾ ਫ਼ੈਸਲਾ ਭੁੱਲ ਗਿਆ। ਹੋਰ ਵੀ ਬਹੁਤ ਸਾਰੀਆਂ ਗੱਲਾਂ ਸਨ...ਇਕ ਤੋਂ ਇਕ ਨਵੀਂ ਅਤੇ ਦਿਲਚਸਪ ਕਿ ਉਹ ਗੱਲ ਯਾਦ ਨਾ ਰਹਿਣਾ ਸੁਭਾਵਕ ਹੀ ਸੀ। ਮਾਂ ਦਾ ਦੁੱਧ ਉਸ ਤੋਂ ਇਕਦਮ ਛੁੜਾ ਦਿਤਾ ਗਿਆ ਸੀ। ਅਤੇ ਕੁਝ ਦਿਨ ਬਾਅਦ ਮਾਂ ਨੇ ਦੁੱਧ ਦੇਣਾ ਹੀ ਬੰਦ ਕਰ ਦਿੱਤਾ। ਹੁਣ ਮਾਂ ਦੀ ਨਾਂਦ ਖ਼ਾਲੀ ਪਈ ਰਹਿੰਦੀ ਸੀ ਅਤੇ ਉਸ ਦੇ ਸਰੀਰ ਦੀ ਚਿਕਨਾਹਟ ਖ਼ਤਮ ਹੋ ਚੁੱਕੀ ਸੀ—ਸਗੋਂ ਹੱਡੀਆਂ ਨਿਕਲਣ ਲੱਗੀਆਂ ਸਨ। ਹੁਣ ਨਾ ਮਾਂ ਉਸ ਨੂੰ ਵੇਖ ਕੇ ਕੋਈ ਪਿਆਰ ਜਤਾਂਦੀ ਸੀ, ਨਾ ਉਸ ਨੂੰ ਮਾਂ ਦੇ ਪ੍ਰਤੀ ਪਹਿਲੇ ਜਿਹਾ ਉਮਾਹ ਮਹਿਸੂਸ ਹੁੰਦਾ ਸੀ। ਨਾ ਮਾਂ ਵਿਚ ਪਹਿਲੇ ਜਿਹੀ ਵਿਆਕੁਲਤਾ ਸੀ...ਨਾ ਉਸ ਵਿਚ ਪਹਿਲੇ ਜਿਹੀ ਲਲਕ। ਨੈਨੀਆਂ ਰੋਜ਼ ਦਫ਼ਤਰ-ਪੱਟੀ ਲੈ ਕੇ ਸਕੂਲ ਚਲਾ ਜਾਂਦਾ ਸੀ ਅਤੇ ਸ਼ਾਮ ਨੂੰ ਇਸ-ਉਸ ਕੰਮ ਵਿਚ ਲਾ ਦਿੱਤਾ ਜਾਂਦਾ ਸੀ। ਉਸ ਦੇ ਦੋਸਤ ਵੀ ਦੂਸਰੇ ਹੋ ਗਏ ਸਨ ਅਤੇ ਖੇਡਾਂ ਵੀ ਦੂਜੀਆਂ। ਉਹ ਕਦੀ ਕਦੀ ਹੀ ਉਸ ਦੇ ਕੋਲ ਆਉਂਦਾ। ਆਉਂਦਾ ਵੀ ਤਾਂ ਪਹਿਲਾਂ ਦੀ ਤਰ੍ਹਾਂ ਗੱਲਾਂ ਜਾਂ ਖਿਲਵਾੜ ਨਾ ਕਰਦਾ...ਚੁੱਪਚਾਪ ਇਧਰੋਂ ਉਧਰੋਂ ਉਸ ਦਾ ਸਰੀਰ ਟਟੋਲਦਾ-ਸਹਿਲਾਂਦਾ ਪੁੱਠੇ ਠਪਕਾਰਦਾ, ਪੂਛ ਮਰੋੜਦਾ... ਮੂੰਹ ਖੋਲ ਕੇ ਦੰਦ ਵੇਖਦਾ...ਅਤੇ ਚਲਾ ਜਾਂਦਾ। ਉਸ ਦਾ ਨਾਂ ਵੀ ਨੈਨੀਆ ਤੋਂ ਬਦਲ ਕੇ ਨੈਨਸੀ ਹੋ ਗਿਆ ਸੀ।

ਨੈਨੀਆ ਦੇ ਵਿਵਹਾਰ ਵਿਚ ਇਕ ਅਹਿਮ ਤਬਦੀਲੀ ਇਹ ਵੀ ਸੀ ਕਿ ਹੁਣ ਉਹ ਉਸ ਨੂੰ 'ਧੂੜਾ' ਕਹਿ ਕੇ ਬੁਲਾਂਦਾ ਸੀ ਅਤੇ ਇਹ ਗੱਲ ਉਹ ਸੱਚਮੁਚ ਕਾਫ਼ੀ ਕੋਸ਼ਿਸ਼ ਅਤੇ ਵਕਤ ਦੇ ਬਾਅਦ ਹੀ ਸਮਝ ਸਕਿਆ ਕਿ 'ਧੂੜਾ' ਕਹਿ ਕੇ ਉਸ ਨੂੰ ਹੀ ਬੁਲਾਇਆ ਜਾ ਰਿਹਾ ਹੈ, ਉਸੇ ਦਾ ਨਾਂ ਧੂੜਾ ਹੈ।

ਸਮਾਂ ਆਉਣ ਤੇ ਉਹ ਇਹ ਵੀ ਸਮਝਿਆ ਕਿ ਉਸ ਦੇ ਟੋਲੇ ਦੇ ਕੇਡੇ 'ਜਿਨਾਵਰ' ਹੁੰਦੇ ਹਨ। ਅਤੇ ਸਾਰੇ ਕੇੜੇ ਇਕੋ ਜਿਹੇ ਨਹੀਂ ਹਨ। ਕੁਝ ਕੇਡੇ ਹਨ ਕੁਝ ਕੇਡੀਆਂ ਹਨ। ਦੋਹਾਂ ਦੇ ਸਰੀਰ ਵਿਗਿਆਨਕ ਅੰਤਰ ਨੂੰ ਉਸ ਨੇ ਪਛਾਣਿਆ। ਹੁਣ ਤਕ ਉਸ ਦੇ ਸਾਥੀਆਂ ਵਿਚੋਂ ਕਈਆਂ ਦੇ ਦੰਦ ਅਤੇ ਸਿੰਗ ਨਿਕਲ ਆਏ ਸਨ ਅਤੇ ਟੋਲੇ ਵਿਚ ਕਈ ਛੋਟੇ ਛੋਟੇ ਨਵੇਂ ਕੇਡੇ ਆ ਗਏ ਸਨ ਜਿਨ੍ਹਾਂ ਨੂੰ ਉਹ ਅਣਗੌਲਿਆਂ ਕਰਨਾ ਹੀ ਜ਼ਿਆਦਾ ਪਸੰਦ ਕਰਦਾ ਸੀ। ਜਿਸ ਅਨੁਪਾਤ ਵਿਚ ਉਸ ਦੀ ਭੁੱਖ ਵਧਦੀ ਜਾ ਰਹੀ ਸੀ, ਉਸੇ ਅਨੁਪਾਤ ਵਿਚ ਘਾਹ-ਹਰਿਆਲੀ ਘੱਟ ਹੁੰਦੀ ਜਾ ਰਹੀ ਸੀ। ਹਰਿਆਲੀ ਸਿਰਫ ਖੇਤਾਂ ਵਿਚ ਸੀ ਅਤੇ ਖੇਤਾਂ ਵਿਚ ਮੂੰਹ ਮਾਰਨ ਦੀ ਮਨਾਹੀ ਸੀ। ਪਾਣੀ ਪੀਣ ਵਾਲੀ ਥਾਂ ਜਾਂਦੇ...ਹਰਿਆਲੀ ਦੇ ਐਨ ਵਿਚ...ਪਰ ਹਰਿਆਲੀ ਵਿਚ ਮੂੰਹ ਕੋਈ ਨਹੀਂ ਮਾਰਦਾ। ਭੁੱਖ ਦੀ ਕਸਰ ਘਰ ਹੀ ਸੁਕੇ ਚਾਰੇ ਨਾਲ ਕਿਸੇ ਹੱਦ ਤਕ ਪੂਰੀ ਹੁੰਦੀ, ਪਰ ਉਸ ਸੁਕੇ ਪੀਲੇ ਨਿਰਜੀਵ ਪਦਾਰਥ ਨੂੰ ਮੂੰਹ ਵਿਚ ਭਰਨਾ, ਲਾਰ ਨਾਲ ਗਿੱਲਾ ਕਰਨਾ, ਚਬਾ ਕੇ ਨਰਮ ਕਰਨਾ ਅਤੇ ਅੰਦਰ ਲੰਘਾਣਾ ਵੀ ਉਹ ਕਾਫ਼ੀ ਮਿਹਨਤ ਅਤੇ ਕਸ਼ਟ ਨਾਲ ਸਿਖ ਸਕਿਆ। ਉਸ ਨੂੰ ਮਨਪਸੰਦ ਖੁਰਾਕ ਨਹੀਂ ਮਿਲਦੀ ਸੀ, ਪਰ ਉਸ ਦੇ ਰਗ ਪੁੱਠਿਆਂ ਵਿਚ ਚੜ੍ਹਦੀ ਜਵਾਨੀ ਦੀ ਤਾਕਤ ਸੀ ਅਤੇ ਉਹ ਚਲਦਾ ਤਾਂ ਦਬੰਗ ਵਾਂਗ ਸਿਰ ਚੁੱਕੀ...ਅੱਖਾਂ ਵਿਚ ਵਿਸ਼ਵਾਸ ਅਤੇ ਚਾਲ ਵਿਚ ਮਸਤੀ। ਨਦੀ ਦੀਆਂ ਉਠਦੀਆਂ ਲਹਿਰਾਂ ਵਾਂਗ ਮਗਰੂਰ ਅਤੇ ਮਸਰੂਰ। ਉਹਨੇ ਇਹ ਵੀ ਸਮਝਿਆ ਕਿ ਦੁਨੀਆਂ ਦਾ ਸਭ ਤੋਂ ਵੱਧ ਤਾਕਤਵਰ, ਸਭ ਤੋਂ ਸਵੈ-ਅਭਿਮਾਨੀ, ਸਭ ਤੋਂ ਪ੍ਰਭਾਵਸ਼ਾਲੀ ਅਤੇ ਮਸਤ ਕੋਈ ਪ੍ਰਾਣੀ ਹੈ...ਤਾਂ ਉਹ ਸਾਨ੍ਹ ਹੈ... ਜਿਸ ਦਾ ਡਕਾਰਨਾ ਇਕ ਜਿੱਤ ਦਾ ਨਾਅਰਾ ਹੈ...ਅਤੇ ਜਿਸ ਦੇ ਲਈ ਚੰਗੇ ਚੰਗੇ ਰਸਤਾ ਛੱਡ ਦਿੰਦੇ ਹਨ। ਉਸ ਨੇ ਤੈਅ ਕੀਤਾ ਕਿ ਉਹ ਵੱਡਾ ਹੋ ਕੇ ਸਾਨ੍ਹ ਹੀ ਬਣੇਗਾ।

ਪਰ ਸਮੇਂ ਨੇ ਉਸ ਨੂੰ ਇਹ ਵੀ ਸਮਝਾ ਦਿਤਾ ਕਿ ਘਰ ਉਤਨਾ ਵੱਡਾ ਨਹੀਂ ਹੈ ਜਿਤਨਾ ਉਹ ਸਮਝਦਾ ਸੀ, ਨਾ ਉਤਨਾ ਖੁਸ਼ਹਾਲ। ਅਤੇ ਲੋਕ ਤਾਂ ਬਿਲਕੁਲ ਹੀ ਉਤਨੇ ਵੱਡੇ ਨਹੀਂ ਹਨ। ਕਿ ਮਾਂ ਸਿਰਫ ਮਮਤਾਮਈ, ਦੁੱਧ ਦਾਤੀ ਨਹੀਂ ਹੈ...ਉਹ ਫੁਸਕਾਰਦੀ ਵੀ ਹੈ, ਪੂਛ ਵੀ ਫਟਕਾਰਦੀ ਹੈ ਅਤੇ ਨੇੜੇ ਜਾਓ ਤਾਂ ਸਿੰਗ ਵੀ ਘੁਮਾਂਦੀ ਹੈ। ਇਕਦਮ ਜਾਨਵਰਾਂ ਦੀ ਤਰ੍ਹਾਂ। ਕਿ ਨੈਨਸੀ ਇਕ ਲੰਮੀਆਂ ਕਾਲੀਆਂ ਲੱਤਾਂ ਅਤੇ ਸੁਕੜੇ ਮੁਹਾਂਸੇਦਾਰ ਚਿਹਰੇ ਅਤੇ ਖੜੇ ਵਾਲਾਂ, ਪੀਲੇ ਦੰਦਾਂ ਵਾਲਾ ਕਮਜ਼ੋਰ ਜਿਹਾ ਆਦਮੀ ਬਣਦਾ ਜਾ ਰਿਹਾ ਹੈ, ਜਿਸ ਨੂੰ ਆਦਮੀ ਹਰ ਵਕਤ ਗਾਲ੍ਹਾਂ ਬਕਦਾ ਰਹਿੰਦਾ ਹੈ ਅਤੇ ਬਾਈ ਤਾਂ ਠੋਕ ਵੀ ਦਿੰਦੀ ਹੈ। ਕਿ ਹਰਿਆਲੀ ਦਿਨ-ਬ-ਦਿਨ ਘਟਦੀ ਜਾ ਰਹੀ ਹੈ ਅਤੇ ਭੂਸੇ ਦਾ ਪੀਲਾ ਉਦਾਸ ਰੰਗ ਧਰਤੀ ਤੇ ਫੈਲਦਾ ਜਾ ਰਿਹਾ ਹੈ। ਕਿ ਭੁੱਖ ਅਤੇ ਭੋਜਨ ਜੀਵਨ ਦੀ ਸਭ ਤੋਂ ਵੱਡੀ ਸੱਚਾਈ ਹੈ ਅਤੇ ਕਿਲ੍ਹਾ ਇਕ

ਦੁੱਖਦਾਈ ਚੀਜ਼ ਦਾ ਨਾਂ ਹੈ। ਉਸ ਨੂੰ ਮਨੁੱਖਾਂ ਦੀ ਭਾਸ਼ਾ ਅਤੇ ਉਹਨਾਂ ਦੀ ਆਵਾਜ਼, ਸੰਕੇਤ ਥੋੜ੍ਹੇ ਥੋੜ੍ਹੇ ਸਮਝ ਵਿਚ ਆਉਣ ਲਗੇ ਸਨ—ਅਤੇ ਉਸ ਨੂੰ ਲਗਦਾ ਸੀ ਕਿ ਘਰ ਦੀਆਂ ਆਵਾਜ਼ਾਂ ਵਿਚੋਂ ਕਿਲਕਾਰੀਆਂ ਦਿਨ-ਬ-ਦਿਨ ਘਟਦੀਆਂ ਜਾ ਰਹੀਆਂ ਹਨ ਅਤੇ ਲਾਚਾਰੀਆਂ ਦਿਨ-ਬ-ਦਿਨ ਵਧਦੀਆਂ ਜਾ ਰਹੀਆਂ ਹਨ। ਬਾਹਰ ਪ੍ਰੋਲ ਵਿਚ ਲੋਕੀਂ ਆਉਂਦੇ ਜਾਂਦੇ ਰਹਿੰਦੇ ਹਨ, ਝਗੜੇ ਝੰਜਟ ਹੁੰਦੇ ਰਹਿੰਦੇ ਹਨ, ਆਦਮੀ ਮੂੰਹ 'ਚੋਂ ਧੂਆਂ ਕੱਢਦਾ ਹੀ ਰਹਿੰਦਾ ਹੈ ਅਤੇ ਅੰਦਰ ਘਰ ਵਿਚ ਬਾਈ ਦਿਨ ਭਰ ਕੁੜ੍ਹਦੀ ਰਹਿੰਦੀ ਹੈ ਅਤੇ ਕਿਸੇ ਤੇ ਵੀ ਹੱਥ ਚਲਾਉਂਦੀ ਰਹਿੰਦੀ ਹੈ।

ਫਿਰ ਵੀ ਮਾਂ ਮਾਂ ਸੀ, ਬਾਈ ਬਾਈ ਸੀ, ਤੇ ਘਰ ਘਰ ਸੀ।

ਫਿਰ ਅਜਿਹਾ ਸਮਾਂ ਵੀ ਆਇਆ ਕਿ ਮਾਂ ਗੁੰਮ ਹੋ ਗਈ, ਬਾਈ 'ਡੋਕਰੀ' ਬਣ ਗਈ ਅਤੇ ਘਰ...ਘਰ ਵੀ ਖੁਸ ਗਿਆ। ਪਰ ਇਸ ਬਦਕਿਸਮਤੀ ਦਾ ਅਧਿਆਇ ਸ਼ੁਰੂ ਹੋਣ ਵਿਚ ਅਜੇ ਦੇਰ ਸੀ।

ਜਦੋਂ ਉਹ ਪੰਜ ਸਾਲ ਦਾ ਹੋਇਆ ਤਾਂ ਮੰਨ ਲਿਆ ਗਿਆ ਕਿ ਉਹ ਜਵਾਨ ਹੋ ਗਿਆ ਹੈ। ਗੱਭਰੂ ਤਾਂ ਉਹ ਸੀ ਹੀ। ਆਪਣੀ ਭੁੱਖ ਅਤੇ ਭੇਤ ਭਰੀਆਂ ਇੱਛਾਵਾਂ ਦੇ ਬਾਵਜੂਦ। ਹਰ ਆਉਂਦਾ ਜਾਂਦਾ ਇਹੋ ਕਹਿੰਦਾ ਕਿ ਧੂੜਾ ਹੁਣ ਜਵਾਨ ਹੋ ਗਿਆ ਹੈ। ਕਈਆਂ ਦੀ ਆਵਾਜ਼ ਵਿਚ ਲਾਲਚ ਹੁੰਦਾ, ਕੁਝ ਵਿਚ ਈਰਖਾ ਤੇ ਕੁਝ ਵਿਚ ਚਿੜ੍ਹ। ਕੁਝ ਤਾਂ ਕੋਸਣ ਤਕ ਲਗਦੇ। ਚਾਰ ਹਜ਼ਾਰ ਨਹੀਂ, ਤਿੰਨ ਹਜ਼ਾਰ। ਇਹ ਠੀਕ ਹੈ ਕਿ ਉਸ ਨੇ ਦੋ ਚਾਰ ਵਾਰ ਉਟ ਪਟਾਂਗ ਹਰਕਤਾਂ ਕਰਨ ਵਾਲੇ, ਖਾਹਮਖਾਹ ਡੰਡਾ ਮਾਰਨ ਵਾਲੇ ਅਤੇ ਪੋਟੇ ਦੇ ਲਈ ਪੂਠਿਆਂ ਨਾਲ ਚਿਪਕੇ ਰਹਿਣ ਵਾਲਿਆਂ ਨੂੰ ਸਿੰਗ ਮਾਰਿਆ ਸੀ, ਦਸ ਪੰਜ ਵਾਰ (ਆਪਣੇ ਹਿਸਾਬ ਨਾਲ) ਮੌਕਾ ਵੇਖ ਕੇ ਖੇਤਾਂ ਵਿਚ ਮੂੰਹ ਮਾਰਿਆ ਸੀ ਅਤੇ ਕੁਝ ਡਰਪੋਕ ਅਤੇ ਬੇਵਕੂਫ ਕੇਡੀਆਂ ਦੇ ਪਿੱਛੇ ਵੀ ਪਿਆ ਸੀ। ਤਾਂ ਕਿਹਾ ਇਹ ਜਾਂਦਾ ਸੀ ਕਿ ਹੁਣ ਉਹ ਜਵਾਨ ਹੋ ਗਿਆ ਹੈ। ਇਸ ਨੂੰ ਨੱਥੋ ਅਤੇ ਜੋਤੋ।

ਇਕ ਦਿਨ ਉਸ ਦੇ ਦੰਦ ਗਿਣੇ ਗਏ, ਇਕ ਖੱਸੀ ਕਰਨ ਵਾਲੇ ਨੂੰ ਬੁਲਾਇਆ ਗਿਆ, ਉਸ ਦੀਆਂ ਲੱਤਾਂ ਬੰਨ੍ਹ ਕੇ ਜ਼ਮੀਨ ਤੇ ਸੁੱਟ ਦਿਤਾ ਗਿਆ, ਨੱਕ ਵਿਚ ਨਕੇਲ ਪਾ ਦਿੱਤੀ ਗਈ ਅਤੇ ਖੱਸੀ ਕਰ ਦਿੱਤਾ ਗਿਆ। ਉਹ ਛਟਪਟਾ ਰਿਹਾ ਸੀ, ਮੂੰਹ ਤੋਂ ਝੱਗ ਸੁਟ ਰਿਹਾ ਸੀ, ਪਰ ਬੇਬਸ ਕਰ ਦਿਤਾ ਗਿਆ ਸੀ। ਖੱਸੀ ਕਰਨ ਵਾਲੇ ਦੇ ਹੱਥ ਵਿਚ ਬਲੇਡ ਸੀ। ਸਿਰਫ ਬਲੇਡ। ਉਸ ਨੇ ਧੂੜਾ ਦੇ ਅੰਡਕੋਸ਼ਾਂ ਦੀ ਚਮੜੀ ਵਿਚ ਚੀਰਾ ਲਾਇਆ, ਅੰਡਕੋਸ਼ ਕੱਢ ਕੇ ਸੁੱਟ ਦਿੱਤਾ ਅਤੇ ਚਮੜੀ ਨੂੰ ਅੰਗੂਠੇ ਉਂਗਲੀ ਦੇ ਵਿਚ ਰੱਖ ਕੇ ਦਬਾ ਦਿਤਾ ਅਤੇ ਬੱਸ। ਦੋ ਮਿੰਟਾਂ ਵਿਚ ਸਾਰਾ ਕੰਮ ਹੋ ਗਿਆ। ਧੂੜਾ ਨੂੰ ਬਿਲਕੁਲ ਨਹੀਂ ਪਤਾ ਲੱਗਾ ਕਿ ਉਸ ਨੂੰ ਕਿਸ ਪ੍ਰਕ੍ਰਿਤੀ ਵਲੋਂ ਦਿੱਤੇ ਅਧਿਕਾਰ ਨਾਲ, ਕਿਸ ਸੁੱਖ ਖ਼ਾਤਰ, ਕਿਸ ਸੰਭਾਵਨਾ ਨਾਲ ਵਾਂਝਿਆ ਕੀਤਾ ਜਾ ਰਿਹਾ ਹੈ। ਕਿਸ ਆਫਤ ਦੇ ਅਧੀਨ ਉਸ ਤੋਂ ਸਹਿਜ ਜੀਵਨ ਦਾ ਉਮ੍ਰ ਦਾ ਅਧਿਕਾਰ ਖੋਹਿਆ ਜਾ ਰਿਹਾ ਹੈ। ਜਿਵੇਂ ਕਿਹਾ ਜਾ ਰਿਹਾ ਹੋਵੇ, ਕਿ ਨਾ ਸੋਚੋ ਨਾ ਸੁਪਨਾ ਵੇਖੋ। ਕਿਉਂਕਿ ਉਨ੍ਹਾਂ ਨੂੰ ਅਸੀਂ ਕਦੀ ਪੂਰਿਆਂ ਨਹੀਂ ਹੋਣ ਦੇਵਾਂਗੇ।

ਉਸ ਨੂੰ ਇਕ ਜੋੜੀਦਾਰ ਦੇ ਨਾਲ ਹਲ ਵਿਚ ਜੋਤ ਦਿੱਤਾ ਗਿਆ ਅਤੇ

ਪਿੱਠ ਤੇ ਪਰੈਣਾਂ ਵੱਜਣ ਲੱਗੀਆਂ । ਉਸ ਨੇ ਕਦੀ ਆਪਣੀ ਪਿੱਠ ਤੇ ਮੱਖੀ ਤਕ ਨਹੀਂ ਬੈਠਣ ਦਿੱਤੀ ਸੀ । ਉਹ ਪੂਛ ਚੁੱਕ ਕੇ ਦੌੜ ਰਿਹਾ ਸੀ—ਪੂਰੀ ਸ਼ਕਤੀ ਨਾਲ—ਛੁੱਟਣ ਲਈ । ਅਤੇ ਉਸ ਦੀ ਪ੍ਰਸੰਸਾ ਕੀਤੀ ਜਾ ਰਹੀ ਸੀ । ਜੋੜੀਦਾਰ ਉਸ ਦੀ ਇਸ ਹਰਕਤ ਤੇ ਖ਼ੁਸ਼ ਨਹੀਂ ਸੀ । ਪਰ ਉਹ ਵੀ ਕਰ ਕੁਝ ਨਹੀਂ ਸਕਦਾ ਸੀ—ਦੌੜਨਾ ਤਾਂ ਉਸ ਨੇ ਵੀ ਸੀ ਹੀ ।

ਸਮੇਂ ਦੇ ਬੀਤਣ ਨਾਲ ਉਹ ਇਸ ਦਾ ਵੀ ਆਦੀ ਹੋ ਗਿਆ ਅਤੇ ਜੋੜੀਦਾਰ ਦਾ ਵੀ । ਇਥੋਂ ਤੱਕ ਕਿ ਉਸ ਨੂੰ ਆਪਣੇ ਗਲ ਵਿਚ ਪਈ ਘੰਟੀ ਅਤੇ ਉਸ ਦਾ ਟੁਣਟੁਣਾਨਾ ਚੰਗਾ ਲੱਗਣ ਲੱਗਾ । ਪਿੱਠ ਦੀ ਸੰਵੇਦਨਸ਼ੀਲ ਥਿਰਕਣ ਬੁਝ ਗਈ । ਪੈਰ ਚਲਣ ਅਤੇ ਗਰਦਨ ਜੁੱਤਣ ਦੀ ਆਦੀ ਹੋ ਗਈ । ਹੁਣ ਸਾਹਮਣੇ ਜੂਲਾ ਆਉਂਦਾ ਤਾਂ ਜ਼ਰਾ ਜਿਹੀ ਟਿਚਕਾਰੀ ਮਿਲਦਿਆਂ ਹੀ ਉਹ ਜੂਲੇ ਦੇ ਹੇਠਾਂ ਗਰਦਨ ਦੇ ਦਿੰਦਾ ।

ਇਕ ਦਿਨ ਉਸ ਨੂੰ ਨਹਾਇਆ ਗਿਆ, ਉਸ ਦੀ ਪਿੱਠ ਤੇ ਰੰਗਦਾਰ ਠੱਪੇ ਲਾਏ ਗਏ, ਸਰੀਰ ਤੇ ਰੰਗਦਾਰ ਝੂਲ ਪਾਈ ਗਈ, ਸਿੰਗਾਂ ਨੂੰ ਰੰਗ ਕੇ ਉਨ੍ਹਾਂ ਤੇ ਰੰਗਦਾਰ ਫੁੰਦਨੇ ਲਟਕਾਏ ਗਏ, ਪੈਰਾਂ ਵਿਚ ਝਾਲਰ ਬੰਨ੍ਹੀ ਗਈ । ਗਲੇ ਵਿਚ ਕੌਡੀਆਂ ਦੀ ਮਾਲਾ ਪਹਿਨਾਈ ਗਈ ਅਤੇ ਗੱਡੀ ਜੋਤ ਕੇ ਕਿਧਰੇ ਲਿਜਾਇਆ ਗਿਆ । ਉਹ ਇਕ ਨਵੀਂ ਦੁਨੀਆਂ ਸੀ, ਨਵਾਂ ਅਨੁਭਵ ਸੀ, ਅਤੇ ਨਵਾਂ ਮਜ਼ਾ । ਗੱਡੇ ਤੇ ਨੈਨਸੀ ਬਣ ਠਣ ਕੇ ਬੈਠਾ ਸੀ । ਜਿਥੇ ਗਏ ਉਥੇ ਖੂਬ ਵਧੀਆ ਹਰੀ ਘਾਹ ਖਾਣ ਨੂੰ ਮਿਲੀ, ਖੂਬ ਆਰਾਮ ਕਰਨ ਨੂੰ ਮਿਲਿਆ । ਜੋੜੀਦਾਰ ਦੇ ਕੋਲ ਦਿਨ ਭਰ ਛਾਂ ਵਿਚ ਬੈਠੇ ਬੈਠੇ ਜਿਤਨਾ ਦਿਲ ਕਰੇ ਖਾਂਦੇ ਰਹੋ ਅਤੇ ਜੁਗਾਲੀ ਕਰਦੇ ਰਹੋ ਅਤੇ ਬੱਸ ! ਅਤੇ ਤੀਜੇ ਦਿਨ ਇਕ ਗੋਰੀ ਠਸਕੇਦਾਰ ਔਰਤ ਨੂੰ ਨੈਨਸੀ ਦੇ ਨਾਲ ਬਿਠਾ ਕੇ ਉਹ ਵਾਪਸ ਆ ਗਏ ।

ਕੁਝ ਦਿਨ ਜਿਵੇਂ ਰੁੱਸੀਆਂ ਹੋਈਆਂ ਬਹਾਰਾਂ ਘਰ ਵਿਚ ਮੁੜ ਆਈਆਂ । ਬਾਈ ਬੀਮਾਰੀ ਅਤੇ ਬੁੱਢਾਪੇ ਦੇ ਬਾਵਜੂਦ ਥਿਰਕਣ ਅਤੇ ਰੋਅਬ ਮਾਰਨ ਲੱਗੀ । ਨੈਨੀਆਂ ਲਾਡ ਕਰਨ ਲੱਗਾ । ਉਸ ਦੀ ਪਤਨੀ ਕੁਝ ਨਾ ਕੁਝ ਖਾਣ ਨੂੰ ਦੇਣ ਲੱਗੀ । ਆਦਮੀ ਦੇ ਮੂੰਹ ਵਿਚੋਂ ਧੂੰਆਂ ਨਿਕਲਣਾ ਘੱਟ ਹੋ ਗਿਆ । ਪਹੁ ਫੁਟਣ ਤੋਂ ਪਹਿਲਾਂ ਉਨ੍ਹਾਂ ਦਾ ਦਿਨ ਸ਼ੁਰੂ ਹੋ ਜਾਂਦਾ । ਬਾਈ ਚੁੱਲਾ ਬਾਲ ਕੇ ਰੋਟੀ ਪਕਾਂਦੀ, ਨੈਨੀਆਂ ਦੀ ਪਤਨੀ ਜਾਨਵਰਾਂ ਦੇ ਅੱਗੇ ਘਾਹ ਪਾਣੀ ਪਾਂਦੀ, ਦਹੀਂ ਰਿੜਕਦੀ, ਚੁੱਲ੍ਹਾ ਚੌਕਾ ਕਰਦੀ, ਸਵੇਰ ਤੋਂ ਪਹਿਲਾਂ ਉਹ ਰਵਾਨਾ ਹੋ ਜਾਂਦੇ, ਦਿਨ ਭਰ ਖੇਤ ਵਿਚ ਚਲਦੇ, ਪਲ ਕੁ ਆਰਾਮ ਦੇ ਬਿਨਾਂ ਸ਼ਾਮ ਨੂੰ ਘਰ ਆਉਂਦੇ, ਖਾ ਪੀ ਕੇ ਪਏ ਰਹਿੰਦੇ । ਬਹੁਤ ਰੁਝੇਵੇਂ ਭਰੇ ਤੇ ਥਕਾ ਦੇਣ ਵਾਲੇ ਦਿਨ ਸਨ । ਫਿਰ ਵੀ ਕੋਈ ਗਾ ਲੈਂਦਾ ਸੀ, ਕੋਈ ਹੱਸ ਲੈਂਦਾ ਸੀ । ਬਦਕਿਸਮਤੀ ਨਾਲ ਇਹ ਇਸ ਘਰ ਦਾ ਆਖ਼ਰੀ ਹਾਸਾ ਸੀ । ਇਸ ਨੇ ਫਿਰ ਕਦੀ ਨਹੀਂ ਹੱਸਣਾ ਸੀ ।

ਕਾਲ ਪੈ ਗਿਆ ।

ਬਿਜਾਈ ਦੇ ਬਾਅਦ ਮਾਮੂਲੀ ਮੀਂਹ ਪਿਆ ਅਤੇ ਬੱਸ । ਅੰਕੁਰ ਫੁਟੇ ਅਤੇ ਬੱਸ । ਥੋੜ੍ਹਾ ਚਾਰਾ ਹੋਇਆ ਅਤੇ ਬਸ । ਖੂਹਾਂ ਦਾ ਪਾਣੀ ਹੇਠਾਂ ਉੱਤਰ ਗਿਆ । ਜਿਥੇ ਖੂਹਾਂ

ਤੇ ਮੋਟਰਾਂ ਲੱਗੀਆਂ ਸਨ ਉਥੇ ਹਰਿਆਲੀ ਸੀ ।

ਭੂਸੇ ਦੀ ਮਾਤ੍ਰਾ ਘੱਟ ਹੋਣ ਲੱਗੀ। ਮਾਂ ਰਾਤ ਨੂੰ ਬੋਲਦੀ। ਉਸਦੀ ਕੋਈ ਨਾ ਸੁਣਦਾ। ਝਗੜੇ ਝੰਜਟ ਫਿਰ ਸ਼ੁਰੂ ਹੋ ਗਏ ਸਨ। ਹੁਣ ਉਸ ਦਾ ਕਿਧਰੇ ਕੋਈ ਕੰਮ ਨਹੀਂ ਸੀ। ਉਸ ਨੂੰ ਖੁਆਣਾ ਘਰ ਵਾਲਿਆਂ ਨੂੰ ਭਾਰੀ ਪੈ ਰਿਹਾ ਸੀ। ਨੈਨਸੀ ਨੇ ਦੂਜਿਆਂ ਦੇ ਖੇਤਾਂ ਤੇ ਕੰਮ ਕਰਨਾ ਸ਼ੁਰੂ ਕਰ ਦਿਤਾ ਜਿਥੇ ਖੂਹਾਂ ਤੇ ਮੋਟਰਾਂ ਲੱਗੀਆਂ ਸਨ। ਜਿਥੇ ਹਰਿਆਲੀ ਸੀ। ਇਥੇ ਅਕਾਲ ਕੇਂਦਰ ਵਿਚ ਨਹੀਂ, ਹਾਸ਼ੀਏ ਤੇ ਸੀ।

ਫਸਲ ਪੱਕਣ ਤੇ ਆਦਮੀ ਦੇ ਮੂੰਹ ਵਿਚੋਂ ਨਿਕਲਣ ਵਾਲਾ ਧੂੰਆਂ ਹੋਰ ਗਾੜ੍ਹਾ ਹੋ ਗਿਆ। ਉਸ ਵਿਚ ਗਾਲ੍ਹਾਂ ਆ ਮਿਲੀਆਂ। ਘਰ ਵਿੱਚ ਖਾਣ ਦਾ ਫਿਕਰ ਸੀ। ਉਹ ਲੋਕ ਕਰਜ਼ ਵਿਚ ਡੁੱਬੇ ਹੋਏ ਸਨ। ਜ਼ਮੀਨ ਟੁਕੜੇ ਹੁੰਦੀ ਜਾ ਰਹੀ ਸੀ। ਟੁਕੜੇ ਲੋਕਾਂ ਦੀ ਦਾੜ੍ਹ ਵਿਚ ਸਰਕਦੇ ਜਾ ਰਹੇ ਸਨ।

ਇਕ ਦਿਨ ਆਦਮੀ ਨੇ ਕਿਸੇ ਗੱਲ ਤੇ ਨੈਨਸੀ ਨੂੰ ਮਾਰਿਆ। ਬਾਈ ਬਚਾਉ ਕਰਨ ਗਈ। ਉਸ ਨੂੰ ਵੀ ਦੋ ਹੱਥ ਪੈ ਗਏ। ਨੈਨਸੀ ਦੀ ਪਤਨੀ ਰੋਣ ਲੱਗੀ। ਬਾਈ ਵੀ। ਧੂੜਾ ਹੈਰਾਨੀ ਨਾਲ ਫੱਟੀਆਂ ਅੱਖਾਂ ਨਾਲ ਸਾਰਾ ਘਟਨਾ ਚੱਕ੍ਰ ਵੇਖ ਰਿਹਾ ਸੀ। ਚੁੱਪਚਾਪ। ਮਾਂ ਵੀ। ਜਿਵੇਂ ਝਗੜੇ ਦੀ ਜੜ੍ਹ ਇਹੀ ਹੋਣ। ਅਜੇ ਇਹ ਵੀ ਪਿੱਟ ਸਕਦੇ ਹਨ। ਉਸ ਰਾਤ ਨੈਨਸੀ ਨੇ ਉਸ ਨੂੰ ਬਹੁਤ ਲਾਡ ਕੀਤਾ। ਗਰਦਨ ਨਾਲ ਲਿਪਟਿਆ। ਪਿੱਠ ਤੇ ਹੱਥ ਫੇਰਿਆ। ਪਿਆਰ ਨਾਲ ਧੂੜਾ ਧੂੜਾ ਕਹਿੰਦਾ ਰਿਹਾ।

ਦੂਸਰੇ ਦਿਨ ਧੂੜਾ ਨੂੰ ਗੱਡੇ ਵਿਚ ਜੋਤਣ ਲਈ ਕਿਰਾਏ ਤੇ ਦੇ ਦਿੱਤਾ ਗਿਆ।

ਸਵੇਰੇ-ਸਵੇਰੇ ਆਦਮੀ ਉਸ ਨੂੰ ਇਕ ਅਜਨਬੀ ਮਕਾਨ ਤੇ ਛੱਡ ਆਇਆ। ਜੁੱਤਣ ਵਿਚ ਉਸ ਨੂੰ ਕੋਈ ਪ੍ਰੇਸ਼ਾਨੀ ਨਹੀਂ ਸੀ। ਖੇਤ ਦੇ ਭੁਰਭੁਰੇ ਢੇਲਿਆਂ ਵਿਚ ਜਾਂ ਕੱਚੀ ਨਮੀਂ ਵਾਲੀ ਜ਼ਮੀਨ ਵਿਚ ਉਸ ਨੂੰ ਚਲਣਾ ਆਉਂਦਾ ਸੀ। ਪਰ ਇਥੇ ਹਾਲਤ ਹੋਰ ਸੀ। ਗੱਡੇ ਤੇ ਬਹੁਤ ਭਾਰ ਸੀ। ਜੋੜੀਦਾਰ ਨਵਾਂ ਸੀ। ਇਕਦਮ ਕਾਲਾ ਕਲੂਟਾ ਅਤੇ ਠਿਗਣਾ। ਸਾਰਾ ਭਾਰ ਧੂੜਾ ਤੇ ਆ ਰਿਹਾ ਸੀ। ਅਤੇ ਇਸ ਤੇ ਹੱਕਣ ਵਾਲਾ ਅਜਿਹਾ ਉੱਲੂ...ਜਿਸ ਨੂੰ ਚਾਬੁਕ ਮਾਰਦੇ ਰਹਿਣ ਦੀ ਬੀਮਾਰੀ। ਬਾਰ ਬਾਰ ਲਗਾਮ ਖਿੱਚਦਾ। ਬਾਰ ਬਾਰ ਚਾਬੁਕ ਮਾਰਦਾ। ਬਿਨਾਂ ਵਜ੍ਹਾ। ਧੂੜਾ ਜ਼ੋਰ ਲਾ ਕੇ ਅੱਗੇ ਵਧਦਾ ਤਾਂ ਜੋੜੀਦਾਰ ਦੀ ਨਾਨੀ ਮਰਨ ਲਗਦੀ। ਉਸ ਨੂੰ ਸਾਰੇ ਰਸਤੇ ਇਕ ਵੀ ਚਾਬੁਕ ਨਹੀਂ ਪਈ। ਜ਼ਮੀਨ ਪੱਥਰ ਵਾਂਗ ਸਖ਼ਤ ਅਤੇ ਕਾਲੀ ਸੀ। ਬੜੇ ਬੜੇ ਉਤਾਰ ਚੜਾਅ ਅਤੇ ਤਿੱਖੇ ਮੋੜ। ਇਕ ਚੜ੍ਹਾਈ ਤੇ ਹੱਕਣ ਵਾਲੇ ਨੇ ਚਿਲਾਂਦਿਆਂ ਚੀਖ਼ਦਿਆਂ ਹੋਇਆਂ ਧੂੜਾ ਦੀ ਪਿੱਠ ਵਿਚ ਡੰਡਾ ਖੋਭ ਦਿੱਤਾ। ਧੂੜਾ ਗੁੱਸੇ ਵਿਚ ਬਿਫ਼ਰ ਗਿਆ। ਉਹ ਜ਼ੋਰ ਨਾਲ ਭੁੰਕਾਰਿਆ ਅਤੇ ਉਸ ਨੇ ਜੋੜੀਦਾਰ ਦੀ ਕੰਨਪਟੀ ਵਿਚ ਸਿੰਗ ਮਾਰ ਦਿੱਤਾ। ਗੱਡੀ ਹਿਚਕੋਲੇ ਖਾਣ ਲੱਗੀ। ਇਸੇ ਕਾਰਣ ਹੋਰ ਮਾਰ ਪਈ।

ਰਾਤ ਪਈ ਘਰ ਪਹੁੰਚੇ। ਪਰ ਇਹ ਘਰ ਆਪਣਾ ਨਹੀਂ ਸੀ। ਇਹ ਕਿਲ੍ਹਾ

ਉਹ ਕਿਲ੍ਹਾ ਨਹੀਂ ਸੀ । ਨਾ ਮਾਂ ਸੀ, ਨਾ ਬਾਈ, ਨਾ ਨੈਨੀਆ, ਨਾ ਉਸ ਦੀ ਪਤਨੀ । ਧੂੜਾ ਚੁੱਪਚਾਪ ਖੜਾ ਹੋ ਗਿਆ । ਉਸ ਦੇ ਅੱਗੇ ਕੋਈ ਚਾਰਾ ਪਾ ਗਿਆ । ਉਸ ਨੇ ਚਾਰਾ ਸੁੰਘ ਕੇ ਛੱਡ ਦਿੱਤਾ । ਪਾਣੀ ਦੇ ਦੋ ਚਾਰ ਘੁੱਟ ਪੀ ਲਏ । ਸਿਰ ਉੱਚਾ ਕਰਕੇ ਖਲੋਤਾ ਰਿਹਾ । ਉਸ ਦੀ ਗਰਦਨ ਤੇ ਕੰਨ੍ਹਾ ਪੈ ਗਿਆ ਸੀ । ਇਹ ਦੁਖ ਰਿਹਾ ਸੀ । ਪਰ ਕੀ ਕੀਤਾ ਜਾ ਸਕਦਾ ਸੀ ? ਹਮਦਰਦੀ ਦੇ...ਪਿਆਰ ਦੇ ਦੋ ਝੂਠੇ ਬੋਲ ਬੋਲਣ ਵਾਲਾ ਵੀ ਉਥੇ ਕੋਈ ਨਹੀਂ ਸੀ । ਧੂੜਾ ਇਨ੍ਹਾਂ ਦਾ ਕੌਣ ਲੱਗਦਾ ਹੈ ? ਧੂੜਾ ਮਰ ਵੀ ਜਾਏ ਤਾਂ ਇਨ੍ਹਾਂ ਨੂੰ ਕੀ ਫ਼ਰਕ ਪਏਗਾ ? ਸਾਰੇ ਸੌਂ ਗਏ । ਉਹ ਖਲੋਤਾ ਰਿਹਾ । ਹਰ ਆਵਾਜ਼ ਤੇ ਉਸ ਦੇ ਕੰਨ ਖੜੇ ਹੁੰਦੇ । ਅੱਖਾਂ ਚਾਰੇ ਪਾਸੇ ਟੁੱਕ ਟੁੱਕ ਵੇਖਦੀਆਂ । ਹੁਣੇ ਕੋਈ ਆਏਗਾ ਅਤੇ ਛੁੜਾ ਕੇ ਲੈ ਜਾਏਗਾ ।...ਸ਼ਾਇਦ ਨੈਨੀਆ ਆ ਜਾਏ...ਸ਼ਾਇਦ ਬਾਈ...ਪਰ ਕੋਈ ਨਹੀਂ ਆਇਆ । ਰਾਤ ਭਰ ਕੋਈ ਨਹੀਂ ਆਇਆ । ਉਸ ਦੀਆਂ ਅੱਖਾਂ ਵਿਚੋਂ ਅੱਥਰੂਆਂ ਦੀਆਂ ਕਾਲੀਆਂ ਲਕੀਰਾਂ ਨਿਕਲਣ ਲੱਗੀਆਂ । ਨਥੁਨੇ ਫੁੰਕਾਰ ਛੱਡਦੇ ਰਹੇ । ਦਿਲ ਵਿਚ ਗੁੱਸਾ ਇਕੱਠਾ ਹੁੰਦਾ ਰਿਹਾ । ਸਵੇਰੇ ਜੋ ਸਾਹਮਣੇ ਆਏਗਾ ਉਸ ਦੀ ਖੈਰ ਨਹੀਂ ।

ਉਥੇ ਧੂੜਾ ਜੁੱਤਦਾ ਰਿਹਾ, ਪਿੱਟਦਾ ਰਿਹਾ ਅਤੇ ਘਰ ਦੇ ਲਈ ਤਰਸਦਾ ਰਿਹਾ । ਉਹ ਹੋਰ ਗੁੱਸੈਲ ਹੋ ਗਿਆ । ਮੌਕਾ ਮਿਲਦਿਆਂ ਹੀ ਲੋਕਾਂ ਨੂੰ ਸਿੰਗ ਮਾਰਦਾ । ਜਿੱਥੇ ਮਰਜ਼ੀ ਆਉਂਦੀ ਅੜ ਜਾਂਦਾ । ਇਕ ਵਾਰ ਇਕ ਮੁੰਡੇ ਨੂੰ ਉਸ ਨੇ ਸਿੰਗ ਤੇ ਚੁੱਕ ਕੇ ਪਿੱਛੇ ਸੁੱਟ ਦਿੱਤਾ । ਤਦ ਤੋਂ ਉਸ ਦੇ ਕੋਲ ਕੋਈ ਨਹੀਂ ਆਉਂਦਾ । ਹੱਕਣ ਵਾਲੇ ਦੇ ਬਿਨਾਂ । ਜੋ ਦੋਸਤ ਨਹੀਂ ਹੈ । ਹੁਣ ਵੀ ਧੂੜਾ ਨੂੰ ਉਸ ਦੀ ਖੁਰਾਕ ਦੇ ਹਿਸਾਬ ਨਾਲ ਖਾਣ ਨੂੰ ਨਹੀਂ ਦਿੱਤਾ ਜਾਂਦਾ । ਉਹ ਰਸਤੇ ਚਲਦਿਆਂ ਹਰ ਚੀਜ਼ ਨੂੰ ਮੂੰਹ ਮਾਰਦਾ ਰਹਿੰਦਾ ਹੈ । ਉਸ ਦੇ ਪੁੱਠਿਆਂ ਦਾ ਸਾਰਾ ਮਾਸ ਸੁੱਕ ਗਿਆ ਹੈ । ਚੋਟ ਦੇ ਨਿਸ਼ਾਨ ਪੱਕੇ ਹੋ ਗਏ ਹਨ । ਹੁਣ ਉਹ ਨਿਸਰੜਾ ਅਤੇ ਮਾਰ ਦਾ ਆਦੀ ਹੋ ਗਿਆ ਹੈ । ਇਕ ਵਾਰ ਉਸ ਨੂੰ ਡਾਮ ਵੀ ਚੇਟਾਇਆ ਜਾ ਚੁੱਕਾ ਹੈ । ਜਿਸ ਨੂੰ ਕੰਮ ਦੀ ਕਦਰ ਨਹੀਂ ਉਸ ਦੇ ਲਈ ਕਿਉਂ ਜੁੱਤੋ ? ਖਾਹਮਖਾਹ ਸਤਾਂਦੇ ਰਹਿਣ ਵਾਲੇ ਦੇ ਲਈ ਕੌਣ ਆਪਣੀਆਂ ਹੱਡੀਆਂ ਗਲਾਏਗਾ ? ਇਸ ਦਾ ਵਾਸਤਾ ਜਾਂ ਤਾਂ ਕਦੀ ਚੰਗੇ ਜਾਨਵਰ ਨਾਲ ਪਿਆ ਹੀ ਨਹੀਂ ਹੋਵੇਗਾ, ਜਾਂ ਇਹ ਇਸ ਕਾਬਲ ਹੀ ਨਹੀਂ ਕਿ ਕੋਈ ਚੰਗੀ ਤਰ੍ਹਾਂ ਇਸ ਕੋਲ ਕੰਮ ਕਰੇ । ਪਿਆਰ ਦੇ ਦੋ ਬੋਲ ਨਹੀਂ । ਪੇਟ ਭਰ ਖਾਣਾ ਨਹੀਂ । ਮਾਰ ਕਦੀ ਰੁਕਦੀ ਨਹੀਂ । ਧੂੜਾ...ਗੁਸੈਲ ਧੂੜਾ ਸਿਰਫ਼ ਕਦੀ ਕਦੀ ਪੁਰਾਣੇ ਘਰ ਬਾਰੇ ਸੋਚਦਾ । ਬਹੁਤਾ ਤਾਂ ਇਹੀ ਸੋਚਦਾ ਕਿ ਕਿੱਲਾ ਤੁੜਾ ਕੇ ਨਸ ਜਾਏ...ਇਕਦਮ ਆਜ਼ਾਦ ਅਤੇ ਮਸਤ ਹੋ ਜਾਏ...ਸਾਨ੍ਹ ਦੀ ਤਰ੍ਹਾਂ । ਅਤੇ ਇਕ ਦਿਨ ਕਿੱਲਾ ਤੁੜਾ ਕੇ ਨੱਸ ਵੀ ਗਿਆ, ਕਿੱਲੇ ਸਮੇਤ...ਪਰ ਕਾਫ਼ੀ ਦੇਰ ਮਸਤੀ ਮਾਰਨ ਦੇ ਬਾਅਦ ਉਸ ਨੂੰ ਘਰ ਦੀ ਯਾਦ ਆਈ ਅਤੇ 'ਆਪਣੇ' ਘਰ ਪੁੱਜ ਗਿਆ । ਪਰ ਉਥੇ ਕਿਸੇ ਦੀਆਂ ਅੱਖਾਂ ਵਿਚ ਉਸ ਦੇ ਲਈ ਪਹਿਲਾਂ ਵਾਂਗ ਸੁਆਗਤ ਭਾਵ ਨਹੀਂ ਸੀ ਅਤੇ ਬਾਵਜੂਦ ਉਸ ਦੇ ਡ਼ਕਰਾਂਦੇ ਰਹਿਣ ਦੇ, ਆਦਮੀ ਫਿਰ ਇਸੇ ਰਾਖਸ਼ਸ ਦੇ ਘਰ ਛੱਡ ਗਿਆ ।

ਦੂਜੇ ਸਾਲ ਵੀ ਮੀਂਹ ਨਾ ਪਿਆ। ਤੀਜੇ ਸਾਲ ਵੀ ਨਹੀਂ। ਕਾਲ। ਪਿੰਡ ਦੇ ਆਕਾਸ਼ ਤੇ ਚੀਲਾਂ—ਇੱਲਾਂ ਚੱਕਰ ਕੱਟਣ ਲਗੀਆਂ। ਭਾਂਇ...ਭਾਂਇ...। ਚਾਰੇ ਪਾਸੇ ਸੁੰਨਸਾਨ। ਹਰਿਆਲੀ ਕਿਧਰੇ ਨਹੀਂ। ਅੱਖਾਂ ਵਿਚ ਧੂੜ ਅਤੇ ਧੁੱਪ ਦੀਆਂ ਕੜਕਦੀਆਂ ਫੁਲਝੜੀਆਂ ਅਤੇ ਗਲੇ ਵਿਚ ਖੁਭੇ ਪਿਆਸ ਦੇ ਭਰੁੱਟ-ਕੰਡੇ...।

ਜ਼ਮੀਨ ਗਈ। ਬਾਈ ਗੁਜ਼ਰ ਗਈ। ਨੈਨਸੀ ਨੌਕਰੀ ਕਰਨ ਰਾਮਨਗਰ ਚਲਾ ਗਿਆ। ਉਸ ਦੀ ਪਤਨੀ ਪੇਕੇ ਚਲੀ ਗਈ। ਘਰ ਵਿਚ ਕੌਣ? ਧੂੰਆਂ ਛੱਡਦਾ ਆਦਮੀ। ਮਾਂ...ਇਕ ਕੋਨੇ ਵਿਚ ਭੁੱਖ ਨਾਲ ਰੰਭਦੀ...ਅਤੇ ਧੂੜਾ...ਦੂਸਰੇ ਕੋਨੇ ਵਿਚ ਖੁਰਾਂ ਨਾਲ ਸੁੱਕੀ ਜ਼ਮੀਨ ਖੋਦਦਾ...ਮਿੱਟੀ ਚੱਟਦਾ।

ਕੋਈ ਲੈ ਲਏ। ਕੋਈ ਸਾਡੇ ਜਿਨਾਵਰ ਖਰੀਦ ਲਏ। ਐਵੇਂ ਹੀ ਲੈ ਲਏ। ਵਿਚਾਰੇ ਮਰਨਗੇ ਤਾਂ ਨਹੀਂ। ਪਰ ਕੌਣ ਲਏਗਾ? ਮਨੁੱਖ ਭੁੱਖੇ ਪਿਆਸੇ ਫਿਰ ਰਹੇ ਹਨ।... ਜਿਨਾਵਰ ਦੀ ਹੱਤਿਆ ਕੌਣ ਲਏਗਾ?

ਸਾਰਾ ਘਰ ਦਿਨ ਭਰ ਬਿਲਕੁਲ ਸੁੰਨਾ ਪਿਆ ਰਹਿੰਦਾ। ਸਵੇਰ ਦਾ ਗਿਆ ਆਦਮੀ ਸ਼ਾਮ ਪਏ ਘਰ ਮੁੜਦਾ ਅਤੇ ਹਫਦਾ ਜਾਂ ਧੂੰਆਂ ਛੱਡਦਾ ਜਾਂ ਕਰਵਟਾਂ ਬਦਲਦਾ "ਦਾਤਾ...ਦਾਤਾ" ਕਰਦਾ ਰਹਿੰਦਾ। ਮਾਂ ਅਤੇ ਧੂੜਾ ਉਸ ਨੂੰ ਵੇਖਦੇ ਰਹਿੰਦੇ। ਚੁੱਪਚਾਪ ਅਤੇ ਅਹਿਲ! ਕੀ ਗੱਲ ਹੈ? ਕੀ ਤਕਲੀਫ਼ ਹੈ? ਕੀ ਅਸੀਂ ਤੇਰੇ ਕੰਮ ਨਹੀਂ ਆ ਸਕਦੇ?

ਚਾਰੇ ਪਾਸੇ ਲੋਕ ਬੀਮਾਰੀ ਨਾਲ ਮਰ ਰਹੇ ਸਨ। ਜਾਨਵਰ ਡਿੱਗਦੇ...ਖੂਨ ਉਗਲਦੇ, ਅਤੇ ਖ਼ਤਮ। ਲੋਕ...ਇਹ ਬੰਜਰ ਅਤੇ ਅੜੀਅਲ ਲੋਕ...ਬਰਸਾਤ ਨਾ ਹੋਣ ਦੇ ਆਦੀ ਸਨ...ਸੋਕੇ ਦੇ ਅਭਿਆਸੀ ਸਨ। ਵਰਖਾ ਦੇ ਲਈ ਬੇਨਤੀ ਕਰਨ ਵਾਲਾ ਕੋਈ ਗੀਤ ਉਨ੍ਹਾਂ ਦੀ ਭਾਸ਼ਾ ਵਿਚ ਨਹੀਂ ਸੀ। ਉਹ ਪਸ਼ੂ ਧਨ, ਸਗੋਂ ਪਸ਼ੂ ਬਲ ਦੇ ਬੂਤੇ ਤੇ ਪੀੜ੍ਹੀਆਂ ਤੋਂ ਪ੍ਰਕ੍ਰਿਤੀ ਦੇ ਅੱਗੇ ਛਾਤੀ ਖੋਲੀ ਖਲੋਤੇ ਸਨ। ਜ਼ਮੀਨ ਅਜਿਹੀ ਸੀ ਕਿ ਦੋ ਬਰਸਾਤਾਂ ਠੀਕ ਵਕਤ ਸਿਰ ਹੋ ਜਾਂਦੀਆਂ ਤਾਂ ਖੂਬ ਸਾਰਾ ਅਨਾਜ ਹੋ ਜਾਂਦਾ ਸੀ ਜਿਸ ਨਾਲ ਉਹ ਸਾਲ,ਦੋ ਸਾਲ ਤਿੰਨ ਸਾਲ ਤੱਕ ਵੀ ਕੰਜੂਸੀ ਨਾਲ ਵਰਤਦੇ ਰਹਿ ਸਕਦੇ ਸਨ। ਇਸ ਤੋਂ ਬਿਨਾਂ ਜ਼ਿਆਦਾ ਚੀਜ਼ ਦੀ ਉਨ੍ਹਾਂ ਨੂੰ ਲੋੜ ਵੀ ਨਹੀਂ ਸੀ। ਉਨ੍ਹਾਂ ਦੀ ਰੀੜ ਦਾ, ਉਨ੍ਹਾਂ ਦੀ ਹੈਂਕੜ ਦਾ ਰਾਜ ਸੀ ਉਨ੍ਹਾਂ ਦਾ ਪਸ਼ੂ ਧਨ। ਸਾਨ੍ਹ, ਗਾਵਾਂ, ਊਠ, ਬੱਕਰੀਆਂ, ਭੇਡਾਂ...। ਪਰ ਜੇ ਪਸ਼ੂਆਂ ਨੂੰ ਦੇਣ ਲਈ ਹੀ ਪਾਣੀ ਨਾ ਮਿਲੇ। ਇਹ ਤਾਂ ਸਿੱਧੀ ਪੇਟ ਤੇ ਲੱਤ ਹੈ ਬਾਪ ਜੀ! ਪੇਟ ਦੇ ਹੇਠਲੇ ਹਿੱਸੇ ਤੇ।

ਅਤੇ ਈਸ਼ਵਰ? ਹਾਂ, ਈਸ਼ਵਰ। ਈਸ਼ਵਰ ਕਿਤਨਾ ਨਿਰਦਈ ਹੈ।

ਲੋਕ ਟੋਲੀਆਂ ਬਣਾ ਕੇ ਪਿੰਡ ਛੱਡਣ ਲੱਗੇ। ਜਾਨਵਰਾਂ ਦੇ ਨਾਲ। ਆਪਣੀ ਛੋਟੀ ਮੋਟੀ ਗ੍ਰਿਹਸਥੀ ਦੇ ਨਾਲ। ਇਲਾਕੇ ਵਿਚ ਕਸਾਈਆਂ ਨੇ ਫਿਰਨਾ ਸ਼ੁਰੂ ਕਰ ਦਿੱਤਾ ਸੀ। ਗਾਂ ਦੀ ਕੀਮਤ ਵੀਹ ਰੁਪਏ—ਸਾਨ੍ਹ ਦੀ ਤੀਹ '...ਮਰੋ ਜੱਲਾਦ! ਕੌਣ ਵੇਚੇਗਾ

ਇਨ੍ਹਾਂ ਦੇ ਹੱਥ ਆਪਣੇ ਲਾਡ ਪਿਆਰ ਨਾਲ ਪਾਲਿਆ ਜਾਨਵਰ । ਪਰ ਕੋਈ ਤਾਂ ਵੇਚਦਾ ਹੋਵੇਗਾ । ਨਹੀਂ ਤਾਂ ਇਹ ਆਉਂਦੇ ਹੀ ਕਿਉਂ ?

ਆਦਮੀ ਦੇ ਹਫਣ ਵਿਚ, ਉਸ ਦੀਆਂ ਅੰਤਹੀਨ ਕਰਵਟਾਂ ਵਿਚ, ਉਸ ਦੀ ਦਾਤਾ-ਦਾਤਾ ਦੀ ਗੁਹਾਰ ਵਿਚ ਅਜਿਹੇ ਹੀ ਪਤਾ ਨਹੀਂ ਕਿਤਨੇ ਹਾਹਾਕਾਰ ਚੱਕਰਾਂਦੀ ਹਨੇਰੀ ਦੀ ਤਰ੍ਹਾਂ ਘੁਮੇਰੇ ਮਾਰ ਰਹੇ ਸਨ ।

ਇਕ ਦਿਨ ਕਿਧਰੋਂ ਆਟਾ ਲਿਆ ਕੇ ਆਦਮੀ ਨੇ ਟਿੱਕੜ ਬਣਾਏ । ਆਪਣੇ ਹੱਥਾਂ ਨਾਲ ਮਾਂ ਨੂੰ ਖੁਆਏ । ਗੁੜ ਖੁਆਇਆ । ਇਹ ਸਭ ਕਰਦਿਆਂ ਉਹ ਹਫਦਾ ਰਿਹਾ ।ਅਸਲ ਵਿਚ ਉਹ ਰੋ ਰਿਹਾ ਸੀ । ਅੰਦਰੋਂ ਰੋਲੀ ਲਿਆ ਕੇ ਮਾਂ ਦੇ ਮੱਥੇ ਤੇ ਟਿੱਕਾ ਲਾਇਆ...ਉਸ ਦੇ ਅੱਗੇ ਹੱਥ ਜੋੜੇ...ਅਤੇ ਰੱਸੀ ਖੋਲ੍ਹ ਕੇ ਉਸ ਨੂੰ ਬਾਹਰ ਹੱਕ ਦਿੱਤਾ । ਪੋ੍ਲ ਦਾ ਦਰਵਾਜ਼ਾ ਭੀੜ ਦਿੱਤਾ ਅਤੇ ਉਥੇ ਹੀ ਜ਼ਮੀਨ ਤੇ ਬੈਠ ਕੇ ਵਿਰਲਾਪ ਕਰਨ ਲੱਗਾ ।

ਮਾਂ ਜ਼ੋਰ ਜ਼ੋਰ ਨਾਲ ਰੰਭ ਰਹੀ ਸੀ । ਐਵੇਂ ਬਿਨਾ ਵਜ੍ਹਾ ਅਚਾਨਕ ਉਸ ਨੂੰ ਆਤੰਕ ਦੀਆਂ ਡਰਾਉਣੀਆਂ ਖਾਈਆਂ ਵਿਚ ਧੱਕ ਦਿੱਤਾ ਗਿਆ ਸੀ । ਇਕ ਕੇਡੀ ਦੇ ਰੂਪ ਵਿਚ ਉਹ ਇਸ ਘਰ ਵਿਚ ਆਈ ਸੀ । ਆਪਣੀ ਮਾਂ ਦੇ ਨਾਲ । ਉਸ ਨੇ ਚਾਰ ਵਾਰ ਬੱਚੇ ਜਣੇ । ਉਹ ਇਸ ਪਰਿਵਾਰ ਦੀ ਮੈਂਬਰ ਸੀ । ਹੈ । ਜ਼ਿੰਦਾ । ਨਹੀਂ ਹੈ ਕੀ ? ਕੋਈ ਆਖੇ ਤਾਂ ? ਅਤੇ ਕਿਹੋ ਜਿਹੀ ਨਿਰਮਮਤਾ ਦੇ ਨਾਲ ਉਸ ਨੂੰ ਹਕ ਦਿੱਤਾ ਗਿਆ । ਉਸ ਦੀ ਕਰੁਣ ਅਤੇ ਦੁਖਦਾਈ ਬਾਂ ਬਾਂ ਕਦੋਂ ਤਕ ਬੰਦ ਦਰਵਾਜ਼ੇ ਤੇ ਵਿਲਖਦੀ ਰਹੀ । ਕੌਣ ਸੁਣਦਾ ? ਆਦਮੀ...ਆਦਮੀ ਪੱਥਰ ਵਾਂਗ। ਜੜ੍ਹ ਅਤੇ ਅਹਿਲ ।

ਅਤੇ ਇਕ ਦਿਨ ਇਕ ਤੇਲੀ ਧੂੜਾ ਨੂੰ ਖ਼ਰੀਦ ਲੈ ਗਿਆ । ਸਿਰਫ ਪੰਜਾਹ ਰੁਪਏ ਵਿਚ ।

ਧੂੜਾ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਦਿੱਤੀ ਗਈ ਅਤੇ ਉਸ ਨੂੰ ਕੋਹਲੂ ਵਿਚ ਜੋਤ ਦਿੱਤਾ ਗਿਆ । ਅਤੇ ਚਲ ਭਈ । ਅਜਿਹੀ ਰਾਤ ਧੂੜਾ ਦੀ ਜ਼ਿੰਦਗੀ ਵਿਚ ਕਦੀ ਨਹੀਂ ਆਈ ਸੀ । ਜਿਸ ਵਿਚ ਕਿਧਰੇ ਕੋਈ ਸਾਥੀ ਵੀ ਨਾ ਵਿਖਾਈ ਦੇਵੇ । ਇਕੋ ਗੰਧ । ਇਕ ਹੀ ਰਾਹ । ਇਕ ਹੀ ਜੂਲਾ । ਰਾਤ ਦਿਨ । ਖਾਣ ਨੂੰ ਸੁੱਕਾ ਚਾਰਾ ਅਤੇ ਥੋੜ੍ਹੀ ਜਿਹੀ ਖਲ । ਪੈਰਾਂ ਦੇ ਹੇਠਾਂ ਗਿੱਲਾ ਘਾਹ । ਘਾਣੀ ਦੇ ਬਾਹਰ ਪਾਣੀ ਦੀ ਨਾਂਦ । ਉਥੇ ਹੀ ਖਾਣਾ । ਉਥੇ ਹੀ ਸੌਣਾ । ਉਹ ਵੀ ਜੇ ਥੋੜ੍ਹਾ ਬਹੁਤ ਤੇਲੀ ਸੌਣ ਦੇਵੇ । ਪਰ ਤੇਲੀ ਕਿਉਂ ਸੌਣ ਦੇਵੇ ?

ਲਗਾਤਾਰ ਚਲਦਿਆਂ ਉਸ ਨੂੰ ਚੱਕਰ ਆ ਗਏ । ਡਿੱਗ ਪਿਆ । ਮਾਰ ਪਈ । ਫਿਰ ਚਲਿਆ । ਫਿਰ ਲੜਖੜਾਇਆ । ਫਿਰ ਮਾਰ ਪਈ । ਨਹੀਂ ਚਲਿਆ । ਨਹੀਂ ਚਲੇਗਾ । ਮਾਰ ਲੈ ਜਿੰਨਾ ਮਾਰਨਾ ਹੈ ।

ਪਰ ਮਾਰ ਦੀ ਵੀ ਹੱਦ ਹੁੰਦੀ ਹੈ । ਉਹ ਨੱਸਿਆ । ਪਰ ਕਿਥੇ ਨੱਸੇਗਾ ? ਉਹੀ ਗੋਲ-ਗੋਲ-ਗੋਲ । ਆਉਣ ਦਿਉ । ਕਿਸੇ ਨੂੰ ਨੇੜੇ ਆਉਣ ਦਿਉ । ਉਹ ਅਜਿਹਾ ਸਿੰਗ ਮਾਰੇਗਾ...। ਅਤੇ ਸਿੰਗ ਉਸ ਨੇ ਮਾਰਿਆ । ਪਰ ਮਾਰ ਤਾਂ ਜੋ ਪਈ ਸੋ ਪਈ

ਸਿਤਮ ਇਹ ਕਿ ਉਸ ਦੇ ਸਿੰਗ ਵੀ ਕਟਵਾ ਦਿਤੇ ਗਏ।

ਪੂਰੀ ਜ਼ਿੰਦਗੀ ਮੁਸੀਬਤ ਬਣ ਕੇ ਰਹਿ ਗਈ। ਨਰਕ। ਅਤੇ ਉਹ ਬੁਝਦਾ ਗਿਆ, ਬੁਝਦਾ ਗਿਆ। ਉਸ ਦੀਆਂ ਅੱਖਾਂ ਦੀ ਰੌਸ਼ਨੀ ਹੀ ਨਹੀਂ...ਆਤਮਾ ਦੀ ਰੌਸ਼ਨੀ ਵੀ ਬੁਝਣ ਲਗੀ। ਸਾਰਾ ਉਤਸ਼ਾਹ, ਸਾਰਾ ਵਿਦਰੋਹ, ਸਾਰਾ ਅਭਿਮਾਨ...ਬੂੰਦ ਬੂੰਦ ਨੁੱਚੜ ਗਿਆ। ਕੁਝ ਵੀ ਖਾ ਲੈਣਾ ਹੈ...ਕੁਝ ਵੀ ਸਹਿ ਲੈਣਾ ਹੈ...ਕਿਵੇਂ ਵੀ ਮਰ ਲੈਣਾ ਹੈ। ਕੋਈ ਅਰਮਾਨ ਨਹੀਂ, ਕੋਈ ਸੁਪਨਾ ਨਹੀਂ, ਕੋਈ ਯਾਦ ਨਹੀਂ। ਅੱਤਿਆਚਾਰ ਹੀ ਹੁੰਦਾ...ਜੇ ਹੁਣ ਕੋਈ ਉਸ ਦੀਆਂ ਅੱਖਾਂ ਤੇ ਬੱਝੀ ਪੱਟੀ ਖੋਲ੍ਹ ਦਿੰਦਾ ਅਤੇ ਉਸ ਨੂੰ ਆਜ਼ਾਦ ਕਰ ਦਿੰਦਾ।

ਪਰ ਉਸ ਦੇ ਨਾਲ ਇਹੀ ਕੀਤਾ ਗਿਆ।

ਚਾਰ ਸਾਲ ਲੋੜ ਤੋਂ ਵੱਧ ਕੰਮ ਲੈਣ ਦੇ ਬਾਅਦ, ਹੱਡੀਆਂ ਦਾ ਸਾਰਾ ਮਾਸ ਨਿਚੋੜ ਲੈਣ ਦੇ ਬਾਅਦ ਵੀ ਨਾ ਕੰਮ ਬੰਦ ਹੋਇਆ ਨਾ ਮਾਰ। ਉਸ ਦੀ ਗਰਦਨ ਤੇ ਜ਼ਖਮ ਹੋ ਗਿਆ। ਜ਼ਖਮ ਤੇ ਦਿਨ ਭਰ ਮੱਖੀਆਂ ਬੈਠਦੀਆਂ...ਜਿਨ੍ਹਾਂ ਨੂੰ ਖਲੋਤਾ ਖਲੋਤਾ ਨਾ ਪੂਛ ਨਾਲ ਉਡਾ ਪਾਂਦਾ ਨਾ ਸਿੰਗ...ਸਿੰਗ ਤਾਂ ਸੀ ਹੀ ਕਿਥੇ? ਜ਼ਖਮ ਵਿਚ ਪਾਂਅ ਪੈ ਗਈ...ਉਸ ਵਿਚੋਂ ਗੰਧ ਆਉਣ ਲੱਗੀ...ਉਹ ਫੈਲਣ ਲੱਗਾ...ਅਤੇ ਨਾਸੂਰ ਬਣ ਗਿਆ...ਅਤੇ ਉਸ ਦੀ ਦਸ਼ਾ ਅਜਿਹੀ ਹੋ ਗਈ ਕਿ ਉਹ ਸਿਰ ਵੀ ਨਾ ਚੁੱਕ ਸਕਦਾ। ਰਾਤ-ਦਿਨ ਮੋਟੇ-ਮੋਟੇ ਗਾਹੜੇ ਅੱਥਰੂ ਕੇਰਦਾ ਅਤੇ ਦੁੱਖੀ ਹੁੰਦਾ ਰਹਿੰਦਾ। ਬੀਮਾਰੀ-ਕਸ਼ਟ-ਮਾਰ-ਆਤੰਕ-ਮੌਤ ਸਭ ਦੇ ਪ੍ਰਤੀ ਉਸ ਦਾ ਬਾਹਰੀ ਹੀ ਨਹੀਂ ਸਗੋਂ ਅੰਦਰੂਨੀ ਪ੍ਰਤਿਰੋਧ ਵੀ ਨਸ਼ਟ ਹੁੰਦਾ ਚਲਾ ਗਿਆ ਅਤੇ ਉਹ ਲਾਸ਼ ਬਣਦਾ ਚਲਾ ਗਿਆ।

ਸਾਰੀ ਘਾਣੀ ਜ਼ਖਮ-ਮਵਾਦ ਦੀ ਬਦਬੂ ਨਾਲ ਭਰ ਗਈ। ਬਦਬੂ ਤੇਲ ਵਿਚ ਵੀ ਉਤਰਨ ਲੱਗੀ। ਗਾਹਕ ਚਿੜਚਿੜਾਣ, ਭੜਕਣ ਅਤੇ ਕਤਰਾਣ ਲੱਗੇ। ਪਰ ਤੇਲੀ— ਜੋ ਦੀਵਾਲੀ ਦੇ ਦਿਨ ਵੀ ਬਲਦ ਨੂੰ ਨਹੀਂ ਬਖ਼ਸ਼ਦਾ, ਉਸ ਤੋਂ ਕੰਮ ਲੈਂਦਾ ਹੀ ਰਿਹਾ।

ਇਕ ਦਿਨ ਧੂੜਾ ਇਸ ਤਰ੍ਹਾਂ ਡਿੱਗਿਆ ਕਿ ਫਿਰ ਉੱਠਿਆ ਹੀ ਨਹੀਂ। ਲੱਖ ਕੋਸ਼ਿਸ਼ਾਂ ਕੀਤੀਆਂ ਉਠਾਣ ਵਾਲਿਆਂ ਨੇ। ਆਖ਼ਰ ਉਸ ਦੀਆਂ ਅੱਖਾਂ ਦੀਆਂ ਪੱਟੀਆਂ ਖੋਲ੍ਹੀਆਂ ਗਈਆਂ। ਪੇਟ ਦੇ ਹੇਠਾਂ ਡੰਡਾ ਫਸਾ ਕੇ ਰੱਸੀਆਂ ਨਾਲ ਬੰਨ੍ਹ ਕੇ ਖਿੱਚ ਕੇ ਉਸ ਨੂੰ ਖੜਿਆਂ ਕੀਤਾ ਗਿਆ, ਖੋਲ੍ਹਿਆ ਗਿਆ, ਬਾਹਰ ਲਿਆਂਦਾ ਗਿਆ ਅਤੇ ਛੱਡ ਦਿੱਤਾ ਗਿਆ। ਜਾਹ...ਜਿਥੇ ਤੇਰੀ ਕਿਸਮਤ ਤੈਨੂੰ ਲੈ ਜਾਏ।

ਇਕ ਬੀਮਾਰ, ਮਰੀਅਲ, ਬੁੱਢਾ ਜਾਨਵਰ...ਮੱਖੀਆਂ, ਕਾਵਾਂ ਅਤੇ ਕੀੜਿਆਂ ਨਾਲ ਘਿਰਿਆ...ਰੋ ਰਿਹਾ ਹੈ ਅਤੇ ਰੀਂਘ ਰਿਹਾ ਹੈ। ਉਹ ਭੁੱਖਾ ਹੈ...ਅਤੇ ਕਿਸੇ ਨੇ ਉਸ ਦੇ ਸਾਹਮਣੇ ਘਾਹ ਸੁੱਟ ਦਿੱਤੀ ਹੈ...ਹਰੀ ਘਾਹ...ਅਤੇ ਉਸ ਵਿਚ ਇਤਨੀ ਸ਼ਕਤੀ ਵੀ ਨਹੀਂ ਹੈ ਕਿ ਉਸ ਨੂੰ ਜਬਾੜਿਆਂ ਵਿਚ ਭਰ ਲਏ...ਜਾਂ ਚੱਬਾ ਲਏ। ਪਿਆਸਾ ਹੈ... ਅਤੇ ਪਾਣੀ ਹੈ...ਅਤੇ ਪਾਣੀ ਵਿਚ ਮੂੰਹ ਪਾ ਦਿੱਤਾ ਹੈ...ਪਰ ਉਸ ਨੂੰ ਗਲੇ ਤੋਂ ਹੇਠਾਂ ਨਹੀਂ ਉਤਾਰ ਪਾ ਰਿਹਾ ਹੈ। ਅਜਿਹੇ ਜੀਵ ਨੂੰ ਮੌਤ ਆ ਜਾਏ...ਇਸ ਤੋਂ ਚੰਗਾ ਹੋਰ ਕੀ ਹੋ ਸਕਦਾ ਹੈ।

ਪਰ ਬਦਸੂਰਤ ਤੋਂ ਬਦਸੂਰਤ ਜ਼ਿੰਦਗੀ, ਖ਼ੂਬਸੂਰਤ ਤੋਂ ਖ਼ੂਬਸੂਰਤ ਮੌਤ ਨਾਲੋਂ ਚੰਗੀ ਹੁੰਦੀ ਹੈ। ਹੌਲੇ ਹੌਲੇ ਆਪਣੇ ਮਰੀਅਲ ਬੀਮਾਰ ਸਰੀਰ ਅਤੇ ਉਸ ਦੇ ਉਪਜੀਵੀਆਂ ਨੂੰ ਢੋਂਦਿਆਂ ਹੋਇਆਂ ਪਤਾ ਨਹੀਂ ਕਿਸ ਚੇਤਨਾ...ਕਿਸ ਅੰਤਰਪ੍ਰੇਰਣਾ, ਕਿਸ ਆਵੇਗ ਦੇ ਸਹਾਰੇ...ਉਸ ਨੇ ਆਪਣੇ ਪਿੰਡ ਦਾ ਰਾਹ ਲੱਭ ਲਿਆ। ਜਾਨਵਰਾਂ ਦੀਆਂ ਜੋ ਬਹੁਤ ਸਾਰੀਆਂ ਗੱਲਾਂ ਮਨੁੱਖ ਕਦੀ ਨਹੀਂ ਸਮਝ ਸਕੇਗਾ ਉਨ੍ਹਾਂ ਵਿਚੋਂ ਇਹ ਵੀ ਇਕ ਸੀ। ਚਲਦਾ ਰਿਹਾ। ਘਿਸਟਦਾ ਰਿਹਾ। ਬਿਨਾਂ ਉਤਸ਼ਾਹ। ਰੁਕਦਾ। ਚਲਦਾ। ਜਾਣਾ ਹੀ ਹੈ।

ਹੁਣ ਪਿੰਡ ਸਾਹਮਣੇ ਸੀ।...ਪਹਿਲਾਂ ਦੀ ਤਰ੍ਹਾਂ ਲਹਿਲਰਾਂਦਾ ਹੋਇਆ...ਹਰਾ ਕੱਚ... ਤੋਤੇ ਦੇ ਖੰਭਾਂ ਵਾਂਗ! ਆਹ! ਇਹ ਵੇਖਣ ਦੇ ਲਈ ਉਸਦੀਆਂ ਅੱਖਾਂ ਕਦੋਂ ਤੋਂ ਤਰਸ ਰਹੀਆਂ ਸਨ। ਉਹ ਰੁਕ ਗਿਆ। ਟੁੱਕ ਟੁੱਕ ਵੇਖਦਾ ਰਿਹਾ। ਬਸ, ਹੁਣ ਠੀਕ ਹੈ। ਫਿਰ ਚਲ ਪਿਆ। ਹੌਲੀ ਹੌਲੀ। ਚਾਲ ਵਿਚ ਜ਼ਰਾ ਵੀ ਕਾਹਲ ਨਹੀਂ ਸੀ। ਅੱਖਾਂ ਵਿਚੋਂ ਅੱਥਰੂ ਵਹਿ ਰਹੇ ਸਨ। ਕਾਲੀਆਂ ਲਕੀਰਾਂ। ਗਰਦਨ ਹੇਠਾਂ ਝੁੱਕੀ ਹੋਈ ਸੀ। ਭਾਰੀ ਪੈਰ ਬੜੇ ਜਤਨ ਨਾਲ ਹੌਲੇ-ਹੌਲੇ ਸਰਕ ਰਹੇ ਸਨ।

ਪਿੰਡ ਤੇ ਸਵੇਰ ਦੀ ਚਾਂਦੀ ਵੰਨੀ ਧੁੱਪ ਫੈਲੀ ਹੋਈ ਸੀ। ਠੰਡੀ ਹਵਾ ਚਲ ਰਹੀ ਸੀ। ਫ਼ਸਲਾਂ ਲਹਿਲਹਾ ਰਹੀਆਂ ਸਨ। ਕੇਡੇ-ਕੇਡੀਆਂ ਦਾ ਸਫੇਦ ਉੱਛਲਦਾ-ਕੱਦਦਾ ਝੁੰਡ ਚਰਨ ਜਾ ਰਿਹਾ ਸੀ। ਪਿੱਛੇ ਪਿੱਛੇ ਟਰਰ-ਟਿਰਿਕ ਕਰਦੇ ਰਬਾਰੀਆਂ ਦੇ ਦੋ ਤਿੰਨ ਬੱਚੇ। ਕੋਈ ਮੋਰਚੰਗ ਵੀ ਵਜਾ ਰਿਹਾ ਸੀ। ਪਤਾ ਨਹੀਂ...ਸ਼ਾਇਦ ਨਹੀਂ ਵਜਾ ਰਿਹਾ ਹੋਵੇਗਾ। ਸਿਰਫ ਭਰਮ ਹੋਇਆ ਹੋਵੇਗਾ।

ਇਕ ਸੁੰਨੇ—ਹਰੇ—ਉੱਚੇ ਟਿੱਲੇ ਤੇ ਪੁੱਜ ਗਿਆ। ਹਰਿਆਲੀ ਅਨੰਤ ਤੱਕ ਫੈਲ ਗਈ। ਕੇਡੀ-ਕੇਡੀ ਸਫੇਦ ਧੁੰਦਲੇ ਧੱਬੇ ਬਣ ਗਏ। ਉਹ ਆਪਣੇ ਬਚਪਨ ਦੀ ਚਰਾਗਾਹ ਦੇ ਕਿਤਨਾ ਨੇੜੇ ਸੀ। ਪਰ ਕਿਤਨਾ ਦੂਰ। ਪਿੰਡ ਤੋਂ ਬਾਹਰ...ਇਕ ਆਜ਼ਾਦ ਜ਼ਮੀਨ ਤੇ...ਜਿਹੋ ਜਿਹਾ ਕੁਦਰਤ ਨੇ ਉਸ ਨੂੰ ਬਣਾਇਆ ਹੋਵੇਗਾ। ਪਹੁੰਚਿਆ ਅਤੇ ਡਿੱਗ ਪਿਆ। ਡਿੱਗਿਆ ਅਤੇ ਮਰ ਗਿਆ। ਅੱਖਾਂ ਖੁੱਲ੍ਹੀਆਂ ਰਹਿ ਗਈਆਂ। ਟੁੱਕ-ਟੁੱਕ ਆਕਾਸ਼ ਨੂੰ ਵੇਖਦੀਆਂ।

ਹੁਣ ਕਾਂ ਆਉਣਗੇ ਕਾਲੀਆਂ ਪਨੀਲੀਆਂ—ਖਾਲ੍ਹੀ ਅੱਖਾਂ ਵਿਚ ਚੁੰਝਾਂ ਘੁਸੇੜ ਕੇ ਮਾਸ ਦੇ ਨਰਮ ਨਰਮ ਟੁੱਕੜ ਖਿੱਚਣਗੇ। ਫਿਰ ਗਿੱਧਾਂ ਆਉਣਗੀਆਂ। ਡਰਾਉਣੀਆਂ ਮਨਹੂਸ। ਅਤੇ ਉਨ੍ਹਾਂ ਦੇ ਲਈ ਅੱਖਾਂ ਦੇ ਨਰਮ ਰੇਸ਼ੇ ਛੱਡ ਕੇ ਕਾਂ ਖੁਰਾਂ ਦੇ ਹੇਠਾਂ ਦੇ ਨਰਮ ਮਾਸ ਨੂੰ ਨੋਚਣਾ ਸ਼ੁਰੂ ਕਰਨਗੇ। ਚਾਰੇ ਪਾਸੇ ਬਦਬੂ ਫੈਲ ਜਾਏਗੀ, ਜਿਸ ਦੀ ਗੰਧ ਨਾਲ ਫਿਰ ਕੁੱਤੇ ਆਉਣਗੇ ਅਤੇ ਆਪਣੇ ਤਿੱਖੇ ਦੰਦਾਂ ਨਾਲ ਉਸ ਦਾ ਪੇਟ ਚੀਰ ਕੇ ਉਸਦੀਆਂ ਅੰਤੜੀਆਂ ਚਬਾਣਗੇ। ਫਿਰ ਗਿੱਧਾਂ ਦਾ ਇਕ ਪੂਰਾ ਝੁੰਡ ਹੋਵੇਗਾ ਅਤੇ ਉਹ ਇਤਨਾ ਖਾ ਚੁੱਕੇ ਹੋਣਗੇ ਕਿ ਉਨ੍ਹਾਂ ਤੋਂ ਉੱਡਿਆ ਵੀ ਨਹੀਂ ਜਾਏਗਾ ਅਤੇ ਉਹ ਫਿਰ ਫਿਰ ਖਾਣਗੇ। ਚਮੜੀ ਡਿੱਗਦੀ-ਚਿਰਦੀ ਉੱਤਰਦੀ ਜਾਏਗੀ ...ਮਾਸ ਖਤਮ ਹੁੰਦਾ ਜਾਏਗਾ ਅਤੇ ਪਿੰਜਰ ਝਲਕਣ ਲੱਗੇਗਾ... ਹਾਲਾਂ ਕਿ

ਹੁਣ ਵੀ ਉਸ ਤੇ ਜਗ੍ਹਾ-ਜਗ੍ਹਾ ਗੁਲਾਬੀ ਮਾਸ ਚਿਪਕਿਆ ਹੋਵੇਗਾ। ਫਿਰ ਹੌਲੇ ਹੌਲੇ ਸਿਰਫ਼ ਸਫ਼ੈਦ ਪਿੰਜਰ ਰਹਿ ਜਾਏਗਾ...ਅਤੇ ਇਸ ਤੋਂ ਪਹਿਲਾਂ ਕਿ ਉਹ ਭੁਰ ਭੁਰਾ ਕੇ ਮਿੱਟੀ ਵਿਚ ਮਿਲ ਜਾਏ...ਕੋਈ ਉਸ ਨੂੰ ਕਿਸੇ ਦੇ ਹੱਥ ਵੇਚ ਦੇਵੇਗਾ।

ਰਾਮਨਗਰ ਦੀ ਕੱਚੀ ਬਸਤੀ ਦੇ ਬਾਹਰ ਕੂੜੇ ਦੇ ਢੇਰ ਤੇ ਇਕ ਲਾਸ਼ ਮਿਲੀ ਹੈ। ਹਾਲਾਂ ਕਿ ਜੀਉਂਦਿਆਂ ਜੀਅ ਸ਼ਾਇਦ ਹੀ ਉਸ ਨੂੰ ਕਿਸੇ ਨੇ ਆਦਮੀ ਸਮਝਿਆ ਹੋਵੇ, ਪਰ ਕਹਿਣਾ ਤਾਂ ਇਹੀ ਪਏਗਾ ਕਿ ਉਹ ਇਕ ਆਦਮੀ ਦੀ ਲਾਸ਼ ਹੈ। ਮਰਨ ਵਾਲੇ ਦੀ ਉਮਰ ਕੋਈ ਜ਼ਿਆਦਾ ਨਹੀਂ। ਪਰ ਫੋੜੇ-ਫਿੰਨਸੀਆਂ ਅਤੇ ਖ਼ੂਨ-ਮਵਾਦ ਨੇ ਚਿਹਰੇ ਨੂੰ ਇਕਦਮ ਵਿਗਾੜ ਦਿੱਤਾ ਹੈ। ਸੁਣਦੇ ਹਾਂ ਕੋਈ ਮਜ਼ਦੂਰ ਸੀ। ਕਈ ਵਰ੍ਹੇ ਪਹਿਲਾਂ ਚੜ੍ਹਦੀ ਜਵਾਨੀ ਵਿਚ ਪਿੰਡ ਤੋਂ ਆਇਆ ਸੀ ਅਤੇ ਰਿਕਸ਼ਾ ਚਲਾਣ ਲੱਗਾ ਸੀ। ਫਿਰ ਜੰਦਰੇ ਕੁੰਜੀਆਂ ਬਣਾਉਣ ਦੇ ਕਾਰਖ਼ਾਨੇ ਵਿਚ ਲੱਗ ਗਿਆ। ਉਨ੍ਹਾਂ ਦਿਨਾਂ ਵਿਚ ਸ਼ਹਿਰ ਵਿਚ ਇਕ ਅੰਦੋਲਨ ਚਲ ਰਿਹਾ ਸੀ, ਜਿਸ ਦੇ ਅਧੀਨ ਸੰਤਾਨ ਨਾ ਹੋਣ ਦੇ ਬਾਵਜੂਦ ਉਸ ਦੀ ਨਸਬੰਦੀ ਕਰ ਦਿੱਤੀ ਗਈ। ਫੈਕਟਰੀ ਦੇ ਸੇਠ ਨੇ ਹੌਲੇ ਹੌਲੇ ਕਰਕੇ ਉਸ ਤੇ ਕਾਫੀ ਕਰਜ਼ਾ ਚੜ੍ਹਾ ਦਿੱਤਾ, ਉਸਨੂੰ ਇਕ ਤਰ੍ਹਾਂ ਦਾ ਬੰਧੂਆ ਮਜ਼ਦੂਰ ਬਣਾਇਆ ਗਿਆ ਅਤੇ ਉਸ ਤੋਂ ਚੋਰੀਆਂ ਕਰਵਾਣ ਲੱਗਾ। ਇਕ ਵਾਰ ਇਸ ਨੇ ਮੁੜ ਪਿੰਡ ਨੱਸਣ ਦੀ ਕੋਸ਼ਿਸ਼ ਕੀਤੀ, ਪਰ ਸਫਲ ਨਾ ਹੋ ਸਕਿਆ। ਜਦੋਂ ਉਸ ਦੇ ਹੱਡੀਆਂ-ਮਾਸ ਕਮਜ਼ੋਰ ਹੋ ਗਏ, ਇਕ ਦਿਨ ਉਸ ਨੇ ਚੋਰੀ ਕਰਨ ਤੋਂ ਇਨਕਾਰ ਕਰ ਦਿੱਤਾ। ਉਸੇ ਦਿਨ ਉਸ ਨੂੰ ਚੋਰੀ ਦੇ ਦੋਸ਼ ਵਿਚ ਪਕੜਵਾ ਦਿੱਤਾ ਗਿਆ। ਥਾਣਾ ਕਚਹਿਰੀ ਜੇਲ੍ਹ ਦਾ ਚੱਕਰ ਇਕ ਵਾਰ ਚਲਿਆ ਤਾਂ ਚਲਿਆ। ਉਸ ਦਾ ਨਾਂ ਮੁਜਰਿਮਾਂ ਵਿਚ ਆ ਗਿਆ। ਉਹ ਕਰੇ ਜਾਂ ਨਾ ਕਰੇ, ਹੁਣ ਜਦੋਂ ਕਦੀ, ਜਿੱਥੇ ਕਿੱਧਰੇ ਚੋਰੀ ਹੋਵੇ ਉਸ ਨੂੰ ਪਕੜ ਲਿਆ ਜਾਏ। ਹਾਰ ਕੇ ਸੱਚਮੁੱਚ ਚੋਰੀਆਂ ਕਰਨ ਲੱਗਾ ਅਤੇ ਵਾਰ ਵਾਰ ਅੰਦਰ ਬਾਹਰ ਹੁੰਦਾ ਰਿਹਾ। ਵਾਰ ਵਾਰ ਦੀ ਇਸ ਆਵਾਜਾਈ ਨਾਲ ਉਸ ਨੂੰ ਇਕ ਅਜੀਬ ਬੀਮਾਰੀ ਲੱਗ ਗਈ। ਉਸ ਦੇ ਸਾਰੇ ਸਰੀਰ ਤੇ ਫੋੜੇ-ਫਿੰਨਸੀਆਂ ਹੋ ਗਏ ਅਤੇ ਉਨ੍ਹਾਂ ਵਿਚ ਮਵਾਦ ਪੈ ਗਿਆ। ਉਸ ਨੇ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਅਤੇ ਹੌਲੇ ਹੌਲੇ ਪੱਕਾ ਸ਼ਰਾਬੀ ਹੋ ਗਿਆ। ਹਰ ਜਗ੍ਹਾ ਤੋਂ ਦੁਤਕਾਰਿਆ ਜਾਂਦਾ, ਕੁੱਤਿਆਂ ਵਾਂਗ ਦੁਰਕਾਰਿਆ ਜਾਂਦਾ ...ਸੜਕ ਤੇ ਪਏ ਰੱਦੀ ਕਾਗਜ਼ਾਂ ਨਾਲ ਆਪਣੇ ਜ਼ਖ਼ਮਾਂ ਦੀ ਪੀਕ ਪੂੰਝਦਾ ਰਹਿੰਦਾ ਅਤੇ ਮੌਕਾ ਮਿਲਦਿਆਂ ਹੀ ਚੋਰੀ ਕਰਦਾ...ਸ਼ਰਾਬ ਪੀਂਦਾ...ਜੀ ਭਰ ਕੇ ਖਾਣਾ ਖਾਂਦਾ...ਅਤੇ ਕਿੱਧਰੇ ਵੀ ਮੂੰਹ ਦੇ ਭਾਰ ਪੈ ਜਾਂਦਾ।

ਆਖਰ ਮਰ ਗਿਆ।

ਲੋਕੀਂ ਕਹਿ ਰਹੇ ਹਨ ਉਸ ਦਾ ਨਾਂ ਧੂੜਾ ਸੀ। ਪਰ ਮੈਂ ਤੁਹਾਨੂੰ ਜ਼ੋਰ ਦੇ ਕੇ ਆਖਣਾ ਚਾਹੁੰਦਾ ਹਾਂ ਕਿ ਉਸ ਦਾ ਨਾਂ ਧੂੜਾ ਨਹੀਂ ਹੈ। ਨੈਨਸਿੰਗ ਹੈ।

ਅਤੇ ਸੱਚ ਗੱਲ ਤਾਂ ਇਹ ਹੈ ਕਿ ਉਹ ਮਰਿਆ ਵੀ ਨਹੀਂ ਹੈ।

# ਰਮਜ਼ਾਨ ਵਿੱਚ ਮੌਤ

—ਮੰਜ਼ੂਰ ਏਹਤੇਸ਼ਾਮ

ਅਸਦ ਮੀਆਂ ਦੀਆਂ ਅੱਖਾਂ ਬੰਦ ਸਨ। ਇਕ ਪਲ ਦੇ ਲਈ ਮੈਂ ਸੋਚਿਆ, ਵਾਪਸ ਚਲਾ ਜਾਵਾਂ। ਦੂਸਰੇ ਹੀ ਪਲ ਅਸਦ ਮੀਆਂ ਅੱਖਾਂ ਖੋਲ੍ਹ ਕੇ ਵੇਖ ਰਹੇ ਸਨ। ਉਨ੍ਹਾਂ ਅੱਖਾਂ ਵਿਚ ਕੋਹਰੇ ਨਾਲ ਭਰੀ ਸਵੇਰ-ਜਿਹੀ ਰੌਸ਼ਨੀ ਸੀ।

—ਖੁਦਾ ਦੇ ਲਈ ਅਯਾਜ਼...ਸੀਨਾ ਦਰਦ ਨਾਲ ਟੁੱਟਦਾ ਜਾ ਰਿਹਾ ਹੈ।

ਸੁਹੇਲਾ ਭਾਬੀ ਸ਼ੀਸ਼ੇ ਦੇ ਸਾਹਮਣੇ ਖਲੋਤੀ ਹੋਈ ਡੈਬਿੰਗ ਕਰਕੇ ਚਿਹਰੇ ਦੇ ਧੱਬੇ ਮਿਟਾ ਰਹੀ ਸੀ। ਕਮਰੇ ਵਿਚ ਜਗਦੇ ਹੋਏ ਬਲਬ ਦੀ ਰੌਸ਼ਨੀ ਹੌਲੇ ਹੌਲੇ ਬਾਹਰ ਫੈਲਦੇ ਹਨੇਰੇ ਦੇ ਨਾਲ ਉਭਰਨ ਲੱਗੀ ਸੀ। ਸੂਰਜ ਡੁੱਬਣ ਵਿਚ ਕੁੱਝ ਹੀ ਦੇਰ ਸੀ।

—ਜਮੀਲ ! ਓ ਜਮੀਲ ! ਸੁਹੇਲਾ ਭਾਬੀ ਨੇ ਆਵਾਜ਼ ਦਿੱਤੀ।

ਅਸਦ ਮੀਆਂ ਦੇ ਪਲੰਘ ਦੀ ਚਾਦਰ ਸਫੇਦ ਸੀ। ਪਲੰਗ ਦੇ ਹੇਠਾਂ ਦੋ ਫਟੀਆਂ ਹੋਈਆਂ ਚਪਲਾਂ ਵਿਚ ਉਲਝੀ ਹੋਈ ਇਕ ਸਲਾਬਚੀ ਸੀ, ਜਿਸ ਨੂੰ ਸ਼ਾਇਦ ਉਹ ਪਿਛਲੇ ਕਈ ਘੰਟਿਆਂ ਤੋਂ ਲਗਾਤਾਰ ਵਰਤਦੇ ਰਹੇ ਸਨ। ਉਨ੍ਹਾਂ ਦੇ ਪੈਰ ਗੰਦੇ ਸਨ ਅਤੇ ਅੱਡੀਆਂ ਦੀ ਖੱਲ ਚਟਕੀ ਹੋਈ ਸੀ। ਬਿਸਤਰ ਤੇ ਚਾਦਰ ਦਾ ਉਹ ਹਿੱਸਾ ਜਿੱਥੇ ਉਨ੍ਹਾਂ ਦੇ ਪੈਰ ਸਨ, ਦਾਗੀ ਹੋ ਚੁੱਕਾ ਸੀ।

ਜ਼ਫਰ ਭਾਈ ਆ ਰਹੇ ਸਨ, ਮੈਂ ਅਸਦ ਮੀਆਂ ਤੋਂ ਅੱਖਾਂ ਬਚਾਂਦਿਆਂ ਹੋਇਆਂ ਕਹਿਣਾ ਚਾਹਿਆ। ਪਰ ਫਿਰ ਮੈਂ ਵੇਖਿਆ, ਅੱਖਾਂ ਤਾਂ ਉਹ ਆਪ ਹੀ ਬੰਦ ਕਰ ਚੁੱਕੇ ਸਨ, ਸੁਹੇਲਾ ਭਾਬੀ ਨੇ ਮਜ਼ਾਕ ਉਡਾਂਦਿਆਂ ਹੋਇਆਂ ਨਜ਼ਰਾਂ ਨਾਲ ਮੇਰੇ ਵੱਲ ਵੇਖਿਆ ਅਤੇ ਫਿਰ ਆਵਾਜ਼ ਦੇਣ ਲੱਗੀ—ਜਮੀਲ...ਓ, ਕਿੱਥੇ ਗਰਕ ਹੋ ਗਿਐਂ ?

—ਓ ਆ ਰਿਹਾ ਹਾਂ ! ਕਿਧਰੋਂ ਬਾਹਰੋਂ ਆਵਾਜ਼ ਆਈ।

ਦੂਰ ਆਕਾਸ਼ ਵਿਚ ਚਮਕ ਜਿਹੀ ਫੈਲੀ। ਥੋੜ੍ਹੀ ਦੇਰ ਬਾਅਦ ਧਮਾਕਾ ਹੋਇਆ।

ਅਸਦ ਮੀਆਂ ਦੀਆਂ ਅੱਖਾਂ ਦੀਆਂ ਪਲਕਾਂ ਹੌਲੇ ਜਿਹੇ ਹਿਲੀਆਂ, ਪਰ ਅੱਖਾਂ ਬੰਦ ਹੀ ਰਹੀਆਂ।

...ਦੋ...ਤਿੰਨ...ਚਾਰ...ਤੋਪਾਂ ਚਲ ਰਹੀਆਂ ਸਨ। ਇਫਤਾਰ ਦਾ ਵਕਤ ਹੋ ਗਿਆ ਸੀ।

—ਪਰ ਯਾਰ, ਤੋਪਾਂ ਹੀ ਕਿਉਂ ? ਇਹ ਤਾਂ ਬਿਲਕੁੱਲ ਇੰਜ ਲੱਗਦਾ ਹੈ, ਜਿਵੇਂ ਕਿਸੇ ਨੂੰ ਸਲਾਮੀ ਦਿੱਤੀ ਜਾ ਰਹੀ ਹੋਵੇ। ਸਾਇਰਨ ਵੀ ਤਾਂ ਵਜਾਇਆ ਜਾ ਸਕਦਾ ਹੈ। ਇਕ ਵਾਰ ਮੇਰੇ ਇਕ ਦੋਸਤ ਨੇ ਮੇਰੇ ਕੋਲੋਂ ਪੁੱਛਿਆ ਸੀ ਅਤੇ ਮੈਂ ਹੱਸ ਕੇ ਰਹਿ ਗਿਆ ਸਾਂ।

—ਜੇ ਆਪ ਸਾਫ਼ ਨਹੀਂ ਰਹਿ ਸਕਦੇ, ਤਾਂ ਦੂਜਿਆਂ ਨੂੰ ਤਾਂ ਚੈਨ ਨਾਲ ਮਰਨ ਦੇਣ। ਆਪਣੇ ਪਲੰਘ ਤੇ ਨਹੀਂ ਲੇਟ ਸਕੇ, ਸਾਰੀ ਚਾਦਰ ਦਾ ਸਤਿਆਨਾਸ ਕਰ ਦਿੱਤਾ। ਸੁਹੇਲਾ ਭਾਬੀ ਆਪਣੇ ਨੂੰ ਇਕ ਖ਼ੂਬਸੂਰਤ ਸ਼ਿੰਗਾਰ ਮੇਜ਼ ਵਿਚ ਲੱਗੇ ਸ਼ੀਸ਼ੇ ਵਿਚ ਦੇਖਦਿਆਂ ਬੁੜਬੁੜਾ ਰਹੀ ਸੀ—ਅਤੇ ਜੇ ਚੰਨ ਦਿਖ ਗਿਆ ਤਾਂ ਕੱਲ੍ਹ ਈਦ ਹੈ...ਕੋਈ ਸਾਫ ਚਾਦਰ ਵੀ ਨਹੀਂ ਹੋਣੀ !

ਮੈਂ ਵੇਖਿਆ, ਸ਼ੀਸ਼ਾ ਬਿਲਕੁੱਲ ਬੇਦਾਗ਼ ਸੀ, ਪਰ ਲਕੜੀ ਦੇ ਬਣੇ ਮੇਜ਼ ਦੇ ਫਰੇਮ ਦੀ ਪਾਲਸ਼ ਜਗ੍ਹਾ ਜਗ੍ਹਾ ਤੋਂ ਉੱਡ ਗਈ ਸੀ ਅਤੇ ਕਈ ਥਾਵਾਂ ਤੇ ਪਏ ਹੋਏ ਟੋਇਆਂ ਤੋਂ ਲਕੜੀ ਦਾ ਆਪਣਾ ਰੰਗ ਝਾਕਣ ਲੱਗ ਗਿਆ ਸੀ। ਸੀਸ਼ੇ ਦੇ ਹੇਠਾਂ ਅਣਗਿਣਤ ਸ਼ੀਸ਼ੀਆਂ ਰਖੀਆਂ ਹੋਈਆਂ ਸਨ...ਕਾਸਮੈਟਿਕਸ, ਪਰਫਿਊਮਸ ਅਤੇ ਪ੍ਰੇਜ਼ ਦੀਆਂ ਸੁੰਦਰ ਸ਼ੀਸ਼ੀਆਂ, ਜਿਨ੍ਹਾਂ ਵਿਚੋਂ ਮੈਂ ਅੰਦਾਜ਼ਾ ਲਾਇਆ, ਬਹੁਤੀਆਂ ਖਾਲੀ ਹੋਣਗੀਆਂ।

ਜਮੀਲ ਤੇਜ਼ੀ ਨਾਲ ਕਮਰੇ ਵਿਚ ਦਾਖਲ ਹੋਇਆ। ਹੱਥ ਚੁੱਕ ਕੇ ਉਸ ਨੇ ਸਲਾਮ ਕੀਤਾ। ਫਿਰ ਅਜੀਬ ਤਰ੍ਹਾਂ ਨਾਲ ਮੁਸਕਰਾ ਕੇ ਆਪਣੇ ਆਪ ਅਸਦ ਮੀਆਂ ਵੱਲ ਵੇਖਣ ਲੱਗਾ।

—ਕੀ ਕਹਿ ਰਹੀ ਸੀ, ਅੰਮੀ ? ਫਿਰ ਜਿਵੇਂ ਮੇਰੇ ਕੋਲੋਂ ਛੁਪਾਂਦਿਆਂ, ਅਸਦ ਮੀਆਂ ਵੱਲ ਇਸ਼ਾਰਾ ਕਰਕੇ ਉਸ ਨੇ ਅੱਖਾਂ ਹੀ ਅੱਖਾਂ ਵਿਚ ਕੋਈ ਸਵਾਲ ਆਪਣੀ ਮਾਂ ਤੋਂ ਪੁੱਛਿਆ।

ਸੁਹੇਲਾ ਭਾਬੀ ਨੇ ਹੋਠ ਸਿਕੋੜ ਕੇ ਗਰਦਨ ਹਿਲਾ ਦਿੱਤੀ—ਬੁਲਾਣ ਦੇ ਲਈ ਤੈਨੂੰ ਘੰਟਿਆਂ ਬੱਧੀ ਆਵਾਜ਼ਾਂ ਦੇਣੀਆਂ ਪਈਆਂ ਸਨ ! ਉਨ੍ਹਾਂ ਦੇ ਲਹਿਜੇ ਵਿਚ ਤੇਜ਼ੀ ਸੀ।

—ਮੈਨੂੰ ਕੀ ਪਤਾ, ਤੁਸੀਂ ਆ ਗਏ ! ਬਿਨਾਂ ਆਖੇ ਤਾਂ ਚਲੇ ਗਏ ਸੀ ! ਜਮੀਲ ਨੇ ਜਵਾਬ ਦਿੱਤਾ।

—ਚੰਨ ਦਿਖਿਆ।

—ਊਂ ਹੂੰ।

—ਦੇਖ, ਤੂੰ ਕਿਧਰੇ ਜਾਈਂ ਨਾਂਹ। ਹੁਣੇ ਥੋੜ੍ਹੀ ਦੇਰ ਬਾਅਦ ਤੂੰ ਮੇਰੇ ਨਾਲ ਚਲਣਾ ਹੈ।

—ਅੰਮੀ ! ਜਮੀਲ ਨੇ ਸ਼ਿਕਾਇਤੀ ਆਵਾਜ਼ ਵਿਚ ਕਿਹਾ—ਸ਼ੰਨੋ ਅਤੇ ਦੂਜੇ ਲੜਕੇ ਮੇਰਾ ਇੰਤਜ਼ਾਰ ਕਰ ਰਹੇ ਹਨ। ਮੈਂ ਉਨ੍ਹਾਂ ਨਾਲ ਜਾਣਾ ਹੈ।

—ਜਾਣਾ ਵਾਣਾ ਕਿੱਧਰੇ ਨਹੀਂ, ਤੂੰ ਮੇਰਾ ਇੰਤਜ਼ਾਰ ਕਰ ! ਆਖਦਿਆਂ ਸੁਹੇਲਾ ਭਾਬੀ ਅੰਦਰਲੇ ਕਮਰੇ ਵਿਚ ਚਲੀ ਗਈ।

ਕੇਵਲ ਅਸਦ ਮੀਆਂ ਦੇ ਸਾਹ ਲੈਣ ਦੀ ਆਵਾਜ਼। ਜਫ਼ਰ ਮੀਆਂ ਅਜੇ ਤੱਕ

ਨਹੀਂ ਆਏ ਸਨ। ਕੀ ਉਹ ਆਉਣਗੇ ?

—ਯਾਰ, ਤੂੰ ਚੱਲ, ਮੈਂ ਇਫਤਾਰ ਤੇ ਕੁੱਝ ਦੋਸਤਾਂ ਨੂੰ ਬੁਲਾਇਆ ਹੈ। ਅਸਦ ਮੀਆਂ ਦੇ ਤੀਜੇ ਬੁਲਾਵੇ ਤੇ ਉਨ੍ਹਾਂ ਨੇ ਮੈਨੂੰ ਕਿਹਾ ਸੀ। ਮੈਂ ਸ਼ਹਿਨਾਜ਼ ਆਪਾ ਦੇ ਕੋਲ ਬੈਠਾ ਈਦ ਦੇ ਸ਼ੀਰ-ਖੁਰਮੇ ਦੀ ਲਿਸਟ ਬਣਾ ਰਿਹਾ ਸਾਂ—ਤੂੰ ਚਲ ਮੈਂ ਆਉਂਦਾ ਹਾਂ।

ਅਸਦ ਮੀਆਂ ਦੇ ਸਿਰਹਾਣੇ ਕੈਲੰਡਰ ਦੇ ਪੰਨੇ ਕਈ ਮਹੀਨਿਆਂ ਤੋਂ ਨਹੀਂ ਬਦਲੇ ਗਏ ਸਨ। ਕਮਰੇ ਦੇ ਇਕ ਹਿੱਸੇ ਵਿਚ ਕਾਲੀ ਅਪਹੋਲਸਟਰੀ ਦੇ ਗਹਿਰੇ ਸੋਫੇ ਵਿਛੇ ਹੋਏ ਸਨ। ਕੋਨੇ ਵਿਚ ਲੰਮੇ ਜਿਹੇ ਬੁੱਕ-ਸ਼ੈਲਫ ਤੇ ਤਰਤੀਬ ਅਤੇ ਬੇਤਰਤੀਬੀ ਨਾਲ ਬਹੁਤ ਸਾਰੀਆਂ ਕਿਤਾਬਾਂ ਸਨ...ਇਨਸਾਈਕਲੋਪੀਡੀਆਜ਼, ਬਿਜ਼ਨੈਸ ਡਾਇਰੈਕ-ਟਰੀਜ਼ ਵਗੈਰਾ। ਸੱਜੇ ਪਾਸੇ ਦੀਵਾਰ ਤੇ ਇਕ ਬਿਦਕਦੇ ਘੋੜੇ ਦੀ ਪੇਂਟਿੰਗ ਟੰਗੀ ਹੋਈ ਸੀ। ਸੈਂਟਰ-ਟੇਬਲ ਦੇ ਹੇਠਾਂ ਦਾ ਕਾਲੀਨ ਫੱਟ ਚੁੱਕਾ ਸੀ। ਉਂਜ ਵੀ ਕਾਲੀਨ ਦਾ ਡਿਜ਼ਾਇਨ ਬਹੁਤ ਵਰਤੇ ਜਾਣ ਕਾਰਣ ਡਲ ਹੋ ਗਿਆ ਸੀ। ਕੇਵਲ ਕੁੱਝ ਉੱਡੇ-ਉੱਡੇ ਜਿਹੇ ਰੰਗ ਸਨ, ਜਿਨ੍ਹਾਂ ਵਿਚ ਬੁਨਿਆਦੀ ਸਮਾਨਤਾ ਸ਼ਾਇਦ ਬਹੁਤ ਧੂੜ ਹੋਣ ਦੇ ਕਾਰਣ ਸੀ।

—ਜ਼ਫ਼ਰ ਨਹੀਂ ਆਏ ਅਜੇ ਤੱਕ ? ਅਸਦ ਮੀਆਂ ਦੀਆਂ ਝਿਲਮਿਲਾਂਦੀਆਂ ਜਿਹੀਆਂ ਅੱਖਾਂ ਮੇਰੇ ਵੱਲ ਵੇਖ ਰਹੀਆਂ ਸਨ।

—ਕੁੱਝ ਦੋਸਤਾਂ ਨੂੰ ਖਾਣੇ ਤੇ ਬੁਲਾਇਆ ਹੈ। ਆਉਂਦੇ ਹੀ ਹੋਣਗੇ। ਮੈਂ ਹੌਲੇ ਜਿਹੇ ਕਿਹਾ—ਕਦੋਂ ਤੋਂ ਤਬੀਅਤ ਖ਼ਰਾਬ ਹੈ ?

—ਐਂ...? ਤਬੀਅਤ...? ਚਾਰ ਪੰਜ ਦਿਨ ਤੋਂ ਖ਼ਰਾਬ ਹੈ। ਸੀਨੇ ਵਿਚ ਸਖ਼ਤ ਦਰਦ ਹੈ। ਦਿਲ ਬਿਲਕੁੱਲ ਬੈਠਿਆ ਜਾ ਰਿਹਾ ਹੈ। ਉਹਨਾਂ ਦਾ ਸਾਹ ਉਪਰ ਹੇਠਾਂ ਹੋ ਰਿਹਾ ਸੀ।

—ਤਮਾਸ਼ਾਬਾਜ਼ੀ ਹੈ! ਨਿਰੀ ਐਕਟਿੰਗ! ਅਤੇ ਸਾਰੇ ਮਰਜ਼ਾਂ ਦੀ ਇਕੋ ਦਵਾ ਹੈ...ਪੈਥਿਡੀਨ! ਅਸਦ ਮੀਆਂ ਦੇ ਦੂਸਰੇ ਬੁਲਾਵੇ ਤੇ ਜਫਰ ਮੀਆਂ ਨੇ ਝੁੰਜਲਾ ਕੇ ਕਿਹਾ ਸੀ—ਕੁੱਝ ਹੋਰ ਕੰਮ ਵੀ ਕਰਨੇ ਹਨ। ਚੰਨ ਦਿਖ ਗਿਆ ਤਾਂ ਕੱਲ੍ਹ ਈਦ ਹੈ। ਮਜ਼ਾਕ ਬਣਾ ਲਿਆ ਹੈ ਉਨ੍ਹਾਂ ਨੇ ਤਾਂ!

ਉਸ ਸਮੇਂ ਪਿੰਡ ਤੋਂ ਆਇਆਂ ਮੈਨੂੰ ਤਕਰੀਬਨ ਇਕ ਘੰਟਾ ਹੋਇਆ ਸੀ।

ਕਿਸੇ ਡਾਕਟਰ ਨੂੰ ਵਿਖਾਇਆ ਹੈ ? ਮੈਂ ਅਸਦ ਮੀਆਂ ਦੀ ਕਲਾਈ ਫੜਦਿਆਂ ਪੁੱਛਿਆ।

ਸਭ ਕੁੱਝ ਫਿਰ ਤੋਂ ਖਾਮੋਸ਼ੀ ਵਿਚ ਡੁੱਬ ਗਿਆ। ਅਸਦ ਮੀਆਂ ਛੱਤ ਵੱਲ ਮੁਸਕਰਾਂਦੀਆਂ ਜਿਹੀਆਂ ਨਜ਼ਰਾਂ ਨਾਲ ਵੇਖ ਰਹੇ ਸਨ। ਉਨ੍ਹਾਂ ਦੀਆਂ ਨਜ਼ਰਾਂ, ਜਾਣੇ ਜਾਂ ਅਣਜਾਣੇ, ਛੱਤ ਦੇ ਉਸੇ ਹਿੱਸੇ ਤੇ ਟਿੱਕੀਆਂ ਸਨ ਜਿੱਥੇ ਪੱਖਾ ਲਾਉਣ ਦੀ ਹੁਕ ਸੀ। ਬਿਜਲੀ ਦੀ ਫਿਟਿੰਗ ਉੱਥੋਂ ਤੱਕ ਬਾਕਾਇਦਗੀ ਨਾਲ ਜਾ ਕੇ ਇਕਦਮ ਦੋ ਨੰਗੇ ਵਾਇਰਾਂ ਦੀਆਂ ਅੱਖਾਂ ਨਾਲ ਝਾਂਕਣ ਲੱਗੀ ਸੀ।

—ਤੂੰ ਮੇਰਾ ਇਕ ਕੰਮ ਕਰ ਦੇ।

—ਜੀ।

—ਮੇਰੀ ਤਬੀਅਤ ਠੀਕ ਨਹੀਂ ਹੈ, ਅਤੇ ਮੈਂ ਕੱਲ੍ਹ ਤੋਂ ਇੰਜੈਕਸ਼ਨ ਵੀ ਨਹੀਂ ਲਿਆ ਹੈ। ਕੱਲ੍ਹ ਦੁਪਹਿਰ ਤੋਂ। ਸ਼ਾਇਦ ਉਸ ਨਾਲ ਤਬੀਅਤ ਕੁੱਝ ਠੀਕ ਹੋ ਜਾਏ। ਉਨ੍ਹਾਂ ਦੀ ਆਵਾਜ਼ ਵਿਚ ਬਲਾ ਦੀ ਮਿੰਨਤ ਸੀ—ਤਿੰਨ ਇੰਜੈਕਸ਼ਨ ਪੈਥਿਡੀਨ ਦੇ। ਮਦਨ ਕੋਲੋਂ ਮਿਲ ਜਾਣਗੇ।

ਮੈਂ ਹੌਲੇ ਜਿਹੇ ਠੰਡਾ ਸਾਹ ਲਿਆ। ਅਸਦ ਮੀਆਂ ਬਿਨਾਂ ਪਲਕਾਂ ਝਮਕੇ ਉਨ੍ਹਾਂ ਹੀ ਮਿੰਨਤ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖ ਰਹੇ ਸਨ। ਉਸੇ ਸਮੇਂ ਹੱਥ ਵਿਚ ਕਾਲੇ ਚਮੜੇ ਦਾ ਬੈਗ ਸੰਭਾਲੀ, ਪਿਆਜ਼ੀ ਰੰਗ ਦੀ ਸਾੜ੍ਹੀ ਪਾਈ ਸੁਹੇਲਾ ਭਾਬੀ ਕਮਰੇ ਵਿਚ ਦਾਖਲ ਹੋਈ।

—ਮੈਂ ਜ਼ਰਾ ਬਾਹਰ ਜਾਣਾ ਹੈ! ਜਿਵੇਂ ਉਨ੍ਹਾਂ ਆਪਣੇ ਆਪ ਨੂੰ ਕਿਹਾ—ਇਹ ਜਮੀਲ ਕਿੱਧਰ ਚਲਿਆ ਗਿਆ? ਫਿਰ ਬਿਨਾਂ ਕਿਸੇ ਉੱਤਰ ਦਾ ਇੰਤਜ਼ਾਰ ਕੀਤੇ ਉਹ ਪਰਦਾ ਚੁੱਕ ਕੇ ਬਾਹਰ ਨਿਕਲ ਗਈ।

ਪੌੜੀਆਂ ਉਤਰਦਿਆਂ ਉਤਰਦਿਆਂ ਮੈਂ, ਨਾ ਚਾਹੁੰਦਿਆਂ ਹੋਇਆਂ ਵੀ ਜਫਰ ਮੀਆਂ ਦੇ ਘਰ ਵੱਲ ਮੁੜ ਗਿਆ। ਫਲਕ ਮੰਜਲ ਦੇ ਬਾਹਰਲੇ ਹਿੱਸੇ ਵਿਚ ਜਫਰ ਮੀਆਂ ਅਤੇ ਉਸਦੇ ਪਿੱਛੇ ਉਨ੍ਹਾਂ ਦੀ ਛੋਟੀ ਭੈਣ ਸ਼ਾਹਿਦਾ ਰਹਿੰਦੀ ਸੀ। ਪਿਛਲੇ ਹਿੱਸੇ ਵਿਚ ਸਭ ਤੋਂ ਵੱਡੇ ਭਰਾ ਅਸਦ ਮੀਆਂ ਦਾ ਖ਼ਾਨਦਾਨ ਸੀ। ਘੁੰਮ ਕੇ ਮੈਂ ਜਫ਼ਰ ਮੀਆਂ ਦੇ ਕਮਰੇ ਵਿਚ ਪੁੱਜਾ।

ਸ਼ਹਿਨਾਜ਼ ਆਪਾ ਤੰਨੂ ਨੂੰ ਉਸਦੀਆਂ ਈਦ ਦੀਆਂ ਜੁੱਤੀਆਂ ਵਿਖਾ ਰਹੀ ਸੀ।

—ਮਾਮੂ ਆ ਗਏ! ਦੇਖੋ ਮਾਮੂ, ਅੱਬੂ ਸਾਡੀਆਂ ਨਵੀਆਂ ਜੁੱਤੀਆਂ ਲਿਆਏ ਨੇ। ਤੰਨੂ ਬਹੁਤ ਖੁਸ਼ ਸੀ।

—ਹੋਰ ਬੇਟਾ, ਮਾਮੂ ਨੂੰ ਨਹੀਂ ਦੱਸਿਆ ਕਿ ਤੂੰ ਸ਼ੇਰ ਕਿਵੇਂ ਮਾਰਿਆ ਸੀ? ਅਤੇ ਤੇਰੀ ਬੰਦੂਕ ਕਿੱਥੇ ਹੈ? ਜਫਰ ਮੀਆਂ ਬਾਹਰ ਦੇ ਕਮਰੇ ਤੋਂ ਅੰਦਰ ਆ ਗਏ ਸਨ। ਤੰਨੂ ਨਕਲ ਕਰਕੇ ਦੱਸ ਰਿਹਾ ਸੀ ਕਿ ਝਾੜੀ ਵਿਚੋਂ "ਹਾਊਂ" ਕਰਦਾ ਸ਼ੇਰ ਕਿਵੇਂ ਨਿਕਲਿਆ ਅਤੇ ਕਿਵੇਂ ਉਸ ਨੇ ਆਪਣੀ ਕਾਰਕ ਵਾਲੀ ਬੰਦੂਕ ਨਾਲ ਉਸ ਨੂੰ ਢੇਰ ਕਰ ਦਿੱਤਾ। ਫਿਰ ਦੀਵਾਨ ਤੇ ਵਿੱਛੀ ਸ਼ੇਰ ਦੀ ਖੱਲ ਵੱਲ ਇਸ਼ਾਰਾ ਕਰਕੇ ਉਸ ਨੇ ਠੇਠ ਸ਼ਿਕਾਰੀਆਂ ਵਾਲੇ ਅੰਦਾਜ਼ ਵਿਚ ਕਿਹਾ—ਉਸੇ ਦੀ ਖੱਲ ਹੈ। ਜ਼ਫ਼ਰ ਮੀਆਂ ਹੱਸ ਹੱਸ ਕੇ ਦੂਹਰੇ ਹੋਈ ਜਾ ਰਹੇ ਸਨ।

—ਭਈ, ਖਾਣਾ ਤਿਆਰ ਹੋ ਗਿਆ? ਰਿਆਜ਼ ਦਾ ਤਾਂ ਰੋਜ਼ਾ ਸੀ, ਸੁੱਕ ਗਏ ਹੋਣਗੇ। ਉਨ੍ਹਾਂ ਨੇ ਸ਼ਹਿਨਾਜ਼ ਆਪਾ ਨੂੰ ਕਿਹਾ ਅਤੇ ਦੋਵੇਂ ਰਸੋਈ ਘਰ ਵੱਲ ਚਲੇ ਗਏ।

ਤੰਨੂ ਆਪਣੀ ਬੰਦੂਕ ਲਟਕਾਈ ਸ਼ਾਇਦ ਦਾਦੀ ਮਾਂ ਨੂੰ ਸ਼ੇਰ ਦੇ ਸ਼ਿਕਾਰ ਬਾਰੇ ਸੁਨਾਣ ਚਲਾ ਗਿਆ ਅਤੇ ਮੈਂ ਇਕੱਲਾ ਦੀਵਾਨ ਤੇ ਬੈਠਾ ਰਹਿ ਗਿਆ। ਕਮਰੇ ਦੇ ਦੋ ਕੋਨਿਆਂ ਵਿਚ ਰੱਖੇ ਲੈਂਪਾਂ ਦੇ ਸ਼ੇਡਾਂ ਵਿਚੋਂ ਰੌਸ਼ਨੀ ਛਣ ਛਣ ਕੇ ਹਨੇਰੇ ਵਿਚ ਘੁਲ ਰਹੀ ਸੀ ਅਤੇ ਕੁੱਲ ਮਿਲਾ ਕੇ ਅਜਿਹਾ ਲੱਗ ਰਿਹਾ ਸੀ ਕਿ ਸੂਰਜ ਨਿਕਲਣ ਤੋਂ ਥੋੜ੍ਹਾ ਪਹਿਲੇ ਜਾਂ ਡੁੱਬਣ ਦੇ ਬਿਲਕੁੱਲ ਬਾਅਦ ਦਾ ਸਮਾਂ ਹੋਵੇ। ਵਿਚ ਮਹੋਗਨੀ ਦੇ

ਸਿਰਹਾਣੇ ਦੀ ਖ਼ੂਬਸੂਰਤ ਦੋਹਰੀ ਮਸਹਰੀ ਸੀ, ਜਿਸ ਦੇ ਉਪਰ ਛੱਤ ਵਿਚ ਮੱਛਰਦਾਨੀ ਦੇ ਧਾਗੇ ਲਟਕ ਰਹੇ ਸਨ। ਇਕ ਪਾਸੇ ਦੀਵਾਰ ਨਾਲ ਲੱਗੀ ਹੋਈ ਗੂੜ੍ਹੇ ਰੰਗ ਦੀ ਵਾਰਡਰੋਬਜ਼ ਸੀ ਅਤੇ ਉਸਦੇ ਬਾਅਦ ਲੱਗਭਗ ਕੋਨੇ ਵਿਚ ਲੈਂਪ ਦੇ ਕੋਲ ਡਰੈਸਿੰਗ ਟੇਬਲ ਬਿਲਕੁੱਲ ਉਹੋ ਜਿਹੀ ਹੀ, ਜਿਹੋ ਜਿਹੀ ਅਸਦ ਮੀਆਂ ਦੇ ਘਰ ਵਿਚ ਸੀ। ਇਸ ਵਿਚ ਪਾਲਸ਼ ਦੀ ਚਮਕ ਅਜੇ ਵੀ ਬਾਕੀ ਸੀ। ਦੂਜੇ ਪਾਸੇ ਜੁੱਤੀਆਂ ਰਖਣ ਦਾ ਸਟੈਂਡ ਸੀ, ਜਿਸ ਵਿਚ ਬਹੁਤ ਸਾਰੀਆਂ ਜਨਾਨਾ ਅਤੇ ਮਰਦਾਨਾ ਜੁੱਤੀਆਂ ਰੱਖੀਆਂ ਹੋਈਆਂ ਸਨ। ਪਲੰਘ ਨਾਲ ਅਟੈਚਡ, ਸਿਰਹਾਣੇ ਇਕ ਛੋਟਾ ਜਿਹਾ ਬੁੱਕ ਰੈਕ ਸੀ, ਜਿਸ ਵਿਚ ਕਾਇਦੇ ਨਾਲ ਕਿਤਾਬਾਂ ਰੱਖੀਆਂ ਹੋਈਆਂ ਸਨ, ਪੂਰੇ ਕਮਰੇ ਵਿਚ ਗਾਹੜੇ ਲਾਲ ਅਤੇ ਕਾਲੇ ਰੰਗ ਦੇ ਮਿਲੇ ਜੁੱਲੇ ਪੈਟਰਨ ਦਾ ਬੁਣਿਆ ਕਾਲੀਨ ਵਿੱਛਿਆ ਹੋਇਆ ਸੀ।

ਨਹੀਂ, ਜਫਰ ਮੀਆਂ ਭੁੱਲ ਨਹੀਂ ਸਕਦੇ ਸਨ। ਫਿਰ ਕੀ ਜਾਣ ਬੁੱਝ ਕੇ ਉਹ ਅਸਦ ਮੀਆਂ ਦੇ ਜ਼ਿਕਰ ਨੂੰ ਟਾਲ ਗਏ ਸਨ? ਪੰਦ੍ਹਾਂ ਦਿਨ ਪਹਿਲਾਂ ਵੀ ਜਦੋਂ ਮੈਂ ਪਿੰਡੋਂ ਆਇਆ ਸਾਂ, ਅਸਦ ਮੀਆਂ ਦੀ ਤਬੀਅਤ ਖਰਾਬ ਚਲ ਰਹੀ ਸੀ। ਸਗੋਂ ਰਮਜ਼ਾਨ ਤੋਂ ਪਹਿਲਾਂ ਤਾਂ ਇਕ ਦਿਨ ਉਨ੍ਹਾਂ ਦੀ ਹਾਲਤ ਨਾਜ਼ੁਕ ਹੋ ਗਈ ਸੀ, ਤਾਂ ਮੈਂ ਜਫਰ ਮੀਆਂ ਨੂੰ ਕਿਹਾ ਸੀ—ਕਿਸੇ ਡਾਕਟਰ ਨੂੰ ਵਿਖਾ ਦਈਏ?

—ਤੂੰ ਵੀ ਯਾਰ ਕਮਾਲ ਕਰਦਾ ਹੈਂ। ਹਰ ਤੀਜੇ ਦਿਨ ਕਿਸੇ ਡਾਕਟਰ ਨੂੰ ਵਿਖਾਇਆ ਜਾ ਸਕਦਾ ਹੈ? ਫਿਰ ਕੁੱਝ ਬਿਮਾਰੀ ਹੋਵੇ, ਤਾਂ ਨਾ। ਸੜਕ ਤੇ ਕੋਈ ਜਾਣ ਪਛਾਣ ਵਾਲਾ ਮਿਲ ਜਾਏ, ਤਾਂ ਲੱਤ ਵਿਚ ਚੋਟ ਲੱਗਣ ਤੋਂ ਫਰੈਕਚਰ ਤੱਕ ਦੀ ਕਹਾਣੀ ਉਸ ਨੂੰ ਸੁਣਾ ਦਿੰਦੇ ਹਨ। ਦਵਾਈ ਦੇ ਪੈਸੇ ਮੰਗ ਲੈਂਦੇ ਹਨ ਅਤੇ ਜਾ ਕੇ ਉਹੀ ਪੈਥਿਡੀਨ! ਕਿਸੇ ਜਾਣ ਪਹਿਚਾਣ ਵਾਲੇ ਦੇ ਘਰ ਜੇ ਮੁਰਗੀਆਂ ਪਲੀਆਂ ਹਨ ਤਾਂ ਜਾ ਕੇ ਕਹਿਣਗੇ—ਬੱਚਿਆਂ ਨੇ ਬਹੁਤ ਦਿਨਾਂ ਤੋਂ ਅੰਡੇ ਨਹੀਂ ਖਾਧੇ ਹਨ। ਜੋ ਕੁੱਝ ਮਿਲ ਗਿਆ, ਸਿੱਧੀ ਨੂੰ ਵੇਚ ਦੇਣਗੇ ਅਤੇ ਫਿਰ ਉਹੀ ਪੈਥਿਡੀਨ। ਜੀਣਾ ਹਰਾਮ ਕਰ ਦਿੱਤਾ ਹੈ। ਇਨਸ਼ੋਰੈਂਸ ਵਾਲਿਆਂ ਤੋਂ ਜੋ ਕੁੱਝ ਮਕਾਨ ਦਾ ਕਿਰਾਇਆ ਮਿਲਦਾ ਹੈ, ਉਹ ਵੀ ਇਨ੍ਹਾਂ ਹੀ ਘਪਲਿਆਂ ਵਿਚ ਉਡਾਂਦੇ ਹਨ। ਜਮੀਲ ਚੋਰੀ ਤੋਂ ਬਿਨਾਂ ਹੁਣ ਸੱਟੇ ਦਾ ਵੀ ਸ਼ੌਕ ਕਰਨ ਲੱਗਾ ਹੈ। ਇੱਧਰ ਭਾਬੀ ਦੀਆਂ ਹਰਕਤਾਂ ਵੇਖੋ! ਨਸੀਰਨ ਵੀ ਉਨ੍ਹਾਂ ਦੇ ਰਸਤੇ ਤੇ ਜਾ ਰਹੀ ਹੈ। ਪਤਾ ਨਹੀਂ, ਕਿਨ੍ਹਾਂ ਕਿਨ੍ਹਾਂ ਹਰਾਮ-ਜ਼ਾਦਿਆਂ ਦੇ ਨਾਲ ਖੁੱਲ੍ਹੀਆਂ ਜੀਪਾਂ ਵਿਚ ਘੁੰਮਦੀ ਫਿਰਦੀ ਹੈ। ਇਹੀ ਸਭ ਦੋਵੇਂ ਛੋਟੀਆਂ ਬੇਟੀਆਂ ਵੀ ਕਰਨਗੀਆਂ। ਇਹ ਤਾਂ ਬਹੁਤ ਗਨੀਮਤ ਹੈ ਕਿ ਸਾਰਾਹ ਅਤੇ ਸਮੀਨਾ ਦੀਆਂ ਸ਼ਾਦੀਆਂ ਹੋ ਗਈਆਂ। ਮੀਆਂ ਅਸਾਂ ਤਾਂ ਉੱਧਰ ਫਟਕਣਾ ਵੀ ਛੱਡ ਦਿੱਤਾ। ਅੰਮੀ ਦੀ ਜ਼ਿੰਦਗੀ ਤਾਂ ਹਰਾਮ ਹੋ ਹੀ ਗਈ। ਤੂੰ ਖ਼ੁਦ ਸੁਣਦਾ ਰਹਿੰਦਾ ਹੈਂ, ਦੁਨੀਆਂ ਦੀ ਕਿਹੜੀ ਜ਼ਲਾਲਤ ਬਚੀ ਹੈ, ਜੋ ਹੁਣ ਫਲਕ ਮੰਜ਼ਲ ਦੇ ਨਾਂ ਨਾਲ ਨਾ ਜੋੜੀ ਜਾ ਸਕੇ? ਅਤੇ ਫਿਰ ਮੇਰੀਆਂ ਆਪਣੀਆਂ ਪ੍ਰਾਬਲਮਸ ਹਨ। ਆਖਰ ਕਦੋਂ ਤਕ?

—ਅਤੇ ਅਸਦ ਮੀਆਂ ਦੀ ਮਾਂ?

—ਬਦਨਸੀਬ ਹਨ। ਉਨ੍ਹਾਂ ਨੇ ਫੁੱਟ-ਫੁੱਟ ਕੇ ਰੋਂਦਿਆਂ ਹੋਇਆਂ ਕਿਹਾ ਸੀ— ਜ਼ਿੰਦਗੀ ਅਤੇ ਮੌਤ ਦੋਹਾਂ ਵੱਲੋਂ ਬਦਨਸੀਬ! ਜਿਵੇਂ ਜੀਵਿਆ ਹੈ, ਉਵੇਂ ਹੀ ਮਰੇਗਾ। ਰਮਜ਼ਾਨ ਦੇ ਮੁਬਾਰਕ ਮਹੀਨੇ ਵਿਚ ਤਾਂ ਉਸ ਗੁਨਾਹਗਾਰ ਨੂੰ ਮੌਤ ਤੱਕ ਨਸੀਬ ਨਹੀਂ ਹੋ ਸਕਦੀ...।

ਮੈਂ ਜ਼ਫਰ ਮੀਆਂ ਨੂੰ ਕੁਝ ਆਖੇ ਬਿਨਾਂ ਕਮਰੇ ਅਤੇ ਫਿਰ ਫਲਕ ਮੰਜਲ ਤੋਂ ਬਾਹਰ ਆ ਗਿਆ।

ਖੁੱਲ੍ਹੀ ਸੜਕ ਤੇ ਹਲਕੀ ਜਿਹੀ ਰਾਹਤ ਦਾ ਅਹਿਸਾਸ ਹੋ ਰਿਹਾ ਸੀ। ਬਹੁਤ ਅੱਗੇ ਸਟਰੀਟ ਲੈਂਪ ਜਗ ਰਿਹਾ ਸੀ ਅਤੇ ਉੱਥੋਂ ਤੱਕ ਘੁੱਪ ਹਨੇਰਾ ਸੀ। ਮੇਨ ਰੋਡ ਤੱਕ ਪਹੁੰਚਣ ਲਈ ਮੈਂ ਕਾਫੀ ਪੈਦਲ ਚਲਣਾ ਸੀ। ਪਿੱਛੋਂ ਤੋਂ ਆਉਂਦੇ ਹੋਏ ਸਕੂਟਰ ਦੀ ਰੌਸ਼ਨੀ ਅਤੇ ਆਵਾਜ਼ ਨਾਲ ਸੜਕ ਤੇ ਛਾਇਆ ਹੋਇਆ ਹਨੇਰਾ ਜਿਵੇਂ ਧੜਕਿਆ, ਫਿਰ ਖਾਮੋਸ਼ੀ ਅਤੇ ਹਨੇਰਾ ਇਕ ਦੂਜੇ ਵਿਚ ਘੁਲ ਕੇ ਦੂਰ ਤੱਕ ਫੈਲ ਗਏ।

—ਜ਼ਿੰਦਗੀ ਵਿਚ ਲੈਣ ਦੇਣ ਦੇ ਕੁਝ ਕਾਨੂੰਨ ਸ਼ਾਇਦ ਲਿਖੇ ਹੀ ਨਹੀਂ ਗਏ। ਇਹ ਵੀ ਕੀ ਕਿ ਜੋ ਕੁਝ ਸਾਨੂੰ ਤਰਕੇ-ਵਿਰਸੇ ਵਿਚ ਮਿਲ ਜਾਏ, ਅਸੀਂ ਉਸ ਨੂੰ ਆਪਣਾ ਸਮਝ, ਜ਼ਰਬ ਦੇਣ ਦੇ ਤਰੀਕੇ ਢੂੰਡਣ ਲੱਗੀਏ। ਉਹ ਨਾ ਲਿਖੇ ਗਏ ਕਾਨੂੰਨ ਉਨ੍ਹਾਂ ਲੋਕਾਂ ਦੇ ਲਈ ਹਨ, ਜੋ ਸਿਰਫ਼ ਉਸ ਚੀਜ਼ ਨੂੰ ਛੂੰਹਦੇ ਹਨ, ਜਿਸ ਤੇ ਆਪਣਾ ਹੱਕ ਸਮਝਦੇ ਹੋਣ, ਜੋ ਉਨ੍ਹਾਂ ਨੇ ਦਾਅ ਤੇ ਲਾ ਕੇ ਵਸੂਲ ਕੀਤੀ ਹੋਵੇ। ਬਾਕੀ ਸਭ ਤਾਂ ਜ਼ਮਾਨੇ ਵਲੋਂ ਲੱਦਿਆ ਗਿਆ ਭਾਰ ਹੈ। ਇਕ ਵਾਰ ਕਾਫ਼ੀ ਜ਼ਿਆਦਾ ਸ਼ਰਾਬ ਪੀਣ ਦੇ ਬਾਅਦ ਮੇਰੇ ਸਾਹਮਣੇ ਅਸਦ ਮੀਆਂ ਨੇ ਲੋਕਾਂ ਨੂੰ ਕਿਹਾ ਸੀ, ਉਸ ਰਾਤ ਜੂਏ ਵਿਚ ਉਹ ਕੋਈ ਵੀਹ ਹਜ਼ਾਰ ਰੁਪਏ ਹਾਰੇ ਸਨ। ਤਦ ਜ਼ਫਰ ਮੀਆਂ ਅਤੇ ਸ਼ਹਿਨਾਜ਼ ਆਪਾ ਦੀ ਸ਼ਾਦੀ ਨੂੰ ਦੋ ਸਾਲ ਹੋਏ ਸਨ ਅਤੇ ਮੈਂ ਅਲੀਗੜ੍ਹ ਤੋਂ ਛੁੱਟੀਆਂ ਵਿਚ ਕੁਝ ਦਿਨਾਂ ਦੇ ਲਈ ਸ਼ਹਿਨਾਜ਼ ਆਪਾ ਕੋਲ ਠਹਿਰਿਆ ਹੋਇਆ ਸਾਂ। ਮੈਨੂੰ ਪਤਾ ਨਹੀਂ ਕਿਉਂ ਅਸਦ ਮੀਆਂ ਚੰਗੇ ਲੱਗਦੇ ਸਨ। ਮੇਰੇ ਉਨ੍ਹਾਂ ਨਾਲ ਜ਼ਿਆਦਾ ਮੇਲ ਮਿਲਾਪ ਨੂੰ ਵੇਖਦਿਆਂ ਹੋਇਆਂ ਸ਼ਹਿਨਾਜ਼ ਆਪਾ ਨੇ ਸਮਝਾਇਆ ਸੀ ਕਿ ਮੈਂ ਉਨ੍ਹਾਂ ਕੋਲ ਨਾ ਜਾਇਆ ਕਰਾਂ ਕਿਉਂਕਿ ਉਥੇ ਲੋਕ ਜੂਆ ਖੇਡਣ ਅਤੇ ਸ਼ਰਾਬ ਪੀਣ ਦੇ ਲਈ ਇਕੱਠੇ ਹੁੰਦੇ ਹਨ।

ਫਿਰ ਤਾਂ ਹੌਲੇ ਹੌਲੇ ਸਭ ਸਾਹਮਣੇ ਆ ਗਿਆ। ਅਸਦ ਮੀਆਂ ਨੇ ਫਲਕ ਮੰਜਲ ਦੋ ਤਿੰਨ ਵੱਖ ਵੱਖ ਪਾਰਟੀਆਂ ਕੋਲ ਰਹਿਦ ਰੱਖ ਦਿੱਤੀ ਸੀ...ਇੰਨਸ਼ੋਰੈਂਸ ਕੰਪਨੀ ਅਤੇ ਕੁਝ ਦੂਜੇ ਮਾਲਦਾਰ ਸੇਠਾਂ ਨੂੰ। ਵੇਖਦਿਆਂ ਹੀ ਵੇਖਦਿਆਂ ਡਿਗਰੀਆਂ ਆਉਣ ਲੱਗੀਆਂ ਸਨ ਅਤੇ ਫਲਕ ਮੰਜਲ ਦੇ ਇਕ ਵੱਡੇ ਹਿੱਸੇ ਨੂੰ ਫਲੈਟਾਂ ਵਿਚ ਬਦਲ ਕੇ ਕਿਰਾਏ ਤੇ ਦੇ ਦਿੱਤਾ ਗਿਆ ਸੀ...ਉਧਾਰ ਵਾਲਿਆਂ ਦੀਆਂ ਕਿਸ਼ਤਾਂ ਚੁਕਾਣ ਦੇ ਲਈ ਅਸਦ ਮੀਆਂ ਦੀ ਮਾਂ ਨੇ ਪਹਿਲਾਂ ਕਾਫ਼ੀ ਬਰਦਾਸ਼ਤ ਕੀਤਾ, ਕਿਉਂਕਿ ਅਸਦ ਮੀਆਂ ਜਿਹੋ ਜਿਹੇ ਵੀ ਸਨ, ਉਨ੍ਹਾਂ ਦੇ ਸਭ ਤੋਂ ਲਾਡਲੇ ਬੇਟੇ ਸਨ— ਨਵਾਬਾਂ ਤੋਂ ਵੱਧ ਲਾਡ ਨਾਲ ਪਾਲਿਆ ਹੈ ਮੈਂ ਇਸ ਨੂੰ! ਅੱਖਾਂ ਵਿਚ ਅੱਥਰੂ ਭਰ ਕੇ ਉਹ ਕਿਹਾ ਕਰਦੀ ਸੀ। ਪਰ ਫਿਰ ਉਨ੍ਹਾਂ ਨੇ ਇਸ ਗੱਲ ਨੂੰ ਲੈ ਕੇ ਮੁਕੱਦਮਾ

ਦਾਇਰ ਕਰ ਦਿੱਤਾ ਸੀ ਕਿ ਜਾਇਦਾਦ ਕਿਉਂਕਿ ਉਨ੍ਹਾਂ ਦੇ ਨਾਂ ਸੀ, ਇਸ ਲਈ ਉਨ੍ਹਾਂ ਦੇ ਜੀਉਂਦੇ ਜੀਅ ਉਸ ਨੂੰ ਰਹਿੰਦ ਰੱਖਣ ਦਾ ਹੱਕ ਅਸਦ ਮੀਆਂ ਨੂੰ ਨਹੀਂ ਸੀ। ਹਾਈ ਕੋਰਟ ਵਿਚ ਮੁਕੱਦਮਾ ਚਲ ਰਿਹਾ ਸੀ ਅਤੇ ਉਮੀਦ ਸੀ ਕਿ ਅਸਦ ਮੀਆਂ ਦੇ ਹਿੱਸੇ ਨੂੰ ਛੱਡ ਕੇ ਜਫ਼ਰ ਮੀਆਂ ਅਤੇ ਸ਼ਾਹਿਦਾ ਨੂੰ ਉਨ੍ਹਾਂ ਦਾ ਹੱਕ ਮਿਲ ਜਾਏਗਾ।

ਸ਼ਾਹਿਦਾ ਦੇ ਖ਼ਿਆਲ ਨਾਲ ਮੇਰੇ ਮੂੰਹ ਵਿਚ ਕੜਵਾਹਟ ਫੈਲ ਗਈ। ਅਲੀਗੜ੍ਹ ਜਾਣ ਤੋਂ ਪਹਿਲਾਂ ਮੈਂ ਸ਼ਾਹਿਦਾ ਦੇ ਬਹੁਤ ਨੇੜੇ ਆ ਗਿਆ ਸਾਂ ਅਤੇ ਆਉਣ ਵਾਲੀ ਜ਼ਿੰਦਗੀ ਦੇ ਵਧੇਰੇ ਪਲਾਨਾਂ ਵਿਚ ਮੈਂ ਸ਼ਾਹਿਦਾ ਨੂੰ ਸ਼ਾਮਲ ਸਮਝ ਲਿਆ ਸੀ। ਮੈਂ ਪ੍ਰੀ-ਮੈਡੀਕਲ ਵਿਚ ਇਤਨੇ ਨੰਬਰ ਨਹੀਂ ਲੈ ਸਕਿਆ ਸਾਂ ਕਿ ਕਿਸੇ ਮੈਡੀਕਲ ਕਾਲਜ ਵਿਚ ਮੇਰਾ ਦਾਖਲਾ ਹੋ ਸਕਦਾ। ਜਦੋਂ ਮੈਂ ਤਿੰਨ ਸਾਲ ਬਾਅਦ ਪੱਕੇ ਤੌਰ ਤੇ ਸ਼ਹਿਰ ਮੁੜਿਆ ਸਾਂ, ਤਾਂ ਸ਼ਾਹਿਦਾ ਘਰ ਵਿਚ ਬੱਚਿਆਂ ਨੂੰ ਪੜ੍ਹਾਉਣ ਵਾਲੇ ਇਕ ਮਾਸਟਰ, ਸਾਜਿਦ ਨਾਲ ਸ਼ਾਦੀ ਕਰ ਚੁੱਕੀ ਸੀ।

ਸਾਜਿਦ ਇਕ ਗਰੀਬ ਘਰ ਦਾ ਲੜਕਾ ਸੀ ਅਤੇ ਖ਼ਾਨਦਾਨ ਦੇ ਤੇਜ਼ੀ ਨਾਲ ਬਿਗੜਦੇ ਹਾਲਾਤ ਵਿਚ ਸ਼ਾਹਿਦਾ ਨੂੰ ਉਹੀ ਇਕ ਸਹਾਰਾ ਨਜ਼ਰ ਆਇਆ ਸੀ। ਖੈਰ, ਇਸ ਗੱਲ ਨੂੰ ਵੀ ਹੁਣ ਪੰਜ ਸਾਲ ਹੋ ਚੁੱਕੇ ਸਨ। ਸ਼ਾਹਿਦਾ ਅਤੇ ਸਾਜਿਦ ਦੇ ਇਕ ਬੱਚਾ ਸੀ ਅਤੇ ਹੁਣ ਅਸਦ ਅਤੇ ਜਫ਼ਰ ਮੀਆਂ ਦੀ ਮਾਂ ਵੀ ਆਪਣੀ ਬੇਟੀ ਅਤੇ ਦਾਮਾਦ ਦੇ ਨਾਲ ਹੀ ਰਹਿੰਦੀ ਸੀ।

ਸੜਕ ਦੇ ਅੱਗਲੇ ਮੋੜ ਦਾ ਬਲਬ ਵੀ ਕਿਸੇ ਨੇ ਤੋੜ ਦਿੱਤਾ ਸੀ। ਹਨੇਰਾ ਉਸੇ ਤਰ੍ਹਾਂ ਛਾਇਆ ਹੋਇਆ ਸੀ। ਸਿਰਫ਼ ਲਾਗਲੀ ਕੋਠੀ ਦੀ ਹਲਕੀ ਜਿਹੀ ਰੌਸ਼ਨੀ ਨਜ਼ਰ ਆ ਰਹੀ ਸੀ। ਮੇਰੇ ਕਦਮ ਹੌਲੇ ਹੌਲੇ ਉੱਠਦੇ ਰਹੇ।

ਜਫਰ ਮੀਆਂ ਨੇ ਹਾਲਾਤ ਨਾਲ ਲੜਨ ਦੇ ਲਈ ਹੱਥ ਪੈਰ ਮਾਰੇ ਸਨ। ਹੁਣ ਉਨ੍ਹਾਂ ਦੇ ਦੋਸਤਾਂ ਦੀਆਂ ਮਹਿਫਲਾਂ ਘੱਟ ਹੋ ਗਈਆਂ ਸਨ। ਤਫ਼ਰੀਹਾਂ ਘੱਟ ਗੋਈਆਂ ਸਨ, ਇਥੋਂ ਤੱਕ ਕਿ ਕਦੀ ਕਦੀ ਬਿਉਕ ਵਿਚ ਪੈਟਰੋਲ ਪੁਆਣਾ ਵੀ ਮੁਸ਼ਕਲ ਹੋ ਜਾਂਦਾ ਸੀ। ਸ਼ਹਿਨਾਜ਼ ਆਪਾ ਚੰਗੇ ਕੱਲ੍ਹ ਦੀ ਇੱਛਾ ਵਿਚ ਲਾਟਰੀਆਂ ਦੇ ਟਿਕਟ ਖਰੀਦਦੀ ਸੀ, ਪਰ ਫਿਰ ਵੀ ਉਨ੍ਹਾਂ ਦੀ ਬਦਹਾਲੀ ਇਕ ਖਾਸ ਸਟੇਜ ਤੇ ਆ ਕੇ ਰੁੱਕ ਗਈ ਸੀ। ਸ਼ਾਹਿਦਾ ਵੀ ਇਕ ਹਰੀ ਭਰੀ ਵੇਲ ਵਾਂਗ ਆਪਣੇ ਸਭ ਤੋਂ ਨੇੜੇ ਦੀ ਦੀਵਾਰ ਦਾ ਸਹਾਰਾ ਲੈਣ ਤੇ ਮਜਬੂਰ ਹੋ ਗਈ ਸੀ। ਪਰ ਅਸਦ ਮੀਆਂ ਬਿਨਾਂ ਕਿਸੇ ਤਬਦੀਲੀ ਦੇ, ਵਕਤ ਦੇ ਨਾਲ ਨਾਲ ਹੇਠਾਂ ਬੈਠਦੇ ਗਏ ਸਨ, ਜਿਵੇਂ ਉਨ੍ਹਾਂ ਦੀਆਂ ਨਜ਼ਰਾਂ ਵਿਚ ਜੋ ਕੁਝ ਹੋ ਰਿਹਾ ਸੀ, ਸਿਰਫ ਉਹੀ ਹੋ ਸਕਦਾ ਸੀ, ਸ਼ਹਿਰ ਦੇ ਵੱਖ ਵੱਖ ਹਿੱਸਿਆਂ ਵਿਚ ਪਤਾ ਨਹੀਂ ਕਿਤਨੇ ਲੋਕਾਂ ਨਾਲ ਉਨ੍ਹਾਂ ਨੇ ਝੂਠ ਬੋਲ ਕੇ ਪੈਸੇ ਲਏ ਸਨ...। ਕਿਸੇ ਨੂੰ ਬਹੁਤ ਵਧੀਆ ਕਾਰਤੂਸ ਲਿਆ ਕੇ ਦੇਣ ਅਤੇ ਕਿਸੇ ਨੂੰ ਕੋਈ ਹੋਰ ਜ਼ਰੂਰੀ ਚੀਜ਼ ਦੁਆਉਣ ਦੇ ਬਹਾਨੇ, ਕਿਸੇ ਨਾਲ ਬੀਮਾਰੀ, ਕਿਸੇ ਨਾਲ ਭੁੱਖ ਦਾ ਬਹਾਨਾ ਕਰਕੇ, ਪਰ ਕਿਸੇ ਸ਼ਰਮ ਦਾ ਪ੍ਰਭਾਵ ਉਨ੍ਹਾਂ ਦੇ ਚਿਹਰੇ ਤੇ ਕਦੀ ਨਹੀਂ ਰਿਹਾ ਸੀ। ਇਥੋਂ ਤਕ ਕਿ ਪਿਛਲੇ ਦਿਨੀਂ ਤਾਂ ਉਹ ਪੀਰਾਂ ਫ਼ਕੀਰਾਂ ਦੀਆਂ ਮਜ਼ਾਰਾਂ ਤੇ ਬੈਠਣ ਲਗੇ ਸਨ... ਨਜ਼ਰ ਅਤੇ ਚੜ੍ਹਾਵੇ ਮਿਲ ਜਾਣ ਦੀ ਉਮੀਦ ਵਿਚ। ਜਮੀਲ ਚੋਰੀ ਕਰਨਾ ਸਿਖ ਗਿਆ

ਸੀ ਪਰ ਉਸ ਦੇ ਚੋਰੀ ਕਰਨ ਤੇ ਮੀਆਂ ਨੇ ਕਦੀ ਕੋਈ ਇਤਰਾਜ਼ ਨਹੀਂ ਕੀਤਾ ਸੀ। ਸਾਰਾ ਘਰ ਉਨ੍ਹਾਂ ਨੂੰ ਭੁੱਲ ਕੇ, ਉਨ੍ਹਾਂ ਦੀ ਤਬੀਅਤ ਵਲੋਂ ਅੱਖਾਂ ਬੰਦ ਕਰਕੇ ਈਦ ਦੀਆਂ ਤਿਆਰੀਆਂ ਵਿਚ ਲੱਗਾ ਹੋਇਆ ਸੀ। ਜ਼ਫ਼ਰ ਮੀਆਂ ਦੇ ਘਰ ਇਕ ਹਫਤੇ ਤੋਂ ਲਿਪਾਈ-ਪੁਤਾਈ ਚਲ ਰਹੀ ਸੀ। ਸ਼ਾਹਿਦਾ ਅਤੇ ਜਫਰ ਮੀਆਂ ਦੇ ਘਰ ਬੱਚਿਆਂ ਦੇ ਕੱਪੜੇ ਸੀਤੇ ਜਾ ਰਹੇ ਸਨ। ਸ਼ੀਰ-ਖੁਰਮੇ ਦੇ ਲਈ ਸੁੱਕੇ ਨਾਰੀਅਲ ਰਗੜੇ ਜਾ ਰਹੇ ਸਨ। ਬਾਦਾਮ ਪਿਸਤੇ ਕੱਟ ਧੋ ਕੇ ਸੁਕਾਏ ਜਾ ਰਹੇ ਸਨ।

ਅਸਦ ਮੀਆਂ ਨੂੰ ਇਨ੍ਹਾਂ ਸਾਰੇ ਲੋਕਾਂ—ਭੈਣ, ਭਰਾ, ਮਾਂ ਅਤੇ ਦੋਸਤਾਂ ਦੇ ਵਿਚ ਵੇਖ ਕੇ ਪਤਾ ਨਹੀਂ ਕਿਉਂ ਮੈਨੂੰ ਹਮੇਸ਼ਾਂ ਅਜਿਹਾ ਲਗਦਾ ਸੀ, ਜਿਵੇਂ ਸਿਰਫ ਅਸਦ ਮੀਆਂ ਹੀ ਆਪਣੇ ਮੁਕਾਮ ਤੇ ਸਨ, ਹੋਰ ਸਾਰੀ ਦੁਨੀਆਂ ਬਦਲ ਗਈ ਸੀ।

ਫਲਕ ਮੰਜ਼ਲ ਦਾ ਬਾਹਰਲਾ ਹਿੱਸਾ ਗਾੜ੍ਹੇ ਹਨੇਰੇ ਵਿਚ ਡੁੱਬਿਆ ਹੋਇਆ ਸੀ। ਚਾਰ ਦੀਵਾਰੀ ਵਿਚ ਜਗ੍ਹਾ ਜਗ੍ਹਾ ਤਰੇੜਾਂ ਪੈ ਗਈਆਂ ਸਨ ਅਤੇ ਕਈ ਜਗ੍ਹਾ ਆਪਣੀ ਸਹੂਲਤ ਲਈ ਲੋਕਾਂ ਨੇ ਅੰਦਰ ਜਾਣ ਲਈ ਦੀਵਾਰ ਨੂੰ ਤੋੜ ਦਿਤਾ ਸੀ। ਦਾਖ਼ਲ ਹੋਣ ਦੇ ਦਰਵਾਜ਼ੇ ਦੀ ਜਗ੍ਹਾ ਦੇ ਦੋਵੇਂ ਪਾਸੇ ਕੇਵਲ ਸੀਮਿੰਟ ਦੇ ਪਿਲਰ ਰਹਿ ਗਏ ਸਨ। ਸਾਹਮਣੇ ਪੋਰਚ ਵਿਚ ਜ਼ਫ਼ਰ ਮੀਆਂ ਦੀ ਬਿਉਕ ਖਲੋਤੀ ਹੋਈ ਸੀ। ਸੱਜੇ ਪਾਸੇ ਸ਼ਾਹਿਦਾ ਅਤੇ ਸਾਜਿਦ ਦਾ ਹਿੱਸਾ ਸੀ, ਜਿਸ ਦੇ ਬਾਹਰ ਇਕ ਸਾਈਕਲ ਖੜੀ ਸੀ। ਉਸ ਦੇ ਉਪਰ ਅਤੇ ਅੱਗੇ ਦੂਰ ਤਕ ਫਲਕ ਮੰਜ਼ਲ ਦਾ ਹਿੱਸਾ ਅਤੇ ਜ਼ਮੀਨ ਕਿਰਾਏ ਤੇ ਦਿੱਤੀ ਗਈ ਸੀ। ਆਪਣੇ ਵਕੀਲ, ਦੋਸਤਾਂ ਦੀ ਸਲਾਹ ਅਤੇ ਮਦਦ ਨਾਲ ਜਫਰ ਮੀਆਂ ਕੁਝ ਹਿੱਸਾ ਮਾਰਟਗੇਜ ਤੋਂ ਬਚਾਉਣ ਵਿਚ ਸਫਲ ਹੋ ਗਏ ਸਨ। ਇਸ ਹਿੱਸੇ ਤੇ ਸ਼ਹਿਨਾਜ਼ ਆਪਾ ਨੇ ਆਪਣਾ ਜ਼ੇਵਰ ਗਿਰਵੀ ਰਖ ਕੇ ਇਕ ਛੋਟਾ ਜਿਹਾ ਫਲੈਟ ਬਣਵਾ ਦਿਤਾ ਸੀ, ਜਿਸ ਵਿਚ ਕਿਰਾਏ ਤੇ ਮਿਲਟਰੀ ਦੇ ਮੇਜਰ ਰਹਿੰਦੇ ਸਨ। ਸੱਜੇ ਪਾਸੇ ਕੰਪਾਊਂਡ ਵਿਚ ਘਾਹ ਹੀ ਘਾਹ ਸੀ, ਜੋ ਵਿਚਕਾਰ ਬਣੇ ਖ਼ੂਬਸੂਰਤ ਹੌਜ਼ ਅਤੇ ਫੁਹਾਰੇ ਨੂੰ ਜਿਵੇਂ ਨਿਗਲ ਗਈ ਸੀ।

ਪੋਰਚ ਤੋਂ ਲੰਘ ਕੇ ਵੜਨ ਦੇ ਬਾਅਦ ਫਲਕ ਮੰਜ਼ਲ ਦਾ ਉਹ ਹਿੱਸਾ ਸੀ, ਜਿਥੇ ਅਸਦ ਮੀਆਂ ਰਹਿੰਦੇ ਸਨ। ਉਨ੍ਹਾਂ ਦੇ ਕਮਰੇ ਦੀ ਹਲਕੀ ਹਲਕੀ ਰੌਸ਼ਨੀ ਮੈਨੂੰ ਦੂਰ ਤੋਂ ਹੀ ਨਜ਼ਰ ਆ ਰਹੀ ਸੀ। ਦੂਰ, ਸਾਹਮਣੇ ਲੱਗਭਗ ਪੰਜਾਹ ਫੁੱਟ ਹੇਠਾਂ, ਲਹਿਰਾਂ ਮਾਰਦਾ ਹੋਇਆ ਤਾਲਾਬ ਸੀ। ਕਮਰੇ ਦੇ ਬਾਹਰ ਲੱਗੇ ਯੂਕਲਿਪਟਸ ਦੇ ਹੇਠਾਂ ਖੜੇ ਕੇ ਬਰਸਾਤ ਦੀਆਂ ਖਾਮੋਸ਼ ਤੇਜ਼ ਹਵਾ ਦੀਆਂ ਰਾਤਾਂ ਵਿਚ ਮੈਂ ਅਕਸਰ ਪਾਣੀ ਦੀਆਂ ਲਹਿਰਾਂ ਅਤੇ ਯੂਕਲਿਪਟਸ ਦੀਆਂ ਪੱਤੀਆਂ ਦੀ ਥਰਥਰਾਹਟ ਦਾ ਮਿਲਿਆ ਜੁਲਿਆ ਕੋਰਸ ਸੁਣਿਆ ਸੀ। ਇਸ ਵਕਤ ਦੋਵੇ ਚੀਜ਼ਾਂ ਚੁੱਪ ਸਨ।

ਪੌੜੀਆਂ ਚੜ੍ਹਨ ਤੋਂ ਪਹਿਲਾਂ ਇਕ ਪਲ ਦੇ ਲਈ ਰੁਕਿਆ। ਦੂਰ ਸੱਜੇ ਪਾਸੇ ਦਰੱਖਤਾਂ ਅਤੇ ਜੰਗਲੀ ਘਾਹ ਵਿਚ ਘਿਰੇ ਲੱਕੜੀ ਦੇ ਅਧਟੁੱਟੇ ਸ਼ੇਡਸ ਨਜ਼ਰ ਆ ਰਹੇ ਸਨ। ਉਸ ਹਿੱਸੇ ਵਿਚ, ਜਿਥੋਂ ਦੀ ਛੱਤ ਡਿੱਗ ਚੁੱਕੀ ਸੀ, ਜਾਂ ਟੀਨ ਦੀ ਛੱਤ ਲਾਹ ਕੇ ਵੇਚੀ ਜਾ ਚੁੱਕੀ ਸੀ, ਕਿਸੇ ਉਪਰਲੇ ਕਮਰੇ ਦੀ ਰੌਸ਼ਨੀ ਇਕ ਆਰਾ-ਮਸ਼ੀਨ ਤੇ ਪੈ ਰਹੀ ਹੈ, ਜੋ ਪਤਾ ਨਹੀਂ ਕਿਵੇਂ ਆਪਣੀ ਜਗ੍ਹਾ ਰਹਿ ਗਈ ਸੀ। ਇਉਂ ਲੱਗ ਰਿਹਾ

ਸੀ, ਕਿ ਕੋਈ ਝੁਕੀ ਕਮਰ ਦੀ ਸ਼ਬੀਹ ਸਹਾਰਾ ਲੱਭਣ ਦੇ ਲਈ ਉਥੇ ਜਾ ਛੁਪੀ ਹੋਵੇ, ਜਾਂ ਉਥੇ ਪਨਾਹ ਲੈਣ ਲਈ ਸਿਰ ਚੁੱਕੀ ਖੜੀ ਹੋਵੇ। ਮੇਰੀਆਂ ਅੱਖਾਂ ਵਿਚ ਵਰਕਸ਼ਾਪ ਦਾ ਪੁਰਾਣਾ ਨਕਸ਼ਾ ਘੁੰਮ ਗਿਆ। ਅਸਦ ਮੀਆਂ ਦੇ ਪਿਤਾ ਆਪਣੇ ਜ਼ਮਾਨੇ ਵਿਚ ਸੂਬੇ ਦੇ ਸਭ ਤੋਂ ਵੱਡੇ ਲੱਕੜੀ ਦੇ ਵਪਾਰੀ ਅਤੇ ਫਰਨੀਚਰ ਡੀਲਰ ਸਨ। ਇਕੋ ਸਮੇਂ ਕੋਈ ਡੇਢ ਸੌ ਕਾਰੀਗਰ ਉਨ੍ਹਾਂ ਦੇ ਸ਼ੈੱਡ ਵਿਚ ਕੰਮ ਕੀਤਾ ਕਰਦੇ ਸਨ।

ਦਰਵਾਜ਼ਾ ਖੁੱਲ੍ਹਾ ਹੋਇਆ ਸੀ। ਅਸਦ ਮੀਆਂ ਦੀਆਂ ਬੇਚੈਨ ਨਜ਼ਰਾਂ ਮੇਰੇ ਤੇ ਠਹਿਰ ਗਈਆਂ। ਉਹ ਬਿਸਤਰ ਤੇ ਉਠ ਕੇ ਬੈਠ ਗਏ ਸਨ। ਇਕ ਪਲ ਦੇ ਲਈ ਉਹ ਕੁਝ ਸੋਚਦੇ ਜਿਹੇ ਰਹੇ, ਫਿਰ ਉਨ੍ਹਾਂ ਨੇ ਇੰਜੇਕਸ਼ਨ ਮੇਰੇ ਹੱਥ ਵਿਚੋਂ ਲੈ ਲਏ।

—ਲਗਾਏਗਾ ਕੌਣ? ਮੈਂ ਥੋੜ੍ਹੀ ਹਿੰਮਤ ਕਰਕੇ ਪੁੱਛਿਆ।

ਜਵਾਬ ਵਿਚ ਅਸਦ ਮੀਆਂ ਮੁਸਕਰਾਂਦੇ ਹੋਏ ਬਿਸਤਰ ਤੋਂ ਉਠੇ। ਖੜੇ ਹੋਣ ਦੀ ਕੋਸ਼ਿਸ਼ ਵਿਚ ਪਹਿਲਾਂ ਤਾਂ ਉਹ ਡਗਮਗਾਏ, ਫਿਰ ਸੰਭਲ ਕੇ ਨੰਗੇ ਪੈਰ ਹੀ ਅੰਦਰ ਦੇ ਕਮਰੇ ਵਿਚ ਚਲੇ ਗਏ। ਥੋੜ੍ਹੀ ਦੇਰ ਬਾਅਦ ਉਹ ਸਿਰਿੰਜ ਹੱਥ ਵਿਚ ਲਈ ਵਾਪਸ ਆਏ ਅਤੇ ਵੇਖਦਿਆਂ ਹੀ ਵੇਖਦਿਆਂ ਉਹ ਤਿੰਨੋ ਇੰਜੇਕਸ਼ਨ ਉਨ੍ਹਾਂ ਦੇ ਹੀ ਹੱਥੋਂ ਉਨ੍ਹਾਂ ਦੇ ਖ਼ੂਨ ਵਿਚ ਦਾਖ਼ਲ ਹੋ ਗਏ। ਪਸੀਨੇ ਦੀਆਂ ਛੋਟੀਆਂ ਛੋਟੀਆਂ ਬੂੰਦਾਂ ਉਨ੍ਹਾਂ ਦੇ ਮੱਥੇ ਤੇ ਜਗਮਗਾਣ ਲੱਗੀਆਂ ਸਨ ਅਤੇ ਉਨ੍ਹਾਂ ਦੇ ਮੂੰਹ ਤੋਂ 'ਸੀ-ਸੀ' ਦੀ ਆਵਾਜ਼ ਨਿਕਲ ਰਹੀ ਸੀ। ਥੋੜ੍ਹੀ ਦੇਰ ਅੱਖਾਂ ਬੰਦ ਕੀਤੀ, ਗਰਦਨ ਅਕੜਾਈ ਉਹ ਬਿਲਕੁਲ ਖਾਮੋਸ਼ ਬੈਠੇ ਰਹੇ। ਫਿਰ ਜਦੋਂ ਉਨ੍ਹਾਂ ਅੱਖਾਂ ਖੋਲੀਆਂ ਤਾਂ ਉਨ੍ਹਾਂ ਵਿਚ ਦਰਦ ਅਤੇ ਤਕਲੀਫ਼ ਦਾ ਅਸਰ ਖ਼ਤਮ ਹੋ ਚੁੱਕਾ ਸੀ।

ਮੈਨੂੰ ਇਕਦਮ ਲੱਗਾ, ਜਿਵੇਂ ਮੈਂ ਕਿਸੇ ਚੀਜ਼ ਦਾ ਇੰਤਜ਼ਾਰ ਕਰ ਰਿਹਾ ਹਾਂ... ਕਿਸੇ ਅਜਿਹੀ ਚੀਜ਼ ਦਾ ਜੋ ਮੈਂ ਚਾਹੁੰਦਾ ਸਾਂ ਕਿ ਨਾ ਹੋਵੇ, ਪਰ ਫਿਰ ਵੀ ਉਸ ਦਾ ਇੰਤਜ਼ਾਰ ਸੀ...ਅਸਦ ਮੀਆਂ ਦੇ ਅਗਲੇ ਸਵਾਲ ਦਾ।

—ਯਾਰ, ਕੀ ਕਿਸੇ ਕੋਲੋਂ ਤਿੰਨ ਸੌ ਬੋਰ ਦੇ ਕਾਰਤੂਸ ਮਿਲ ਸਕਦੇ ਹਨ? ਆਬਿਦ ਮੀਆਂ ਨੂੰ ਚਾਹੀਦੇ ਹਨ। ਸੁਣਿਆ ਹੈ, ਪੀਸ-ਕੋਰ ਵਿਚ ਕੋਈ ਆਦਮੀ ਵੇਚ ਰਿਹਾ ਹੈ। ਇਸ ਦੇ ਬਾਅਦ ਥੋੜ੍ਹੀ ਦੇਰ ਦੇ ਲਈ ਖਾਮੋਸ਼ੀ ਰਹੀ। ਅਸਦ ਮੀਆਂ ਹੁਣ ਬਿਸਤਰ ਤੇ ਲੇਟ ਕੇ ਮੇਰੇ ਵਲ ਕਰਵਟ ਲੈ ਚੁੱਕੇ ਸਨ। ਮੈਂ ਪਹਿਲੀ ਵਾਰ ਵੇਖਿਆ ਕਿ ਅਸਦ ਮੀਆਂ ਦੇ ਸਿਰ ਤੇ ਵਾਲ ਬਹੁਤ ਘਟ ਰਹਿ ਗਏ ਸਨ। ਉਨ੍ਹਾਂ ਦੇ ਸਿਰ ਦੀ ਖਲੜੀ ਵਾਲਾਂ ਵਿਚੋਂ ਤਕਰੀਬਨ ਸਾਫ ਨਜ਼ਰ ਆਉਣ ਲਗੀ ਸੀ। ਵਾਲਾਂ ਦਾ ਰੰਗ ਨਾ ਸਫੇਦ, ਨਾ ਕਾਲਾ, ਬਿਲਕੁਲ ਸੁਆਹ ਵਰਗਾ ਹੋ ਗਿਆ ਸੀ।

—ਅਤੇ ਤੇਰੀ ਖੇਤੀ ਦੇ ਕੀ ਹਾਲ ਹਨ? ਮੈਨੂੰ ਲੱਗਾ, ਜਿਵੇਂ ਲਹਿਜੇ ਵਿਚ ਕੁਝ ਛੁਪਿਆ ਹੋਇਆ ਸੀ। ਮਜਾਕ, ਵਿਅੰਗ ਜਾਂ ਕੁਝ ਹੋਰ, ਪਰ ਕੀ, ਮੈਂ ਸਮਝ ਨਾ ਸਕਿਆ?

—ਠੀਕ ਹੈ। ਟ੍ਰੈਕਟਰ ਚਲ ਰਿਹਾ ਹੈ। ਮੈਂ ਜਵਾਬ ਦਿੱਤਾ।

—ਮੇਰੀ ਸਲਾਹ ਤਾਂ ਇਹ ਹੈ ਕਿ ਤੂੰ ਹੁਣ ਵੀ ਸੰਜੀਦਗੀ ਨਾਲ ਪੜ੍ਹ ਲੈ। ਕੀ ਰਖਿਆ ਹੈ ਇਸ ਤਰ੍ਹਾਂ ਦੀ ਖੇਤੀ ਵੇਤੀ ਵਿਚ। ਅੱਜ ਤਾਂ ਭੈਣ ਹੈ। ਕੱਲ੍ਹ ਭਣੇਵੇਂ ਵੱਡੇ

ਹੋ ਜਾਣਗੇ, ਤਾਂ ਕੀ ਕਰੋਗੇ। ਇਹ ਸਭ ਕੁਝ ਤੇਰੇ ਵੱਸ ਦਾ ਨਹੀਂ ਹੈ। ਅਜੇ ਤਾਂ ਸਾਰੇ ਖੁਸ਼ ਹਨ ਕਿ ਬਹਿਨੋਈ ਦੀ ਮੌਤ ਦੇ ਬਾਅਦ, ਭਰਾ ਭੈਣ ਅਤੇ ਭਣੇਵਿਆਂ ਦੇ ਲਈ ਕਿਤਨਾ ਕਰ ਰਿਹਾ ਹੈ, ਪਰ ਹੌਲੇ ਹੌਲੇ ਸਭ ਬਦਲ ਜਾਏਗਾ। ਓ ਹਾਂ, ਇਹ ਤਾਂ ਦੱਸ ਕੀ ਤੂੰ ਕਦੇ ਕਿਸੇ ਜਿੰਨ ਨੂੰ ਵੇਖਿਆ ਹੈ ?

—ਜੀ ? ਮੈਨੂੰ ਵਿਸ਼ਵਾਸ਼ ਨਹੀਂ ਆਇਆ।

—ਜਿੰਨ...ਮੇਰਾ ਮਤਲਬ ਜਿੰਨਾਂ ਨੂੰ ਜਨਮ ਦੇਣ ਵਾਲਿਆਂ ਤੋਂ ਹੈ। ਲੋਕ ਨਮਾਜ਼ੇ-ਵਜ਼ੀਫਾ ਪੜ੍ਹ ਕੇ ਜਿੰਨਾਂ ਨੂੰ ਆਪਣੇ ਕਬਜ਼ੇ ਵਿਚ ਕਰ ਲੈਂਦੇ ਹਨ। ਕੀ ਕਹਿੰਦੇ ਹਨ, ਉਨ੍ਹਾਂ ਨੂੰ ਮਵਕਿੱਲ। ਮਵਕਿੱਲ ਜਿਨ੍ਹਾਂ ਦੇ ਕਬਜ਼ੇ ਵਿਚ ਹੋਵੇ, ਉਨ੍ਹਾਂ ਦੀ ਹਰ ਖਾਹਿਸ਼ ਪੂਰੀ ਕਰਦਾ ਹੈ। ਹਰ ਕੰਮ ਕਰਦਾ ਹੈ। ਕਿਸੇ ਵੀ ਤਰ੍ਹਾਂ ਦਾ। ਅੱਜ ਇਕ ਸਾਹਿਬ ਕਹਿ ਰਹੇ ਸਨ ਕਿ ਉਨ੍ਹਾਂ ਨੇ ਇਕ ਜ਼ਮਾਨੇ ਵਿਚ ਜਿੰਨਾਂ ਨੂੰ ਦੇਖਣ ਅਤੇ ਕਬਜ਼ੇ ਵਿਚ ਕਰਨ ਦੇ ਬੜੇ ਜਤਨ ਕੀਤੇ। ਵਿਰਾਨਿਆਂ ਵਿਚ ਜਾ ਜਾ ਕੇ ਇਬਾਦਤਾਂ ਕੀਤੀਆਂ, ਉਜਾੜ ਅਤੇ ਗੈਰ ਆਬਾਦ ਮਸਜਿਦਾਂ ਵਿਚ ਆਜ਼ਾਨਾਂ ਦਿੱਤੀਆਂ, ਪਰ ਉਨ੍ਹਾਂ ਨੂੰ ਕਦੀ ਕੋਈ ਜਿੰਨ ਇਨਸਾਨੀ ਸ਼ਕਲ ਵਿਚ ਨਜ਼ਰ ਨਹੀਂ ਆ ਸਕਿਆ। ਹਾਂ, ਇਕ ਸੱਪ ਦੇ ਰੂਪ ਵਿਚ ਜ਼ਰੂਰ ਨਜ਼ਰ ਆਇਆ। ਕੋਈ ਡੇਢ ਹੱਥ ਲੰਮਾ, ਬਹੁਤ ਹੀ ਖੂਬਸੂਰਤ ਲਾਲ ਰੰਗ ਦਾ। ਉਂਜ ਖੁਦਾ ਜਾਣੇ ਉਨ੍ਹਾਂ ਨੂੰ ਇਹ ਕਿਵੇਂ ਪਤਾ ਲੱਗਾ ਕਿ ਉਹ ਜਿੰਨ ਹੀ ਸੀ। ਕਈ ਤੇਰਾ ਦਿਲ ਵੀ ਚਾਹੁੰਦਾ ਹੈ ਜਿੰਨਾਂ ਨੂੰ ਵੇਖਣ ਲਈ ?

—ਜੀ ਨਹੀਂ। ਮੈਨੂੰ ਝੁਣਝੁਣੀ ਜਿਹੀ ਆ ਰਹੀ ਸੀ।

—ਇਕ ਜ਼ਮਾਨੇ ਵਿਚ ਸ਼ਹਿਰ ਵਿਚ ਇਕ ਪਹੁੰਚੀ ਹੋਈ ਔਰਤ ਸੀ। ਸੁਣਿਆ ਹੈ, ਉਸ ਦੇ ਕਬਜ਼ੇ ਵਿਚ ਮਵਕਿੱਲ ਸੀ। ਜਾਹਿਰ ਹੈ, ਉਹ ਉਸਦੀ ਹਰ ਖਾਹਿਸ਼ ਪੂਰੀ ਕਰ ਸਕਦਾ ਸੀ। ਪਰ ਵਿਚਾਰੀ ਮਰੀ ਗ਼ਰੀਬੀ ਵਿਚ। ਕੀ ਪਤਾ, ਕਦੀ ਕਬਜ਼ੇ ਵਿਚ ਆਏ, ਤਾਂ ਪਤਾ ਚਲੇ ! ਅਤੇ ਅਸਦ ਮੀਆਂ ਹੱਸਣ ਲੱਗੇ—ਤੂੰ ਪਿੰਡ ਕਦੋਂ ਵਾਪਸ ਜਾਏਂਗਾ ? ਉਨ੍ਹਾਂ ਨੇ ਪੁੱਛਿਆ।

—ਬਾਸੀ ਈਦ ਨੂੰ, ਜਾਂ ਉਸ ਤੋਂ ਅਗਲੇ ਦਿਨ।

—ਖੇਤਾਂ ਦੇ ਲਈ ਖਾਦ ਦਾ ਕੋਈ ਇੰਤਜ਼ਾਮ ਹੋਇਆ ?

—ਅਜੇ ਤੱਕ ਤਾਂ ਨਹੀਂ।

—ਓ ਹਾਂ, ਉਹ ਫਰਟੀਲਾਈਜ਼ਰ ਕਾਰਪੋਰੇਸ਼ਨ ਦੇ ਸ਼ਰਮਾ ਜੀ ਮੇਰੀ ਜਾਣ ਪਛਾਣ ਦੇ ਹਨ। ਇਕਦਮ ਅਸਦ ਮੀਆਂ ਮੇਰੇ ਚਿਹਰੇ ਦੀ ਬਜਾਏ ਕਿੱਧਰੇ ਹੋਰ ਵੇਖਣ ਲੱਗੇ ਸਨ, ਜਿਵੇਂ ਉਨ੍ਹਾਂ ਦੀਆਂ ਅੱਖਾਂ ਮੇਰੇ ਕੋਲੋਂ ਬੱਚਣਾ ਚਾਹ ਰਹੀਆਂ ਸਨ—ਮੈਂ ਐਵੇਂ ਹੀ ਦੱਸਿਆ। ਤੂੰ ਚਾਹੇਂ ਤਾਂ ਮੈਂ ਖਾਦ ਦਿਲਵਾ...ਅਤੇ ਉਨ੍ਹਾਂ ਨੇ ਵਾਕ ਪੂਰਾ ਨਹੀਂ ਕੀਤਾ। ਹੁਣ ਅਸਦ ਮੀਆਂ ਛੱਤ ਵੱਲ ਵੇਖਣ ਲੱਗੇ ਸਨ। ਫਿਰ ਇਕ ਠੰਡਾ ਸਾਹ ਲੈ ਕੇ ਉਹ ਬਹੁਤ ਥੱਕੀ ਆਵਾਜ਼ ਵਿਚ ਬੋਲੇ—ਬਸ, ਹੁਣ ਤੂੰ ਜਾਹ। ਮੈਂ ਬਿਲਕੁਲ ਠੀਕ ਹਾਂ ਅਤੇ ਉਨ੍ਹਾਂ ਦੀਆਂ ਅੱਖਾਂ ਝਿਲਮਿਲਾ ਗਈਆਂ।

ਸਾਰੇ ਲੋਕ ਆਪਣੇ ਆਪ ਨੂੰ ਜਿਵੇਂ ਇਸ ਘਟਨਾ ਦੇ ਲਈ ਤਿਆਰ ਕਰ ਚੁੱਕੇ ਸਨ। ਕਮਰੇ ਵਿਚ ਪੂਰੀ ਫਲਕ ਮੰਜਲ ਜਮਾਂ ਸੀ।

ਅਸਦ ਮੀਆਂ ਦੇ ਗਲੇ ਵਿਚੋਂ ਅਜੀਬ ਜਿਹੀਆਂ ਆਵਾਜ਼ਾਂ ਨਿਕਲ ਰਹੀਆਂ ਸਨ ਅਤੇ ਉਨ੍ਹਾਂ ਦਾ ਮੂੰਹ ਫੱਟ ਕੇ ਖੁੱਲ੍ਹ ਗਿਆ ਸੀ। ਗਰਦਨ ਅਤੇ ਮੱਥੇ ਦੀਆਂ ਰਗਾਂ ਖਿੱਚ ਕੇ ਉਭਰ ਆਈਆਂ ਸਨ ਅਤੇ ਚਿਹਰੇ ਤੇ ਨੀਲਾਪਨ ਦੌੜਨ ਲੱਗਾ ਸੀ... ਬਿਲਕੁਲ ਉਹੋ ਜਿਹਾ ਨੀਲਾਪਨ ਜਿਹੋ ਜਿਹਾ ਬਰਫ਼ ਵਿਚ ਦੱਬੇ ਮਾਸ ਵਿਚ ਪੈਦਾ ਹੋ ਜਾਂਦਾ ਹੈ। ਸੁਹੇਲਾ ਭਾਬੀ ਉਸੇ ਪਿਆਜ਼ੀ ਸਾੜ੍ਹੀ ਵਿਚ ਉਨ੍ਹਾਂ ਦਾ ਸਿਰ ਆਪਣੀ ਗੋਦ ਵਿਚ ਰੱਖੀ ਬੈਠੀ ਸੀ ਅਤੇ ਉਨ੍ਹਾਂ ਦੇ ਚਿਹਰੇ ਤੇ ਇਕ ਅਜੀਬ ਜਿਹੀ ਵਿਰਾਨੀ ਘਿਰ ਆਈ ਸੀ। ਉਨ੍ਹਾਂ ਦੀ ਖੂਬਸੂਰਤ ਸਾੜ੍ਹੀ ਵਿਚ ਅਸਦ ਮੀਆਂ ਦਾ ਮੈਲਾ ਚਿਹਰਾ ਬੜਾ ਆਊਟ ਆਫ਼ ਪਲੇਸ ਲੱਗ ਰਿਹਾ ਸੀ।

—ਯਾਸੀਨ ਸ਼ਰੀਫ਼ ਪੜ੍ਹੋ, ਮੀਆਂ। ਸੈਯਦਾਨੀ ਭੂਆ ਨੇ ਜ਼ਫ਼ਰ ਮੀਆਂ ਨੂੰ ਕਿਹਾ ਅਤੇ ਜ਼ਫ਼ਰ ਮੀਆਂ ਝੱਟਪਟ ਨੱਸੇ। ਕੁਝ ਹੀ ਪਲਾਂ ਬਾਅਦ ਉਹ ਪੰਜਸੂਰਾ ਹੱਥ ਵਿਚ ਲਈ ਕਮਰੇ ਵਿਚ ਆਏ। ਟੋਪੀ ਲਗਾਣ ਨਾਲ ਉਨ੍ਹਾਂ ਦੇ ਚਿਹਰੇ ਤੇ ਇਕ ਅਜੀਬ ਜਿਹੇ ਸਿੱਧੇਪਨ ਜਾਂ ਬੇਵਕੂਫ਼ੀ ਦਾ ਅਸਰ ਪੈਦਾ ਹੋ ਗਿਆ ਸੀ। ਐਨਕ ਦੇ ਪਿੱਛੇ ਉਨ੍ਹਾਂ ਦੀਆਂ ਅੱਖਾਂ ਵਿਚ ਬੇਚੈਨੀ ਸੀ। ਅਸਦ ਮੀਆਂ ਦੇ ਸਿਰਹਾਣੇ ਬੈਠ ਕੇ ਉਹ ਹਲਕੀ ਹਲਕੀ ਆਵਾਜ਼ ਵਿਚ ਯਾਸੀਨ ਸ਼ੁਰੂ ਕਰ ਚੁੱਕੇ ਸਨ...ਮੌਤ ਦੀ ਤਕਲੀਫ਼ ਨੂੰ ਘੱਟ ਕਰਨ ਦੇ ਲਈ। ਕਿਸੇ ਪਾਸੇ ਤੋਂ ਕਿਸੇ ਦੀਆਂ ਹਿਚਕੀਆਂ ਦੀ ਆਵਾਜ਼ ਉੱਭਰ ਰਹੀ ਸੀ। ਮੈਂ ਵੇਖਿਆ, ਅਸਦ ਮੀਆਂ ਦੀ ਮਾਂ ਆਪਣਾ ਸਿਰ ਉਨ੍ਹਾਂ ਦੇ ਪੈਰਾਂ ਤੇ ਰੱਖੀ ਰੋ ਰਹੀ ਸੀ।

ਪਲ ਭਰ ਦੇ ਲਈ ਜਿਵੇਂ ਸਭ ਕੁਝ ਰੁੱਕ ਗਿਆ। ਅਸਦ ਮੀਆਂ ਦਾ ਸਰੀਰ ਬੇਹਰਕਤ ਹੋ ਗਿਆ ਸੀ। ਪਰ ਸੁਹੇਲਾ ਭਾਬੀ ਦੀ ਚੀਖ਼ ਤੋਂ ਪਹਿਲਾਂ ਹੀ ਅਸਦ ਮੀਆਂ ਨੇ ਅੱਖਾਂ ਖੋਲ੍ਹ ਦਿੱਤੀਆਂ ਅਤੇ ਬੜੇ ਮਾਸੂਮਾਨਾ ਅੰਦਾਜ਼ ਵਿਚ ਉਨ੍ਹਾਂ ਨੇ ਆਪਣੇ ਚਹੁੰ ਪਾਸੀਂ ਇਕੱਠੀ ਭੀੜ ਤੇ ਨਜ਼ਰ ਸੁੱਟੀ।

ਜ਼ਫ਼ਰ ਮੀਆਂ ਯਾਸੀਨ ਪੜ੍ਹਨਾ ਬੰਦ ਕਰ ਚੁੱਕੇ ਸਨ। ਸੁਹੇਲਾ ਭਾਬੀ ਦੇ ਚਿਹਰੇ ਤੇ ਉਹੀ ਵਿਅੰਗ ਭਰੀ ਮੁਸਕਰਾਹਟ ਫਿਰ ਖੇਡਣ ਲੱਗੀ ਸੀ। ਉਹ ਇਕ ਚਮਚ ਨਾਲ ਅਸਦ ਮੀਆਂ ਦੇ ਗਲੇ ਵਿਚ ਪਾਣੀ ਪਾ ਰਹੀ ਸੀ। ਮੈਂ ਘੜੀ ਵੱਲ ਵੇਖਿਆ, ਰਾਤ ਦੇ ਸਾਢੇ ਬਾਰ੍ਹਾਂ ਵੱਜ ਚੁੱਕੇ ਸਨ।

ਕੁਝ ਬੋਲੋ ਬੇਟਾ...? ਤਬੀਅਤ ਕਿਵੇਂ ਹੈ ? ਕੀ ਹੋ ਗਿਆ ਸੀ ? ਅਸਦ ਮੀਆਂ ਦੀ ਮਾਂ ਕਹਿ ਰਹੀ ਸੀ। ਉਨ੍ਹਾਂ ਦੀ ਆਵਾਜ਼ ਇੰਜ ਲੱਗ ਰਹੀ ਸੀ, ਜਿਵੇਂ ਕਿਸੇ ਗ੍ਰਾਮੋਫੋਨ ਰਿਕਾਰਡ ਨੂੰ ਘੱਟ ਸਪੀਡ ਤੇ ਵਜਾ ਦਿੱਤਾ ਗਿਆ ਹੋਵੇ। ਅੱਖਾਂ ਵਿਚੋਂ ਅੱਥਰੂ ਵਗ੍ਹੀ ਜਾ ਰਹੇ ਸਨ, ਜਿਨ੍ਹਾਂ ਨੂੰ ਉਹ ਦੁਪੱਟੇ ਨਾਲ ਪੂੰਝ ਰਹੀ ਸੀ। ਮੈਂ ਵੇਖਿਆ ਉਨ੍ਹਾਂ ਦੇ ਇਕ ਜ਼ਮਾਨੇ ਦੇ ਨਰਮ ਅਤੇ ਨਾਜ਼ਕ ਹੱਥਾਂ ਵਿਚ ਦੂਰੋਂ ਹੀ ਨਜ਼ਰ ਆ ਜਾਣ ਵਾਲਾ ਖੁਰਦਰਾ-ਪਨ ਆ ਗਿਆ ਸੀ।

ਜ਼ਫ਼ਰ ਮੀਆਂ ਖਲੋਤੇ ਹੋਏ ਸਿਰ ਤੇ ਟੋਪੀ ਦੇ ਐਂਗਿਲ ਨੂੰ ਲਗਾਤਾਰ ਬਦਲ ਰਹੇ ਸਨ। ਪੰਜ ਸੂਰਾ ਹੁਣ ਵੀ ਉਨਾਂ ਦੇ ਹੱਥ ਵਿਚ ਹੀ ਦੱਬਿਆ ਹੋਇਆ ਸੀ। ਫਿਰ ਸੁਹੇਲਾ ਭਾਬੀ ਨੇ ਅਸਦ ਮੀਆਂ ਦਾ ਸਿਰ ਸਰ੍ਹਾਣਿਆਂ ਤੇ ਰੱਖ ਦਿੱਤਾ। ਅਸਦ ਮੀਆਂ

ਦੀਆਂ ਨਜ਼ਰਾਂ ਚਾਰੇ ਪਾਸੇ ਘੁੰਮ ਰਹੀਆਂ ਸਨ। ਸਭ ਕੁਝ ਡੂੰਘੀ ਖਾਮੋਸ਼ੀ ਵਿਚ ਡੁੱਬ ਗਿਆ ਸੀ। ਸਿਰਫ਼ ਅਸਦ ਮੀਆਂ ਦੀ ਮਾਂ ਦੀਆਂ ਸਿਸਕੀਆਂ ਸਨ, ਜੋ ਹੌਲੇ ਹੌਲੇ ਹਲਕੀਆਂ ਹੁੰਦੀਆਂ ਜਾ ਰਹੀਆਂ ਸਨ।

ਅਸਦ ਮੀਆਂ ਥੋੜ੍ਹੀ ਕੋਸ਼ਿਸ਼ ਦੇ ਬਾਅਦ ਸਰ੍ਹਾਣਿਆਂ ਦੇ ਸਹਾਰੇ ਬੈਠ ਗਏ। ਉਨ੍ਹਾਂ ਦੇ ਚਿਹਰੇ ਦੀ ਮੁਸਕਰਾਹਟ ਹਰ ਪਲ ਡੂੰਘੀ ਹੁੰਦੀ ਜਾ ਰਹੀ ਸੀ। ਕਮਰੇ ਵਿਚ ਕੋਈ ਆਪਣੀ ਜਗ੍ਹਾ ਤੋਂ ਹਿਲਿਆ ਤੱਕ ਨਹੀਂ। ਅਚਾਨਕ ਆਪਣੇ ਕਮਜ਼ੋਰ ਸਰੀਰ ਦੇ ਬਾਵਜੂਦ ਅਸਦ ਮੀਆਂ ਨੇ ਖੜਖੜਾਂਦੀ ਆਵਾਜ਼ ਵਿਚ ਕਿਹਾ—ਨਹੀਂ, ਮੈਂ ਬਿਲਕੁਲ ਠੀਕ ਹਾਂ। ਘਬਰਾਓ ਨਾ, ਕੁਝ ਨਹੀਂ ਹੋਵੇਗਾ...ਘੱਟ ਤੋਂ ਘੱਟ ਰਮਜ਼ਾਨ ਦੀ ਕੱਲ੍ਹ ਸ਼ਾਮ ਤੱਕ ਤਾਂ ਨਹੀਂ। ਤੁਸੀਂ ਵਿਸ਼ਵਾਸ ਕਰੋ? ਖੁਦਾ ਜਾਣੇ, ਅਸਦ ਮੀਆਂ ਕਿਸ ਨੂੰ ਕਹਿ ਰਹੇ ਸਨ, ਪਰ ਉਨ੍ਹਾਂ ਦੀ ਉਸ ਮੁਸਕਰਾਹਟ ਵਿਚ ਮੈਨੂੰ ਜਾਪਿਆ, ਹਜ਼ਾਰਾਂ ਕਹਿਕਹੇ ਘਿਰ ਆਏ ਸਨ।

ਫਿਰ ਇਕ ਇਕ ਕਰਕੇ ਲੋਕ ਅਸਦ ਮੀਆਂ ਦੇ ਕਮਰੇ ਤੋਂ ਵਿਦਾ ਹੋਣ ਲੱਗੇ। ਥੋੜ੍ਹੀ ਦੇਰ ਬਾਅਦ ਮੈਂ ਇਕੱਲਾ ਉੱਥੇ ਰਹਿ ਗਿਆ। ਸੁਹੇਲਾ ਭਾਬੀ ਸ਼ਾਇਦ ਅੰਦਰ ਕੱਪੜੇ ਬਦਲ ਰਹੀ ਸੀ ਅਤੇ ਬੱਚੇ ਸੌਣ ਦੇ ਲਈ ਲੇਟ ਚੁੱਕੇ ਸਨ। ਮੈਂ ਖ਼ਾਮੋਸ਼ ਬੈਠਾ ਜ਼ਮੀਨ ਤੇ ਵਿਛੇ ਕਾਲੀਨ ਨੂੰ ਘੂਰਦਾ ਰਿਹਾ। ਉਸਦੇ ਡਿਜ਼ਾਈਨ, ਉਸਦੇ ਰੰਗ ਦੇ ਬਾਰੇ ਮੈਂ ਸੋਚਦਾ ਰਿਹਾ। ਇਥੋਂ ਤੱਕ ਕਿ ਅਸਦ ਮੀਆਂ ਨੂੰ ਨੀਂਦਰ ਆ ਗਈ ਅਤੇ ਫਿਰ ਥੋੜ੍ਹੀ ਹੀ ਦੇਰ ਵਿਚ ਉਹ ਘੁਰਾੜੇ ਮਾਰਨ ਲੱਗੇ।

ਉੱਠਦੇ ਸਮੇਂ ਮੈਂ ਸੋਚ ਰਿਹਾ ਸਾਂ ਕਿ ਉਸ ਰਾਤ ਅਸਦ ਮੀਆਂ ਦੇ ਕਮਰੇ ਤੋਂ ਸ਼ਾਇਦ ਹਰ ਆਦਮੀ ਨਿਰਾਸ਼ ਹੋ ਕੇ ਵਾਪਸ ਮੁੜਿਆ ਸੀ।

ਅਗਲੀ ਸ਼ਾਮ ਸਾਢੇ ਚਾਰ ਵਜੇ ਮੈਂ ਜ਼ਫਰ ਮੀਆਂ ਦੇ ਕਮਰੇ ਵਿਚ ਬੈਠਾ ਈਦ ਦੀ ਖਰੀਦਾਰੀ ਦੇ ਬਜਟ ਬਾਰੇ ਸੋਚ ਰਿਹਾ ਸਾਂ। ਸ਼ਹਿਨਾਜ਼ ਆਪਾ ਅਤੇ ਜ਼ਫਰ ਮੀਆਂ ਆਖਰੀ ਰੋਜ਼ੇ ਦੇ ਇਫਤਾਰ ਤੇ ਕਿਧਰੇ ਇਨਵਾਈਟਿਡ ਸੀ ਅਤੇ ਤੰਨੂ ਸ਼ਾਹਿਦਾ ਦੇ ਘਰ ਚਲਾ ਗਿਆ ਸੀ। ਸਵੇਰੇ ਮੈਂ ਅਸਦ ਮੀਆਂ ਨੂੰ ਵੇਖਣ ਗਿਆ ਸਾਂ ਅਤੇ ਖਿੜਕੀ ਵਿਚੋਂ ਉਨ੍ਹਾਂ ਨੂੰ ਕੋਈ ਕਿਤਾਬ ਪੜ੍ਹਦਿਆਂ ਵੇਖ ਕੇ ਵਾਪਸ ਆ ਗਿਆ ਸਾਂ। ਮੈਂ ਲਿਸਟ ਬਣਾ ਹੀ ਰਿਹਾ ਸਾਂ ਕਿ ਜਮੀਲ ਦੌੜਦਾ ਹੋਇਆ ਕਮਰੇ ਵਿਚ ਆ ਵੜਿਆ।

—ਤੁਹਾਨੂੰ ਅੱਬੂ ਬੁਲਾ ਰਹੇ ਹਨ! ਉਸ ਦਾ ਸਾਹ ਫੁਲ ਰਿਹਾ ਸੀ।

—ਅੰਮੀ ਘਰ ਹਨ? ਮੈਂ ਪੁੱਛਿਆ।

—ਕੋਈ ਵੀ ਨਹੀਂ ਹੈ।

—ਤਬੀਅਤ ਕਿਹੋ ਜਿਹੀ ਹੈ ਉਨ੍ਹਾਂ ਦੀ?

—ਉਸੇ ਤਰ੍ਹਾਂ ਹੀ ਹੈ। ਸੀਨੇ ਵਿਚ ਦਰਦ ਹੋ ਰਿਹਾ ਹੈ। ਤੁਹਾਨੂੰ ਜਲਦੀ ਬੁਲਾਇਆ ਹੈ। ਜਮੀਲ ਮੇਰੇ ਜਵਾਬ ਦਾ ਇੰਤਜ਼ਾਰ ਕਰ ਰਿਹਾ ਸੀ।

—ਤੂੰ ਚਲ, ਮੈਂ ਆ ਰਿਹਾ ਹਾਂ। ਮੈਂ ਜਾਣਦਾ ਸਾਂ, ਉਹ ਕਿਸ ਲਈ ਬੁਲਾ ਰਹੇ ਸਨ। ਪੈਥਿਡੀਨ! ਮੈਂ ਪੰਜ ਰੁਪਏ ਦਾ ਨੋਟ ਆਪਣੀ ਜੇਬ ਵਿਚ ਰੱਖ ਲਿਆ।

ਅਸਦ ਮੀਆਂ ਦੀ ਹਾਲਤ ਫਿਰ ਰਾਤ ਵਰਗੀ ਹੋ ਰਹੀ ਸੀ। ਰੰਗ ਨੀਲਾ ਪੈ

ਗਿਆ ਸੀ, ਅੱਖਾਂ ਦੀਆਂ ਪੁਤਲੀਆਂ ਫਿਰ ਗਈਆਂ ਸਨ ਅਤੇ ਸਾਹ ਬਹੁਤ ਤਕਲੀਫ਼ ਨਾਲ ਆ ਰਿਹਾ ਸੀ। ਇਕਦਮ ਪਤਾ ਨਹੀਂ ਕਿਉਂ, ਮੈਨੂੰ ਡਰ ਜਿਹਾ ਲੱਗਾ, ਜਿਵੇਂ ਕਿਸੇ ਸੁੰਨਸਾਨ ਸੜਕ ਤੇ ਮੈਂ ਇਕੱਲਾ ਖਲੋਤਾ ਰਹਿ ਗਿਆ ਹਾਂ।

ਥੋੜ੍ਹੀ ਦੇਰ ਬਾਅਦ ਕਮਰੇ ਵਿਚ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ ਅਤੇ ਮੈਂ ਦੌੜਦਾ ਹੋਇਆ ਡਾਕਟਰ ਨੂੰ ਬੁਲਾਣ ਦੇ ਖ਼ਿਆਲ ਨਾਲ ਬਾਹਰ ਆ ਗਿਆ। ਕਾਫ਼ੀ ਪੈਦਲ ਦੌੜਨ ਦੇ ਬਾਅਦ ਮੈਨੂੰ ਇਕ ਟੈਕਸੀ ਮਿਲੀ। ਜਦੋਂ ਡਾਕਟਰ ਦੇ ਨਾਲ ਟੈਕਸੀ ਫਲਕ ਮੰਜਲ ਵਿਚ ਦਾਖਲ ਹੋਈ ਤਾਂ ਬਹੁਤ ਦੇਰ ਹੋ ਚੁੱਕੀ ਸੀ।

ਸ਼ਾਮ ਦੇ ਲੰਮੇ ਪਰਛਾਵੇਂ ਜਮੀਨ ਤੇ ਫੈਲਣ ਲੱਗੇ ਸਨ।

ਕਮਰੇ ਵਿਚ ਸਿਸਕੀਆਂ ਹੀ ਸਿਸਕੀਆਂ ਸੁਣਾਈ ਦੇ ਰਹੀਆਂ ਸਨ।

ਅਸਦ ਮੀਆਂ ਦੀਆਂ ਅੱਖਾਂ ਖੁੱਲ੍ਹੀਆਂ ਹੋਈਆਂ, ਅਜੀਬ ਢੰਗ ਨਾਲ ਕਿਧਰੇ ਵੇਖ ਰਹੀਆਂ ਸਨ। ਘੱਟ ਰੌਸ਼ਨੀ ਵਿਚ ਲੱਗ ਰਿਹਾ ਸੀ, ਜਿਵੇਂ ਉਨ੍ਹਾਂ ਦੀਆਂ ਅੱਖਾਂ ਵਿਚ ਮਿਲਿਆ ਜੁਲਿਆ ਗੁੱਸਾ ਅਤੇ ਮੁਸਕਰਾਹਟ ਹੁਣ ਵੀ ਸੀ। ਹੈਰਾਨੀ ਦੇ ਵਾਤਾਵਰਣ ਵਿਚ ਮੈਂ ਉਨ੍ਹਾਂ ਦੇ ਚਿਹਰੇ ਨੂੰ ਵੇਖਦਾ ਰਿਹਾ, ਫਿਰ ਅੱਗੇ ਵੱਧ ਕੇ ਉਨ੍ਹਾਂ ਖੁੱਲ੍ਹੀਆਂ ਅੱਖਾਂ ਨੂੰ ਬੰਦ ਕਰ ਦਿੱਤਾ। ਡਾਕਟਰ ਨੇ ਉਹਨਾਂ ਦਾ ਸਰੀਰ ਸਫੇਦ ਚਾਦਰ ਨਾਲ ਢੱਕ ਦਿੱਤਾ।

ਇਕਦਮ ਕਿਸੇ ਚੀਜ਼ ਨੇ ਮੇਰਾ ਖ਼ਿਆਲ ਅਸਦ ਮੀਆਂ ਦੇ ਮੁਰਦਾ ਚਿਹਰੇ ਤੋਂ ਆਪਣੇ ਵੱਲ ਖਿੱਚ ਲਿਆ, ਜਿਵੇਂ ਕੰਧਾਂ ਦਰਵਾਜ਼ੇ ਹਿਲ ਗਏ ਸਨ। ਕੋਈ ਗੋਲਾ ਫਲਕ ਮੰਜਲ ਦੇ ਬਿਲਕੁਲ ਉੱਪਰ ਆ ਕੇ ਫਟਿਆ ਸੀ।

...ਦੋ, ਤਿੰਨ, ਚਾਰ...ਤੋਪਾਂ ਚਲ ਰਹੀਆਂ ਸਨ। ਰੋਜ਼ੇ ਦੇ ਇਫਤਾਰ ਦੀ... ਈਦ ਦੇ ਚੰਨ ਦੀ। ਰਮਜ਼ਾਨ ਹੁਣ ਖ਼ਤਮ ਹੋ ਰਹੇ ਸਨ।

# ਲੇਖਕ-ਪਰਿਚਯ

**ਹਰੀਸ਼ੰਕਰ ਪਾਰਸਾਈ** : ਜਨਮ 22 ਅਗਸਤ 1924, ਜਮਾਨੀ, ਹੋਸ਼ੰਗਾਬਾਦ, ਮੱਧ ਪ੍ਰਦੇਸ਼। 1957 ਤੱਕ ਅਧਿਆਪਨ। ਫਿਰ ਸੁਤੰਤਰ ਲੇਖਨ। 1956 ਵਿਚ 'ਵਸੁਧਾ' ਨਾਮਕ ਸਾਹਿਤਕ ਪਤ੍ਰਿਕਾ ਦਾ ਪ੍ਰਕਾਸ਼ਨ ਸੰਪਾਦਨ। ਪ੍ਰਕਾਸ਼ਤ ਪੁਸਤਕਾਂ : ਹੰਸਤੇ ਹੈਂ ਰੋਤੇ ਹੈਂ, ਭੂਤ ਕੇ ਪਾਂਵ ਪੀਛੇ, ਤਬਕੀ ਬਾਤ ਔਰ ਥੀ। ਜੈਸੇ ਉੱਨ ਕੇ ਦਿਨ ਫਿਰੇ, ਸਦਾਚਾਰ ਕਾ ਤਵੀਜ਼। ਪਗਡੰਡੀਓਂ ਕਾ ਜ਼ਮਾਨਾ, ਰਾਨੀ ਨਾਗਫਨੀ ਕੀ ਕਹਾਣੀ, ਵੈਸ਼ਣਵ ਕੀ ਫਿਸਲਨ, ਸ਼ਿਕਾਇਤ ਮੁਝੇ ਭੀ ਹੈ, ਅਪਨੀ ਅਪਨੀ ਬੀਮਾਰੀ, ਠਿਠੁਰਤਾ ਹੂਆ ਗਣਤੰਤਰ, ਨਿਠੱਲੇ ਕੀ ਡਾਇਰੀ, ਬੋਲਤੀ ਰੇਖਾਏਂ, ਏਕ ਲੜਕੀ ਪਾਂਚ ਦੀਵਾਨੇ, ਤਿਰਛੀ ਰੇਖਾਏਂ, ਔਰ ਅੰਤ ਮੇਂ, ਤਟ ਕੀ ਖੋਜ, ਮਾਟੀ ਕਹੇ ਕੁਮਹਾਰ ਸੇ, ਪਾਖੰਡ ਕਾ ਅਧਿਆਤਮ, ਸੁਨੋ ਭਾਈ ਸਾਧੋ, ਵਿਕਲਾਂਗ ਸ਼ਰਧਾ ਕਾ ਦੌਰ ਔਰ ਪਰਸਾਈ ਰਚਨਾਵਲੀ (ਛੇ ਖੰਡ)। ਜੱਬਲਪੁਰ ਯੂਨੀਵਰਸਿਟੀਤੋਂ ਡੀ. ਲਿਟ ਦੀ ਡਿਗਰੀ। 1982 ਵਿਚ ਸਾਹਿਤ ਅਕਾਦਮੀ ਪੁਰਸਕਾਰ ਨਾਲ ਸਨਮਾਨਤ। ਮੱਧ ਪ੍ਰਦੇਸ਼ ਸਰਕਾਰ ਦੇ ਸਿਖਰ ਸਨਮਾਨ ਨਾਲ ਸਨਮਾਨਤ 1983। ਲੱਗਪਗ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਰਚਨਾਵਾਂ ਅਨੁਵਾਦਿਤ। ਮਲਿਆਲਮ ਵਿਚ ਚਾਰ ਪੁਸਤਕਾਂ ਅਨੁਵਾਦਿਤ। ਹਿੰਦੀ ਵਿਚ ਵਿਅੰਗ ਨੂੰ ਇਕ ਸਨਮਾਨਤ ਅਤੇ ਰਚਨਾਤਮਕ ਦਰਜਾ ਦੁਆਉਣ ਵਾਲੇ ਇਕੋ ਇਕ ਕਥਾਕਾਰ। ਮੱਧ ਪ੍ਰਦੇਸ਼ ਪ੍ਰਗਤੀਸ਼ੀਲ ਲੇਖਕ ਸੰਘ ਦੇ ਪ੍ਰਧਾਨ। ਵਿਸ਼ਵ ਸ਼ਾਂਤੀ ਸੰਮੇਲਨ ਵਿਚ ਭਾਰਤੀ ਪ੍ਰਤੀਨਿਧੀ ਮੰਡਲ ਦੇ ਮੈਂਬਰ ਦੇ ਨਾਤੇ ਰੂਸ ਦੀ ਯਾਤਰਾ।

**ਧਰਮਵੀਰ ਭਾਰਤੀ** : ਜਨਮ 25 ਦਸੰਬਰ 1926। ਪ੍ਰਯਾਗ ਦੇ ਅਤਰਸੁਈਆ ਮੁਹੱਲੇ ਵਿੱਚ। '60 ਤੱਕ ਪ੍ਰਯਾਗ ਯੂਨੀਵਰਸਿਟੀ, ਹਿੰਦੀ ਵਿਭਾਗ ਵਿਚ ਅਧਿਆਪਨ। 'ਅਭਿਯੁਦਯ', 'ਸੰਗਮ', 'ਨਿਕਸ਼ ਅਤੇ ਆਲੋਚਨਾ' ਦਾ ਸੰਪਾਦਨ। ਲੰਮੇ ਸਮੇਂ ਤੱਕ 'ਧਰਮਯੁੱਗ' ਦਾ ਸੰਪਾਦਨ। ਇੰਗਲੈਂਡ, ਜਰਮਨੀ, ਇੰਡੋਨੇਸ਼ੀਆ, ਥਾਈਲੈਂਡ, ਬੰਗਲਾ ਦੇਸ਼ ਦੀਆਂ ਯਾਤਰਾਵਾਂ। 1972 ਵਿਚ ਪਦਮਸ੍ਰੀ। ਪ੍ਰਕਾਸ਼ਨ : **ਕਹਾਣੀ ਸੰਗ੍ਰਹਿ** : ਮੁਰਦੋਂ ਕਾ ਗਾਂਵ, ਚਾਂਦ ਔਰ ਟੂਟੇ ਹੂਏ ਲੋਗ, ਬੰਦ ਗਲੀ ਕਾ ਆਖਰੀ ਮਕਾਨ। **ਕਵਿਤਾ** : ਠੰਡਾ ਲੋਹਾ, ਅੰਧਾ ਯੁੱਗ, ਸਾਤ ਗੀਤ ਵਰਸ਼, ਕਨੁਪ੍ਰਿਯਾ। **ਨਾਵਲ** : ਗੁਨਾਹੋਂ ਕਾ ਦੇਵਤਾ, ਸੂਰਜ ਕਾ ਸਾਤਵਾਂ ਘੋੜਾ। **ਲੇਖ** : ਠੇਲੇ ਪਰ ਹਿਮਾਲਯ, ਕਹਿਨੀ-ਅਨਕਹਿਨੀ, ਪਸ਼ਯੰਤੀ। **ਆਲੋਚਨਾ** : ਪ੍ਰਗਤੀਵਾਦ-ਏਕ ਸਮੀਕਸ਼ਾ, ਮਾਨਵ

ਮੂਲਯ ਔਰ ਸਾਹਿਤ। **ਇਕਾਂਗੀ :** ਨਦੀ ਪਿਆਸੀ ਥੀ। **ਸ਼ੋਧ**-ਸਿੱਧ ਸਾਹਿਤਯ। **ਅਨੁਵਾਦ :** ਆਸਕਰ ਵਾਈਲਡ ਕੀ ਕਹਾਨੀਆਂ, ਦੇਸ਼ਾਂਤਰ। ਰਿਪੋਰਟਿੰਗ : ਯੁੱਧ-ਯਾਤਰਾ। ਹਿੰਦੀ ਕਹਾਣੀ ਵਿਚ ਨਵੇਂ ਪ੍ਰਯੋਗਾਂ ਦੇ ਲਈ ਪ੍ਰਸਿੱਧ।

**ਅੰਮ੍ਰਿਤ ਰਾਏ** : ਜਨਮ 15 ਅਗਸਤ 1921, ਸੰਪਾਦਕ : ਹੰਸ 42–52 ਤੱਕ, ਨਈ ਕਹਾਨੀਆਂ 67–71 ਤੱਕ। ਕੁਲ ਪ੍ਰਕਾਸ਼ਨ ਲੱਗਪਗ ਪੈਂਤੀ। ਵਰਨਣਯੋਗ ਰਚਨਾਵਾਂ : ਬੀਜ–53, ਧੂੰਆਂ–77 (ਨਾਵਲ)। ਆਦਿ ਵਿਦ੍ਰੋਹੀ, ਅਗਨੀ ਦੀਕਸ਼ਾ, ਸਮਰਗਾਥਾ (ਅਨੁਵਾਦ), ਸਰਗਮ (ਕਹਾਣੀਆਂ 77), ਆਨੰਦਮ (ਲਲਤਿ ਨਿਬੰਧ ਰਮਯ ਰਚਨਾਏਂ), ਪ੍ਰੇਮ ਚੰਦ : ਕਲਮ ਕਾ ਸਿਪਾਹੀ (ਜੀਵਨੀ), ਸਿਖਿਆ ਵਿਭਾਗ ਭਾਰਤ ਸਰਕਾਰ ਦਾ ਸਰਵੋਤਮ ਅਨੁਵਾਦ ਐਵਾਰਡ 1958। ਨਹਿਰੂ ਫੈਲੋਸ਼ਿਪ 77–79, ਸਾਹਿਤ ਅਕਾਦਮੀ ਐਵਾਰਡ 63। ਸੋਵੀਅਤ ਲੈਂਡ ਨਹਿਰੂ ਐਵਾਰਡ 71, ਅਨੇਕਾਂ ਭਾਰਤੀ ਅਤੇ ਬਦੇਸ਼ੀ ਭਾਸ਼ਾਵਾਂ ਵਿਚ ਰਚਨਾਵਾਂ ਦਾ ਅਨੁਵਾਦ। ਹਿੰਦੀ ਕਹਾਣੀ ਵਿਚ ਪ੍ਰਗਤੀਸ਼ੀਲ ਚੇਤਨਾ ਅਤੇ ਯਥਾਰਥਵਾਦੀ ਸਰੋਕਾਰਾਂ ਦੇ ਮਹੱਤਵਪੂਰਣ ਕਹਾਣੀਕਾਰ।

**ਮੁਕਤੀਬੋਧ** : (ਸਵਰਗੀ) ਗਜਾਨਨ ਮਾਧਵ ਮੁਕਤੀਬੋਧ। ਜਨਮ 13 ਨਵੰਬਰ 1917, ਸ਼ਿਓਪੁਰ ਮੱਧ ਪ੍ਰਦੇਸ਼। ਸਮਕਾਲੀਨ ਹਿੰਦੀ ਸਾਹਿਤ (ਵਿਸ਼ੇਸ਼ ਰੂਪ ਵਿਚ ਕਵਿਤਾ) ਦੇ ਸਭ ਤੋਂ ਵੱਧ ਮਹੱਤਵਪੂਰਣ ਅਤੇ ਚਰਚਿਤ ਕਾਵਿ-ਆਲੋਚਕ। ਪ੍ਰਕਾਸ਼ਤ ਰਚਨਾਵਾਂ : ਕਾਮਾਯਨੀ ਏਕ ਪੁਨਰ ਵਿਚਾਰ, ਭਾਰਤ : ਇਤਿਹਾਸ ਔਰ ਸੰਸਕ੍ਰਿਤੀ (ਜ਼ਬਤਸ਼ੁਦਾ), ਚਾਂਦ ਕਾ ਮੂੰਹ ਟੇਢਾ ਹੈ, ਏਕ ਸਾਹਿਤਕ ਕੀ ਡਾਇਰੀ, ਨਈ ਕਵਿਤਾ ਕਾ ਆਤਮ-ਸੰਘਰਸ਼, ਕਾਠ ਕਾ ਸਪਨਾ, ਸਤਹ ਸੇ ਉੱਠਤਾ ਆਦਮੀ, ਵਿਪਾਤ੍ਰ, ਭੂਰੀ ਭੂਰੀ ਖਾਕ ਧੂਲ, ਸਮੀਕਸ਼ਾ ਕੀ ਸਮੱਸਿਆਏਂ, ਆਖਿਰ ਰਚਨਾ ਕਿਉਂ ਔਰ ਮੁਕਤੀ ਬੋਧ ਰਚਨਾਵਲੀ (ਛੇ ਖੰਡ)। ਆਪਣੀ ਕਥਾਤਮਕ ਅਤੇ ਨਾਵਲ-ਚੇਤਨਾ ਦੇ ਲਈ ਪ੍ਰਸਿੱਧ। ਕਹਾਣੀ ਵਿਚ ਨਵੇਂ ਵਸਤੂ ਵਿਨਿਆਸ ਅਤੇ ਰੂਪਾਤਮਕ ਪ੍ਰਯੋਗਾਂ ਦੇ ਲਈ ਵਰਨਣਯੋਗ।

**ਭੀਸ਼ਮ ਸਾਹਨੀ** : ਜਨਮ 8 ਅਗਸਤ 1915, ਜ਼ਾਕਿਰ ਹੁਸੈਨ ਕਾਲਜ ਦਿੱਲੀ ਅਤੇ ਦਿੱਲੀ ਯੂਨੀਵਰਸਿਟੀ ਦੇ ਅੰਗ੍ਰੇਜ਼ੀ ਵਿਭਾਗ ਵਿਚ ਪ੍ਰੋਫੈਸਰ। ਸੋਵੀਅਤ ਰੂਸ ਵਿਚ 57–63 ਤੱਕ ਅਨੁਵਾਦਕ, ਸ਼ਿਰੋਮਣੀ ਲੇਖਕ ਦਾ ਸਨਮਾਨ 1975। ਲੋਟਸ ਐਵਾਰਡ 1980। ਕੁਲ ਪ੍ਰਕਾਸ਼ਨ ਲੱਗਪਗ ਵੀਹ। ਝਰੋਖੇ : 67, ਤਮਸ : 74 (ਸਾਹਿਤ ਅਕਾਦਮੀ ਐਵਾਰਡ 75), ਭਾਗਯਰੇਖਾ : 53, ਭਟਕਦੀ ਰਾਖ : 65। ਕਹਾਣੀਆਂ, ਹਾਨੂਸ਼ : 77, (ਨਾਟਕ—ਮੱਧ ਪ੍ਰਦੇਸ਼ ਸਾਹਿਤ ਪ੍ਰੀਸ਼ਦ ਦਾ ਪੁਰਸਕਾਰ)। ਬਲਰਾਜ-ਮਾਈ ਬ੍ਰਦਰ-81 (ਅੰਗ੍ਰੇਜ਼ੀ ਵਿਚ ਜੀਵਨੀ), 25 ਰੂਸੀ ਕਲਾਸਿਕਸ ਦਾ ਹਿੰਦੀ ਵਿਚ ਅਨੁਵਾਦ। ਅਨੇਕਾਂ ਰਚਨਾਵਾਂ ਦਾ ਪੰਜਾਬੀ ਅਤੇ ਅੰਗਰੇਜ਼ੀ ਵਿਚ ਅਨੁਵਾਦ। ਰਾਸ਼ਟਰੀ ਪ੍ਰਗਤੀ-ਸ਼ੀਲ ਲੇਖਕ ਮਹਾਂ ਸਿੰਘ ਦੇ ਜਨਰਲ ਸਕੱਤਰ। ਹਿੰਦੀ ਕਹਾਣੀ ਵਿਚ ਪ੍ਰਗਤੀਸ਼ੀਲ ਚੇਤਨਾ ਦੇ ਮਹੱਤਵਪੂਰਣ ਲੇਖਕ।

**ਰਾਮਕੁਮਾਰ** : ਜਨਮ ਅਕਤੂਬਰ, 1924 ਸ਼ਿਮਲਾ। ਦਿੱਲੀ ਯੂਨੀਵਰਸਿਟੀ ਤੋਂ ਅਰਥ ਸ਼ਾਸਤਰ ਵਿਚ ਐਮ. ਏ. ਸ਼ਾਰਦਾ ਉਕੀਲ ਸਕੂਲ ਆਫ ਆਰਟਸ, ਦਿੱਲੀ ਵਿਚ ਕਲਾ ਸਿੱਖਿਆ। ਪੈਰਿਸ ਵਿਚ ਆਂਦ੍ਰੇਲਹੋਤ ਅਤੇ ਫਰਨਾਂਦਲੇਜ ਵਿਚ ਕਲਾ ਸਿੱਖਿਆ। ਸ਼ਿਮਲਾ, ਦਿੱਲੀ, ਪੈਰਿਸ, ਬੰਬਈ, ਪ੍ਰਾਹਾ, ਕੋਲੰਬੋ, ਵਾਰਸਾ, ਕਰਾਕੋਵ, ਕਲਕੱਤਾ ਵਿਚ ਕਈ ਏਕਲ ਪ੍ਰਦਰਸ਼ਨੀਆਂ। ਲੰਦਨ, ਨਿਊਯਾਰਕ, ਵੇਨਿਸ, ਟੋਕੀਓ ਦੀਆਂ ਸਮੂਹ ਪ੍ਰਦਰਸ਼ਨੀਆਂ ਵਿਚ ਸ਼ਮੂਲੀਅਤ। ਅੰਤਰਰਾਸ਼ਟਰੀ ਪ੍ਰਸਿੱਧਤਾ ਦੇ ਚਿੱਤਰਕਾਰ। ਹਿੰਦੀ ਦੇ ਪ੍ਰਸਿੱਧ ਕਥਾਕਾਰ। ਪ੍ਰਕਾਸ਼ਨ : **ਕਹਾਣੀ ਸੰਗ੍ਰਹਿ**-ਹੁਸਨਾ ਬੀਬੀ, ਏਕ ਚੇਹਰਾ, ਸਮੁੰਦਰ, ਝੀਂਗੁਰੋਂ ਕੇ ਸਵਰ, ਮੇਰੀ ਪ੍ਰਿਯ ਕਹਾਨੀਆਂ। **ਨਾਵਲ** : ਘਰ ਬਨੇ, ਘਰ ਟੂਟੇ, ਦੇਰ ਸਵੇਰ। **ਯਾਤਰਾ** : ਯੂਰਪ ਕੇ ਸਕੇਚ। **ਕਲਾ** : ਲਲਿਤ ਕਲਾ ਅਕਾਦੇਮੀ ਤੋਂ ਅਨੇਕਾਂ ਮੋਨੋਗ੍ਰਾਫਸ। 1976 ਵਿਚ ਮੇਰੀ ਪ੍ਰਿਯ ਕਹਾਨੀਆਂ ਤੇ ਉੱਤਰ ਪ੍ਰਦੇਸ਼ ਦਾ ਪ੍ਰੇਮ ਚੰਦ ਪੁਰਸਕਾਰ। 1972 ਵਿਚ ਪਦਮਸ੍ਰੀ। ਸਹਿਜ ਪ੍ਰਯੋਗਸ਼ੀਲਤਾ ਦੇ ਲਈ ਪ੍ਰਸਿੱਧ।

**ਕ੍ਰਿਸ਼ਨ ਬਲਦੇਵ ਵੈਦ** : ਜਨਮ 27 ਜੁਲਾਈ 1927। ਪ੍ਰਕਾਸ਼ਨ—**ਨਾਵਲ** : ਉਸਕਾ ਬਚਪਨ-57, ਵਿਮਲ ਉਰਫ਼ ਜਾਏਂ ਤੋਂ ਜਾਏਂ ਕਹਾਂ-1974, ਨਸਰੀਨ-75, ਦੂਸਰਾ ਨਾ ਕੋਈ-76, ਦਰਦ ਲਾ ਦਵਾ-80, ਗੁਜਰਾ ਹੁਆ ਜ਼ਮਾਨਾ-81। **ਕਹਾਣੀ ਸੰਗ੍ਰਹਿ** : ਬੀਚ ਕਾ ਦਰਵਾਜ਼ਾ-62, ਮੇਰਾ ਦੁਸ਼ਮਣ-66, ਦੂਸਰੇ ਕਿਨਾਰੇ ਸੇ-70, ਲਾਪਤਾ-73, ਉਸਕੇ ਬਿਆਨ-74, ਮੇਰੀ ਪ੍ਰਿਯ ਕਹਾਨੀਆਂ-78, ਵੋਹ ਔਰ ਮੈਂ-80, **ਅਨੁਵਾਦ** : ਹਿੰਦੀ ਵਿਚ : ਵੈਕੇਟ ਕਾ ਗੋਡੋ ਕੇ ਇੰਤਜ਼ਾਰ ਮੇਂ-70, ਆਖਰੀ ਖੇਲ-71, ਅੰਗਰੇਜ਼ੀ ਵਿਚ ਨਿਰਮਲ ਵਰਮਾ-ਡੇਜ਼ ਆਵ ਲਾਂਗਿਗ-72, ਸ੍ਰੀਕਾਂਤ ਵਰਮਾ-ਬਿਟਰ ਸਵੀਟ ਡਿਜਾਇਰ-75, **ਸਮੀਖਿਆ** : **ਅੰਗਰੇ**ਜ਼ੀ ਵਿਚ-ਟੈਕਨੀਕ ਇਨ ਦ ਟੇਲਸ ਆਫ ਹੇਨਰੀ ਜੇਮਸ। **ਅੰਗਰੇਜ਼ੀ ਵਿਚ ਪ੍ਰਕਾਸ਼ਨ** : ਸਟੇਪਸ ਇਨ ਡਾਰਕਨੇਸ-62, ਵਿਮਲ ਇਜ਼ ਬੋਗ (ਦੋ ਖੰਡਾਂ ਵਿਚ) 72, ਸਾਈਲੈਂਸ ਐਂਡ ਅਦਰ ਸਟੋਰੀਜ਼-72। ਕਈ ਵਰ੍ਹਿਆਂ ਤੱਕ ਅਮਰੀਕਾ ਵਿਚ ਅੰਗਰੇਜ਼ੀ ਦੇ ਵਿਜਟਿੰਗ ਪ੍ਰੋਫੈਸਰ। ਹਿੰਦੀ ਕਹਾਣੀ ਵਿਚ ਨਵੇਂ ਪ੍ਰਯੋਗਾਂ ਦੇ ਲਈ ਚਰਚਿਤ ਅਤੇ ਵਰਣਨਯੋਗ।

**ਮਹੀਪ ਸਿੰਘ** : ਜਨਮ 15 ਅਗਸਤ 1930। ਐਮ. ਏ., ਪੀ.-ਐਚ. ਡੀ., ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ ਵਿਚ ਹਿੰਦੀ ਦੇ ਸੀਨੀਅਰ ਪ੍ਰੋਫੈਸਰ। ਪ੍ਰਕਾਸ਼ਨ : **ਕਹਾਣੀ ਸੰਗ੍ਰਹਿ** : ਛੇ ਔਰ ਏਕ। **ਨਾਵਲ** : ਯੇਹ ਭੀ ਨਹੀਂ। ਇਨ੍ਹਾਂ ਤੋਂ ਬਿਨਾਂ ਆਲੋਚਨਾ, ਸੰਪਾਦਨ ਅਤੇ ਅਨੁਵਾਦ ਦੀਆਂ ਵੀਹ ਤੋਂ ਵੱਧ ਪੁਸਤਕਾਂ ਪ੍ਰਕਾਸ਼ਤ। ਜਾਪਾਨ ਦੀ ਕਾਨਸਾਈ ਯੂਨੀਵਰਸਿਟੀ ਵਿਚ 1974-75 ਤੱਕ ਵਿਜਟਿੰਗ ਪ੍ਰੋਫੈਸਰ, ਕਨੇਡਾ, ਅਮਰੀਕਾ ਅਤੇ ਇੰਗਲੈਂਡ ਦੀਆਂ ਸਾਹਿਤਕ ਯਾਤਰਾਵਾਂ-1982। ਬੈਂਕਾਕ, ਸਿੰਘਾਪੁਰ ਦੀ ਯਾਤਰਾ 1983। ਪਿਛਲੇ ਅਠਾਰਾਂ ਵਰ੍ਹਿਆਂ ਤੋਂ ਸਾਹਿਤਕ ਪੱਤ੍ਰਿਕਾ 'ਸੰਚੇਤਨਾ' ਦਾ ਸੰਪਾਦਨ। ਨਈ ਕਹਾਨੀ ਅੰਦੋਲਨ ਦੇ ਬਾਅਦ ਅਕਹਾਣੀ ਅਤੇ ਸਚੇਤਨ ਕਹਾਣੀ ਅੰਦੋਲਨ ਦੇ ਸਰਗਰਮ ਹਸਤਾਖ਼ਰ।

**ਸ਼ਾਨੀ** : ਪੂਰਾ ਨਾਂ ਗੁਲਸ਼ੇਰ ਖਾਨ ਸ਼ਾਨੀ। ਜਨਮ 16 ਮਈ 1933। ਪ੍ਰਕਾਸ਼ਨ : **ਨਾਵਲ** : ਕਾਲਾ ਜਲ, ਸਾਂਪ ਔਰ ਸੀੜ੍ਹੀ, ਫੂਲ ਤੋੜਨਾ ਮਨ੍ਹਾ ਹੈ, ਏਕ ਲੜਕੀ ਕੀ ਡਾਇਰੀ, ਪੱਥਰੋਂ ਮੇਂ ਬੰਦ ਆਵਾਜ਼, ਕਸਤੂਰੀ, ਨਦੀ ਔਰ ਸਿਪੀਆਂ। **ਕਹਾਣੀ ਸੰਗ੍ਰਹਿ :** ਬਬੂਲ ਕੀ ਛਾਉਂ, ਡਾਲੀ ਨਹੀਂ ਫੂਲਤੀ, ਛੋਟੇ ਘੇਰੇ ਕਾ ਵਿਦਰੋਹ, ਏਕ ਸੇ ਮਕਾਨੋਂ ਕਾ ਨਗਰ, ਯੁੱਧ, ਮੇਰੀ ਪ੍ਰਿਯ ਕਹਾਨੀਆਂ, ਸੰਪੂਰਣ ਕਹਾਨੀਆਂ—ਸਭ ਜਗਹ (ਦੋ ਭਾਗ)। **ਸੰਸਮਰਣ**-ਸ਼ਾਲਵਨੋ ਕਾ ਦੀਪ, **ਨਿਬੰਧ** : ਏਕ ਸ਼ਹਿਰ ਮੇਂ ਸਪਨੇ ਬਿਕਤੇ ਹੈਂ। **ਸੰਪਾਦਨ :** ਪੋਟੇਕਾਟ ਕੀ ਸ੍ਰੇਸ਼ਠ ਕਹਾਨੀਆਂ, ਸਾਹਿਤ ਅਕਾਦਮੀ ਦੀ ਤ੍ਰੈਮਾਸਿਕ ਪੱਤ੍ਰਿਕਾ 'ਸਮਕਾਲੀਨ ਭਾਰਤੀਯ ਸਾਹਿਤਯ'। ਮੱਧ ਪ੍ਰਦੇਸ਼ ਸਾਹਿਤ ਪ੍ਰੀਸ਼ਦ ਦੇ ਸਕੱਤਰ। 'ਸਾਕਸ਼ਾਤਕਾਰ' ਪੱਤ੍ਰਿਕਾ ਦੇ ਸੰਸਥਾਪਕ ਸੰਪਾਦਕ। ਅਨੇਕਾਂ ਭਾਰਤੀ ਭਾਸ਼ਾਵਾਂ ਤੋਂ ਬਿਨਾਂ ਰੂਸੀ, ਚੈਕ, ਅੰਗਰੇਜ਼ੀ ਅਤੇ ਲਿਥੂਵਾਨੀ ਭਾਸ਼ਾਵਾਂ ਵਿਚ ਰਚਨਾਵਾਂ ਦਾ ਅਨੁਵਾਦ। ਉੱਤਰ ਪ੍ਰਦੇਸ਼ ਅਤੇ ਮੱਧ ਪ੍ਰਦੇਸ਼ ਸ਼ਾਸਨ ਵਲੋਂ ਸਨਮਾਨਤ। ਮੱਧ ਪ੍ਰਦੇਸ਼ ਸ਼ਾਸਨ ਵਲੋਂ 'ਸਿਖਰ ਸਨਮਾਨ' ਨਾਲ ਸਨਮਾਨਤ। ਮੱਧਵਰਗੀ ਮੁਸਲਮ ਪਰਿਵਾਰਾਂ ਦੇ ਯਥਾਰਥਵਾਦੀ ਚਿਤੇਰੇ। ਬਸਤਰ ਦੇ ਆਦਿਵਾਸੀ ਜਨ ਜੀਵਨ ਦੇ ਪ੍ਰਮਾਣਿਕ ਕਥਾਕਾਰ।

**ਕਾਮਤਾਨਾਥ** : ਪੂਰਾ ਨਾਂ ਕਾਮਤਾ ਨਾਥ ਸ੍ਰੀਵਾਸਤਵ। ਜਨਮ 22 ਸਤੰਬਰ 1935। ਪ੍ਰਕਾਸ਼ਨ—**ਕਹਾਣੀ ਸੰਗ੍ਰਹਿ :** ਛੁੱਟੀਆਂ, ਤੀਸਰੀ ਸਾਂਸ, ਸਭ ਠੀਕ ਹੋ ਜਾਏਗਾ। **ਨਾਵਲ** : ਸਮੁੰਦਰ ਤਟ ਪਰ ਖੁਲਨੇ ਵਾਲੀ ਖਿੜਕੀ, ਸੁਬਹ ਹੋਨੇ ਤਕ, ਏਕ ਔਰ ਹਿੰਦੁਸਤਾਨ, ਤੁਮ੍ਹਾਰੇ ਨਾਮ। **ਨਾਟਕ :** ਦਿਸ਼ਾਹੀਨ। **ਸੰਪਾਦਨ**-ਕਥਾਂਤਰ (ਸੰਕਲਨ) ਅਤੇ 'ਸਮਾਂਤਰ'-ਸਾਹਿਤਕ ਪੱਤ੍ਰਿਕਾ। ਸਮਾਂਤਰ ਕਹਾਣੀ ਅੰਦੋਲਨ ਦੇ ਮੁਖ ਬੁਲਾਰੇ-ਰਚਨਾਕਾਰ।

**ਰਾਜੀ ਸੇਠ** : ਜਨਮ 4 ਅਕਤੂਬਰ 1935। ਐਮ. ਏ. ਅੰਗ੍ਰੇਜ਼ੀ। ਭਾਰਤੀ ਦਰਸ਼ਨ ਅਤੇ ਤੁਲਨਾਤਮਕ ਧਰਮ। ਪ੍ਰਕਾਸ਼ਨ-**ਕਹਾਣੀ ਸੰਗ੍ਰਹਿ :** ਅੰਧੇ ਮੋੜ ਸੇ ਆਗੇ-1979, ਤੀਸਰੀ ਹਥੇਲੀ-1981। **ਨਾਵਲ :** ਤਤਸਮ-1983। ਇਕ ਕਵਿਤਾ ਸੰਗ੍ਰਹਿ, ਇਕ ਆਲੋਚਨਾਤਮਕ ਲੇਖਾਂ ਦਾ ਸੰਗ੍ਰਹਿ ਅਤੇ ਇਕ ਕਹਾਣੀ ਸੰਗ੍ਰਹਿ ਛੇਤੀ ਹੀ ਪ੍ਰਕਾਸ਼ਤ ਹੋਣ ਵਾਲਾ। ਤੀਸਰੀ ਹਥੇਲੀ ਦਾ ਪੰਜਾਬੀ ਵਿਚ ਅਨੁਵਾਦ। ਲਿਖਣਾ 1974 ਤੋਂ ਸ਼ੁਰੂ ਕੀਤਾ। ਹਿੰਦੀ ਕਹਾਣੀ ਅਤੇ ਨਾਵਲ ਵਿਚ ਸੂਖਮ ਮਨੋਵਿਗਿਆਨਕ ਵੇਰਵਿਆਂ ਲਈ ਵਰਨਣਯੋਗ।

**ਰਮੇਸ਼ ਬਖਸ਼ੀ** : ਜਨਮ 15 ਅਗਸਤ 1936, ਮਾਲਵਾ ਮੱਧ ਪ੍ਰਦੇਸ਼ ਵਿਚ। 1964 ਤਕ ਮੱਧ ਪ੍ਰਦੇਸ਼ ਦੇ ਸਰਕਾਰੀ ਕਾਲਜਾਂ ਵਿਚ ਅਧਿਆਪਨ। 'ਗਿਆਨੋਦਯ' ਦਾ ਸੰਪਾਦਨ। 'ਸ਼ੰਕਰਸ ਵੀਕਲੀ' (ਹਿੰਦੀ) ਦਾ ਸੰਪਾਦਨ। ਪ੍ਰਕਾਸ਼ਨ-**ਕਹਾਣੀ ਸੰਗ੍ਰਹਿ**—ਮੇਜ਼ ਪਰ ਟਿਕੀ ਕੁਹਨੀਆਂ, ਦੁਹਰੀ ਜ਼ਿੰਦਗੀ, ਕਟਦੀ ਹੁਈ ਜ਼ਮੀਨ, ਦਿਕ ਅਮੂਰਤ ਤਕਲੀਫ, ਮੇਰੀ ਪ੍ਰਿਯ ਕਹਾਨੀਆਂ, ਪਿਤਾ-ਦਰ-ਪਿਤਾ, ਸਵਾਸਨ। **ਨਾਵਲ :** ਹਮ ਤਿਨਕੇ, ਘਿਸਾ ਹੁਆ ਚੇਹਰਾ, ਕਿੱਸੇ ਊਪਰ ਕਿੱਸਾ, ਅਠਾਰਹ ਸੂਰਜ ਕੇ ਪੌਦੇ, ਬੈਸਾਖੀਓਂ ਵਾਲੀ

ਇਮਾਰਤ । **ਵਿਅੰਗ ਰਚਨਾਵਾਂ :** ਗੁਸਤਾਖੀ ਮੁਆਫ, ਲਤੀਫੇ ਅਪਨੇ ਅਪਨੇ, ਲਲਿਤ ਕ੍ਰੋਧ, ਏਕ ਔਰ ਪੰਚਤੰਤ੍ਰ । **ਨਾਟਕ :** ਦੇਵਯਾਨੀ ਕਾ ਕਹਿਨਾ ਹੈ । **ਫਿਲਮ :** ਸਤਾਈਸ ਡਾਊਨ । ਸਾਹਿਤਕ ਪੱਤ੍ਰਿਕਾ 'ਆਵੇਸ਼' ਦਾ ਸੰਪਾਦਨ । ਹਿੰਦੀ ਕਹਾਣੀ ਵਿਚ ਨਵੇਂ ਪ੍ਰਯੋਗਾਂ ਦੇ ਲਈ ਚਰਚਿਤ ਅਤੇ ਵਰਨਣਯੋਗ ।

**ਗਿਰੀਰਾਜ ਕਿਸ਼ੋਰ** : ਜਨਮ 8 ਜੁਲਾਈ 1937 । ਪ੍ਰਕਾਸ਼ਨ : **ਕਹਾਣੀ ਸੰਗ੍ਰਹਿ :** ਨੀਮ ਕੇ ਫੂਲ-64, ਚਾਰ ਮੋਤੀ-ਬੇਆਬ-64, ਪੇਪਰਵੇਟ-67, ਰਿਸ਼ਤਾ-69, ਸ਼ਹਿਰ-ਦਰ-ਸ਼ਹਿਰ-76, ਹਮ ਪਿਆਰ ਕਰ ਲੇਂ-60, ਜਗਤਾਰਿਣੀ-81 । ਲਹੂ ਪੁਕਾਰੇਗਾ (ਸੰਪਾਦਨ) 81, **ਨਾਵਲ :** ਲੋਗ-66, ਚਿੜੀਆ ਘਰ-68, ਯਾਤ੍ਰਾਏਂ-71, ਜੁਗਲਬੰਦੀ-73, ਦੋ-74, ਇੰਦ੍ਰ ਸੁਨੇ-78, ਦਾਵੇਦਾਰ-78, ਤੀਸਰੀ ਸੱਤਾ-82, ਯਥਾ ਪ੍ਰਸਤਾਵਿਤ-82, ਪਰਿਸ਼ਿਸ਼ਟ-84 । **ਨਾਟਕ :** ਪ੍ਰਜਾ ਹੀ ਰਹਿਨੇ ਦੋ-77, ਘਾਸ ਔਰ ਘੋੜਾ-80, ਚੇਹਰੇ, ਚੇਹਰੇ ਕਿਸਕੇ ਚੇਹਰੇ-83, ਕੇਵਲ ਮੇਰਾ ਨਾਮ ਲੋ-84 । **ਇਕਾਂਗੀ**-ਬਾਦਸ਼ਾਹ ਗੁਲਾਮ ਬੇਗਮ-79 । **ਆਲੋਚਨਾ :** ਸੰਵਾਦ-ਸੇਤੂ-83 । **ਬੱਚਿਆਂ ਦੇ ਲਈ ਰਚਨਾਵਾਂ :** ਬੱਚੋਂ ਕੇ ਨਿਰਾਲਾ, ਸੋਨੇ ਕੀ ਗੁੜੀਆ, ਪਕੇ ਸੋਨੇ ਕੇ ਪੇੜ । ਅੰਗ੍ਰੇਜ਼ੀ, ਜਰਮਨ ਅਤੇ ਅਨੇਕਾਂ ਭਾਰਤੀ ਭਾਸ਼ਾਵਾਂ ਵਿਚ ਰਚਨਾਵਾਂ ਦਾ ਅਨੁਵਾਦ । ਸਾਹਿਤਕ ਪੱਤ੍ਰਿਕਾ ਨਿਰੰਤਰ ਦਾ ਸੰਪਾਦਨ । ਹਿੰਦੀ ਕਹਾਣੀ ਵਿਚ ਯਥਾਰਥਵਾਦੀ ਚੇਤਨਾ ਦੇ ਲਈ ਵਰਨਣਯੋਗ ।

**ਰਾਮਨਾਰਾਇਣ ਸ਼ੁਕਲ (ਸਵਰਗੀ)** : ਜਨਮ 27 ਅਕਤੂਬਰ 1937, ਹੁਸੈਨ-ਗੰਜ, ਫਤਹਿਪੁਰ, ਉੱਤਰ ਪ੍ਰਦੇਸ਼ । ਵਿਦਿਆ—ਕਲਕੱਤਾ ਯੂਨੀਵਰਸਿਟੀ । 1962 ਵਿਚ 'ਕਹਾਨੀ' ਪੱਤ੍ਰਿਕਾ ਦੇ ਸਹਾਇਕ ਸੰਪਾਦਕ । 1966 ਵਿਚ ਸੋਵੀਅਤ ਸੂਚਨਾ ਕੇਂਦਰ ਦੀ ਪੱਤ੍ਰਿਕਾ 'ਯੁਵਕ ਦਰਪਣ' ਵਿਚ । 1968 ਵਿਚ ਦਿੱਲੀ ਵਿਚ ਅਚਾਨਕ ਸਵਰਗ-ਵਾਸ । 1971 ਵਿਚ ਸਰਸਵਤੀ ਪ੍ਰੈਸ ਇਲਾਹਾਬਾਦ ਤੋਂ 'ਸਹਾਰਾ' ਕਹਾਣੀ ਸੰਗ੍ਰਹਿ । ਤਿੰਨ ਕਹਾਣੀ ਸੰਗ੍ਰਹਿ—ਕਿਸੀ ਸ਼ਨੀਵਾਰ ਕੋ, ਮਹੇਂਦ੍ਰ ਕਾ ਭਾਈ ਔਰ ਡਾਬ ਛੇਤੀ ਪ੍ਰਕਾਸ਼ਤ ਹੋਣ ਵਾਲੇ । ਬੰਗਲਾ ਤੋਂ ਕਈ ਅਨੁਵਾਦ ਪ੍ਰਕਾਸ਼ਤ । ਹਿੰਦੀ ਕਹਾਣੀ ਵਿਚ ਮੱਧ ਅਤੇ ਨਿਮਨ ਮੱਧ-ਵਿਤੀ ਪਰਿਵਾਰਾਂ ਦੇ ਸੰਘਰਸ਼ਪੂਰਣ ਜੀਵਨ ਦੇ ਪ੍ਰਮਾਣਿਕ ਕਹਾਣੀਕਾਰ ।

**ਓਮਪ੍ਰਕਾਸ਼ ਮੇਹਰਾ** : ਜਨਮ 16 ਦਸੰਬਰ 1937, ਜਬਲਪੁਰ ਯੂਨੀਵਰਸਿਟੀ ਅਤੇ ਬਰਮਿੰਘਮ ਯੂਨੀਵਰਸਿਟੀ ਤੋਂ ਵਿਦਿਆ । ਭਾਰਤੀ ਪ੍ਰਸ਼ਾਸਨਿਕ ਸੇਵਾ ਵਿਚ ਸਕੱਤਰ । ਪ੍ਰਕਾਸ਼ਨ : **ਕਹਾਣੀ ਸੰਗ੍ਰਹਿ**—ਫਿਰ ਏਕ ਬਾਰ, ਅਲਾਵ, ਸੀੜੀਓਂ ਕੇ ਬੀਚ ਏਕ ਸੱਚ, ਪਾਲਵਾਲੀ ਨਾਵ, ਜ਼ਿੰਦਗੀ ਏਕ ਮੋੜ ਪਰ । 'ਪਾਲਵਾਲੀ ਨਾਵ' ਮੱਧ ਪ੍ਰਦੇਸ਼ ਸਾਹਿਤ ਪ੍ਰੀਸ਼ਦ ਵਲੋਂ ਸਨਮਾਨਤ । ਨਵੀਂ ਕਹਾਣੀ ਦੇ ਆਰੰਭ ਤੋਂ ਕਹਾਣੀ ਲੇਖਨ । ਆਪਣੀਆਂ ਜੜਾਂ ਅਤੇ ਪਰਿਵੇਸ਼ ਦੇ ਯਥਾਰਥਵਾਦੀ ਕਹਾਣੀਕਾਰ ਦੇ ਰੂਪ ਵਿਚ ਵਰਨਣਯੋਗ ।

